

# ਗਾਥਾ ਸ੍ਰੀ ਆਦਿ ਗ੍ਰੰਥ

ਪਿਆਰ ਸਿੰਘ

ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

# ਗਾਥਾ ਸ੍ਰੀ ਆਦਿ ਗ੍ਰੰਥ

(ਪ੍ਰਾਚੀਨ ਹੱਥ-ਲਿਖਤ ਪੋਥੀਆਂ ਅਤੇ ਬੀੜਾਂ ਦੇ ਆਧਾਰ ਤੇ)

ਪਿਆਰ ਸਿੰਘ



ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

ਗਾਥਾ ਸ੍ਰੀ ਆਦਿ ਗ੍ਰੰਥ

ਕ੍ਰਿਤ

ਡਾ. ਪਿਆਰ ਸਿੰਘ, ਪ੍ਰੋਫੈਸਰ (ਰਿਟਾਇਰਡ)
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

ਪਹਿਲਾ ਸੰਸਕਰਣ
ਅਕਤੂਬਰ 1992

ਸ. ਦਰਸ਼ਨ ਸਿੰਘ, ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਵੱਲੋਂ ਪ੍ਰਕਾਸ਼ਿਤ
ਅਤੇ ਸ. ਜਗਜੀਤ ਸਿੰਘ ਵਾਲੀਆ, ਨਿਰਦੇਸ਼ਕ, ਪ੍ਰੈਸ ਤੇ ਪ੍ਰਕਾਸ਼ਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ ,ਅੰਮ੍ਰਿਤਸਰ ਦੁਆਰਾ ਮੁਦ੍ਰਿਤ ।

# ਦੋ ਸ਼ਬਦ

ਡਾ. ਪਿਆਰ ਸਿੰਘ ਲਗਨ ਤੇ ਮਿਹਨਤੀ ਸੁਭਾ ਵਾਲੇ ਵਿਅਕਤੀ ਹਨ । ਇਸ ਯੂਨੀਵਰਸਿਟੀ ਵਿਚ ਪੰਜਾਬੀ, ਭਾਸ਼ਾ, ਸਾਹਿੱਤ ਅਤੇ ਸਭਿਆਚਾਰ ਵਿਭਾਗ ਦੇ ਮੁਖੀ ਦੀ ਹੈਸੀਅਤ ਵਿਚ ਆਪਣੀ ਪੰਜ ਸਾਲਾ ਅਵਧੀ ਦੇ ਦੌਰਾਨ ਜੋ ਕੰਮ ਇਨ੍ਹਾਂ ਕੀਤਾ ਅਤੇ ਜਿਸ ਉਚ-ਕੋਟੀ ਦੀਆਂ ਪ੍ਰਕਾਸ਼ਨਾਵਾਂ ਇਨ੍ਹਾਂ ਦਿੱਤੀਆਂ, ਉਹ ਅੱਜ ਵੀ ਯੂਨੀਵਰਸਿਟੀ ਵਿਚ ਪ੍ਰਸੰਸਾ ਦੀ ਨਜ਼ਰ ਨਾਲ ਦੇਖੀਆਂ ਜਾਂਦੀਆਂ ਹਨ ।

ਰੀਟਾਇਰ ਹੋਣ ਪਿੱਛੋਂ ਵੀ ਡਾਕਟਰ ਸਾਹਿਬ ਨੇ ਆਪਣਾ ਨਾਤਾ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਲ ਬਣਾਈ ਰਖਿਆ ਹੈ ਤੇ ਤਿੰਨ ਚਾਰ ਪੀ-ਐਚ.ਡੀ. ਵਿਦਿਆਰਥੀਆਂ ਨੂੰ ਡਿਗਰੀ ਲੈਣ ਦੇ ਕਾਰਜ ਵਿਚ ਮੱਦਦ ਦੇਣ ਤੋਂ ਬਿਨਾ ਅੱਧੀ ਕੁ ਦਰਜਨ ਕਿਤਾਬਾਂ ਵੀ ਛਪਵਾਈਆਂ ਹਨ । ਅੱਜ ਕਲ ਇਹ ਪ੍ਰੋ. ਮਦਨਜੀਤ ਕੌਰ ਦੀ ਨਿਗਰਾਨੀ ਹੇਠ ਚਲ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀਜ਼ ਸੈੱਲ ਵਿਚ ਲੱਗੇ ਹੋਏ ਹਨ ਤੇ ਆਪਣੇ ਸੁਭਾ ਅਨੁਸਾਰ ਬੜੀ ਤਨਦੇਹੀ ਨਾਲ ਕੰਮ ਕਰ ਰਹੇ ਹਨ ।

ਇਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀਜ਼ ਸੈੱਲ ਦੇ ਉੱਦਮ ਨਾਲ ਇਨ੍ਹਾਂ ਦੀ ਪਹਲੀ ਕਿਤਾਬ 'ਗਾਥਾ ਸ੍ਰੀ ਆਦਿ ਗ੍ਰੰਥ' ਨੂੰ ਮੈਂ ਗੁਣਵਾਨ ਪਾਠਕਾਂ ਦੇ ਸਾਮ੍ਹਣੇ ਰੱਖਣ ਦੀ ਖੁਸ਼ੀ ਲੈਂਦਾ ਹਾਂ । ਇਹ ਪੁਸਤਕ ਇਨ੍ਹਾਂ ਦੀ ਪੰਜ ਸਾਲਾ ਮਿਹਨਤ ਦਾ ਫਲ ਹੈ । ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਜੂਦ ਵਿਚ ਆਉਣ ਦੀ ਗਾਥਾ ਪੰਜਾਬੀ ਵਿਚ ਉਪਲਬਧ, ਪ੍ਰਾਚੀਨ ਪੋਥੀਆਂ ਤੇ ਹੱਥ-ਲਿਖਤ ਬੀੜਾਂ ਦੇ ਆਧਾਰ ਤੇ ਤਿਆਰ ਕੀਤੀ ਗਈ ਹੈ । ਸਾਰੀ ਗੱਲ ਪ੍ਰਾਪਤ ਤੱਥਾਂ (facts) ਨੂੰ ਮੁਖ ਰਖ ਕੇ ਖੋਲ੍ਹੀ ਗਈ ਹੈ । ਆਸ ਹੈ ਇਸ ਨੂੰ ਸੂਝਵਾਨ ਪਾਠਕ ਪਸੰਦ ਕਰਨਗੇ ਤੇ ਇਸ ਨਾਲ ਗੁਰਬਾਣੀ ਸੰਕਲਣ ਤੇ ਸੰਪਾਦਨ ਦੇ ਕਈ ਭੁਲੇਖੇ ਨਿਵਿਰਤ ਹੋ ਜਾਣਗੇ ।

ਗੁਰਦੀਪ ਸਿੰਘ ਰੰਧਾਵਾ

(ਗੁਰਦੀਪ ਸਿੰਘ ਰੰਧਾਵਾ)
ਵਾਈਸ ਚਾਂਸਲਰ

ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ ।
30 ਅਕਤੂਬਰ 1992

# ਮੁਖਬੰਧ

ਕਿਸੇ ਸਮੇਂ ਮੇਰਾ ਵਿਚਾਰ ਬਣਿਆ ਸੀ ਕਿ ਸਰਦਾਰ ਜੀ. ਬੀ. ਸਿੰਘ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਨੂੰ ਐਡਿਟ ਕਰ ਕੇ ਮੁੜ ਛਾਪ ਦਿੱਤਾ ਜਾਵੇ ਕਿਉਂਜੋ ਇਹ ਪੁਸਤਕ ਚਿਰ ਕਾਲ ਤੋਂ ਬਾਜ਼ਾਰ ਵਿਚ ਉਪਲਬਧ ਨਹੀਂ ਸੀ। ਫਿਰ ਉਸ ਨੂੰ ਵਾਚਣ ਤੇ ਪਤਾ ਲੱਗਾ ਕਿ ਉਸ ਵਿਚ ਅਨੇਕ ਬੱਜਰ ਭੁੱਲਾਂ ਹਨ, ਜਿਨ੍ਹਾਂ ਕਾਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਕੰਮ ਕਰਨ ਵਾਲਿਆਂ ਨੂੰ ਕਈ ਭੁਲੇਖੇ ਲਗਣੇ ਸੁਭਾਵਿਕ ਹਨ। ਇਸ ਤੇ ਮੇਰਾ ਵਿਚਾਰ ਇਸ ਬਿਖਮ ਕਾਰਜ ਤੇ ਆਪ ਲਗਣ ਦਾ ਬਣਿਆ। ਜੁਲਾਈ 1986 ਵਿਚ ਹੋਈ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀ ਮ੍ਰਿਤੂ ਨੇ ਮੇਰੇ ਇਸ ਇਰਾਦੇ ਨੂੰ ਹੋਰ ਵੀ ਪੱਕਾ ਕਰ ਦਿੱਤਾ। ਮੈਨੂੰ ਖਦਸ਼ਾ ਲਗਾ ਕਿ ਪੁਰਾਣੀਆਂ ਹੱਥ-ਲਿਖਤਾਂ ਤੇ ਕੰਮ ਕਰ ਸਕਣ ਵਾਲੇ, ਇਕ ਇਕ ਕਰਕੇ, ਅੱਖਾਂ ਮੀਟੀ ਜਾ ਰਹੇ ਹਨ ਤੇ ਨਵੀਂ ਪੀੜ੍ਹੀ ਨੂੰ ਇਸ ਔਖੇ ਪਾਸੇ ਪੈਣ ਦੀ ਚਾਹ ਨਹੀਂ।

ਆਪਣੇ ਉਪਰੋਕਤ ਸੰਕਲਪ ਨੂੰ ਲੈ ਕੇ ਮੈਂ ਤਦੋਂ ਦੇ ਯੂਨੀਵਰਸਿਟੀ ਦੇ ਵਾਈਸ ਚਾਂਸਲਸ, ਡਾ. ਐਸ. ਐਸ. ਬਲ, ਨੂੰ ਮਿਲਿਆ। ਮੇਰੇ ਇਸ ਖੇਤਰ ਵਿਚ ਕੰਮ ਕਰਨ ਦੀ ਲੋੜ ਨੂੰ ਉਨ੍ਹਾਂ ਬੜੀ ਉਦਾਰਤਾ ਨਾਲ ਅਨੁਭਵ ਕਰ ਲਇਆ ਤੇ ਡਾ. ਮਦਨਜੀਤ ਕੌਰ, ਡੀਨ ਫੈਕਲਟੀ ਔਫ਼ ਰਿਲੀਜਨ ਤੇ ਹਿਊਮੈਨਿਟੀਜ਼, ਦੀ ਸਿਫਾਰਿਸ਼ 'ਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਹਨ ਅਧਿਐਨ" ਨਾਂ ਦੀ ਇਕ ਯੋਜਨਾ ਖੋਜ ਹਿਤ ਮੈਨੂੰ ਸੌਂਪ ਦਿੱਤੀ। ਇਸ ਯੋਜਨਾ ਅਧੀਨ ਮੇਰਾ ਪਹਲਾ ਕਾਰਜ ਬਾਣੀ ਦੇ ਸੰਕਲਣ ਤੇ ਸ੍ਰੀ ਆਦਿ ਬੀੜ ਦੇ ਸੰਪਾਦਨ ਬਾਰੇ ਚਲਿਆ, ਜੋ ਇਸ ਵਕਤ **ਗਾਥਾ ਸ੍ਰੀ ਆਦਿ ਗ੍ਰੰਥ** ਦੇ ਨਾਂ ਹੇਠ ਗੁਣਵਾਨ ਪਾਠਕਾਂ ਦੇ ਵਾਚਣ ਲਈ ਹਾਜ਼ਿਰ ਹੈ।

ਇਸ ਯੋਜਨਾ 'ਤੇ ਕਾਰਜ ਤਾਂ 1987 ਵਿਚ ਹੀ ਸ਼ੁਰੂ ਹੋ ਚੁਕਿਆ ਸੀ ਪਰ ਦੋ ਸਾਲ ਪਿੱਛੋਂ ਹੀ ਸਿਰਦਾਰ ਕਪੂਰ ਸਿੰਘ ਭੂਤਪੂਰਵ ਆਈ. ਸੀ. ਐਸ. ਦੀ ਕਿਤਾਬ 'ਪ੍ਰਾਸ਼ਰਪ੍ਰਸ਼ਨ' ਦੀ ਛਪਾਈ ਹੱਥ ਵਿਚ ਲੈਣ ਦਾ ਕੰਮ ਵੀ ਮੇਰੇ ਤੇ ਡਾ. ਮਦਨਜੀਤ ਕੌਰ, ਮੁਖੀ ਗੁਰੂ ਨਾਨਕ ਅਧਿਐਨ ਵਿਭਾਗ, ਦੇ ਜ਼ਿੰਮੇ ਲਾ ਦਿੱਤਾ ਗਇਆ। ਇਹ ਕੰਮ ਢੇਰ ਚਿਰ ਤੋਂ ਅੜਿਆ ਹੋਇਆ ਸੀ ਤੇ ਸੰਪਾਦਨ ਕਾਰਜ ਤੇ ਛਪਾਈ ਤਕਨੀਕ ਦੀ ਚੰਗੀ ਸੋਝੀ ਮੰਗਦਾ ਸੀ। ਖੋਜ ਦੇ ਤੀਸਰੇ ਸਾਲ ਦੋਵੇਂ ਕੰਮ ਨਾਲੋ ਨਾਲ ਚਲਦੇ ਰਹੇ। ਫਿਰ ਸਿਰਦਾਰ ਕਪੂਰ ਸਿੰਘ ਦੇ ਗੁਰੂ ਨਾਨਕ ਤੇ ਸਿੱਖ ਮੱਤ ਦੀ ਵਿਆਖਿਆ ਵਿਚ ਲਿਖੇ ਖਿੰਡੇ ਪੁੰਡੇ ਲੇਖਾਂ ਨੂੰ ਪੁਸਤਕ ਦੀ ਸ਼ਕਲ ਦੇਣ ਦਾ ਕਾਰਜ ਹੱਥ ਵਿਚ ਲੈ ਲਇਆ ਗਇਆ ਕਿਉਂਜੋ ਓਦੋਂ ਪਰਵਾਸੀ ਤੇ

ਅੰਗ੍ਰੇਜ਼ੀ ਤੋਂ ਜਾਣੂ ਹੋ ਚੁਕੀ ਸਿਖ ਸੰਗਤ ਵੱਲੋਂ ਅੰਗ੍ਰੇਜ਼ੀ ਰਾਹੀਂ ਗੁਰੂ ਨਾਨਕ ਦੇਵ ਜੀ ਦੇ ਵਿਸ਼੍ਵ-ਵਿਆਪੀ ਸੰਦੇਸ਼ ਨੂੰ ਪ੍ਰਚਾਰਨ ਦੀ ਮੰਗ ਲਗਾਤਾਰ ਆ ਰਹੀ ਸੀ ਤੇ ਸਵਰਗਵਾਸੀ ਸਿਰਦਾਰ ਕਪੂਰ ਸਿੰਘ ਗੁਰਮਤਿ ਦੇ ਬੜੇ ਚੰਗੇ ਤੇ ਸਿਆਣੇ ਵਿਆਖਿਆਕਾਰ ਮੰਨੇ ਗਏ ਸਨ ।

ਇਸ ਮੰਗ ਨੂੰ ਦੇਖ ਕੇ ਅਤੇ ਅੱਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਘੋਖਵੇਂ ਅਧਿਐਨ ਦੀਆਂ ਸੰਭਾਵਨਾਵਾਂ ਨੂੰ ਮੁਖ ਰਖ ਕੇ ਸਿਰਦਾਰ ਕਪੂਰ ਸਿੰਘ ਵਾਲੀ ਯੋਜਨਾ ਨੂੰ ਪਿਛਲੇ ਸਾਲ "ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਸੈੱਲ" ਵਿਚ ਬਦਲ ਦਿੱਤਾ ਗਇਆ । ਇਸ ਚੀਜ਼ ਨੇ **ਗਾਥਾ ਸ੍ਰੀ ਆਦਿ ਗ੍ਰੰਥ** ਨੂੰ ਮੁੜ ਹੱਥ ਵਿਚ ਲੈ ਕੇ ਮੁਕੰਮਲ ਕਰਨ ਦਾ ਮੌਕਾ ਜੁਟਾਇਆ । ਫ਼ਲਸ੍ਵਰੂਪ **ਗਾਥਾ ਸ੍ਰੀ ਆਦਿ ਗ੍ਰੰਥ** ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਸਥਾਪਤ "ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਸੈੱਲ" ਰਾਹੀਂ ਛਾਪੀ ਜਾ ਰਹੀ ਪਹਲੀ ਪੁਸਤਕ ਹੋਣ ਦਾ ਮਾਨ ਪ੍ਰਾਪਤ ਕਰ ਰਹੀ ਹੈ ।

ਪੁਸਤਕ ਸ਼ੂਨ੍ਯ (**Zero**) ਤੋਂ ਲੈ ਕੇ ਪੰਜ ਤਕ, ਛੇ ਪ੍ਰਕਰਣਾਂ ਵਿਚ ਵੰਡੀ ਹੋਈ ਹੈ । ਸ਼ੂਨ੍ਯ ਵਾਲਾ ਪ੍ਰਕਰਣ ਸ੍ਰੀ ਆਦਿ ਗ੍ਰੰਥ ਦੀਆਂ ਪ੍ਰਾਚੀਨ ਪੋਥੀਆਂ ਤੇ ਬੀੜਾਂ ਤੋਂ ਲਈਆਂ ਲਿਖਤਾਂ, ਨੀਸਾਣਾਂ ਆਦਿ ਦੇ ਚਿਤ੍ਰ ਪ੍ਰਸਤੁਤ ਕਰਦਾ ਹੈ । ਹਰੇਕ ਪੰਨੇ ਨੂੰ ਪਲੇਟ ਦਾ ਅੰਕ ਰੋਮਨ ਹਿੰਦਸੇ ਰਾਹੀਂ ਦਿੱਤਾ ਗਇਆ ਹੈ ਤੇ ਚਿਤ੍ਰ ਹੇਠ ਉਸ ਦਾ ਅੰਕ ਤੇ ਵੇਰਵਾ ਪੰਜਾਬੀ ਵਿਚ ਦਿੱਤਾ ਹੋਇਆ ਹੈ । ਪੁਸਤਕ ਦੇ ਪਾਠ ਵਿਚ ਜਿੱਥੇ ਕਿਤੇ ਇਨ੍ਹਾਂ ਚਿਤ੍ਰਾਂ ਦਾ ਜ਼ਿਕਰ ਆਇਆ ਹੈ, ਉੱਥੇ ਵੀ ਸੰਬੰਧਿਤ ਪਲੇਟ ਦਾ ਨੰਬਰ ਤੇ ਚਿਤ੍ਰ ਦਾ ਨੰਬਰ ਦਿੱਤੇ ਗਏ ਹਨ, ਤਾਂ ਜੋ ਵੇਖਣ ਵਿਚ ਆਸਾਨੀ ਹੋ ਜਾਏ । ਚਿਤ੍ਰਾਂ ਦੀ ਪ੍ਰਾਪਤੀ ਤੇ ਉਨ੍ਹਾਂ ਨੂੰ ਛਪਣ ਯੋਗ ਬਨਾਉਣ ਲਈ ਜੋ ਮਿਹਨਤ ਕੀਤੀ ਗਈ ਹੈ, ਉਸ ਦਾ ਉਲੇਖ ਪ੍ਰਕਰਣ ਸ਼ੂਨ੍ਯ ਵਾਲੀ ਪਲੇਟ ਦੇ ਮਗਰਲੇ ਪਾਸੇ ਦਰਜ ਹੈ ਤੇ ਉੱਥੇ ਹੀ ਉਨ੍ਹਾਂ ਦੇ ਮਾਲਿਕਾਂ ਦਾ ਧੰਨਵਾਦ ਕੀਤਾ ਗਇਆ ਹੈ ।

ਅਗਲੇ ਪੰਜ ਪ੍ਰਕਰਣਾਂ ਵਿਚ, ਕ੍ਰਮਵਾਰ, ਸ੍ਰੀ ਆਦਿ ਗ੍ਰੰਥ ਦੀ ਤਿਆਰੀ ਸੰਬੰਧੀ ਰਿਵਾਇਤ, ਉਸ ਉਪਰ ਹੁਣ ਤਕ ਹੋ ਚੁਕੇ ਕੰਮਾਂ ਦਾ ਜਾਇਜ਼ਾ, ਪ੍ਰਾਚੀਨ ਪੋਥੀਆਂ ਤੇ ਹੱਥ-ਲਿਖਤ ਬੀੜਾਂ ਦਾ ਸਰਵੇਖਣ, ਪੁਸਤਕ ਵਿਚ ਆਈ ਸਾਮਗ੍ਰੀ ਦਾ ਵਿਵੇਚਨ ਤੇ ਉਸ ਤੋਂ ਕਢੇ ਗਏ ਸਿੱਟੇ ਹਨ । ਅੰਤਲੇ ਪ੍ਰਕਰਣ ਵਿਚ ਪਰਿਸ਼ਿਸ਼ਟ (ਜ਼ਮੀਮਾ) ਰੂਪ ਦੀਆਂ ਕੁਝ ਅੰਤਿਕਾਵਾਂ, ਪੁਸਤਕ ਸੂਚੀ, ਇੰਡੈਕਸ ਆਦਿ ਹਨ ।

ਸਰਵੇਖਣ ਦੇ ਦੌਰਾਨ ਲਗਪਗ ਸੌ ਕੁ ਬੀੜਾਂ ਇਨ੍ਹਾਂ ਸਤਰਾਂ ਦੇ ਲੇਖਕ ਦੇ ਹੱਥਾਂ ਵਿਚੋਂ ਲੰਘੀਆਂ; ਪਰੰਤੂ ਪੁਸਤਕ ਵਿਚ ਕੇਵਲ ੪੪ ਹੀ ਸ਼ਾਮਲ ਕੀਤੀਆਂ ਗਈਆਂ ਹਨ । ਇਹ ਦਾਅਵਾ ਤਾਂ ਨਹੀਂ ਕੀਤਾ ਜਾ ਸਕਦਾ ਕਿ ਇਨ੍ਹਾਂ ਤੋਂ ਬਾਹਰ ਹੋਰ ਮਹੱਤਵਪੂਰਣ ਬੀੜਾਂ ਨਹੀਂ ਹਨ, ਅਨੇਕ ਹੋਣਗੀਆਂ, ਪਰੰਤੂ ਇਨ੍ਹਾਂ ਦੇ ਅਧਿਐਨ ਨਾਲ ਬਾਣੀ ਦੇ ਸੰਕਲਣ ਤੇ ਸ੍ਰੀ ਆਦਿ ਗ੍ਰੰਥ ਦੇ ਸੰਪਾਦਨ ਦੀ ਕਹਾਣੀ ਆਪਣੇ ਉਘੜਵੇਂ ਰੂਪ ਵਿਚ ਅੱਖਾਂ ਸਾਮ੍ਹਣੇ

ਆ ਜਾਂਦੀ ਹੈ । ਇਸ ਲੋੜੀਂਦੇ ਅਧਿਐਨ ਲਈ ਇਨ੍ਹਾਂ ਨੂੰ ਹੀ ਕਾਫ਼ੀ ਸਮਝਿਆ ਗਇਆ ਹੈ ।

ਅੰਤਿਕਾਵਾਂ ਵਾਲੇ ਭਾਗ ਵਿਚ ਹੱਥਲੀ ਪੁਸਤਕ ਦੇ ਵਿਸ਼ੇ ਨਾਲ ਸੰਬੰਧਿਤ ਪਿੱਛੋਂ ਮਿਲੀ ਕੀਮਤੀ ਜਾਣਕਾਰੀ ਹੈ । ਉਹ ਵੀ ਧਿਆਨ ਨਾਲ ਵਾਚਣ ਦੀ ਸਿਫ਼ਾਰਿਸ਼ ਕੀਤੀ ਜਾਂਦੀ ਹੈ । ਪੁਸਤਕ ਦੇ ਪਿੱਛੇ ਲੱਗੇ ਇੰਡੈਕਸ ਨੂੰ ਵਧੇਰੇ ਤੋਂ ਵਧੇਰੇ ਲਾਭਦਾਇਕ ਬਣਾਣ ਲਈ ਉਨ੍ਹਾਂ ਹੱਥ-ਲਿਖ਼ਤ ਪੋਥੀਆਂ ਤੇ ਬੀੜਾਂ ਨੂੰ ਵੀ ਸ਼ਾਮਲ ਕਰ ਲਇਆ ਗਇਆ ਹੈ ਜਿਨ੍ਹਾਂ ਦਾ ਉਲੇਖ ਪੁਸਤਕ ਦੀ ਵਿਸ਼ੈ-ਸੂਚੀ ਵਿਚ ਆਇਆ ਹੈ । ਯਤਨ ਇਹ ਹੈ ਕਿ ਇਨ੍ਹਾਂ ਦੇ ਹਾਲ ਨਾਲ ਜੁੜੇ ਮੁਖ ਪੰਨਿਆਂ ਤੋਂ ਬਾਹਰ ਵੀ ਜਿੱਥੇ ਕਿਤੇ ਇਨ੍ਹਾਂ ਦਾ ਉਲੇਖ ਹੋਇਆ ਹੈ, ਉਹ ਵੀ ਪਾਠਕਾਂ ਸਾਮ੍ਹਣੇ ਆ ਕੇ ਸੰਬੰਧਿਤ ਬੀੜ ਦਾ ਪੂਰਾ ਚਿਤ੍ਰ ਉਘੜ ਆਵੇ ।

ਇੱਡੇ ਵਡ-ਆਕਾਰੀ ਤੇ ਬਿਖਮ ਵਿਸ਼ੇ ਦੇ ਗ੍ਰੰਥ ਦੀ ਛਪਾਈ ਵਿਚ, ਜੋ ਲਗਪਗ ਦੋ ਸਾਲ ਤਕ ਚਲਦੀ ਰਹੀ ਹੈ, ਵਿਸ਼ੇ ਦੀਆਂ ਬਾਰੀਕੀਆਂ ਤੋਂ ਅਣਜਾਣ ਛਾਪਕ ਸਟਾਫ ਤੇ ਲੇਖਕ ਦੀ ਘਟੀ ਹੋਈ ਨਿਗਾਹ ਕਾਰਣ ਕਈ ਭੁੱਲਾਂ ਅਭੋਲ ਹੀ ਹੋ ਗਈਆਂ ਹਨ । ਇਨ੍ਹਾਂ ਲਈ ਲੇਖਕ ਖਿਮਾ ਦਾ ਜਾਚਕ ਹੈ । ਇਨ੍ਹਾਂ ਭੁੱਲਾਂ ਦਾ ਵੇਰਵਾ ਪੁਸਤਕ ਦੇ ਅੰਤ 'ਤੇ ਲਗੇ "ਸ਼ੁੱਧੀ ਪੱਤਰ" ਵਿਚ ਦਿੱਤਾ ਗਇਆ ਹੈ । ਪਾਠਕਾਂ ਅੱਗੇ ਬੇਨਤੀ ਹੈ ਕਿ ਪੁਸਤਕ ਪੜ੍ਹਨ ਤੋਂ ਪਹਲਾਂ ਭੁੱਲਾਂ ਸੋਧ ਲੈਣ ।

ਲੇਖਕ ਦਾ ਯਤਨ ਰਹਿਆ ਹੈ ਕਿ ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦ-ਜੋੜ ਨਿਭਾਏ ਜਾਣ ਪਰ ਉਹ ਪੂਰੀ ਤਰ੍ਹਾਂ ਨਹੀਂ ਨਿਭ ਸਕੇ । ਲੇਖਕ ਨੂੰ ਭੁਲਣਹਾਰ ਮੰਨਦਿਆਂ ਇਸ ਪੱਖੋਂ ਵੀ ਖਿਮਾ-ਦ੍ਰਿਸ਼ਟੀ ਨਾਲ ਵੇਖਿਆ ਜਾਵੇ ।

ਇਸ ਗ੍ਰੰਥ ਦੀ ਤਿਆਰੀ ਵਿਚ ਜੋ ਮਦਦ ਮੈਨੂੰ ਯੂਨੀਵਰਸਿਟੀ ਦੇ ਅਧਿਕਾਰੀਆਂ, ਵਿਸ਼ੇਸ਼ ਕਰਕੇ ਵਾਈਸ ਚਾਂਸਲਰ ਜੀ. ਐਸ. ਰੰਧਾਵਾ, ਡੀਨ ਅਕਾਦਮਿਕ ਮਾਮਲੇ, ਡਾ. ਮਦਨਜੀਤ ਕੌਰ, ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਅਤੇ ਭਾਈ ਗੁਰਦਾਸ ਲਾਇਬਰੇਰੀ ਦੇ ਸਟਾਫ ਵੱਲੋਂ ਮਿਲਦੀ ਰਹੀ ਹੈ, ਮੈਂ ਉਸ ਦਾ ਹਾਰਦਿਕ ਰਿਣੀ ਹਾਂ । ਇਸੇ ਤਰ੍ਹਾਂ ਮੈਂ ਉਨ੍ਹਾਂ ਸਾਰੇ ਸਜਨਾਂ ਦਾ ਵੀ ਰਿਣੀ ਹਾਂ ਜਿਨ੍ਹਾਂ ਦੇ ਨਾਂ ਬੀੜਾਂ ਦੇ ਵਿਵਰਣ ਵਿਚ ਆਏ ਹਨ ਤੇ ਜਿਨ੍ਹਾਂ ਨੇ ਬੜੀ ਉਦਾਰਤਾ ਨਾਲ ਆਪਣੇ ਕੀਮਤੀ ਖਜ਼ਾਨੇ ਮੇਰੇ ਅੱਗੇ ਵਾਚਣ ਹਿਤ ਰੱਖ ਦਿਤੇ । ਮੈਂ ਅਕ੍ਰਿਤਘਣ ਹੋਵਾਂਗਾ ਜੇ ਮੈਂ ਇਸ ਸੰਦਰਭ ਵਿਚ ਬਾਵਾ ਵਿਨੋਦ ਕੁਮਾਰ ਭੱਲਾ ਤੇ ਉਨ੍ਹਾਂ ਦੀ ਮਾਤਾ (ਅਹੀਆਪੁਰ ਵਾਲੀ ਪੋਥੀ ਦੇ ਮੌਜੂਦਾ ਵਾਰਿਸਾਂ) ਪ੍ਰਤੀ ਆਪਣੇ ਰਿਣ ਦਾ ਪ੍ਰਗਟਾਵਾ ਨ ਕਰਾਂ । ਇਨ੍ਹਾਂ ਲਗਪਗ ਇਕ ਸਾਲ ਹਰ ਸੰਗ੍ਰਾਂਦ ਦੇ ਮੌਕੇ 'ਤੇ ਆਪਣੀ ਪੋਥੀ ਵਾਚਣ ਦੀ ਆਗਿਆ ਮੈਨੂੰ ਦਿੱਤੀ । ਪਿੰਜੌਰ ਵਾਲੀ ਪੋਥੀ ਦੇ ਮੌਜੂਦਾ ਮਾਲਿਕ ਕੰਵਰਜੀਤ ਸਿੰਘ ਅਤੇ ਜਗਜੀਤ ਸਿੰਘ ਤੇ ਉਨ੍ਹਾਂ ਦੀ ਮਾਤਾ ਵੀ ਮੇਰੇ ਧੰਨਵਾਦ ਦੇ ਪਾਤਰ ਹਨ । ਉਨ੍ਹਾਂ ਦੋ ਪੂਰਨਮਾਸ਼ੀਆਂ 'ਤੇ ਆਪਣੀ ਪੋਥੀ ਥੋੜੇ ਥੋੜੇ ਸਮੇਂ ਲਈ ਮੈਨੂੰ ਵਾਚਣ ਹਿੱਤ ਦੇ ਕੇ ਕਿਰਤਾਰਥ ਕੀਤਾ ।

ਅੰਤ ਵਿਚ ਮੈਂ ਸ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈਸ ਅਤੇ ਪ੍ਰਕਾਸ਼ਨ ਵਿਭਾਗ ਤੇ ਉਨ੍ਹਾਂ ਦੇ ਤਕਨੀਕੀ ਸਟਾਫ ਸ੍ਰੀ ਵਿਮਲ ਚੰਦ੍ਰ ਤਿਵਾੜੀ ਅਤੇ ਸ੍ਰੀ ਅਨੂਪ ਕੁਮਾਰ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਇਸ ਬੜੇ ਬਿਖੜੇ ਕਾਰਜ ਨੂੰ ਪੂਰੀ ਸਹਿਰਦਤਾ ਨਾਲ ਨਿਭਾਇਆ ਹੈ। ਪਰੂਫ-ਰੀਡਿੰਗ ਵਿਚ ਮੇਰੀ ਸਹਾਇਤਾ ਐਸ. ਐਸ. ਨਰੂਲਾ ਅਤੇ ਵਿਸ਼ੇਸ਼ ਭਾਂਤ ਸ. ਜੋਗਿੰਦਰ ਸਿੰਘ ਸਾਬਰ ਨੇ ਕੀਤੀ ਹੈ। ਉਨ੍ਹਾਂ ਅਤੇ ਡਾ. ਦੇਸ ਰਾਜ ਅਸਿਸਟੈਂਟ ਮੈਨੇਜਰ ਪ੍ਰੈਸ ਦਾ ਵੀ ਆਭਾਰੀ ਹਾਂ।

ਅਮ੍ਰਿਤਸਰ :
੨੦ ਅਕਤੂਬਰ ੧੯੯੨

ਪਿਆਰ ਸਿੰਘ
ਪ੍ਰੋਫੈਸਰ (ਰਿਟਾਇਰਡ)

# ਵਿਸ਼ੇ ਸੂਚੀ

## ਪ੍ਰਕਰਣ ਸੂਨਯ

## ਪ੍ਰਕਰਣ ਤੀਜਾ

**ਪ੍ਰਾਚੀਨ ਪੋਥੀਆਂ ਤੇ ਬੀੜਾਂ :**

## ਪ੍ਰਕਰਣ ਚੌਥਾ

ਵਿਵੇਚਨ :

## ਪ੍ਰਕਰਣ ਪੰਜਵਾਂ

**ਅੰਤਿਕਾਵਾਂ, ਪੁਸਤਕ ਸੂਚੀ ਤੇ ਇੰਡੈਕਸ :**

# ਚਿਤ੍ਰਾਂ ਦਾ ਵਿਵਰਣ

੧. ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ ਨਾਲ ਸੰਬੰਧਿਤ ਚਿਤ੍ਰਾਂ ਲਈ ਅਸੀਂ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੇ ਗਿਆਨੀ ਗੁਰਦਿਤ ਸਿੰਘ, ਚੰਡੀਗੜ੍ਹ ਦੇ ਆਭਾਰੀ ਹਾਂ।

੨. ਪਿੰਜੋਰ ਵਾਲੀ ਪੋਥੀ ਵਿਚਲੇ ਗੁਰੂ ਸਾਹਿਬ ਦੇ ਹਸਤਾਖਰਾਂ ਦੇ ਉਤਾਰੇ ਲਈ ਅਸੀਂ ਪੋਥੀ ਦੇ ਮਾਲਿਕ ਸ੍ਵਰਗਵਾਸੀ ਭਗਤ ਸਿੰਘ ਜੀ ਦੀ ਪਤਨੀ ਦੇ ਰਿਣੀ ਹਾਂ।

੩. ਪੋਥੀ ਗੁਰੂ ਹਰਿ ਸਹਾਇ ਨਾਲ ਸੰਬੰਧਿਤ ਚਿਤ੍ਰ ਗਿਆਨੀ ਗੁਰਦਿਤ ਸਿੰਘ ਦੇ ਸਮੇਂ ਸਮੇਂ ਛਪੇ ਲੇਖਾਂ ਤੋਂ ਲਏ ਹਨ। ਅਸੀਂ ਉਨ੍ਹਾਂ ਦੇ ਉੱਦਮ ਦੀ ਦਾਦ ਦੇਂਦੇ ਆਪਣਾ ਰਿਣ ਉਨ੍ਹਾਂ ਪ੍ਰਤੀ ਹਾਰਦਿਕ ਸਹਿਰਦਤਾ ਸਹਿਤ ਪ੍ਰਗਟਾਉਂਦੇ ਹਾਂ।

੪. ਬਾਹੋਵਾਲ ਵਾਲੀ ਪੋਥੀ ਦੇ ਚਿਤ੍ਰਾਂ ਲਈ ਅਸੀਂ ਭਾਈ ਵੀਰ ਸਿੰਘ ਸਾਹਿਤ ਸਦਨ, ਗੋਲ ਮਾਰਕੀਟ, ਦਿੱਲੀ, ਦੇ ਅਧਿਕਾਰੀਆਂ ਦੇ ਧੰਨਵਾਦੀ ਹਾਂ।

੫. ਵਿਲੱਖਣ ਤੇ ਪ੍ਰਾਚੀਨ ਬੀੜ ਦੇ ਚਿਤ੍ਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਦੇ ਸਟਾਫ ਦੀ ਦੇਣ ਹੈ।

੬. ਕਰਤਾਰਪੁਰੀ ਬੀੜ ਦੇ ਚਿਤ੍ਰਾਂ ਲਈ ਅਸੀਂ ਡਾ. ਭਾਈ ਜੋਧ ਸਿੰਘ ਦੀ ਪੁਸਤਕ 'ਕਰਤਾਰਪੁਰੀ ਬੀੜ ਦੇ ਦਰਸ਼ਨ' ਦੇ ਆਭਾਰੀ ਹਾਂ। ਇਸ ਵਿਚਲੇ ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਦਾ ਅਕਸ ਸਾਨੂੰ ਭਾਈ ਰਣਧੀਰ ਸਿੰਘ ਦੇ ਕਾਗਜ਼ਾਂ ਵਿੱਚੋਂ ਮਿਲਿਆ ਹੈ।

੭. ਬੀੜ ਭਾਈ ਬੰਨੋ ਦੇ ਮੁਢਲੇ, ਮਿਤੀ ਵਾਲੇ, ਤੇ ਗ੍ਰੰਥ ਦੇ ਆਰੰਭਕ ਪੰਨੇ ਦੇ ਚਿਤ੍ਰਾਂ ਲਈ ਅਸੀਂ ਡਾ. ਵਿਨੈਂਡ ਐਮ. ਕਾਲੇਵਾਰਤ, ਕੈਥੋਲਿਕ ਯੂਨੀਵਰਸਿਟੀ, ਲੋਇਵਿਨ (ਬੈਲਜ਼ੀਅਮ) ਦੇ ਆਭਾਰੀ ਹਾਂ। ਇਸ ਗ੍ਰੰਥ ਵਿਚ ਆਏ ਨੀਸਾਣਾਂ ਲਈ ਅਸੀਂ ਸਰਦਾਰ ਮਨੋਹਰ ਸਿੰਘ ਮਾਰਕੋ ਦੇ 'ਗੁਰਮਤਿ ਪ੍ਰਕਾਸ਼' ਅਮ੍ਰਿਤਸਰ ਦੇ ਜੁਲਾਈ ੧੯੭੩ ਅੰਕ ਵਿਚ ਛਪੇ ਬਲਾਕਾਂ ਦੇ ਇਹਸਾਨਮੰਦ ਹਾਂ। ਕਾਨਪੁਰ ਤੋਂ ਮੰਗਵਾਏ ਚਿਤ੍ਰ ਸਾਡਾ ਕੰਮ ਸਾਰਦੇ ਨ ਦਿਸਣ ਤੇ ਸਾਨੂੰ ਲੰਮੇ ਅਮਲ (**processing**) ਵਾਲੇ ਇਸ ਰਸਤੇ 'ਚੋਂ ਲੰਘਣਾ ਪਇਆ ਹੈ। ਇਸ ਗ੍ਰੰਥ ਦੀ ਕਥਿਤ ਮੁਹਰ ਅਸਾਂ ਬਲ ਜੀ ਦੀ ਪੁਸਤਕ 'ਭਾਈ ਬੰਨੋ ਦਰਪਨ' ਤੋਂ ਲਈ ਹੈ।

੮. ਡੇਰਾਦੂਨ ਵਾਲੇ ਗ੍ਰੰਥ ਦੇ ਬਲਾਕਾਂ ਲਈ ਸਾਨੂੰ ਸ੍ਰੀ ਜੀ.ਬੀ. ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ' ਤੇ ਨਿਰਭਰ ਕਰਨਾ ਪਇਆ ਹੈ।

੯. ਬਾਕੀ ਬੀੜਾਂ ਦੇ ਚਿਤ੍ਰਾਂ ਲਈ ਸਾਨੂੰ ਉਨ੍ਹਾਂ ਦੇ ਮਾਲਿਕਾਂ ਪਾਸ ਪਹੁੰਚ ਕਰਨੀ ਪਈ ਜੋ ਉਨ੍ਹਾਂ ਉਦਾਰਤਾ ਸਹਿਤ ਕਬੂਲ ਫੁਰਮਾਈ। ਅਸੀਂ ਸਭਨਾਂ ਦੇ ਹਾਰਦਿਕ ਰਿਣੀ ਹਾਂ।

੧੦. ਪੁਸਤਕ ਦੇ ਛੋਟੇ ਆਕਾਰ ਕਾਰਣ ਕਈ ਚਿਤ੍ਰ ਮੂਲ ਆਕਾਰ ਨਾਲੋਂ ਛੋਟੇ ਕਰਕੇ ਛਾਪਣੇ ਪਏ ਹਨ।

## ਪਲੇਟ I



ਚਿਤ੍ਰ ੧. ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ (ਨੰ. ੧) ਵਿਚ ਆਏ ਮੂਲਮੰਤ੍ਰ ਦਾ ਸਰੂਪ । (ਹੋਰ ਵਧੇਰੇ ਜਾਣਕਾਰੀ ਲਈ ਦੇਖੋ ਅੱਗੇ ਪੁਸਤਕ ਪੰਨਾ 74, 75 ਅਤੇ 417) ।

# ਪਲੇਟ II

ਚਿਤ੍ਰ ੨ (ੳ). ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ (ਨੰ. ੧) ਵਿਚ ਲੰਡਾ ਲਿਪੀ ਵਿਚ ਲਿਖਿਆ ਇਕ ਸ਼ਬਦ। ਇਸ ਦੇ ਅਜੋਕੀ ਗੁਰਮੁਖੀ ਵਿਚ ਉਤਾਰੇ ਲਈ ਦੇਖੋ ਪਲੇਟ III, ਚਿਤ੍ਰ ੨ (ਅ) ।

# ਪਲੇਟ III

ੴ ਸਤ ਗਰ ਪਰਸ ੧ ਰਗ ਵਡਹਸ
ਕਏ ਕੜ ਵਗੜ ਕਹ ਬਬ ਨਯਓ ॥
ਨੰਤ ਸਏ ਪਰਵਣ ਜਹ ਸਚ ਕਮਏ
ਓ ॥ ਜਬ ਸਚ ਅਦਰ ਹਏ ਸਚ
॥ ਜਮ (ਤਮ?) ਸਚ ਪਇਅ ਲਖ ਵਝਹ
ਸਧ ਨਹ ਬਲ ਬਲ ਗਵਏਅ ॥
ਜਥ ਜ ਬਹਏ ਭਲ ਕਹਏ ॥
॥ ਸਬਦ ਸਰਤ ਲਖਓ ॥ ਕਏ
ਕੜ ਵਗੜ ਕਹ ਬਬ ਨਏਓ ॥
ਜ ਮਏ ਕਹ ਕਹਣ ਜ ਏਹ ਤਝ ਕਹਏ ॥
॥ ਅਮਰਤ ਹਰ ਕ ਨਓ ਮਮ ਰਸਨ ਭਏ
॥ ਨਮ ਮਠ ਮਨ ਲਗ ਦਖ ਡਰ ਢਹਏ
॥ ਸਖ ਮਏ ਮਨ ਅਏ ਵਸਏ ॥ ਜਮ
ਏ ਤਧ ਫਰਮ ਏਓ ॥ ਜਓ ਮਏ ਕਹ ਕਹਣ ਜਓ ਤ

ਚਿਤ੍ਰ ੨ (ਅ). ਪਲੇਟ II, ਚਿਤ੍ਰ ੨ (ੳ) ਵਿਚ ਦਿੱਤੇ ਸ਼ਬਦ ਦਾ ਅਜੋਕੇ ਅੱਖਰਾਂ ਵਿਚ ਪਾਲ ਬ-ਪਾਲ ਉਤਾਰਾ। (ਹੋਰ ਜਾਣਕਾਰੀ ਲਈ ਵੇਖੋ ਪੁਸਤਕ, ਪੰਨਾ 84) ।

# ਪਲੇਟ IV

ੴ ਸਤਿਗੁਰ ਪ੍ਰਸਾਦਿ ॥ ਵਡਹੰਸੁ ਮਹਲਾ ੧ ਛੰਤ ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥
ਨਾਤਾ ਸੋ ਪਰਵਾਣੁ ਜਾ ਸਚੁ ਕਮਾਈਐ ॥
ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥
ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦ ਲਿਖਾਈਐ ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ੧ ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
ਅੰਮ੍ਰਿਤ ਹਰਿ ਕਾ ਨਾਮੁ ਮੇਰੇ ਮਨਿ ਭਾਇਆ ॥
ਨਾਮ ਮੀਠਾ ਮਨਹਿ ਲਾਗਾ ਦੂਖ ਡੇਰਾ ਢਾਹਿਆ ॥
ਸੂਖ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥
ਨਦਰਿ ਤੁਧਿ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ
ਤਾ ਮੈ ਕਹਿਆ ਕਹਣੁ ਜਾ ਤੁਝੈ . . .

**ਚਿਤ੍ਰ ੨ (ਏ).** ਲੰਡਾ ਲਿਪੀ ਵਾਲੇ ਸ਼ਬਦ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਪਾਠ। ਦੋਹਾਂ ਦੇ ਪਾਠਾਂ ਵਿਚ ਅੰਤਰ ਵੇਖਣ ਯੋਗ ਹੈ।

## ਪਲੇਟ V

[ ਪਤ੍ਰਾ ੬ (ੳ) ਉਪਰ ]

[ ਪਤ੍ਰਾ ੧੭ (ਅ) ਉਪਰ ]

[ ਪਤ੍ਰਾ ੨੭ (ੳ) ਉਪਰ ]

ਚਿਤ੍ਰ 3. ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ (ਨੰ. ੧) ਵਿਚ ਸ਼ਬਦ-ਪੁੰਜਾਂ ਦੇ ਨਿਖੇੜੇ ਲਈ ਵਰਤੀਆਂ ਗਈਆਂ ਤਿੰਨ ਲਕੀਰਾਂ ਦਾ ਪੈਟਰਨ। (ਦੇਖੋ ਪੰਨਾ 99 ਅਤੇ 100) ।

# ਪਲੇਟ VI


ਸਤਿਗੁਰ ਪ੍ਰਸਾਦਿ
ਸੰਮਤੁ ੧੬੫੨

ਚਿਤ੍ਰ 8 (ੳ). ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ (ਨੰ. ੧) ਦੇ ਮੁਢ ਵਿਚ ਬਿਨਾ ਅੰਕ ਦੇ ਲਗਾ ਵਰ/ਸਰਾਪ ਵਾਲਾ ਪੰਨਾ। ਇਸ ਦੇ ਅਜੋਕੇ ਅੱਖਰਾਂ ਵਿਚਲੇ ਸਰੂਪ ਲਈ ਦੇਖੋ ਪਲੇਟ VII. (ਪੁਸਤਕ ਪੰਨਾ 109) ।

# ਪਲੇਟ VII

ੴ ਸਤਿਗੁਰ ਪ੍ਰਸਾਦਿ

ਸੰਮਤੁ ੧੬੫੨ ਪੋਥੀ ਲਿਖੀ ਗੁਰੂ ਅਖ਼ਿ
ਮਾਘ ਵਦੀ ੧

ਰ ਬਾਬੇ ਨਾਮੁ ਕਰਤਾਰੁ ਨਿਰਭਓ ਨਿਰੀ ਕਾਰ
ਅਜੂਨੀ ਸਭਓ ॥ ੧ ॥ ਏਹੁ ਬ
ਰੂ ਗੁਰੂ ਬਾਬੇ ਦੀਆ ਸੈ ਗੁਰੂ ਅੰਗਦੂ ਨੈ ਅ
ਗੈ ਦੀਆ ਸੈ ਤਿਹਾ ਪੀੜੀਆ ਦੀਆ ਸੈ ਜਿ ਕੋਈ
ਬਾ ਣੀ ਨਾਲਿ ਚਿਤੁ ਲਾਏਗਾ ਸੋ ਜੀਵ ਣ ਮੁ
ਕਤ ਹੋਗ ਤਿਸ ਦੇ ਦੋਵੇਂ ਥੋਕ ਸਵਰਨਿ ਗੇ ਸੁ
ਖਾ ਲਾ ਹੋਵੈਗਾ ਕਿਤੈ ਗਲੈ ਥੁੜੀਐ ਗੁ ਨਾ
ਹੀ ਮੁਕਤੁ ਹੋਵਗ ਗੁਰੂ ਪਾਸਿ ਜਾਵ ਗੁ
ਪਾਰ ਬ੍ਰਹਮ ਪਰਮੇਸਰੁ ਹੈ ਏਸ ਮਹ
ਸਹਿਸਾ ਸੁਭਾ ਮੂਲਿ ਨਾਹੀ ਏਹ ਗਲੁ ਵਰ
ਕ ਰਿ ਜਾਨਣੀ ॥ ਜਿ ਕੋਈ ਅਸਾ ਡੀ
ਹਡੀ ਵਿਚਹੁ ਗੁਰੂ ਛਡਿ ਕੈ ਦੂਯੈ ਲਗੈ
ਗਾ ਸੋ ਆਵਸਿ ਨਰਕਿ ਜਾਇ ਗੁ ॥

ਚਿਤ੍ਰ ੪ (ਅ). ਸਾਮਣੇ ਦਿੱਤੇ ਵਰ/ਸਰਾਪ ਵਾਲੇ ਪੰਨੇ ਦਾ ਅੱਜ ਕੱਲ ਦੇ ਗੁਰਮੁਖੀ ਅੱਖਰਾਂ ਵਿਚ ਰੂਪਾਂਤਰਣ। ਧਿਆਨ ਦੇਣਾ ਕਿ ਪੰਗਤੀ ਨੰ. ੭ ਵਿਚ ਆਇਆ ਪਦ /ਨੈ/ ਗ਼ਲਤ ਥਾਂ ਤੇ ਪਇਆ ਹੋਇਆ ਹੈ। ਇਸ ਨੂੰ ਅਸੀਂ ਇਸ ਦੀ ਠੀਕ ਥਾਂ, ਪੰਗਤੀ ਨੰ. ੬, ਵਿਚ ਦਿਖਾਇਆ ਹੈ। ਪੁਸਤਕ ਪੰਨਾ 109) ।

# ਪਲੇਟ VIII

ਚਿਤ੍ਰ ੫. ਅਹੀਆਪੁਰ ਵਾਲੀ ਪੋਥੀ (ਨੰ. ੧) ਦੇ ਅਸਲ ਲੇਖਕ ਦੀ ਰੱਬ ਪਾਸ ਅਰਜੋਈ। ਇਸ ਦੀ ਮੌਜੂਦਗੀ ਵਿਚ ਪੋਥੀ ਦੇ ਮੁਢ ਵਿਚ ਲਗਾ ਵਰ/ਸਰਾਪ ਵਾਲਾ ਪੰਨਾ ਬਾਅਦ ਦੀ ਘਾੜਤ ਸਿੱਧ ਹੁੰਦਾ ਹੈ। (ਦੇਖੋ ਅੱਗੇ ਪੰਨਾ 111) ।

## ਪਲੇਟ IX

ਚਿਤ੍ਰ ੬. ਬਾਬਾ ਮੋਹਨ ਦੀ ਦੂਜੀ, ਪਿੰਜੋਰ ਵਾਲੀ ਪੋਥੀ, ਵਿਚ ਗੁਰੂ ਰਾਮਦਾਸ ਜੀ ਦੇ ਹਸਤਾਖਰ। ਪੋਥੀ ਵਿਚ ਇਹ ਖੱਬੇ ਪਾਸੇ ਦੇ ਹਾਸੀਏ ਵਿਚ ਖੜੇ ਰੁਖ ਹਨ; ਪਰੰਤੂ ਇੱਥੇ ਅਸੀਂ ਲੇਟਵੇਂ ਰੁਖ ਦਿਖਾਏ ਹਨ। (ਹੋਰ ਜਾਣਕਾਰੀ ਲਈ ਦੇਖੋ ਪੁਸਤਕ ਪੰਨਾ 102) ।



ਚਿਤ੍ਰ ੭. ਪੋਥੀ ਪਿੰਡ ਗੁਰੂ ਹਰਿ ਸਹਾਇ (ਨੰ. ੨) ਵਿੱਚੋਂ ਇਕ ਪਤ੍ਰੇ ਦਾ ਅਕਸ ਜਿਸ ਦੇ ਲਈ ਅਸੀਂ ਗਿਆਨੀ ਗੁਰਦਿੱਤ ਸਿੰਘ, ਪ੍ਰਧਾਨ ਕੇਂਦ੍ਰੀ ਸਿੰਘ ਸਭਾ ਦੇ ਰਿਣੀ ਹਾਂ। (ਵੇਰਵੇ ਲਈ ਦੇਖੋ ਪੁਸਤਕ ਪੰਨਾ 117) ।

ਪਲੇਟ X

ੴ ਸਤਿ ਗਰ ਪ੍ਰਸਾਦਿ

ਸ੍ਰੀ ਰਾਗੁ ॥ ਪਦਾਂ ਭਗਤ

ਕਬੀਰ ਕਾ ॥

ਜਨਨੀ ਜਾਂਨਤ ਸੁਤੁ ਵਡਾ ਹੋਤੁ
ਹੈ ॥ ਇਤਨਾ ਕੁ ਨ ਜਾਂਨੈ ਜਿ ਦਿਨੁ ਦਿਨ
ਅਵਧ ਘਟਤੁ ਹੈ ॥ ਰਹਾਉ ॥ ਮੋਰ ਮੋ
ਰ ਕਰਿ ਅਧਕ ਲਾਡੁ ਧਰਿ ਪੇਖਤ
ਹੀ ਜਮਰਾਉ ਹਸੈ ॥ ਤਿ ਸਹਿ ਪਤ੍ਰੀ ਜਮ ਗ੍ਰਾ
ਤ ਸੈ ॥ ੧ ॥ ਐਸਾ ਤੈ ਜਗੁ ਭ੍ਰ
ਮਿ ਲਾਇਆ ॥ ਕੈ

ਚਿਤ੍ਰ ੮ (ੳ). ਪੋਥੀ ਗੁਰੂ ਹਰਿਸਹਾਇ (ਨੰ. ੨) ਵਿਚ ਭਗਤ ਕਬੀਰ ਜੀ ਦਾ ਇਕ ਪਦਾ। ਕ੍ਰਿਪਾ: ਗਿਆਨੀ ਗੁਰਦਿਤ ਸਿੰਘ। (ਵੇਰਵੇ ਲਈ ਦੇਖੋ ਅੱਗੇ ਪੰਨਾ 115)।

# ਪਲੇਟ XI

ੴ

ਸਤਿਗੁਰ ਪਰਸਾਦਿ

ਸ੍ਰੀ ਰਾਗੁ ॥ ਪਦਾ ਗੁਸਾਈ

ਕਬੀਰ ਕਾ ॥

ਜਨਨੀ ਜਾਨਤ ਸੁਤੁ ਵਡਾ ਹੋਵਤੁ

ਹੈ ॥ ਇਉ ਨਾਹੀ ਜਾਨੈ ਜਿ ਦਿਨੁ ਦਿਨ

ਅਵਧ ਘਟਤੁ ਹੈ ॥ ਰਹਾਓ ॥ ਮੋਰੋ ਮੋ

ਰੋ ਕਰਿ ਅਧਕ ਲਾਡੁ ਧਰਿ ਮਨ ਮਹਿ

ਬਿਗਾਸੈ ॥ ਤਿਸੁ ਦੇਖਤ ਹੀ ਜਮਗੋ (ਜਮਰਾਉ?)

ਹਸੈ ॥੧॥ ਐਸਾ ਤੈ ਜਗਤੁ

ਭੁਲਾਇਆ ॥ ਕੈ

ਚਿਤ੍ਰ ੮ (ਅ). ਸਾਮ੍ਹਣੇ ਪਲੇਟ X ਵਾਲੇ ਪੰਨੇ ਤੇ ਦਿੱਤੇ ਕਬੀਰ ਜੀ ਦੇ ਪਦੇ ਦਾ ਅਜੋਕੀ ਗੁਰਮੁਖੀ ਵਿਚ ਲਿਪਿਅੰਤਰਣ। (ਵੇਰਵੇ ਲਈ ਦੇਖੋ ਪੁਸਤਕ ਪੰਨਾ 115)।

ਪਲੇਟ XII

੧ ਓ ਸ੍ਰੀਸਤਿਗੁਰੁਪ੍ਰਸਾਦਿ॥ ਸਲੋਕੁ॥ ਆਦਿਸਚੁਜੁਗਾਦਿਸਚੁ॥
ਹੈਭੀਸਚੁਨਾਨਕਹੋਸੀਭੀਸਚੁ॥੧॥ ਜਪੁ॥ ਸੋਚੈਸੋਚਿਨਹੋਵਈਜੇਸੋ
ਚੀਲਖਵਾਰ॥ਚੁਪੈਚੁਪਨਹੋਵਈਜੇਲਾਇਰਹਾਲਿਵਤਾਰ॥ਭੁਖਿਆਭੁ
ਖਨਉਤਰੀਜੇਬੰਨਾਪੁਰੀਆਭਾਰ॥ਸਹਸਸਿਆਣਪਾਂਲਖਹੋਹਿਤੰਇਕ
ਨਚਲੈਨਾਲਿ॥ਕਿਵਸਚਿਆਰਾਹੋਈਐਕਿਵਕੂੜੈਤੁਟੈਪਾਲਿ॥ਹੁਕਮਰਜਾ
ਈਚਲਣਾਨਾਨਕਲਿਖਿਆਨਾਲਿ॥੧॥ਹੁਕਮੀਹੋਵਨਿਆਕਾਰੁਹੁਕਮੁਨ
ਕਹਿਆਜਾਈ॥ਹੁਕਮੀਹੋਵਨਿਜੀਅਹੁਕਮਿਮਿਲੈਵਡਿਆਈ॥ਹੁਕ
ਮੀਉਤਮੁਨੀਚੁਹੁਕਮਿਲਿਖਿਦੁਖਸੁਖਪਾਈਅਹਿ॥ਇਕਨਾਹੁਕਮੀਬ
ਖਸੀਸ॥ਇਕਿਹੁਕਮੀਸਦਾਭਵਾਈਅਹਿ॥ਹੁਕਮੈਅੰਦਰਿਸਭੁਕੋਬਾਹ
ਰਿਹੁਕਮਨਕੋਇ॥ਨਾਨਕਹੁਕਮੈਜੇਬੁਝੈਤਹਉਮੈਕਹੈਨਕੋਇ॥੨॥ਗਾਵੈਕੋ
ਤਾਣੁਹੋਵੈਕਿਸੈਤਾਣੁ॥ਗਾਵੈਕੋਦਾਤਿਜਾਣੈਨੀਸਾਣੁ॥ਗਾਵੈਕੋਗੁਣਵ
ਡਿਆਈਆਚਾਰੁ॥ਗਾਵੈਕੋਵਿਦਿਆਵਿਖਮੁਵੀਚਾਰੁ॥ਗਾਵੈਕੋਸਾ
ਜਿਕਰੇਤਨੁਖੇਹ॥ਗਾਵੈਜੀਅਲੈਫਿਰਿਦੇਹ॥ਗਾਵੈਕੋਜਾਪੈਦਿਸੈਦੂ
ਰਿ॥ਗਾਵੈਕੋਵੇਖੈਹਾਦਰਾਹਦੂਰਿ॥ਕਥਨਾਕਥੀਨਆਵੈਤੋਟਿ॥ਕਥਿਕ
ਥੀਕੋਟੀਕੋਟਿਕੋਟਿ॥ਦੇਦਾਦੇਲੈਦੇਥਕਿਪਾਹਿ॥ਜੁਗਾਜੁਗੰਤਰਿਖਾ

ਚਿਤ੍ਰ ੯. ਬਾਹੋਵਾਲ ਵਾਲੀ ਪੋਥੀ (ਨੰ. ੩) ਵਿਚ ਮੂਲਮੰਤ੍ਰ ਤੋਂ ਬਗੈਰ ਸ਼ੁਰੂ ਹੁੰਦਾ ਜਪੁ। (ਵੇਰਵੇ ਲਈ ਦੇਖੋ ਅੱਗੇ ਪੰਨਾ 123) ।

## ਪਲੇਟ XIII



ਚਿਤ੍ਰ ੧੦. ਬਾਹੋਵਾਲ ਵਾਲੀ ਪੋਥੀ (ਨੰ. ੩) ਦੇ ਇਕ ਪੰਨੇ 'ਤੇ ਲਿਖੀ ਅਸੀਸ "ਗੁਰੂ ਰਖੇਗਾ" । ਸ. ਸਮਸ਼ੇਰ ਸਿੰਘ ਅਸ਼ੋਕ ਦੀ ਪਾਈ ਦਸ ਅਨੁਸਾਰ ਹੂ-ਬਹੂ ਇਨ੍ਹਾਂ ਅੱਖਰਾਂ ਵਿਚ ਲਿਖੀ ਇਹ ਅਸੀਸ ਬਾਬਾ ਗੁਰਦਿਤਾ ਜੀ ਦੇ ਇਕ ਹੁਕਮਨਾਮੇ ਵਿਚ ਵੀ ਮਿਲਦੀ ਹੈ (ਦੇਖੋ ਸ਼ਮਸ਼ੇਰ ਸਿੰਘ, 'ਨੀਸਾਣ ਤੇ ਹੁਕਮਨਾਮੇ', ਪੰਨਾ ੧੦-(ਪਲੇਟਸ))। (ਹਥਲੀ ਪੁਸਤਕ ਵਿਚ ਇਸ ਦਾ ਉੱਲੇਖ ਪੰਨਾ 125 ਤੇ ਪ੍ਰਾਪਤ ਹੈ)।

## ਪਲੇਟ XV



ਚਿਤ੍ਰ ੧੨. ਵਿਲੱਖਣ ਤੇ ਪ੍ਰਾਚੀਨ ਬੀੜ (ਨੰ. ੫) ਵਿਚ ਨੌਵੀਂ ਪਾਤਸ਼ਾਹੀ ਦਾ ਨੀਸਾਣ। ਇਹ ਤਿੰਨ ਪਾਸਿਆਂ ਉੱਤੇ ਦੋ ਇੰਚ ਚੌੜੀ ਵੇਲ ਨਾਲ ਘਿਰਿਆ ਹੋਇਆ ਹੈ। (ਬਿਓਰੇ ਲਈ ਦੇਖੋ ਪੁਸਤਕ ਪੰਨਾ 136) ।

ਪਲੇਟ XVI

੧ਓ

ਸਤਿਨਾਮੁਕਰਤਾਪੁਰਖੁ
ਨਿਰਭਉਨਿਰਵੈਰੁਅਕਾਲਮੂਰਤਿ
ਅਜੂਨੀਸੈਭੰਸਤਿਗੁਰਪ੍ਰਸਾਦਿ

ਜਪੁ॥ ਮਹਲਾ॥੧॥

ਸੋਚੈਸੋਚਿਨਹੋਵਈਜੇਸੋਚੀਲਖਵਾਰ॥ਚੁਪੈਚੁਪਨਹੋਵਈਜੇਲਾਇ
ਰਹਾਲਿਵਤਾਰ॥ਭੁਖਿਆਭੁਖਨਉਤਰੀਜੇਬੰਨਾਪੁਰੀਆਭਾਰ॥ਸਹਸਸਿ
ਆਣਪਾਲਖਹੋਹਿਤਇਕਨਚਲੈਨਾਲਿ॥ਕਿਵਸਚਿਆਰਾਹੋਈਐਕਿਵ
ਕੂੜੈਤੁਟੈਪਾਲਿ॥ਹੁਕਮਿਰਜਾਈਚਲਣਾਨਾਨਕਲਿਖਿਆਨਾਲਿ॥੧॥
ਹੁਕਮੀਹੋਵਨਿਆਕਾਰਹੁਕਮੁਨਕਹਿਆਜਾਈ॥ਹੁਕਮੀਹੋਵਨਿਜੀਅਹੁਕਮਿਮਿ
ਲੈਵਡਿਆਈ॥ਹੁਕਮੀਉਤਮੁਨੀਚੁਹੁਕਮਿਲਿਖਿਦੁਖਸੁਖ[redacted]ਆ॥
ਇਕਨਾਹੁਕਮੀਬਖਸੀਸਇਕਿਹੁਕਮੀਸਦਾਭਵਾਈਅਹਿ॥ਹੁਕਮੈਅੰਦਰਿਸ
ਭੁਕੋਬਾਹਰਿਹੁਕਮਨਕੋਇ॥ਨਾਨਕਹੁਕਮੈਜੇਬੁਝੈਤਹਉਮੈਕਹੈਨਕੋਇ॥੨॥ਗਾਵੈ
ਕੋਤਾਣੁਹੋਵੈਕਿਸੈਤਾਣੁ॥ਗਾਵੈਕੋਦਾਤਿਜਾਣੈਨੀਸਾਣੁ॥ਗਾਵੈਕੋਗੁਣ
ਵਡਿਆਈਆਚਾਰ॥ਗਾਵੈਕੋਵਿਦਿਆਵਿਖਮੁਵੀਚਾਰੁ॥ਗਾਵੈਕੋਸਾਜਿ
ਕਰੇਤਨੁਖੇਹ॥ਗਾਵੈਕੋਜੀਅਲੈਫਿਰਿਦੇਹ॥ਗਾਵੈਕੋਜਾਪੈਦਿਸੈਦੂਰਿ॥
ਗਾਵੈਕੋਵੇਖੈਹਾਦਰਾਹਦੂਰਿ॥ਕਥਨਾਕਥੀਨਆਵੈਤੋਟਿ॥ਕਥਿਕਥਿਕਥੀ
ਕੋਟੀਕੋਟਿਕੋਟਿ॥ਦੇਦਾਦੇਲੈਦੇਥਕਿਪਾਹਿ॥ਜੁਗਾਜੁਗੰਤਰਿਖਾਹੀਖਾਹਿ

ਚਿਤ੍ਰ ੧੪. ਵਿਲੱਖਣ ਤੇ ਪ੍ਰਾਚੀਨ ਬੀੜ (ਨੰ. ੫) ਵਿਚ ਜਪੁ ਦਾ ਆਰੰਭ, ਮੁਢਲੇ ਸ਼ਲੋਕ ਤੋਂ ਬਿਨਾ। (ਦੇਖੋ ਅੱਗੇ ਪੰਨਾ 137) ।

ਪਲੇਟ XVII

ੴ ਸਤਿਨਾਮੁ ਕਰਤਾ ਪੁਰਖੁ ਨਿ
ਰਭਉ ਨਿਰਵੈਰੁ ਅਜੂਨੀ ਸੈਭੰ
ਸਤਿਗੁਰੁ

ਸਮਾਦਾਰ ਕਾ ਲੇਖਾ

ਸਮਤੁ ੧੫੯੫ ਵਖੇ ਮਾਹੁ ਅਸੂ ਵਦੀ ੧੦ ਸ੍ਰੀ ਬੈਰਿ ਜੀ ਬਾਬੇ
ਨਾਨਕ ਤ੍ਰਾਪਰਲੋਕ ਪਧਾਰੇ ਦਿਵਸ ਸਮਾਣੇ ॥

ਸਮਤੁ ੧੬੦੯ ਵਖੇ ਮਾਹੁ ਚੇਤ ਸੁਦੀ ੪ ਚਉਥਿ ਕੈ ਦਿਨਿ ਗੁਰੂ
ਅੰਗਦ ਜੀ ਸਮਾਣੇ ਅੰਗ ਤੇ ਅਕਾਲ ਪੁਰਖ ਤਿਸੁ ਨਿਰੰਕਾਰ ਦਿਵਸ ਸਮਾਣੇ। ੧੨੫:

ਸਮਤੁ ੧੬੩੧ ਵਖੇ ਮਾਹੁ ਭਾਦਉ ਸੁਦੀ ੧੫ ਪੂਰਨਮਾ ਕੈ ਦਿਨਿ
ਮੰਗਲਵਾਰ ਸਮੇ ਅੰਮ੍ਰਿਤ ਵੇਲਾ ਗੁਰੂ ਅਮਰਦਾਸੁ ਪਰਬ੍ਰਹਮ ਗਤਿ
ਤਾਰਿ ਅਸੁਰ ਸਕਲ ਜਗ ਦਿਤਿਆ ਪਰਗਾਸੁ ਕਾਇਕੈ ਅਮਰਦਾਸ ਏ
ਪ੍ਰਗਟ ਜਿਨ ਜੋਤ ਦਿਠ ਅੰਤੇ ਸੁਰਿ ਆਪੇ ਜਾਨ ਅਮਰ ਤੋਤੇ ਅਮਰੁ
ਨੈ ਅੰਤਿ ਅਮਰ ਦਿਵਸ ਅਮਰੁ ਸਮਾਣੇ ॥

ਸਮਤੁ ੧੬੩੮ ਵਖੇ ਮਾਹੁ ਭਾਦਉ ਸੁਦੀ ਤਿਤੀਆ ੩ ਦੀਤਵਾਰ ਕੈ
ਦਿਨਿ ਗੁਰੂ ਰਾਮਦਾਸੁ ਸਮਾਣੇ ॥
ਸਮਤੁ ੧੬੬੩ ਵਖੇ ਮਾਹੁ ਜੇਠ ਸੁਦੀ ੪ ਚਉਥਿ ਸੁਕਰਵਾਰ ਕੈ ਦਿਨਿ
ਗੁਰੂ ਅਰਜਨੁ ਸਮਾਣੇ ॥

ਚਿਤ੍ਰ ੧੪. ਵਿਲੱਖਣ ਅਤੇ ਪ੍ਰਾਚੀਨ ਬੀੜ (ਨੰ. ੫) ਵਿਚ ਦਿੱਤੇ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ। (ਵੇਰਵੇ ਲਈ ਦੇਖੋ ਪੰਨਾ 169)।

# ਪਲੇਟ XIX

ੴ

ਗੁਰੂ ਨਾਨਕੁ ਸਤਿ

ਪਾਰਾ ਰਸ ਰਾਖਸੁ

ਪਾਰੇ ਸੇਰੁ ਲੈਣੇ ਪਕਾ ਲੇ ਕੇ ਕੁਨਿ ਪਾਵਣੇ ਪੁਰਾਣੀ ਇਟ ਰਾੜੇ ਨਾਲ ਖਰਲਣਾ ਤਿਨ ਦਿਹਾ ਚੌਥੇ ਦਿਹਾ ਪਾਣੀ ਨਾਲ ਧੁਵਣੇ ਧੁਇ ਕਢਿ ਪਥਰ ਦੇ ਖਰਲ ਵਿਚਿ ਪਾਵਣਾ ਪਾਇ ਕੇ ਧਤੂਰੇ ਦੇ ਰਸ ਨਾਲ ਖਰਲਣਾ ਤਿਨ ਦਿਨੇ ਚੌਥੇ ਦਿਹ ਪਾਣੀ ਨਾਲੇ ਧੁਵਣਾ ਧੋਇ ਕਢਿ ਦਿਨ ਤਿਨ ਗੋਭੀ ਕੈ ਰਸ ਸਉ ਖਰਲਣੇ ਦਿਨ ਤਿਨ ਚੌਥੇ ਦਿਹ ਪਾਣੀ ਨਾਲੇ ਧੁਵਣੇ ਧੁਇ ਕੇ ਦਿਨਿ ਤਿਨ ਜਵ ਕੈ ਰਸੁ ਨਾਲੇ ਖਰਲਣਾ ਚੌਥੇ ਦਿਹ ਪਾਣੀ ਨਾਲ ਧੁਵਣਾ ਧੁਇ ਕੈ ਭਾਂਗ ਕਰੀ ਕੇ ਰਸੁ ਸੁਉ ਖਰਲਣਾ ਇਕ ਸਉ ਅਠੋਤਰੇ ਵਾਰੇ ਚੌਥੇ ਦਿਹੇ ਪਾਣੀ ਨਾਲੇ ਧੁਵਣਾ ਧੁਇ ਕੇ ਲੋਹੇ ਕੇ ਨਲਇਰੇ ਵਿਚਿ ਪਾਵਣੇ ਮੁਹ ਸੀਕ ਮਾਰਣੀ ਪਾਰਾ ਨਲੇਇਰੇ ਵਿਚਿ ਪਾਵਣਾ ਜਵੇਹੇ ਕੇ ਰਸ ਪਾਉ ਨਲਇਰ ਵਿਚਿ ਪਾਵਣਾ ਆਗੈ ਦੇ ਪਾਰੇ ਪਵਣਾ ਨਲਇਰ ਵਿਚਿ ਪਾਛੇ ਦੇ ਜਵਾਹਾ ਕਾ ਰਸ ਪਾਵਣੇ ਪਾਉ ਨਲਇਰੇ ਕੈ ਮੂਹੇ ਸਲਾਈ ਮਾਰਣੇ ਚਾਰ ਆਇਤਵੇਰ ਜੇਵਾਹ ਕੇ ਰਸ ਦੇਣੇ ਪਾਰਾ ਪਕਾਵਣਾ ਜਿਉ ਜਿਉ ਨਿਖੁਟੇ ਰਸੁ ਤਿਵੇ ਤਿਉ ਹੋਰ ਦੇਦਿਆਂ ਰਹਣਾ ਚਾਰਿ ਆਇਤਵਾਰ ਜਵਾਹਾ ਕੇ ਰਸ ਉਪਰੰਤ ਪੰਜ ਮਹੀਨੇ ਇਤੇ ਜੁਗਤੀ ਭੰਗ ਕਾ ਰਸ ਦੇਣੇ ਪਾਰੇ ਨਉ [=ਨੂੰ] ਭਰਤ ਕਾ ਨਲਏਰ ਕਰਵਾਣਾ ਲੋਹੇ ਕੇ ਕੜਾਹੇ ਵਿਚ ਕਰਣੇ ਆਧਾ ਨਲਇਰ ਹੇਠ ਆਧਾ ਉਪਰ ਰਖਣੇ। ਕੜਾਹੇ ਨਾਲ ਇਹ ਪਰੀ ਕਰਵਾਣਾ ਕੜਾਹੇ ਵਿਚ ਪਾਣੀ ਪਾਵਣੇ ਹੇਠ ਅਗ ਬਾਲਣੀ ਛਿਅ ਮਹੀਨੀਆਂ ਤੀਕ ਬਾਲਣੀ ਤਾ ਇਹ ਪਾਰਾ ਪਕਦੇ ਹੋਇ॥ ਆਧ ਚਾਵਲ ਖਾਣੇ ॥੧॥ ਗੁਣ ਅਨੰਤ ਹਨਿ॥ ਲਿਖਣ ਦੀ ਹਾਜਤ ਨਹੀਂ॥

ਚਿਤ੍ਰ ੧੫ (ਅ). ਪਿੱਛੇ ਦਿੱਤੇ ਪਾਰਾ ਮਾਰਨ ਵਾਲੇ ਨੁਸਖੇ ਦੀ ਬਾਕੀ ਤੇ ਉਸ ਦਾ ਅਜੋਕੀ ਗੁਰਮੁਖੀ ਵਿਚ ਉਤਾਰਾ। (ਪੁਸਤਕ ਪੰਨਾ 186) ।

# ਪਲੇਟ XX

ਚਿਤ੍ਰ ੧੬ (ੳ). ਕਰਤਾਰਪੁਰੀ ਬੀੜ (ਨੰ. ੬) ਵਿਚ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਸਮਾਵਣ ਦੇ ਚਿਲਿਤ੍ਰਾਂ ਦੇ ਮਗਰੋਂ ਕਿਸੇ ਹੋਰ ਹੱਥ ਨਾਲ ਲਿਖੇ ਬਾਬਾ ਗੁਰਦਿਤਾ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਚਲਿਤ੍ਰਾਂ ਦੇ ਸ੍ਰੂਪ।(ਪੁਸਤਕ ਪੰਨਾ 187)। ਇਸ ਲਿਖਤ ਦਾ ਉਲੀਕ (ਟ੍ਰੇਸਿੰਗ) ਗਿਆਨੀ ਮਹਾਂ ਸਿੰਘ ਨੇ ਅਗਸਤ ੧੯੪੬ ਵਿਚ ਲਇਆ ਸੀ।

## ਪਲੇਟ XXI

ਸੰਮਤੁ ੧੬੯੫ ਚੇਤ ਸੁਦਿ ੧੦ ਸਰੀ ਗੁਰ
ਬ.ਬ. ਜੀ ਸਮ.ਣੇ ਕੀਰਤਪੁਰ
ਸੰਮਤੁ ੧੭੦੧ ਚੇਤ ਸੁਦਿ ੫ ਆਈਤਵਾਰ
ਨਉ ਘੜੀਅ ਰ.ਤਿ ਜ.ਦੀ ਨ ਸੀਰੀ ਸਤਿਗਰੁ
ਕਰਣੀ ਕ.ਰਣੀ ਸਮਰਥ ਕਰਤਾ ਪੁਰਖੁ ਨਰ
ਕ ਰ [ਨ] ਰਵਰ ਅਕ.ਲ ਮੁਰਤ ਕ.ਰ.ਤ ੫
ਰਖ ਸ ਗੁਰ ਹਰਗੁਬ.ਦ ਜੀ ਸਮ.ਣੇ ਕੀਰ
ਤ ਪੁਰ ਕੇ ਹਠ ਬਾਪਲੁ ਪਤਾਲੁਗੜ ਨਓ
ਥ ਕੁਠੇ ਵਚ ਪੰਜ ਦਣ ਸੰ.ਗ ਹਣਆ
ਰ.ਤ ਅਵਦੀ ਸਮ.ਣੇ ਨਦੀ ਉਤੇ ਦ.ਗ
ਦਿਤਾ ਰ.ਜ ਕਹਲੁਰ ਕ ਵਚਿ ਅਗ ਜ ਗੁਰ
ਭਾਵਗ ਸ ਹੁਵਗ ਤ ਕਏ ਜੀਵਗ ਸ ਲਖਰਗ
ਗੁਰੂ ਕੀ ਗਲ ਗੁਰ ਜ.ਣੇ

**ਚਿਤ੍ਰ ੧੬ (ਅ). ਸਾਮ੍ਹਣੇ ਪੰਨੇ ਤੇ ਦਿੱਤੇ ਜੋਤੀ ਜੋਤਿ ਸਮਾਵਣ ਦੇ ਚਲਿਤ੍ਰਾਂ ਦਾ ਗੁਰਮੁਖੀ ਅੱਖਰਾਂ ਵਿਚ ਰੂਪਾਂਤਰਣ (ਪੁਸਤਕ ਪੰਨਾ 187) ।**

# ਪਲੇਟ XXII




ਚਿਤ੍ਰ ੧੭. ਕਰਤਾਰਪੁਰੀ ਬੀੜ (ਨੰ. ੬) ਵਿਚ ਪੰਜਵੇਂ ਗੁਰੂ ਸ੍ਰੀ ਅਰਜੁਨ ਦੇਵ ਜੀ ਦਾ ਨੀਸਾਣੁ। ਸ੍ਰੋਤ : 'ਪੰਜਾਬੀ ਦੁਨੀਆ'--ਗੁਰਮਤਿ ਸਾਹਿਤ ਅੰਕ (ਫਰਵਰੀ-ਮਾਰਚ 1965) ਦਾ ਟਾਈਟਲ ਪੰਨਾ। (ਅੰਦਰ ਦੇਖੋ ਪੁਸਤਕ ਪੰਨਾ 187) ।

੧ਓ

ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ॥

ਚਿਤ੍ਰ ੧੮ (ੳ). ਕਰਤਾਰਪੁਰੀ ਬੀੜ (ਨੰ. ੬) ਦੇ ਪਤ੍ਰਾ ੫੪੦ ਉਪਰ ਮਿਲਦਾ ਸ੍ਰੀ ਗੁਰੂ ਹਰਗੋਬਿੰਦ ਜੀ ਦਾ ਨੀਸਾਣੁ। (ਪੁਸਤਕ ਪੰਨਾ 188) ।

੧ਓ

ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ
ਪ੍ਰਸਾਦਿ

ਚਿਤ੍ਰ ੧੮ (ਅ). ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਕੇਂਦ੍ਰੀ ਸਿਖ ਅਜਾਇਬ ਘਰ ਵਿਚ ਸੁਰਖਿਅਤ ਇਕ ਬੀੜ ਵਿਚ ਪ੍ਰਾਪਤ ਛੇਵੀਂ ਪਾਤਸ਼ਾਹੀ ਦਾ ਹੋਰ ਨੀਸਾਣੁ।

# ਪਲੇਟ XXIV

ਚਿਤ੍ਰ ੧੯. ਭਾਈ ਬੰਨੋ ਵਾਲੀ ਬੀੜ (ਨੰ. ੧੧) ਦਾ ਮਿਤੀ ਵਾਲਾ ਪੰਨਾ ਜਿਸ ਵਿਚ ਸੰਮਤੁ ੧੬੬੧ ਭੰਨ ਕੇ ੧੬੫੯ ਬਣਾਇਆ ਹੋਇਆ ਹੈ। ਸ੍ਰੋਤ ਡਾ. ਕੋਲਾਵਰਟ। (ਵੇਰਵੇ ਲਈ ਦੇਖੋ ਅੱਗੇ ਪੰਨਾ 233) ।

## ਪਲੇਟ XXV

ੴ

ਸਤਿਨਾਮੁ ਕਰਤਾ ਪੁਰਖੁ

ਨਿਰਭਉ ਨਿਰਵੈਰੁ ਅਕਾਲ

ਮੂਰਤਿ ਅਜੂਨੀ ਸੈਭੰ ਗੁਰਪ੍ਰ

ਸਾਦਿ

**ਚਿਤ੍ਰ ੨੦. ਭਾਈ ਬੰਨੋ ਵਾਲੀ ਬੀੜ (ਨੰ. ੧੧) ਦੇ ਮੁਢ ਵਿਚ ਲਗਿਆ ਨੀਸਾਣੁ ਜਿਸ ਨੂੰ ਤਤਕਰੇ ਵਿਚ ਛੇਵੀਂ ਪਾਤਸ਼ਾਹੀ ਦਾ ਦਸਿਆ ਗਇਆ ਹੈ। ਸ੍ਰੋਤ: 'ਗੁਰਮਤਿ ਪ੍ਰਕਾਸ਼' (ਜੁਲਾਈ 1973) ਵਿਚ ਛਪਿਆ ਸ. ਮਨੋਹਰ ਸਿੰਘ ਮਾਰਕੋ ਦਾ ਲੇਖ, "ਖਾਰੀ ਬੀੜ ਬਾਰੇ"। (ਦੇਖੋ ਪੁਸਤਕ ਪੰਨਾ 236) ।**

# ਪਲੇਟ XXVI

੧ਓ
ਸਤਿ ਨਾਮੁ ਕਰਤਾ ਪੁਰ
ਖੁ ਨਿਰਭਉ ਨਿਰ
ਵੈਰੁ ਅਕਾਲ ਮੂਰ
ਤਿ ਅਜੂਨੀ ਸੈਭੰ ਸਤਿ
ਗੁਰ ਪਰਸਾਦਿ

ਚਿਤ੍ਰ ੨੧. ਭਾਈ ਬੰਨੋ ਵਾਲੀ ਬੀੜ (ਨੰ. ੧੧) ਦੇ ਪਤ੍ਰਾ ੩੭੦ ਉਪਰ ਮਿਲਦਾ ਕਥਿਤ ਪੰਜਵੀਂ ਪਾਤਸ਼ਾਹੀ ਦਾ ਨੀਸਾਣੁ। ਸ੍ਰੋਤ: ਉਪਰ ਕਥਿਤ ਸ. ਮਨੋਹਰ ਸਿੰਘ ਮਾਰਕੋ ਦਾ ਲੇਖ। (ਦੇਖੋ ਪੁਸਤਕ ਪੰਨਾ 237) ।

## ਪਲੇਟ XXVII



ਚਿਤ੍ਰ ੨੨. ਭਾਈ ਬੰਨੋ ਵਾਲੀ ਬੀੜ (ਨੰ. ੧੧) ਨਾਲ ਅਪ੍ਰਮਾਣਿਕ ਤੌਰ ਤੇ ਜੋੜੀ ਜਾਂਦੀ ਮੁਹਰ। ਸ੍ਰੋਤ: ਰਾਜਿੰਦਰ ਸਿੰਘ ਬਲ ਦੀ ਪੁਸਤਕ 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ'। (ਵੇਰਵੇ ਲਈ ਦੇਖੋ ਅੱਗੇ ਪੰਨਾ 238) ।

ਚਿਤ੍ਰ ੨੩. ਬੀੜ ਡੇਰਾ ਭਾਈ ਰਾਮ ਕਿਸ਼ਨ (ਨੰ. ੧੨) ਵਿਚ ਪ੍ਰਾਪਤ ਗੁਰੂ ਜੀ ਦਾ ਨੀਸਾਣੁ। ਇਸ ਨੀਸਾਣੁ ਦੇ ਚੌਹੀਂ ਪਾਸੀਂ ਰੁਪੈਲੀ (ਚਾਂਦੀ ਰੰਗ ਦੀ) ਇਕ ਸੈਟੀਮੀਟਰ ਚੌੜੀ ਧਾਰੀ ਵਹੀ ਹੋਈ ਹੈ ਜੋ ਇੱਥੇ ਦਿਖਾਈ ਨਹੀਂ ਜਾ ਸਕੀ। (ਪੁਸਤਕ ਪੰਨਾ 246) ।

## ਪਲੇਟ XXVIII



ਚਿਤ੍ਰ ੨੪. ਬੂੜੇ ਸੰਧੂ ਵਾਲੀ ਬੀੜ (ਨੰ. ੧੩) ਦੇ ਮੁਢ ਵਿਚ ਲਗਾ ਨੀਸਾਣੁ। (ਵੇਰਵੇ ਲਈ ਦੇਖੋ ਪੰਨਾ 252)।

## ਪਲੇਟ XXIX

੧ ੴ ਸਤਿ ਨਾਮੁ ਕਰਤਾ
ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ

*GURU HAR RAI'S AUTOGRAPH IN GRANTH-MANUSCRIPT OF S. 1716 traced by G. B. Singh*

ਚਿਤ੍ਰ ੨੫. ਡੇਰਾਦੂਨ ਵਾਲੀ ਬੀੜ ਵਿਚ ਪ੍ਰਾਪਤ ਸਤਵੇਂ ਗੁਰੂ ਸ੍ਰੀ ਹਰੇ ਰਾਏ ਜੀ ਦਾ ਨੀਸਾਣੁ। ਸ੍ਰੋਤ: ਜੀ. ਬੀ. ਸਿੰਘ। (ਦੇਖੋ ਪੁਸਤਕ ਪੰਨਾ 259) ।

## ਪਲੇਟ XXXI

ੴਸਤਿਗੁਰਪ੍ਰਸਾਦਿ
ਚਲਿਤ੍ਰੁਜੋਤੀਜੋਤਿਸਮਾਵਣਕਾ
ਸੰਮਤੁ੧੫੯੬ ਅਸੁਵਦੀ੧੦ ਸ੍ਰੀਬਾਬਾਨਾਨਕਦੇਵਜੀਸਮਾਣੇ
ਸੰਮਤੁ ੧੬੦੯ ਚੇਤਸੁਦੀ੪ ਸ੍ਰੀਸਤਿਗੁਰੂਅੰਗਦਜੀਸਮਾਣੇ
ਸੰਮਤੁ੧੬੩੧ ਭਾਦਉਸੁਦੀ੧੫ ਸ੍ਰੀਸਤਿਗੁਰੂਅਮਰਦਾਸਜੀਸਮਾਣੇ
ਸੰਮਤੁ੧੬੩੮ ਭਾਦਉਸੁਦੀ੩ ਸ੍ਰੀਸਤਿਗੁਰੂਰਾਮਦਾਸਜੀਸਮਾਣੇ
ਸੰਮਤੁ੧੬੬੩ਜੇਠਸੁਦੀ੪ ਸੁਕ੍ਰਵਾਰਿਸ੍ਰੀਸਤਿਗੁਰੂਅਰਜਨਦੇਵਜੀਸਮਾਣੇ
ਮਹਲਾ ੮ ਅਠਵੇਜੀਨਾਨਕਰੂਪਖਾਸਕਰਸਭਿਆਪਣੀਬੀਤੀਲਿਖਿਆਕਰੇ
ਪੁਰਖਿ
ਸੰਮਤੁ੧੬੯੫ਚੇਤਸੁਦੀ੧੦ ਸ੍ਰੀਗੁਰੂਬਾਬਾਜੀਸਮਾਣੇਕੀਰਤਪੁਰਿ
ਸੰਮਤੁ੧੭੦੧ ਚੇਤਸੁਦੀ੫ ਐਤਵਾਰਿਨਉਘੜੀਆਰਾਤਿਜਾਂਦੀ
ਨੂਸ੍ਰੀਸਤਿਗੁਰੂਕਾਰਣਕਰਣਸਮਰਥੁਕਰਤਾ
ਪੁਰਖੁਨਿਰੰਕਾਰੁਨਿਰਵੈਰੁਅਕਾਲਮੂਰਤਿਕਰ
ਤਾਪੁਰਖੁਸ੍ਰੀਹਰਿਗੋਬਿੰਦਜੀਸਮਾਣੇਕੀਰਤਿ
ਪੁਰਕੇਓਹਿਥਾਪਥਾਪਤੇਜਗਤੁਨਉਬਾਕੇਰੰਦਿ
ਰਿਪਾਜਿਹਿਨਾਗੁਰੂਆਗਤਿਆਵਦੀਸਮਾਣ
ਨਦੀਉਤੇਦਗੁਰਿਦਿਤਾਰਾਜਕਾਬੁਰਕੇਵਿਚਿਐਰ
ਜੇਗੁਰੂਮਦੇਗਾਸੋਨਵੇਗਾਤਾਂਕੇਈਜੀਵੇਗਾਸੋਲ
ਖੈਗਾਗੁਰੂਕੀਗਣਗੁਰੂਜਾਣੈ॥
ਸੰਮਤੁ੧੭੧੮ਕਤਕਵਦੀ੯ ਐਤਵਾਰਨਉਘੜੀਆਦਿਨਰਹਦੇਸ੍ਰੀਸਤਿ
ਗੁਰੂਹਰਿਰਾਇਜੀਸਮਾਣੇਕੀਰਤਪੁਰਿ॥
ਸੰਮਤੁ੧੭੨੧ਚੇਤਸੁਦੀ੧੪ ਬੁਧਵਾਰਿਤ੍ਰਿਪਹਰਤ੍ਰਿਇਘੜੀਆਰਾਤਿਗੁਜਰੀਸ੍ਰੀਸ
ਤਿਗੁਰੂਹਰਿਕ੍ਰਿਸਨਜੀਸਮਾਣੇਦਿਲੀਵਿਚਿ॥

**ਚਿਤ੍ਰ ੨੧.** ਕਾਨਗੜ੍ਹ ਵਾਲੀ ਬੀੜ (ਨੰ. ੧੫) ਵਿਚ ਪ੍ਰਾਪਤ ਜੋਤੀ ਜੋਤਿ ਸਮਾਵਣ ਦਾ ਚਲਿਤ੍ਰ। (ਵੇਰਵੇ ਲਈ ਦੇਖੋ ਪੰਨਾ 266) ।

## ਪਲੇਟ XXXIII

ਚਿਤ੍ਰ ੨੯. ਜੋਗਰਾਜ ਲਿਖਿਤ ਗ੍ਰੰਥ (ਨੰ. ੧੯) ਵਿਚ ਨੌਵੀਂ ਪਾਤਸ਼ਾਹੀ ਦਾ ਨੀਸਾਣੁ।
(ਪੁਸਤਕ ਪੰਨਾ 286) ।

**ਪਲੇਟ XXXIV**

੧ੴ ੧ ਸ੍ਰੀ ਸਤਿਗੁਰ ਪ੍ਰਸਾਦਿ॥

ਸਤਿਨਾਮੁਕਰਤਾਪੁਰਖੁ॥ਨਿਰਭਉਨਿਰਵੈਰੁ॥ਅਕਾਲਮੂਰਤਿ॥ਅਜੂਨੀਸੈਭੰਗੁ
ਰਪ੍ਰਸਾਦਿ॥੧॥ ਆਦਿਸਚੁਜੁਗਾਦਿਸਚੁ॥ਹੈਭੀਸਚੁਨਾ
ਨਕਹੋਸੀਭੀਸਚੁ॥੧॥ ਜਪੁ॥ ਸੋਚੈਸੋਚਿਨਹੋਵਈਜੇਸੋਚੀਲ
ਖਵਾਰ॥ਚੁਪੈਚੁਪਨਹੋਵਈਜੇਲਾਇਰਹਾਲਿਵਤਾਰ॥ਭੁਖਿਆਭੁਖਨਉ
ਤਰੀਜੇਬੰਨਾਪੁਰੀਆਭਾਰ॥ਸਹਸਸਿਆਣਪਾਲਖਹੋਹਿਤਇਕਨਚਲੈ
ਨਾਲਿ॥ਕਿਵਸਚਿਆਰਾਹੋਈਐਕਿਵਕੂੜੈਤੁਟੈਪਾਲਿ॥ਹੁਕਮਿਰਜਾਈ
ਚਲਣਾਨਾਨਕਲਿਖਿਆਨਾਲਿ॥੧॥ਹੁਕਮੀਹੋਵਨਿਆਕਾਰੁਹੁਕਮੁਨਕ
ਹਿਆਜਾਈ॥ਹੁਕਮੀਹੋਵਨਿਜੀਅਹੁਕਮਿਮਿਲੈਵਡਿਆਈ॥ਹੁਕਮੀ
ਉਤਮੁਨੀਚੁਹੁਕਮਿਲਿਖਿਦੁਖਸੁਖਪਾਈਅਹਿ॥ਇਕਨਾਹੁਕਮੀਬਖ
ਸੀਸ॥ਇਕਿਹੁਕਮੀਸਦਾਭਵਾਈਅਹਿ॥ਹੁਕਮੈਅੰਦਰਿਸਭੁਕੋਬਾਹਰਿ
ਹੁਕਮਨਕੋਇ॥ਨਾਨਕਹੁਕਮੈਜੇਬੁਝੈਤਹਉਮੈਕਹੈਨਕੋਇ॥੨॥ਗਾ
ਵੈਕੋਤਾਣੁਹੋਵੈਕਿਸੈਤਾਣੁ॥ਗਾਵੈਕੋਦਾਤਿਜਾਣੈਨੀਸਾਣੁ॥ਗਾਵੈਕੋ
ਗੁਣਵਡਿਆਈਆਚਾਰ॥ਗਾਵੈਕੋਵਿਦਿਆਵਿਖਮੁਵੀਚਾਰੁ॥ਗਾ
ਵੈਕੋਸਾਜਿਕਰੇਤਨੁਖੇਹ॥ਗਾਵੈਕੋਜੀਅਲੈਫਿਰਿਦੇਹ॥ਗਾਵੈਕੋਜਾਪੈ
ਦਿਸੈਦੂਰਿ॥ਗਾਵੈਕੋਵੇਖੈਹਾਦਰਾਹਦੂਰਿ॥ਕਥਨਾਕਥੀਨਆਵੈਤੋਟਿ
ਕਥਿਕਥਿਕਥੀਕੋਟੀਕੋਟਿਕੋਟਿ॥ਦੇਦਾਦੇਲੈਦੇਥਕਿਪਾਹਿ॥ਜੁਗ
ਜੁਗੰਤਰਿਖਾਹੀਖਾਹਿ॥ਹੁਕਮੀਹੁਕਮੁਚਲਾਏਰਾਹੁ॥ਨਾਨਕਵਿਗਸੈਵੇ
ਪਰਵਾਹੁ॥੩॥ਸਾਚਾਸਾਹਿਬੁਸਾਚੁਨਾਇਭਾਖਿਆਭਾਉਅਪਾਰੁ॥ਆ
ਖਹਿਮੰਗਹਿਦੇਹਿਦੇਹਿਦਾਤਿਕਰੇਦਾਤਾਰੁ॥ਫੇਰਿਕਿਅਗੈਰਖੀਐਜਿ
ਤੁਦਿਸੈਦਰਬਾਰੁ॥ਮੁਹੌਕਿਬੋਲਣੁਬੋਲੀਐਜਿਤੁਸੁਣਿਧਰੇਪਿਆ
ਰੁ॥ਅੰਮ੍ਰਿਤਵੇਲਾਸਚੁਨਾਉਵਡਿਆਈਵੀਚਾਰੁ॥ਕਰਮੀਆਵੈਕ
ਪੜਾਨਦਰੀਮੋਖੁਦੁਆਰੁ॥ਨਾਨਕਏਵੈਜਾਣੀਐਸਭੁਆਪੇਸਚਿ
ਆਰੁ॥੪॥ਥਾਪਿਆਨਜਾਇਕੀਤਾਨਹੋਇ॥ਆਪੇਆਪਿਨਿਰੰਜਨੁਸ
ਇ॥ਜਿਨਿਸੇਵਿਆਤਿਨਿਪਾਇਆਮਾਨੁ॥ਨਾਨਕਗਾਵੀਐਗੁਣੀ
ਨਿਧਾਨੁ॥ਗਾਵੀਐਸੁਣੀਐਮਨਿਰਖੀਐਭਾਉ॥ਦੁਖੁਪਰਹਰਿਸੁਖੁ
ਘਰਿਲੈਜਾਇ॥ਗੁਰਮੁਖਿਨਾਦੰਗੁਰਮੁਖਿਵੇਦੰਗੁਰਮੁਖਿਰਹਿ
ਆਸਮਾਈ॥ਗੁਰੁਈਸਰੁਗੁਰੁਗੋਰਖੁਬਰਮਾਗੁਰੁਪਾਰਬਤੀਮਾਈ

**ਚਿਤ੍ਰ ੩੦. ਸਾਰਨਕੇ ਵਾਲੇ ਗ੍ਰੰਥ (ਨੰ. ੨੦) ਦਾ ਮੁਢਲਾ ਜਪੁ ਵਾਲਾ ਪੰਨਾ ਜਿਸ ਵਿਚ ਮੰਗਲ (੧ੴ ਸਤਿਗੁਰ ਪ੍ਰਸਾਦਿ) ਨੂੰ ਭੰਨ ਕੇ ਹੇਠਾਂ ਦਿੱਤੇ ਸਤਿਨਾਮ . . . ਗੁਰਪ੍ਰਸਾਦਿ ਨਾਲ ਜੋੜ ਕੇ ਮੂਲਮੰਤ੍ਰ ਨੂੰ ਸੰਵਾਰਾ ਕਰਨ ਦਾ ਯਤਨ ਕੀਤਾ ਗਇਆ ਹੈ । (ਦੇਖੋ ਪੁਸਤਕ ਪੰਨਾ 297) ।**

## ਪਲੇਟ XXXV

੧ਓ ਸਤਿਗੁਰ ਪ੍ਰਸਾਦਿ॥

ਰਾਗੁ ਆਸਾ ਮਹਲਾ ੧ ਸੋਦਰੁ॥ ਸੋਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ
ਸਰਬ ਸਮਾਲੇ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥ ਕੇਤੇ ਰਾਗ ਪਰੀ
ਸਿਉ ਕਹੀਅਹਿ ਕੇਤੇ ਗਾਵਣਹਾਰੇ॥ ਗਾਵਨਿ ਪਵਣੁ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮੁ ਦੁਆਰੇ॥ ਗਾਵਨਿ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ
ਲਿਖਿ ਧਰਮੁ ਬੀਚਾਰੇ॥ ਗਾਵਨਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਨਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥ ਗਾਵਨਿ ਸਿਧ
ਸਮਾਧੀ ਅੰਦਰਿ ਗਾਵਨਿ ਸਾਧ ਬੀਚਾਰੇ॥ ਗਾਵਨਿ ਜਤੀ ਸਤੀ ਸੰਤੋਖੀ ਗਾ
ਵਨਿ ਵੀਰ ਕਰਾਰੇ॥ ਗਾਵਨਿ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ
ਨਾਲੇ॥ ਗਾਵਨਿ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ॥ ਗਾਵ
ਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥ ਗਾਵਨਿ ਜੋਧ ਮਹਾਬਲ
ਸੂਰਾ ਗਾਵਨਿ ਖਾਣੀ ਚਾਰੇ॥ ਗਾਵਨਿ ਖੰਡ ਮੰਡਲ ਵਰਭੰਡਾ ਕਰਿ ਕਰਿ
ਰਖੇ ਧਾਰੇ॥ ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥ ਸੋਈ ਸੋ
ਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰ
ਚਨਾ ਜਿਨਿ ਰਚਾਈ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ
ਜਿਨਿ ਉਪਾਈ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆ
ਈ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥ ਸੋ ਪਾਤਿਸਾ
ਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥੧॥ ਰਾਗੁ ਆਸਾ
ਮਹਲੁ ੨ ਸੁਣਿ ਵਡਾ ਆਖੈ ਸਭੁ ਕੋਈ॥ ਕੇਵਡੁ ਵਡਾ ਡੀਠਾ ਹੋਈ॥
ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥੧॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥ ਕੋਇ ਨ ਜਾਣੈ ਤੇਰਾ ਕੇ
ਤਾ ਕੇਵਡੁ ਚੀਰਾ॥ ਰਹਾਉ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ॥ ਸਭ ਕੀਮ
ਤਿ ਮਿਲਿ ਕੀਮਤਿ ਪਾਈ॥ ਗਿਆਨੀ ਧਿਆਨੀ ਗੁਰ ਗੁਰਹਾਈ॥ ਕਹ
ਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥ ਸਭਿ ਸਤ ਸਭਿ ਤਪ ਸਭਿ ਚੰ
ਗਿਆਈਆ॥ ਸਿਧਾ ਪੁਰਖਾ ਕੀਆ ਵਡਿਆਈਆ॥ ਤੁਧੁ ਵਿਣੁ ਸਿ

**ਚਿਤ੍ਰ ੩੧. ਸਾਰਨਕੇ ਵਾਲੇ ਗ੍ਰੰਥ (ਨੰ. ੨੦) ਦਾ ਰਹਰਾਸਿ ਵਿਚ "ਸੋ ਦਰੁ" ਵਾਲਾ ਪਾਠ ਜੋ ਪਹਲਾਂ ਜਪੁ ਵਾਲੇ ਪਾਠ ਨਾਲ ਮੇਲ ਖਾਂਦਾ ਸੀ। ਪਰੰਤੂ ਫਿਰ "ਤੇਰਾ", "ਤੇਰੇ", "ਤੁਧਨੋ" ਆਦਿ ਸ਼ਬਦ ਵਧਾ ਕੇ ਪ੍ਰਚਲਿਤ ਪਾਠ ਨਾਲ ਸੰਵਾਰਾ ਕਰਨ ਦਾ ਯਤਨ ਕੀਤਾ ਗਇਆ ਹੈ । (ਦੇਖੋ ਪੁਸਤਕ ਪੰਨਾ 298) ।**

# ਪਲੇਟ XXXVI

ਚਿਤ੍ਰ ੩੨. ਬੀੜ ਸਲੋਕ ਰੂਪੀ ਨੀਸਾਣੁ ਵਾਲੀ (ਨੰ. ੨੪) ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਕਥਿਤ ਦੋਹਰਾ। (ਪੁਸਤਕ ਪੰਨਾ 319) ।

ਚਿਤ੍ਰ ੩੩. ਅਮੋਲਕ ਬੀੜ ਪੰਜਾਬੀ ਯੂਨੀਵਰਸਿਟੀ (ਨੰ. ੩੯) ਵਿਚ ਸੁਧਾਈਆਂ ਦਾ ਦ੍ਰਿਸ਼। (ਦੇਖੋ ਪੁਸਤਕ ਪੰਨਾ 390)

ਪਲੇਟ XXXVII

੧ਓ

ਸਤਿਨਾਮੁਕਰਤਾਪੁਰਖੁਨਿਰ
ਭਉਨਿਰਵੈਰੁਅਕਾਲਮੂਰ
ਤਿਅਜੂਨੀਸੈਭੰਗੁਰਪ੍ਰਸਾ
ਦਿ॥ ॥ਜਪੁ॥ ॥ ॥

[ਨਮੂਨਾ ਗੁਰਮੁਖੀ ਲਿਪੀ ਸ੍ਰੀ ਕਰਤਾਰਪੁਰੀ ਬੀੜ]

ਗਕੇਗੁੰਡਕੁੰਭਹਮੀਰ॥੧॥ਖਸਟਮਮੇਘਰਾਗਵੈਗਾਵਹਿ॥ਪਾਂਚਉਸੰਗਿਬਰੰਗਨਲਾਵ
ਹਿ॥ਸੋਰਠਿਗੋਂਡਮਲਾਰੀਧੁਨੀ॥ਪੁਨਿਗਾਵਹਿਆਸਾਗੁਨਗੁਨੀ॥ਊਚੈਸੁਰਿਸੂਹਉਪੁਨਿ
ਕੀਨੀ॥ਮੇਘਰਾਗਸਿਉਪਾਚਉਚੀਨੀ॥੧॥ਬੈਰਾਧਰਗਜਧਰਕੇਦਾਰਾ॥ਜਬਲੀ
ਧਰਨਟਅਉਜਲਧਾਰਾ॥ਪੁਨਿਗਾਵਹਿਸੰਕਰਅਉਸਿਆਮਾ॥ਮੇਘਰਾਗਪੁਤ੍ਰਨਕੇ
ਨਾਮਾ॥੧॥ਖਸਟਰਾਗਉਨਿਗਾਏਸੰਗਿਰਾਗਨੀਤੀਸ॥ਸਭੈਪੁਤ੍ਰਰਾਗੰਨਕੇਅਠਾਰ
ਦਸਬੀਸ॥੧॥੧॥

ਚਿਤ੍ਰ ੩੪. ਕਰਤਾਰਪੁਰੀ ਬੀੜ (ਨੰ. ੬) ਦੀ ਲਿਖਤ ਦਾ ਨਮੂਨਾ: (ੳ) ਜਪੁ ਤੋਂ ਪਹਲਾਂ ਆਇਆ ਮੂਲ ਮੰਤ੍ਰ; (ਅ) ਅੰਤ ਤੇ ਰਾਗਮਾਲਾ ਦੀਆਂ ਕੁਝ ਪੰਗਤੀਆਂ। (ਦੇਖੋ ਪੁਸਤਕ ਪੰਨਾ 454) ।

## ਪਲੇਟ XXXVIII

ਨੀਸਾਣ ਪਾਤਸ਼ਾਹੀ ੯

(ਸ੍ਰੀ ਗੁਰੂ ਤੇਗ ਬਹਾਦੁਰ ਜੀ)



ਚਿਤ੍ਰ ੩੫. ਸਿਖ ਰੇਫ਼ਰੈਂਸ ਲਾਇਬ੍ਰੇਰੀ ਅਮ੍ਰਿਤਸਰ ਦੀ ਸੰਮਤੁ ੧੭੨੮ ਵਿਚ ਲਿਖੀ ਪੋਥੀ ਦੇ ਪਤ੍ਰੇ ਉਪਰ ਹੀ ਲਇਆ ਨੌਵੀਂ ਪਾਤਸ਼ਾਹੀ ਦਾ ਨੀਸਾਣੁ। (ਚਰਚਾ ਲਈ ਦੇਖੋ ਪੰਨਾ 458)

# ਆਦਿ ਬੀੜ ਦੇ ਸੰਕਲਨ ਦੀ ਰਿਵਾਇਤ

ਸਿਖ ਇਤਿਹਾਸ ਵਿਚ ਪੰਜਵੀਂ ਪਾਤਸ਼ਾਹੀ, ਸ੍ਰੀ ਗੁਰੂ ਅਰਜੁਨ ਦੇਵ ਜੀ, ਦੇ ਆਪਣੇ ਇਕ ਗ੍ਰੰਥ ਹੋਣ ਦੀ ਟੋਹ ਮਿਲਦੀ ਹੈ। ਬਾਬਾ ਰਾਮ ਰਾਇ ਜੀ ਦੇ ਡੇਹਰਾਦੂਨ ਵਾਲੇ ਗ੍ਰੰਥ ਵਿਚ, ਜੋ ੧੭੧੬ ਬਿਕ੍ਰਮੀ ਦਾ ਨਕਲ ਕੀਤਾ ਹੋਇਆ ਹੈ, ਇਹ ਦੋ ਵਾਕ ਆਏ ਹਨ :

(੧) ਮੀਰਾਬਾਈ ਕਾ ਸ਼ਬਦ ਪੰਜਵੇ ਮਹਲੇ ਕੇ ਗਿਰੰਥ ਨਾਹੀਂ।

(੨) ਇਤਨੇ ਸਲੋਕ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖੇ।

ਇਨ੍ਹਾਂ ਦੋਹਾਂ ਵਾਕਾਂ ਤੋਂ ਗੁਰੂ ਅਰਜੁਨ ਦੇਵ ਜੀ ਦੇ ਨਾਂ ਤੇ ਚਲਦੇ ਕਿਸੇ ਗ੍ਰੰਥ ਦੇ ਹੋਣ ਦਾ ਪਤਾ ਤਾਂ ਚਲਦਾ ਹੈ ਪਰ ਇਸ ਦੇ ਭਾਈ ਗੁਰਦਾਸ ਹੱਥੋਂ ਤਿਆਰ ਕਰਵਾਏ ਜਾਣ ਦੀ ਟੋਹ ਨਹੀਂ ਮਿਲਦੀ। ਇਸ ਸੰਬੰਧੀ ਸਿਖ ਇਤਿਹਾਸ ਵਿਚ ਰਿਵਾਇਤ ਤਾਂ ਬਹੁਤ ਦ੍ਰਿੜ੍ਹ ਹੈ, ਪਰ ਇਸ ਦਾ ਲਿਖਤੀ ਪ੍ਰਮਾਣ ਘਟਨਾ ਦੇ ਕੋਈ ਨੱਬੇ ਕੁ ਵਰ੍ਹੇ ਪਿੱਛੋਂ ਜਾ ਕੇ ਹੀ ਕਿਤੇ ਮਿਲਦਾ ਹੈ ਤੇ ਉਹ ਵੀ ਇਤਿਹਾਸ ਵਿਚ ਨਹੀਂ, ਆਦਿ ਬੀੜ ਦੇ ਇਕ ਪ੍ਰਾਚੀਨ ਉਤਾਰੇ ਵਿਚ ਮਿਲਦੀ ਇਕ ਪੁਸ਼ਪਿਕਾ ਵਿਚ। ਇਹ ਬੀੜ ਸ੍ਰੀ ਹਰਿਮੰਦਿਰ ਸਾਹਿਬ, ਪਟਨਾ, ਦੇ ਤੋਸ਼ਾਖਾਨੇ ਵਿਚ ਸੁਰਖਿਅਤ ਹੈ ਤੇ ੧੭੪੯ ਬਿ./੧੬੯੨ ਈ. ਵਿਚ ਲਿਖੀ ਗਈ ਦੱਸੀਦੀ ਹੈ। ਇਸ ਦੇ ਪਤ੍ਰਾ-ਅੰਕ ੧੦੨੭ ਉੱਤੇ ਦਿੱਤੀ ਪੁਸ਼ਪਿਕਾ ਵਿਚ ਇਸ ਮਤਲਬ ਦੀ ਸੂਚਨਾ ਆਈ ਹੈ ਕਿ "ਇਹ ਗਿਰੰਥ ਫਤੇਚੰਦ ਕੇ ਗਿਰੰਥ ਕਾ ਨਕਲ, ਫਤੇਚੰਦ ਕਾ ਗਿਰੰਥ ਪ੍ਰਹਕਰ ਕੇ ਗਿਰੰਥ ਕਾ ਨਕਲ, ਪ੍ਰਹਕਰ ਦਾ ਗਿਰੰਥ ਵੱਡੇ ਗਿਰੰਥ ਨਾਲ ਸੋਧਿਆ ਹੈ। ਪੰਜਵੇ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ।"[1]

ਪੁਸ਼ਪਿਕਾ ਵਿਚ ਕੁਝ ਹੋਰ ਵੀ ਵੇਰਵਾ ਹੈ, ਪਰ ਉਸ ਵਿਚ ਸਾਡੇ ਮਤਲਬ ਦੀ ਸੂਚਨਾ ਇੰਨੀ ਕੁ ਹੀ ਹੈ। ਇਸ ਵਿਚ ਰਿਵਾਇਤ ਦੇ ਕੇਵਲ ਦੋ ਅੰਗਾਂ ਦਾ ਉੱਲੇਖ ਹੈ ਕਿ ਪਾਵਨ ਬੀੜ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਸੰਕਲਿਤ ਕਰਵਾਈ ਅਤੇ ਇਹ ਭਾਈ ਗੁਰਦਾਸ ਜੀ ਦੇ ਹੱਥੀਂ ਲਿਖੀ ਗਈ। ਤੀਸਰੀ ਗੱਲ ਇਹ ਸਾਮ੍ਹਣੇ ਆਉਂਦੀ ਹੈ ਕਿ ਗ੍ਰੰਥ ਦਾ ਉਤਾਰਾ ਕਰਨ ਵਾਲੇ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਤਿਆਰ ਕਰਵਾਏ ਗ੍ਰੰਥ ਨੂੰ ਵਧੇਰੇ ਮਹੱਤਾ ਦੇਂਦੇ ਸਨ ਤੇ ਸੁਧਾਈ ਆਦਿ ਲਈ ਉਸ ਉਪਰ ਟੇਕ ਰਖਦੇ ਸਨ। ਇੱਥੇ ਇਹ ਚਿਤਾਰਣ ਦੀ ਲੋੜ ਨਹੀਂ ਕਿ ਪੁਸ਼ਪਿਕਾ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਲਿਖੀ

[1] ਇਸ ਬੀੜ ਦੇ ਪੂਰੇ ਬਿਓਰੇ ਲਈ ਦੇਖੋ ਅਗੇ ਪ੍ਰਕਰਣ ੨ (ਸਰਵੇਖਣ), "ਭਾਈ ਰਾਮ ਰਾਇ ਲਿਖਿਤ ਬੀੜ" (ਨੰਬਰ ੨੮)।

ਗਈ, ਤੇ ਉਦੋਂ ਤਕ ਗ੍ਰੰਥ ਦੇ ਕਈ ਉਤਾਰੇ ਹੋ ਚੁਕੇ ਸਨ ਤੇ ਮੁਢਲੀ ਪਾਵਨ ਬੀੜ ਲੋਪ ਹੋ ਚੁਕੀ ਸੀ, ਜਾਂ ਫਿਰ ਧਾਰਮਲੀਆਂ ਦੇ ਅਧਿਕਾਰ ਵਿਚ ਸੀ।

ਆਦਿ ਬੀੜ ਦੀ ਤਿਆਰੀ ਦੀ ਰਿਵਾਇਤ ਆਪਣੇ ਵਧੇਰੇ ਵਿਕਸਿਤ ਰੂਪ ਵਿਚ ਅਠਾਰਵੀਂ ਸਦੀ ਈਸਵੀ ਦੇ ਅੰਤਲੇ ਅੱਧ ਵਿਚ ਆਮ ਮਿਲਣ ਲਗ ਪੈਂਦੀ ਹੈ। ਇਸ ਸੰਦਰਭ ਵਿਚ 'ਬੰਸਾਵਲੀਨਾਮਾ', 'ਮਹਿਮਾ ਪ੍ਰਕਾਸ਼' (ਵਾਰਤਿਕ), 'ਮਹਿਮਾ ਪ੍ਰਕਾਸ਼' (ਕਵਿਤਾ), 'ਸਿਖਾਂ ਦੀ ਭਗਤਮਾਲਾ' ਆਦਿ ਗ੍ਰੰਥਾਂ ਦੇ ਨਾਂ ਲਏ ਜਾ ਸਕਦੇ ਹਨ ਜੋ ਘਟ ਵਧ ਫ਼ਰਕ ਨਾਲ ਇਕ ਹੀ ਸਮੇਂ ਦੇ ਹਨ।

## ੧. ਬੰਸਾਵਲੀਨਾਮਾ

'ਬੰਸਾਵਲੀਨਾਮਾ' ਕ੍ਰਿਤ ਕੇਸਰ ਸਿੰਘ ਛਿੱਬਰ[2] ੧੮੨੬ ਬਿ./੧੭੬੯ ਈ. ਵਿਚ ਸਮਾਪਤ ਹੋਇਆ। ਇਸ ਵਿਚ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਬਾਣੀ ਰਚਨ, ਪਹਲੇ ਗੁਰੂਆਂ ਦੀ ਬਾਣੀ ਦੇ ਸੰਕਲਿਤ ਕਰਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੇ ਤਿਆਰ ਕਰਨ ਦੀ ਗਾਥਾ ਪਹਲੀ ਵਾਰੀ ਵਧੇਰੇ ਵਿਸਤਾਰ ਨਾਲ ਦਿੱਤੀ ਮਿਲਦੀ ਹੈ। ਪੁਸਤਕ ਦੇ ਪੰਜਵੇਂ ਚਰਨ ਵਿਚ ਲੇਖਕ ਲਿਖਦਾ ਹੈ ਕਿ ਸੰਮਤ ਸੋਲਾ ਸੌ ਛਿਤਾਲੀ, ਹਾੜੋਂ ੨੨ ਦਿਨ ਗਏ ਗੁਰੂ ਅਰਜੁਨ ਦੇਵ ਜੀ ਮਾਤਾ ਗੰਗਾ ਨੂੰ ਵਿਆਹ ਕੇ ਲਿਆਏ। ਓਦੋਂ ਸਾਰਦਾ ਭਵਾਨੀ ਅਰਥਾਤ ਕਾਵ੍ਯ ਦੇਵੀ ਨੇ ਗੁਰੂ ਸਾਹਿਬ ਨੂੰ ਵਰ ਦਿੱਤਾ ਤੇ ਉਹ ਆਪਣੀ ਰਸਨਾ ਤੋਂ ਬਾਣੀ ਉੱਚਾਰਣ ਲਗੇ। ਉਸ ਵਕਤ ਉਨ੍ਹਾਂ ਚਾਰ ਲਿਖਾਰੀ—ਭਾਈ ਸੰਤਦਾਸ,ਹਰੀਆ, ਸੁੱਖਾ ਤੇ ਮਨਸਾ ਰਾਮ—ਆਪਣੇ ਨਾਲ ਰਖੇ। ਜੋ ਕੁਝ ਗੁਰੂ ਜੀ ਬਖਾਨਦੇ, ਉਹ ਨਾਲੋਂ ਨਾਲ ਲਿਖਦੇ ਜਾਂਦੇ। ਇਸੇ ਸਮੇਂ ਬਾਬਾ ਸ੍ਰੀ ਚੰਦ ਦੇ ਭਤੀਜੇ ਤੇ ਉਨ੍ਹਾਂ ਦੀ ਗੱਦੀ ਦੇ ਵਾਰਿਸ, ਬਾਬਾ ਧਰਮਚੰਦ ਜੀ,

---

[2]ਕੇਸਰ ਸਿੰਘ ਛਿੱਬਰ ਆਪਣੇ ਬੰਸਾਵਲੀਨਾਮੇ ਵਿਚ ਦਸਦਾ ਹੈ ਕਿ ਉਹ ਸਤਵੇਂ, ਅਠਵੇਂ ਤੇ ਨੌਵੇਂ ਗੁਰੂ ਜੀ ਦੇ ਦੀਵਾਨ ਦਰਘਾ (ਦਰਗਹ) ਮਲ ਛਿੱਬਰ ਦੇ ਸਪੁਤ੍ਰ ਧਰਮ ਚੰਦ ਦਾ ਨਾਤੀ (ਪੋਤਾ) ਹੈ। ਉਸ ਦਾ ਪਿਤਾ ਵੀਹ ਵਿਸਵੇ ਗੁਰਬਖਸ਼ ਸਿੰਘ ਸੀ, ਤੇ ਗੁਰਬਖਸ਼ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਪਾਸ ਤੋਸ਼ੇਖਾਨੇ ਦਾ ਨਿਗਰਾਨ ਲੱਗਾ ਹੋਇਆ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਚਲਾਣੇ ਪਿੱਛੋਂ ਮਾਤਾ ਸਾਹਿਬ ਦੇਈ ਨੇ ਦਿੱਲੀ ਤੋਂ ਗੁਰਬਖਸ਼ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦੇ ਮਾਮੇ[1] ਕ੍ਰਿਪਾਲ ਚੰਦ ਨਾਲ ਸ੍ਰੀ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਦੇ ਪ੍ਰਬੰਧ ਵਿਚ ਸਹਾਇਤਾ ਕਰਨ ਲਈ ਭੇਜਿਆ ਸੀ। ਇਸ ਤਰ੍ਹਾਂ ਉਸ ਨੂੰ ਗੁਰੂ ਘਰ ਨਾਲ ਨਿਕਟਤਾ ਪ੍ਰਾਪਤ ਸੀ। ਉਹ ਦਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਲੇਖੇ ਜੋਖੇ ਦੀ ਵਹੀ ਉਸ ਪਾਸ ਸੀ। ਇਸ ਤੋਂ ਉਸ ਅਵੱਸ਼ ਚੋਖੀ ਸਾਮਗ੍ਰੀ ਲਈ ਹੋਣੀ ਹੈ। ਉਸ ਦਾ ਦਾਅਵਾ ਹੈ ਕਿ ਉਸ ਨੇ ਸੱਤਰ ਸਾਲ ਦੇ ਲੰਮੇ ਅਰਸੇ ਤਕ ਸੋਧ (ਖੋਜ) ਕਰਕੇ ਇਹ ਸਾਰੀ ਕਥਾ ਲਿਖੀ, ਪਰੰਤੂ ਜੰਮੂ ਨਗਰ ਵਿਚ ਅੱਗ ਲਗ ਜਾਣ ਕਾਰਣ ਵਹੀ ਨਸ਼ਟ ਹੋ ਗ਼ਈ ਤੇ ਉਸ ਨੂੰ ਮੁੜ ਭੰਨ-ਜੋੜ ਕਰਕੇ ਇਹ ਗ੍ਰੰਥ ਪੂਰਾ ਕਰਨਾ ਪਇਆ। ਉਸ ਦੀ ਪਾਈ ਦੱਸ ਅਨੁਸਾਰ 'ਬੰਸਾਵਲੀਨਾਮਾ' ਸੰਮਤ ੧੮੨੬ ਸਾਵਨ ਸੁਦੀ ੧੪ ਨੂੰ ਸ਼ੁਰੂ ਹੋ ਕੇ ਸੰਮਤ ੧੮੨੬ ਵਿਚ ਅਸੂ ਸੁਦੀ ੧੧ ਨੂੰ ਪੂਰਾ ਹੋਇਆ—ਦੇਖੋ "ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ", ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦਾ ਰਿਸਾਲਾ 'ਪਰਖ', ਜਿਲਦ ੨, ਸਾਲ ੧੯੭੨, ਭੂਮਿਕਾ, ਪੰਨਾ (ਅ-ੲ)।

ਚਲਾਣਾ ਕਰ ਗਏ । ਗੁਰੂ ਜੀ ਉਨ੍ਹਾਂ ਦੇ ਘਰ, ਡੇਰਾ ਬਾਬਾ ਨਾਨਕ, ਅਫ਼ਸੋਸ ਕਰਨ ਗਏ। ਚਾਰੇ ਲਿਖਾਰੀ ਉਨ੍ਹਾਂ ਦੇ ਨਾਲ ਸਨ । ਜੋ ਬਾਣੀ ਗੁਰੂ ਅਰਜੁਨ ਦੇਵ ਜੀ ਉਚਾਰਦੇ, ਉਹ ਉਸੇ ਵੇਲੇ ਲਿਖ ਲੈਂਦੇ । ਉਥੋਂ ਪਰਤ ਕੇ ਗੁਰੂ ਜੀ ਰਾਮਦਾਸਪੁਰ ਆ ਟਿਕੇ (ਚਰਨ ੫, ਬੰਦ ੨੨-੩੨) ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜੁਨ ਦੇਵ ਜੀ ਨੂੰ ਆਪਣੇ ਵੱਡੇ ਭਰਾ ਪ੍ਰਿਥੀਏ ਦੀਆਂ ਸਾਜ਼ਿਸ਼ਾਂ ਦਾ ਲਗਾਤਾਰ ਸਾਮ੍ਹਣਾ ਕਰਨਾ ਪਇਆ । ਜਿਹੜੇ ਰਬਾਬੀ ਗੁਰੂ ਸਾਹਿਬ ਨੇ ਕੱਢੇ, ਉਹ ਪ੍ਰਿਥੀਏ ਨਾਲ ਜਾ ਰਲੇ; ਤੇ ਆਪਣੀ ਸਾਖ ਬਣਾਉਣ ਲਈ ਮੀਣਿਆਂ ਵੀ ਬਾਣੀ ਰਚਨੀ ਸ਼ੁਰੂ ਕਰ ਦਿੱਤੀ ਤੇ ਭੋਗ 'ਨਾਨਕ' ਕਵੀ-ਛਾਪ ਤੇ ਹੀ ਪਾਣਾ ਸ਼ੁਰੂ ਕੀਤਾ । ਛਿੱਬਰ ਲਿਖਦਾ ਹੈ :

ਸੰਮਤ ਸੋਲਾਂ ਸੈ ਸਤਿਵੰਜਾ ਗਏ ।
ਰਬਾਬੀ ਆਏ ਕਢੇ ਹੋਏ ਸੋ ਉਨਾਂ ਨੂੰ ਮਿਲਦੇ ਭਏ ।੮੬।
ਮਿਹਰਬਾਨ ਪੁਤ੍ਰ ਪ੍ਰਿਥੀਏ ਦਾ ਕਬੀਸਰੀ ਕਰੇ ।
ਪਾਰਸੀ ਹਿੰਦਵੀ ਸਹਸਕ੍ਰਿਤ ਨਾਲ ਗੁਰਮੁਖੀ ਪੜ੍ਹੇ ।
ਤਿਨ ਭੀ ਬਾਨੀ ਬਹੁਤ ਬਣਾਈ ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ।੮੭।
ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ ।
ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ ।
ਮੀਣਿਆ ਭੀ ਪੁਸਤਕੁ ਇਕ ਗ੍ਰੰਥ ਬਣਾਇਆ ।
ਚਹੁੰ ਪਾਤਿਸਾਹੀਆਂ ਦੇ ਸਬਦ ਬਾਣੀ ਲਿਖ ਵਿਚਿ ਪਾਇਆ ।੮੮।

ਇਸ ਉੱਤੇ ਗੁਰੂ ਅਰਜੁਨ ਦੇਵ ਨੂੰ ਚਿੰਤਾ ਲਗੀ । ਇਸ ਦੀ ਸਿਖ਼ਰ ਓਦੋਂ ਪਹੁੰਚੀ ਜਦੋਂ ਸਿਖਾਂ ਨੇ ਕੀਰਤਨ ਕਰਦਿਆਂ ਮਿਹਰਬਾਨ ਦਾ ਇਕ ਸ਼ਬਦ ਵੀ ਕੀਰਤਨ ਵਿਚ ਪੜ੍ਹ ਦਿੱਤਾ :

ਇਥੇ ਸਬਦ ਕੀਰਤਨ ਕਰਨ ਸਿਖ ।
ਡੂਮ ਰਬਾਬੀ ਅਤੇ ਕਢੇ ਹੋਏ ਉਨਾਂ[3] ਲਏ ਰਖ ।
ਇਥੇ ਕਿਸੇ ਸਿਖ ਸਬਦ ਮਿਹਰਬਾਨ ਦਾ ਕੀਰਤਨ ਵਿਚ ਪੜ੍ਹਿਆ ।
ਸੋ ਸਰਵਣੀ ਗੁਰੂ ਅਰਜਨੁ ਜੀ ਦੀ ਪਰਿਆ ।੯੨।
ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ ।
ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ ।
ਸੋ ਸਾਹਿਬ ਬਾਣੀ ਉਚਾਰ ਅਗੇ ਹੀ ਕਰਤ ਸੇ ਭਏ ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ।੯੩। (ਚਰਨ ਪੰਜਵਾਂ)

---

[3]"ਉਨਾਂ" ਤੋਂ ਭਾਵ ਪ੍ਰਿਥੀਆ ਤੇ ਉਸ ਦਾ ਪੁਤ੍ਰ ਮਿਹਰਬਾਨ ਹਨ।

ਇਹ ਪ੍ਰਸੰਗ ਇੱਥੇ ਹੀ ਸਮਾਪਤ ਹੋ ਜਾਂਦਾ ਹੈ। ਇਸ ਤੋਂ ਵਧ ਹੋਰ ਕੋਈ ਵੇਰਵਾ ਬੀੜ ਤਿਆਰ ਕਰਨ ਬਾਰੇ ਜਾਂ ਉਸ ਦੇ ਨਕਲ ਕੀਤੇ ਜਾਣ ਬਾਰੇ ਕੇਸਰ ਸਿੰਘ ਛਿੱਬਰ ਨੇ ਨਹੀਂ ਦਿੱਤਾ। ਹਾਂ, ਅੰਤਲੇ, ਅਰਥਾਤ ਚੌਦ੍ਹਵੇਂ ਚਰਨ ਵਿਚ ਭਵਿਖ ਬਾਣੀ ਕਰਦਾ ਉਹ ਇਸ ਪਾਸੇ ਫਿਰ ਪਰਤਦਾ ਤੇ ਲਿਖਦਾ ਹੈ :

ਗ੍ਰੰਥ ਸਾਹਿਬ ਜੀ ਨੇ ਸੰਮਤੁ ਸੋਲਾ ਸੈ ਅਠਵੰਜਵੇ ਜਨਮ ਹੈ ਧਾਰਾ।
ਗੁਰੂ ਅਰਜਨ ਜੀ ਕੇ ਧਾਮ ਖਿਡਾਵਾ ਭਾਈ ਗੁਰਦਾਸ ਭਲਾ ਲਿਖਾਰਾ।੧੩੫।
ਸੋ ਗ੍ਰੰਥ ਸਾਹਿਬ ਦੀ ਭੀ ਆਰਬਲਾ ਮੈ ਸਮਝ ਕੇ ਹੈ ਕਹੀ।
ਹੈ ਵਡੀ ਪਰ ਭੋਗੇਗਾ ਨਹੀ।
ਬਵੰਞਾ ਸੈ ਉਪਰਿ ਅਠਾਨਵੇ ਬਰਸ ਕਹੇ।
ਪਰ ਇਤਨੇ ਭੋਗੇਗਾ ਨਹੀਂ। ਥੋੜੇ ਵਿਚ ਜਾਂਦਾ ਰਹੇ।੧੩੬।

ਟਿੱਪਣੀ : ਆਪਣੀ ਉਪਲਬਧਿ ਦੇ ਮੁਢਲੇ ਕਾਲ ਵਿਚ 'ਬੰਸਾਵਲੀਨਾਮਾ' ਨੇ ਖੋਜਕਾਰਾਂ ਨੂੰ ਆਪਣੇ ਵੱਲ ਬਹੁਤ ਆਕਰਸ਼ਿਤ ਕੀਤਾ। ਇਸ ਸ਼ਤਾਬਦੀ ਦੇ ਪੰਜਵੇਂ ਦਹਾਕੇ ਦੇ ਅੰਤਲੇ ਅੱਧ ਅਤੇ ਛੇਵੇਂ ਦਹਾਕੇ ਦੇ ਸ਼ੁਰੂ ਵਿਚ ਪਿਆਰਾ ਸਿੰਘ ਪਦਮ, ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦਵਾਰਾ ਇਨਸਪੈਕਟਰ, ਅਤੇ ਗਿਆਨੀ ਗੁਰਦਿਤ ਸਿੰਘ ਸੰਪਾਦਕ 'ਪ੍ਰਕਾਸ਼' ਨੇ ਇਸ ਹੱਥ-ਲਿਖਤ ਨੂੰ ਬਹੁਤ ਉਛਾਲਿਆ[4], ਜਿਸ ਤੋਂ ਖਿਝ ਕੇ 'ਖਾਲਸਾ ਸਮਾਚਾਰ' ਦੇ ਸੰਪਾਦਕ ਭਾਈ ਮਹਾਂ ਸਿੰਘ ਨੇ ਇਸ ਹੱਥ-ਲਿਖਤ ਦੇ ਸੰਮਤਾਂ ਤੇ ਤਿਥਾਂ ਦੇ ਦਰੁਸਤ ਹੋਣ ਤੇ ਭਾਰੀ ਸੰਦੇਹ ਪ੍ਰਗਟ ਕੀਤਾ। ਇਹ ਲੇਖ ਬਾਅਦ ਵਿਚ ਗਿਆਨੀ ਮਹਾਂ ਸਿੰਘ ਵੱਲੋਂ 'ਪਰਮ ਪਵਿਤ ਬੀੜ ਦਾ ਸੰਕਲਨ ਕਾਲ' ਨਾਮੀ ਪੁਸਤਕ ਵਿਚ ਛਾਪੇ ਗਏ।

ਸਰਸਰੀ ਨਜ਼ਰ ਨਾਲ ਝਾਤੀ ਪਾਇਆਂ ਪਤਾ ਲਗਦਾ ਹੈ ਕਿ ਕੇਸਰ ਸਿੰਘ ਛਿੱਬਰ ਦਾ ਸ੍ਰੋਤ, ਗੁਰੂ ਬਾਬੇ ਨਾਨਕ ਦੀ ਹਾਲਤ ਵਿਚ, 'ਭਾਈ ਬਾਲਾ ਵਾਲੀ ਜਨਮਸਾਖੀ' ਹੀ ਸੀ। ਗੁਰੂ ਗੋਬਿੰਦ ਸਿੰਘ ਦੇ ਪ੍ਰਸੰਗ ਉਸ 'ਬਚਿਤ੍ਰ ਨਾਟਕ' (ਅਪਨੀ ਕਥਾ) ਵਿੱਚੋਂ ਲਏ ਸਨ। ਕੁਝ ਸੰਮਤ ਤੇ ਤਿਥਾਂ ਉਸ ਗੁਰੂ ਗੋਬਿੰਦ ਸਿੰਘ ਦੇ ਖਰਚ ਖਜ਼ਾਨੇ ਦੀ ਵਹੀ ਵਿੱਚੋਂ ਲਈਆਂ ਸਨ ਜੋ ਵਹੀ, ਮੰਦੇ ਭਾਗਾਂ ਨੂੰ "ਬਸੰਤ੍ਰ ਦੇਵਤਾ ਨੇ ਭਖ ਲਈ। ਜਮੂ ਨਗਰੀਐ ਆਗ ਲਾਗਤ ਭਈ" (ਚਰਨ ੧੪, ੧੮੯-੯੦)।

ਪਤਾ ਨਹੀਂ ਕਿ ਉਸ ਨੇ ਕਿਹੜੇ ਸੰਮਤ ਤੇ ਤਿਥਾਂ ਵਹੀ ਤੋਂ ਲਈਆਂ ਸਨ। ਜਿਹੜੀਆਂ ਕੋਈ ਹਨ, ਉਨ੍ਹਾਂ ਦੇ ਠੀਕ ਹੋਣ ਦੀ ਸੰਭਾਵਨਾ ਹੈ। ਉਦਾਹਰਣ ਵਜੋਂ, ਦਸਮ

---

[4]ਇਸ ਸੰਦਰਭ ਵਿਚ ਦੇਖੋ, ਕ੍ਰਮਵਾਰ, ਮਹਾਂ ਸਿੰਘ, 'ਪਰਮ ਪਵਿਤ੍ਰ ਬੀੜ ਦਾ ਸੰਕਲਨ ਕਾਲ', ਪੰਨਾ ੩੧-੩੨; ਰਣਧੀਰ ਸਿੰਘ, "ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ", ਪੰਜਾਬੀ ਦੁਨੀਆ (ਮਈ ੧੯੫੨); ਅਤੇ ਗੁਰਦਿਤ ਸਿੰਘ ਗਿਆਨੀ, "ਆਦਿ ਬੀੜ ਦਾ ਰਚਨਾ ਕਾਲ", 'ਪ੍ਰਕਾਸ਼' (੩੦-੬-੫੨; ਮਹਾਰਾਜਾ ਰਣਜੀਤ ਸਿੰਘ ਅੰਕ)।

ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਜਨਮ ਦੀ ਤਿਥ 'ਬੰਸਾਵਲੀਨਾਮਾ' ਵਿਚ "੧੭੧੮ ਬਿਕ੍ਰਮੀ ਮਾਹ ਅਸ਼ਟਮੀ ਰਵਿਵਾਰ, ਧਨੇਸ਼ਟਾ ਨਿਛਤ੍ਰ, ਤੀਜਾ ਚਰਨ, ਸ਼ੁਕਲ ਪੱਖ, ਪਿਛਲੀ ਰਾਤ" ਦਿੱਤੀ ਹੈ (ਚਰਨ ੯)। ਇਸ ਸੰਮਤ ਦੀ ਪ੍ਰੋੜਤਾ ਸਰੂਪ ਸਿੰਘ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' ਤੋਂ ਹੋ ਜਾਂਦੀ ਹੈ।[5] ਇਸ ਵਿਚ ਦਿੱਤੇ ਗੁਰੂ ਤੇਗ ਬਹਾਦੁਰ ਜੀ ਦੇ ਗੁਰੂ ਗੱਦੀ ਪ੍ਰਾਪਤ ਕਰਨ ਤੇ ਸ਼ਹੀਦੀ ਆਦਿ ਦੇ ਪ੍ਰਸੰਗ ਵੀ ਕੌਸ਼ਿਸ਼ ਰਚਿਤ 'ਗੁਰੂ ਕੀਆਂ ਸਾਖੀਆਂ' ਨਾਲ ਮੇਲ ਖਾਂਦੇ ਹਨ।[6] ਇਸ ਲਈ ਇਨ੍ਹਾਂ ਉੱਤੇ ਅਸਲੋਂ ਲੀਕ ਨਹੀਂ ਫੇਰੀ ਜਾ ਸਕਦੀ। ਤਾਂ ਵੀ, ਇਨ੍ਹਾਂ ਨੂੰ ਪਰਵਾਨ ਕਰਨ ਤੋਂ ਪਹਲਾਂ ਘੋਖਵੀਂ ਪੁਣ-ਛਾਣ ਕਰ ਲੈਣੀ ਬਣਦੀ ਹੈ। 'ਬੰਸਾਵਲੀਨਾਮਾ' ਪੌਰਾਣਿਕ ਭਾਂਤ ਦੀਆਂ ਗਾਥਾਵਾਂ ਨਾਲ ਵੀ ਭਰਿਆ ਹੋਇਆ ਹੈ ਜੋ ਲੇਖਕ ਦੇ ਬ੍ਰਾਹਮਣੀ ਸੰਸਕਾਰਾਂ ਦਾ ਸ਼ੀਸ਼ਾ ਹੈ। ਇਨ੍ਹਾਂ ਨੂੰ ਵੀ ਗੁਰਮਤਿ ਦੀ ਰੌਸ਼ਨੀ ਵਿਚ ਹੀ ਗ੍ਰਹਣ ਕਰਨਾ ਹੋਵੇਗਾ।

## ੨. ਮਹਿਮਾ ਪ੍ਰਕਾਸ਼ (ਵਾਰਤਿਕ)

'ਮਹਿਮਾ ਪ੍ਰਕਾਸ਼' ਨਾਂ ਦੇ ਦੋ ਗ੍ਰੰਥ ਉਪਲਬਧ ਹਨ, ਇਕ ਵਾਰਤਿਕ ਵਿਚ ਹੈ, ਦੂਜਾ ਕਵਿਤਾ ਵਿਚ। 'ਮਹਿਮਾ ਪ੍ਰਕਾਸ਼' (ਵਾਰਤਿਕ) ਦਾ ਇਕ ਉਤਾਰਾ ਸਿਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਿਜ, ਅਮ੍ਰਿਤਸਰ, ਵਿਚ ਪਇਆ ਹੈ। ਇਸ ਦਾ ਐਕਸੈਸ਼ਨ ਨੰ. ੨੩੦੮ ਹੈ। ਇਹ ਉਤਾਰਾ ਡਾਕਟਰ ਗੰਡਾ ਸਿੰਘ ਨੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਹਾਸਲ ਕੀਤੇ ਇਕ ਉਤਾਰੇ ਤੋਂ ੨ ਨਵੰਬਰ ੧੯੨੮ ਨੂੰ ਕਰਵਾਇਆ ਸੀ। ਭਾਈ ਸਾਹਿਬ ਭਾਈ ਵੀਰ ਸਿੰਘ ਨੇ ਆਪਣਾ ਉਤਾਰਾ ਆਪਣੀ ਥਾਂ ਅਕਾਲੀ ਕੌਰ ਸਿੰਘ ਜੀ ਨਿਹੰਗ ਪਾਸ ਪਏ ਇਕ ਲਿਖਤੀ ਨੁਸਖੇ ਤੋਂ ਹਾਸਲ ਕੀਤਾ ਸੀ। ਇਸ ਗ੍ਰੰਥ ਦਾ ਹੱਥ-ਲਿਖਤ ਖਰੜਾ ਹੋਰ ਕਿਤੇ ਦੇਖਣ ਵਿਚ ਨਹੀਂ ਆਇਆ। ਅਕਾਲੀ ਕੌਰ ਸਿੰਘ ਵਾਲਾ ਵੀ ਪ੍ਰਾਪਤ ਨਹੀਂ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਨੇ ਇਸ ਦਾ ਲੇਖਕ ਬਾਵਾ ਕ੍ਰਿਪਾਲ ਸਿੰਘ ਤੇ ਰਚਨਾ ਕਾਲ ੧੭੯੮ ਬਿ./੧੭੪੧ ਈ. ਨਿਸ਼ਚਿਤ ਕੀਤਾ ਹੈ।[7] ਇਸ ਵਿਚ ਆਏ ਸ੍ਰੀ ਆਦਿ ਬੀੜ ਦੀ ਤਿਆਰੀ ਦੇ ਪ੍ਰਸੰਗ ਆਪਣੇ ਵੇਰਵੇ, ਸ਼ਬਦਾਵਲੀ ਤੇ ਕ੍ਰਮ ਵਿਚ 'ਮਹਿਮਾ ਪ੍ਰਕਾਸ਼' (ਕਵਿਤਾ) ਨਾਲ ਇੰਨੀ ਸਾਂਝ ਰਖਦੇ ਹਨ ਕਿ ਇਹ ਸ਼ੰਕਾ ਬੜੇ ਜ਼ੋਰ ਨਾਲ

---

[5]ਦੇਖੋ ਭਾਈ ਸਰੂਪ ਸਿੰਘ ਕੌਸ਼ਿਸ਼ ਕ੍ਰਿਤ 'ਗੁਰੂ ਕੀਆਂ ਸਾਖੀਆਂ' (ਸੰਪ. ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ), ਸਾਖੀ ੧੪। ਇਸ ਸੰਬੰਧੀ ਪੂਰੀ ਚਰਚਾ ਲਈ ਦੇਖੋ ਪਿਆਰ ਸਿੰਘ (ਸੰਪ.) 'ਸ੍ਰੀ ਗੁਰੂ ਤੇਗ ਬਹਾਦੁਰ (ਫਾਰਸੀ ਸਰੋਤ)', ਪੰਨਾ ੨੭, ਫੁ. ਨੋ. ੩.

[6]ਦੇਖੋ ਪਿਆਰ ਸਿੰਘ (ਸੰਪ.), ਉਹੀ, ਭੂਮਿਕਾ।

[7]ਦੇਖੋ 'ਮਹਾਨ ਕੋਸ਼' (ਸੰਪ. ਕਾਨ੍ਹ ਸਿੰਘ ਨਾਭਾ), ਦੂਜਾ ਸੰਸਕਰਣ, ਪੰਨਾ ੭੦੯ ਅਤੇ ਇਸੇ ਗ੍ਰੰਥ ਦਾ "ਮਹਾਨ ਕੋਸ਼ ਦੇ ਨਵੇਂ ਵਾਧੇ" ਨਾਮੀ ਖੰਡ, ਪੰਨਾ ੮੫; ਵੀਰ ਸਿੰਘ, 'ਅਸ੍ਰਗੁਰ ਚਮਤਕਾਰ', ਭਾਗ ੧, ਪੰਨਾ ੧੩।

ਉਠਦੀ ਹੈ ਕਿ 'ਮਹਿਮਾ ਪ੍ਰਕਾਸ਼' (ਵਾਰਤਿਕ), 'ਮਹਿਮਾ ਪ੍ਰਕਾਸ਼' (ਕਵਿਤਾ) ਦਾ ਹੀ ਪੰਜਾਬੀ ਗੱਦ ਵਿਚ ਰੂਪਾਂਤਰਣ ਹੈ; ਜਾਂ ਫਿਰ, ਪਿਛਲੇਰਾ ਪਹਲੇ ਨੂੰ ਸਾਮ੍ਹਣੇ ਰਖ ਕੇ ਹੀ ਆਪਣੇ ਪ੍ਰਸੰਗ ਰਚ ਰਹਿਆ ਹੈ। ਇਹ ਪਿਛਲੀ ਸੰਭਾਵਨਾ ਵਧੇਰੇ ਠੀਕ ਲਗਦੀ ਹੈ। ਇਸ ਲਈ ਅਸੀਂ ਵਾਰਤਿਕ ਵਾਲੇ ਇਸ ਗ੍ਰੰਥ ਦੇ ਪ੍ਰਸੰਗਾਂ ਨੂੰ ਵੱਖਰੀ ਥਾਂ ਨਹੀਂ ਦੇ ਰਹੇ। ਇਨ੍ਹਾਂ ਨੂੰ 'ਮਹਿਮਾ ਪ੍ਰਕਾਸ਼' (ਕਵਿਤਾ) ਵਿਚ ਹੀ ਸੰਮਿਲਿਤ ਮੰਨ ਕੇ ਚਲ ਰਹੇ ਹਾਂ। ਜਿੱਥੇ ਕੋਈ ਮਾੜਾ ਮੋਟਾ ਫ਼ਰਕ ਹੈ, ਉਹ ਅਸਾਂ ਫੁਟਨੋਟ ਵਿਚ ਦਰਸਾ ਦਿੱਤਾ ਹੈ।

## ੩. ਮਹਿਮਾ ਪ੍ਰਕਾਸ਼ (ਕਵਿਤਾ)

ਦੂਜਾ ਅਰਥਾਤ ਸਰੂਪਦਾਸ ਜਾਂ ਸਰੂਪਚੰਦ ਭੱਲਾ[8] ਰਚਿਤ 'ਮਹਿਮਾ ਪ੍ਰਕਾਸ਼' (ਕਵਿਤਾ) ੧੮੩੩ ਬਿ./੧੭੭੬ ਈ. ਦੀ ਰਚਨਾ ਹੈ। ਇਸ ਵਿਚ ਸ੍ਰੀ ਆਦਿ ਬੀੜ ਦੇ ਸੰਕਲਣ ਦੀ ਗਾਥਾ ਪੰਚਮ ਪਾਤਸ਼ਾਹ ਨਾਲ ਸੰਬੰਧਿਤ ਪੰਜ ਸਾਖੀਆਂ (ਨੰਬਰ ੧੧ ਤੋਂ ੧੫) ਵਿਚ ਦਿੱਤੀ ਹੋਈ ਹੈ। ਬਾਵਾ ਸਰੂਪਦਾਸ ਭੱਲਾ ਲਿਖਦਾ ਹੈ :

ਇਕ ਦਿਨ ਤੜਕੇ ਗੁਰੂ ਸਾਹਿਬ ਦੇ ਮਨ ਵਿਚ ਇਕ ਗੱਲ ਉਪਜੀ ਕਿ ਜਗ ਵਿਚ ਪੰਥ ਪ੍ਰਗਟ ਹੋ ਚੁਕਾ ਹੈ, ਹੁਣ ਉਸ ਲਈ ਇਕ ਗ੍ਰੰਥ ਵੀ ਤਿਆਰ ਕਰਨਾ ਚਾਹੀਦਾ ਹੈ। ਇਸ ਤੇ ਗੁਰੂ ਸਾਹਿਬ ਨੇ–

ਭਾਈ ਗੁਰਦਾਸ ਕੋ ਆਗਿਆ ਕਰੀ।
ਸਭ ਕਰੋ ਇਕਤ੍ਰ ਬਾਨੀ ਇਹ ਘਰੀ।
ਅਰੁ ਬਾਨੀ ਭਗਤਨ ਕੀ ਸਭ ਮੇਲੋ।
ਸਾਚੀ ਰਾਖੋ ਝੂਠੀ ਪੇਲੋ ।੩।

ਇਸ ਤੇ ਭਾਈ ਗੁਰਦਾਸ ਨੇ ਬੇਨਤੀ ਕੀਤੀ ਕਿ ਸਾਰੀਆਂ ਪੋਥੀਆਂ ਸੰਸਰਾਮ ਪਾਸ ਹਨ। ਪਹਲਾਂ ਉਨ੍ਹਾਂ ਪਾਸੋਂ ਉਹ ਪੋਥੀਆਂ ਹਾਸਲ ਕਰਨੀਆਂ ਚਾਹੀਦੀਆਂ ਹਨ; ਫਿਰ ਹੋਰ ਪਾਸਿਓਂ

---

[8]ਇਹ ਲੇਖਕ ਦੋਹਾਂ ਨਾਵਾਂ ਨਾਲ ਪ੍ਰਸਿੱਧ ਹੈ। ਗ੍ਰੰਥ ਦੇ ਮੁਢ ਵਿਚ "ਅਥ ਪੋਥੀ ਭਾਖਾ ਕਰਨੇ ਕਿ ਬਿਧਿ" ਵਿਚ—

ਦਸੋਂ ਸਰੂਪ ਕੀ ਮਹਿਮਾ ਕੀਨਾ, ਸਰੂਪਚੰਦ ਗੁਰ ਚਰਨ ਅਧੀਨਾ

ਆਇਆ ਹੈ ਤੇ ਹੋਰ ਥਾਵੇਂ—

ਦਸ ਅਸ਼ਟ ਸਹਸ ਸੰਮਤ ਵਿਕ੍ਰਮ, ਅਵਰ ਅਧਿਕ ਤੇਤੀਸ।
ਸਰੂਪਦਾਸ ਸਤਿਗੁਰੂ ਕਰੀ ਮਹਿਮਾ ਪ੍ਰਕਾਸ਼ ਬਖਸ਼ੀਸ਼।

ਲਿਖਿਆ ਹੈ। ਦੇਖੋ ਸਰੂਪਦਾਸ ਭੱਲਾ, 'ਮਹਿਮਾ ਪ੍ਰਕਾਸ਼' (ਕਵਿਤਾ), ਭਾਗ ੨, ਭਾਸ਼ਾ ਵਿਭਾਗ, ਪੰਜਾਬ, ਪ. ੧੯; 'ਮਹਾਨ ਕੋਸ਼' (ਕਾਨ੍ਹ ਸਿੰਘ ਨਾਭਾ), ਪੰ. ੭੦੧ (ਦੂਜਾ ਸੰਸਕਰਣ)।

ਵੀ ਬਾਣੀ ਇਕਤ੍ਰ ਕਰਨੀ ਚਾਹੀਦੀ ਹੈ। ਇਹ ਕੰਮ ਹੋ ਜਾਣ ਪਿੱਛੋਂ ਹੀ ਬਾਣੀ ਦਾ ਬੰਧੇਜ ਹੋ ਸਕੇਗਾ। ਇਸ ਤੇ ਗੁਰੂ ਸਾਹਿਬ ਨੇ ਆਪਣੇ ਪਰੋਹਿਤ ਨੂੰ ਸੰਸਰਾਮ ਦੇ ਕੋਲ ਘਲਿਆ ਪਰ ਸੰਸਰਾਮ ਨੇ ਪੋਥੀਆਂ ਨ ਦਿੱਤੀਆਂ[9] –

ਤਬ ਸਤਿਗੁਰ ਪਰਮ ਚਤੁਰ ਪ੍ਰਬੀਨਾ
ਮੋਹਨ ਕੀ ਉਸਤਤ ਛੰਤ ਇਕੁ ਕੀਨਾ
ਸਤਾ ਰਬਾਬੀ[10] ਲੀਨਾ ਸਾਥ
ਅਉਰ ਗੁਰਮੁਖ ਸਿਖ ਸੰਗ ਜੋੜੇ ਹਾਥ। ੯।

ਮੋਹਨ ਜੀ ਪਹਿ ਗਏ ਦਿਆਲ।
ਸਭ ਸੰਗਤ ਕੀਨਾ ਭਜਨ ਬਿਸਾਲ।
ਯੇਹੀ ਛੰਤ[11] ਜਬ ਉਹਾ ਗਾਇਆ।
ਸੁਨ ਮੋਹਨ ਬਿਗਸੇ ਸਭ ਪੁਛ ਪਛਾਇਆ।੧੦।

ਇੰਞ "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ" ਦੇ ਦੋਹਰੇ ਅਰਥਾਂ ਵਾਲੇ ਸ਼ਬਦ ਨਾਲ ਬਾਬਾ ਮੋਹਨ ਜੀ ਨੂੰ ਖੁਸ਼ ਕਰਕੇ ਗੁਰੂ ਸਾਹਿਬ ਪੋਥੀਆਂ ਲੈ ਕੇ ਵਾਪਸ ਅਮ੍ਰਿਤਸਰ ਪਹੁੰਚੇ ਤੇ ਹੋਰਨਾਂ ਥਾਵਾਂ ਤੋਂ ਵੀ ਬਾਣੀ, ਜਿੱਥੇ ਕਿਤੇ ਉਸ ਦੀ ਦੱਸ ਪਈ, ਬੜੇ ਸਿਰੜ ਨਾਲ ਮੰਗਵਾਈ। ਇਸ ਦੇ ਉਪਰਾਂਤ ਗੁਰੂ ਸਾਹਿਬ ਨੇ ਭਾਈ ਗੁਰਦਾਸ ਨੂੰ ਅਸਲੀ ਬਾਣੀ ਦੀ ਨਕਲੀ ਬਾਣੀ ਤੋਂ ਛਾਂਟੀ ਕਰਨ ਲਈ ਕਹਿਆ, ਜਿਹੜਾ ਕੰਮ ਕਿ ਉਸ ਵੱਡੀ ਸੂਝ ਤੇ ਸਹਿਰਦਤਾ ਨਾਲ ਕੀਤਾ। ਭਾਈ ਗੁਰਦਾਸ ਅਸਲੀ ਬਾਣੀ ਨੂੰ ਉਸੇ ਤਰ੍ਹਾਂ ਪਛਾਣ ਲੈਂਦਾ ਰਹਿਆ ਜਿਵੇਂ–

ਨਿਜ ਭਰਤਾ ਬੋਲ ਤਿਰੀਆ ਪਹਚਾਨੇ।੧੭।

ਜਦ ਗ੍ਰੰਥ ਤਿਆਰ ਹੋ ਗਇਆ ਤਾਂ–

ਸਤਿਗੁਰ ਦੇਖ ਗ੍ਰਿੰਥ ਬਿਗਸਾਨੇ।
ਨਾਮ ਭੰਡਾਰ ਨਿਜ ਘਰ ਮੋ ਜਾਨੇ।
ਇਕੰਤ ਕੋਠੜੀ ਭੀਤਰ ਰਾਖਾ।
ਕਰ ਧੂਪ ਦੀਪ ਟੇਕੈ ਸਭ ਮਾਥਾ।੨੩। (ਸਾਖੀ ੧੧)

੨. 'ਪ੍ਰਾਨ ਸੰਗਲੀ'[12] ਦੀ ਪੋਥੀ ਹਾਸਲ ਕਰਨ ਲਈ ਗੁਰੂ ਜੀ ਨੇ ਪੈੜੇ ਮੋਖੇ ਨੂੰ ਰਾਜੇ ਸ਼ਿਵਨਾਭ ਦੇ ਪੋਤੇ ਮਇਆ ਸਿੰਘ ਸਪੁਤ੍ਰ ਰਾਇ ਸਿੰਘ ਪਾਸ ਸਿੰਗਲਾਦੀਪ ਭੇਜਿਆ (ਸਾਖੀ ੧੨)।

---

[9] 'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਪਰੋਹਿਤ ਨੂੰ ਭੇਜਣ ਦਾ ਉੱਲੇਖ ਨਹੀਂ ਹੈ।

[10] 'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਰਬਾਬੀ ਦਾ ਨਾਂ ਨਹੀਂ; ਪਰ ਰਬਾਬੀਆਂ ਨੂੰ ਨਾਲ ਲੈ ਗਏ ਦਸਿਆ ਹੈ।

[11] ਭਾਵ 'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ' (ਰਾਗ ਗਉੜੀ ਮ. ੫) ਵਾਲੇ ਸ਼ਬਦ ਤੋਂ ਹੈ।

[12] 'ਪ੍ਰਾਨ ਸੰਗਲੀ' ਮੰਗਵਾਉਣ ਵਾਲੀ ਸਾਖੀ 'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਨਹੀਂ ਹੈ।

ਉਸ ਗੁਰੂ ਜੀ ਦਾ ਹੁਕਮ ਮੰਨ, 'ਪ੍ਰਾਨ ਸੰਗਲੀ' ਨਾਂ ਦੀ ਪੋਥੀ ਪੈੜੇ ਮੋਖੇ ਨੂੰ ਦੇ ਦਿੱਤੀ। ਪੈੜਾ–

ਲੇ ਪੋਥੀ ਸਤਗੁਰ ਪਹਿ ਆਇਆ।
ਮਗ ਪੜੀ ਕਛੁ ਪ੍ਰਤਿਗਿਅ ਪਾਇਆ।
ਤਾ ਤੇ ਤਿਨ ਛਪਾਇ ਘਰਿ ਰਾਖੀ।
ਝੂਠੀ ਬਾਤ ਬਨਾਇ ਗੁਰ ਆਖੀ।੫।

ਪੈੜੇ ਨੇ ਆ ਕੇ ਗੁਰੂ ਸਾਹਿਬ ਨੂੰ ਰਸਤੇ ਦੀ ਸਾਰੀ ਕਥਾ ਵੇਰਵੇ ਸਹਿਤ ਸੁਣਾਈ[13] ਅਤੇ ਕਹਿਆ ਕਿ ਪੋਥੀ ਨਹੀਂ ਮਿਲੀ, ਮੈਂ ਖਾਲੀ ਹੱਥ ਆਇਆ ਹਾਂ। ਗੁਰੂ ਜੀ ਨੇ ਸਮਝ ਲਇਆ ਕਿ ਪੈੜੇ ਦਾ ਮਨ ਬੇਈਮਾਨ ਹੋ ਗਇਆ ਹੈ–

ਗੁਰ ਅੰਤਰਿਜਾਮੀ ਸਭ ਬਿਧ ਜਾਨਾ।
ਦੇਖ ਪੋਥੀ ਸਿਖੁ ਭਰਮ ਭੁਲਾਨਾ।੧੮।

ਗੁਰੂ ਸਾਹਿਬ ਨੇ ਉਸ ਦਾ ਕੁਸਤਿ ਨੰਗਾ ਕਰਨ ਲਈ ਇਕ ਸਿੱਖ ਨੂੰ ਉਸ ਦੇ ਘਰ ਭੇਜਿਆ। ਸਿੱਖ ਨੇ ਪੈੜੇ ਦੀ ਘਰ ਵਾਲੀ ਪਾਸੋਂ ਪੋਥੀ ਜਾਇ ਮੰਗੀ ਜੋ ਉਸ ਕਢ ਦਿੱਤੀ–

ਤ੍ਰਿਆ ਨਿਕਾਲ ਪੋਥੀ ਦਈ, ਸਿਖ ਲਿਆਇਆ ਗੁਰ ਪਾਸ।
ਪੈੜੇ ਕਾ ਮੁਖ ਕਾਲਾ ਭਇਆ, ਬੁਧਿ ਮਤ ਭਈ ਨਾਸ।੨੧।
ਪ੍ਰਾਨ ਸੰਗਲੀ ਦੇਖ ਪ੍ਰਭ, ਕਰ ਪਾਠ ਕਰਾ ਉਤਸਾਹ।
ਪੁਨ ਬਿਚਾਰ ਕਰ ਸਤਿਗੁਰੂ, ਦੀਨੀ ਨਦੀ ਪ੍ਰਵਾਹ।੨੨। (ਸਾਖੀ ੧੨)

ਇੰਞ 'ਪ੍ਰਾਨ ਸੰਗਲੀ' ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨ ਮਿਲੀ।

੩. ਗੁਰੂ ਸਾਹਿਬ ਪਰਦੇ ਪਿੱਛੇ ਬੈਠੇ ਭਗਤ ਬਾਣੀ ਲਿਖਵਾ ਰਹੇ ਸਨ ਕਿ ਭਾਈ ਗੁਰਦਾਸ ਦੇ ਮਨ ਵਿਚ ਸ਼ੰਕਾ ਉਪਜੀ ਕਿ ਗੁਰੂ ਸਾਹਿਬ–

ਬਾਨੀ ਆਪ ਗੁਰਮੁਖੋ ਉਚਾਰੇ।
ਅੰਤ ਭੋਗ ਭਗਤਨ ਕਾ ਡਾਰੇ।੩। (ਸਾਖੀ ੧੩)

ਗੁਰੂ ਅੰਤਰਜਾਮੀ ਨੇ ਭਾਈ ਗੁਰਦਾਸ ਦੀ ਇਸ ਸ਼ੰਕਾ ਨੂੰ ਬੁਝ ਲਇਆ ਅਤੇ ਉਸ ਦੇ ਭ੍ਰਮ ਦੀ ਨਿਵਿਰਤੀ ਲਈ ਇਹ ਕੌਤਕ ਵਰਤਾਇਆ–

ਨਿਕਸੇ ਪੜਦੇ ਸੋਂ ਬਹੁ ਸੰਤ।
ਸੁੰਦਰ ਮੂਰਤਿ ਨਿਰਮਲ ਮੰਤ।੫।

ਹੁਣ, ਗੁਰੂ ਸਾਹਿਬ ਨੇ ਭਾਈ ਗੁਰਦਾਸ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਸੰਤਾਂ ਨੂੰ ਵਿਦਾਅ ਕਰ ਆਵੋ। ਭਾਈ ਗੁਰਦਾਸ ਉਨ੍ਹਾਂ ਨਾਲ ਗਇਆ। ਵਿਦਾਇਗੀ ਸਮੇਂ ਸੀਸ ਉਨ੍ਹਾਂ ਦੇ ਚਰਨਾਂ

[13] ਇਹ ਵੇਰਵਾ ਉਹੀ ਹੈ ਜੋ "ਹਕੀਕਤ ਰਾਹ ਮੁਕਾਮ ਰਾਜੇ ਸ਼ਿਭਨਾਭ ਕੀ" ਵਿਚ ਮਿਲਦਾ ਹੈ।

ਤੇ ਝੁਕਾਇਆ। ਜਦੋਂ ਮੱਥਾ ਚੁਕ ਕੇ ਦੇਖਿਆ ਤਾਂ ਓਥੇ ਕੁਛ ਵੀ ਨਹੀਂ ਸੀ। ਗੁਰੂ ਸਾਹਿਬ ਨੇ ਭਗਤਾਂ ਦੇ ਨਾਂ ਗਿਣਾ[14] ਕੇ ਭਾਈ ਗੁਰਦਾਸ ਨੂੰ ਦਸਿਆ–

ਇਹ ਸਭ ਸੰਤਨ ਮੋ ਪੈ ਥੇ ਆਏ।
ਹਮ ਸਭਨ ਸੁਨਾ ਤੁਮ ਗ੍ਰਿੰਥ ਬਨਾਏ।
ਹਮਰੀ ਬਾਨੀ ਤਹਾਂ ਲਖੀਜੇ।
ਨਿਕਟ ਆਸਨ ਹਮ ਕੋ ਭੀ ਦੀਜੇ। (ਸਾਖੀ ੧੩)

੪. ਗੋਇੰਦਵਾਲ ਦੀ ਬਾਰ ਵਿਚ ਭਾਈ ਬੰਨੋ ਨਾਂ ਦਾ ਇਕ ਸਿੱਖ ਰਹਿੰਦਾ ਸੀ। ਉਹ ਗੁਰੂ ਦਾ ਬਹੁਤ ਪਿਆਰਾ ਸੀ। ਉਸ ਦੇ ਕੰਨਾਂ ਵਿਚ ਗ੍ਰੰਥ ਲਿਖੇ ਜਾਣ ਦੀ ਸੋਅ ਪਈ। ਉਹ ਦਰਸ਼ਨ ਨੂੰ ਆਇਆ। ਗ੍ਰੰਥ ਦੇਖ ਉਸ ਦਾ ਮਨ ਲੁਭਾਇਆ। ਗੁਰੂ ਸਾਹਿਬ ਅਗੇ ਹੱਥ ਬੰਨ੍ਹ ਕੇ ਬੇਨਤੀ ਕੀਤੀ–

ਹੇ ਪ੍ਰਭ ! ਜੇ ਗ੍ਰਿੰਥ ਮੈਂ ਪਾਵਉ।
ਕਰਉ ਉਤਾਰ ਹਜ਼ੂਰ ਲਿਆਵਉ।

ਭਾਵੇਂ ਗ੍ਰੰਥ ਸਾਹਿਬ ਗੁਰੂ ਜੀ ਨੂੰ ਬਹੁਤ ਪਿਆਰਾ ਸੀ, ਗੁਰੂ ਜੀ ਨੇ ਸਿੱਖ ਦਾ ਸਿਦਕ ਦੇਖ ਕੇ ਇਸ ਇਕਰਾਰ ਤੇ ਗ੍ਰੰਥ ਦੇ ਦਿੱਤਾ ਕਿ ਜਦੋਂ ਮੈਂ ਮੰਗਵਾਵਾਂ ਤਤਕਾਲ ਗ੍ਰੰਥ ਲੈ ਕੇ ਸਾਡੇ ਪਾਸ ਆ ਜਾਣਾ–

ਇਹ ਕਰਾਰ ਕਰ ਗ੍ਰਿੰਥ ਦਿਵਾਇਆ।
ਲੇ ਸਿਰ ਪਰ ਬੰਨੋ ਗ੍ਰਿਹ ਆਇਆ।
ਸਭ ਸੰਗਤਿ ਮਿਲ ਪੂਜਾ ਕੀਨਾ।
ਪੁਨਿ ਲਗੇ ਲਿਖਨ ਮਿਲਿ ਸਿਖ ਪ੍ਰਬੀਨਾ।

ਅਜੇ ਨਕਲ ਦਾ ਕੰਮ ਆਰੰਭਿਆ ਹੀ ਸੀ ਕਿ ਗ੍ਰੰਥ ਦੀ ਵਾਪਸੀ ਦਾ ਹੁਕਮ ਆਣ ਪੁੱਜਾ। ਹੁਕਮ ਮੰਨਦਿਆਂ ਭਾਈ ਬੰਨੋ ਲਿਖਾਰੀ ਨਾਲ ਲੈ ਕੇ ਬੀੜ ਸਮੇਤ ਅਮ੍ਰਿਤਸਰ ਵੱਲ ਤੁਰ ਪਇਆ। ਰਸਤੇ ਵਿਚ ਉਹ ਅੱਧੇ ਅੱਧੇ ਕੋਹ ਤੇ ਡੇਰਾ ਕਰਦਾ ਤੇ ਬਾਣੀ ਨਕਲ ਕਰਾਉਂਦਾ ਚਲਿਆ ਗਇਆ। ਇੰਞ ਰਸਤਾ ਤੈ ਕਰਦਿਆਂ[15] ਉਸ ਸਾਰੀ ਬਾਣੀ ਨਕਲ ਕਰਾ ਲਈ :-

ਬਹੁ ਹਾਥਨ ਕਰ ਲਿਖਨਾ ਭਇਆ।
ਕੋਊ ਸਬਦ ਮਿਸਲ ਬੇਮਿਸਲ ਹੋ ਗਇਆ।

---

[14]'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਪਦ, "ਕਬੀਰ ਤੇ ਆਦਿ ਜੋ ਭਗਤ ਹੈ," ਆਇਆ ਹੈ ਜਦੋਂ ਕਿ 'ਮਹਿਮਾ ਪ੍ਰਕਾਸ਼' (ਕਵਿਤਾ) ਵਿਚ ਸਾਰੇ ਭਗਤਾਂ ਦੇ ਨਾਂ ਲਿਖੇ ਹੋਏ ਹਨ।

[15]'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਵਾਪਸੀ ਦੇ ਸਫਰ ਉਪਰ "ਚਾਰ ਮਹੀਨੇ" ਲੱਗੇ ਦੱਸੇ ਹਨ; 'ਮਹਿਮਾ ਪ੍ਰਕਾਸ਼' (ਕਵਿਤਾ) ਵਿਚ ਸਮੇਂ ਬਾਰੇ ਕੋਈ ਸੰਕੇਤ ਨਹੀਂ।

ਇਹ ਖਾਰੇ ਕੀ ਮਿਸਲ ਕਹਾਵੈ ।
ਗੁਰਦਾਸ ਮਿਸਲ ਸੋ ਭੇਦ ਜਨਾਵੈ ।੧੦। (ਸਾਖੀ ੧੪)

ਗੁਰੂ ਸਾਹਿਬ ਪੂਰਨ ਗ੍ਰੰਥ ਦਾ ਉਤਾਰਾ ਹੋਇਆ ਦੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਗ੍ਰੰਥ ਉਪਰ ਆਪਣੇ ਕਰ ਕਮਲਾਂ ਨਾਲ ਸਹੀ ਪਾ ਦਿੱਤੀ ।

੫. ਇਸੇ ਸਮੇਂ ਸੂਫੀ ਸੰਤ ਸ਼ਾਹ ਹੁਸੈਨ ਤੇ ਛੱਜੂ ਭਗਤ ਗੁਰੂ ਜੀ ਦੇ ਦਰਸ਼ਨ ਨੂੰ ਆਏ । ਗੁਰੂ ਜੀ ਨੇ ਉਨ੍ਹਾਂ ਨੂੰ ਆਦਰ ਮਾਨ ਦਿੱਤਾ ਤੇ ਉਨ੍ਹਾਂ ਦੇ ਪ੍ਰੇਮ ਮੁਗਧ ਹਿਰਦੈ ਦੀ ਪ੍ਰਸੰਸਾ ਕੀਤੀ । ਇਸ ਸਮੇਂ ਸ਼ਾਹ ਹੁਸੈਨ ਨੇ ਆਪਣੀ ਇਕ ਕਾਫ਼ੀ ਗੁਰੂ ਸਾਹਿਬ ਨੂੰ ਸੁਣਾਈ ਜਦੋਂ ਕਿ ਛੱਜੂ ਭਗਤ ਨੇ ਇਹ ਕਹ ਕੇ ਮਾਫੀ ਮੰਗ ਲਈ ਕਿ ਜੁਗਨੀ ਸੂਰਜ ਸਾਮ੍ਹਣੇ ਕਿਵੇਂ ਚਮਕ ਸਕਦੀ ਹੈ ।

ਕੁਛ ਚਿਰ ਪਿਛੋਂ ਨੌਜਵਾਨ ਭਗਤ ਕਵੀ ਸਾਧੂ ਜਨ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਇਆ । ਉਹ ਗਿਆਨਵਾਨ ਸਾਧ ਸੀ । ਗੁਰੂ ਜੀ ਉਸ ਉਪਰ ਦਇਆਲੂ ਹੋਏ । ਉਸ ਗੁਰੂ ਸਾਹਿਬ ਦੀ ਉਸਤਤਿ ਵਿਚ ਇਕ ਬਿਸ਼ਨ-ਪਦਾ ਕਹਿਆ :

ਮੈਂ ਵਾਰਿਆ ਗੁਰ ਤੋਂ ਵਾਰਿਆ ।
... ... ...
ਗੁਰ ਭਉਜਲ ਪਾਰਿ ਉਤਾਰਿਆ । (ਸਾਖੀ ੧੫)

ਫਿਰ ਕਾਨਾ ਬੈਰਾਗੀ ਆਇਆ ਤੇ ਆਪਣੀ ਬਾਣੀ ਗ੍ਰੰਥ ਵਿਚ ਚੜ੍ਹਾਣ ਲਈ ਬੇਨਤੀ ਕੀਤੀ । ਕਾਨਾ ਨੇ "ਅਹੰ ਬ੍ਰਹਮ ਅਸਮੀ" ਦੇ ਭੇਦ ਭਾਵ ਨਾਲ ਭਰੀ ਬਾਣੀ ਉਚਾਰੀ :

ਮੈ ਕਾਨਾ ਕਾਨਾ ਮੇਰੀ ਡੀਠ ।
ਕਾਨਾ ਆਗੇ ਕਾਨਾ ਪੀਠ ।
ਜਤ ਦੇਖੋ ਤਤ ਕਾਨਾ ਭਾਈ ।
ਮੈਂ ਕਾਨਾ ਕਾਨਾ ਸਭ ਆਹੀ ।੧੯। (ਸਾਖੀ ੧੫)

ਜਦੋਂ ਗੁਰੂ ਸਾਹਿਬ ਨੇ ਬਾਣੀ ਸੁਣੀ ਤਾਂ ਫੁਰਮਾਇਆ : "ਯਹ ਲਾਇਕ ਗ੍ਰਿੰਥ ਨਹੀਂ, ਨੰਗੀ ਬਾਣੀ ਹੈ" । ਗੁੱਸਾ ਖਾ ਕੇ ਕਾਨਾ ਉੱਥੋਂ ਉਠ ਆਇਆ ਤੇ ਮਨ ਵਿਚ ਇਹ ਧਾਰਿਆ ਕਿ–

ਬਾਦਸਾਹ ਸੋ ਕਰ ਫਰਯਾਦ
ਸਤਿਗੁਰ ਸੰਗ ਕਰਉਗਾ ਵਾਦ ।੨੦।

ਗੁਰੂ ਜੀ ਦੀਵਾਨ ਵਿੱਚੋਂ ਉਠ ਕੇ ਲੰਗਰ ਵੱਲ ਆਏ । ਉੱਥੇ ਸਾਰੀ ਸੰਗਤ ਨੂੰ ਪ੍ਰਸਾਦ ਛਕਾਇਆ । ਉਦੋਂ ਰਸੋਈਏ ਨੇ ਕੜਛਾ ਤੌਲੇ ਉਪਰ ਝਾੜਿਆ । ਗੁਰੂ ਸਾਹਿਬ ਦੇ ਮੁੱਖੋਂ ਇਹ ਵਚਨ ਨਿਕਲਿਆ : "ਇਹ ਕੜਛਾ ਤਾ ਕਾਨੇ ਦੇ ਸਿਰ ਲਗਾ ਹੈ" ।

ਉਹੀ ਗੱਲ ਹੋਈ। ਕਾਨਾ ਸਮਾਧੀ ਵਿਚ ਬੈਠਾ ਸੀ ਕਿ ਜੋਗ ਜੁਗਤਿ ਭੁੱਲ ਗਇਆ। ਇਸ ਨਾਲ ਉਸ ਦੀ ਖੋਪਰੀ ਫਟ ਗਈ[16] (ਸਾਖੀ ੧੫)।

ਟਿੱਪਣੀ : ਉਪਰਲੇ ਵਿਵਰਣ ਵਿਚ ਆਦਿ ਬੀੜ ਦੇ ਸੰਕਲਣ ਦੀ ਪ੍ਰਚਲਿਤ ਗਾਥਾ ਆਪਣੇ ਪੂਰੇ ਰੂਪ ਵਿਚ ਆ ਗਈ ਹੈ। ਇਸ ਵਿਚ ਆਦਿ ਬੀੜ ਦੇ ਸੰਕਲਨ ਦਾ ਕਾਰਣ (ਪੰਥ ਨੂੰ ਧਰਮ ਪੁਸਤਕ ਦੇਣ ਦਾ ਵਿਚਾਰ), ਬਾਣੀ ਦੀ ਢੂੰਡ (ਸੰਸਰਾਮ ਪਾਸੋਂ ਪੋਥੀਆਂ ਹਾਸਲ ਕਰਨੀਆਂ ਤੇ 'ਪ੍ਰਾਨ ਸੰਗਲੀ' ਮੰਗਵਾਉਣੀ), ਬਾਣੀ ਦੀ ਛਾਂਟੀ ਤੇ ਲੇਖਣ ਭਾਈ ਗੁਰਦਾਸ ਦੇ ਹੱਥੀਂ ਕਰਵਾਉਣਾ, ਅਤੀਤਕਾਲ ਦੇ ਭਗਤਾਂ ਦੀ ਬਾਣੀ ਦਾ ਗ੍ਰੰਥ ਵਿਚ ਗੁੰਥਣ (ਭਾਈ ਗੁਰਦਾਸ ਦੀ ਸ਼ੰਕਾ), ਭਾਈ ਬੰਨੋ ਹੱਥੀਂ ਆਦਿ ਬੀੜ ਦਾ ਉਤਾਰਾ, ਅਤੇ ਸਮਕਾਲੀ ਭਗਤਾਂ ਦੀ ਬਾਣੀ ਦਾ ਰੱਦ ਕੀਤੇ ਜਾਣਾ—ਰਿਵਾਇਤ ਦੇ ਸਾਰੇ ਜ਼ਰੂਰੀ ਅੰਗ ਮੌਜੂਦ ਹਨ। ਇਨ੍ਹਾਂ ਤੋਂ ਬਿਨਾ ਪ੍ਰਸੰਗ ਨੂੰ ਗੌਰਵ ਪ੍ਰਦਾਨ ਕਰਨ ਤੇ ਰੋਚਕ ਬਣਾਣ ਵਾਲੀਆਂ ਕਾਵਿ-ਜੁਗਤਾਂ ਵੀ ਕਾਫੀ ਮਾਤ੍ਰਾ ਵਿਚ ਵਰਤੀਆਂ ਮਿਲਦੀਆਂ ਹਨ। ਇਨ੍ਹਾਂ ਸਭਨਾਂ ਉਪਰ ਚਰਚਾ ਅਸੀਂ ਅਗੇ ਚਲਕੇ ਸੰਬੰਧਿਤ ਪ੍ਰਕਰਣ ਵਿਚ ਕਰਾਂਗੇ। ਹਾਲ ਦੀ ਘੜੀ ਅਸਾਂ ਕੇਵਲ ਇਹ ਦ੍ਰਿੜ੍ਹ ਕਰਾਣਾ ਹੈ ਕਿ ਇਸ ਗ੍ਰੰਥ ਦੇ ਪਿੱਛੋਂ ਉੱਠੇ ਸਾਰੇ ਲੇਖਕ ਰਿਵਾਇਤ ਦੇ ਇਨ੍ਹਾਂ ਅੰਗਾਂ ਨੂੰ ਹੀ ਥੋੜੇ ਬਹੁਤ ਫ਼ਰਕ ਨਾਲ ਬਿਆਨਦੇ ਚਲੇ ਆਏ ਹਨ।

## ੪. ਸਿੱਖਾਂ ਦੀ ਭਗਤਮਾਲਾ

'ਸਿੱਖਾਂ ਦੀ ਭਗਤਮਾਲਾ' ਜਾਂ ਭਗਤ ਰਤਨਾਵਲੀ, ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦਾ ਟੀਕਾ ਹੈ। ਉਸ ਵਾਰ ਵਿਚ ਭਾਈ ਸਾਹਿਬ ਨੇ ਪਹਲੇ ਛੇ ਗੁਰੂਆਂ ਦੇ ਅਨਿਨ ਸਿੱਖਾਂ ਦੇ ਨਾਂ ਗਿਣਾਏ ਹਨ ਤੇ ਉਨ੍ਹਾਂ ਦੀ ਜੀਵਨੀ ਬਾਰੇ ਇਕ ਅੱਧਾ ਸੰਕੇਤ ਕੀਤਾ ਹੈ। ਇਸ ਟੀਕੇ ਵਿਚ ਟੀਕਾਕਾਰ ਨੇ ਉਨ੍ਹਾਂ ਸਿੱਖਾਂ ਦੇ ਜੀਵਨ ਬਾਰੇ ਜੋ ਵਾਕਫ਼ੀਅਤ ਪ੍ਰਾਪਤ ਹੋ ਸਕਦੀ ਸੀ, ਦਿੱਤੀ ਹੈ। ਪਰੰਪਰਾ ਇਸ ਨੂੰ ਭਾਈ ਮਨੀ ਸਿੰਘ ਦੀ ਰਚਨਾ ਮੰਨਦੀ ਆਈ ਹੈ। ਵਾਸਤਵ ਵਿਚ ਇਸ ਦਾ ਕਰਤਾ ਭਾਈ ਸੂਰਤ ਸਿੰਘ ਹੈ ਜੋ ਭਾਈ ਸੰਤ ਸਿੰਘ ਗਿਆਨੀ (ਮ੍ਰਿਤਿਊ ੧੮੫੯ ਬਿ./੧੮੦੨ ਈ.) ਦਾ ਪਿਤਾ ਸੀ ਤੇ ਜਿਸ ਦੇ 'ਗਿਆਨ ਰਤਨਾਵਲੀ' ਦੇ ਕਰਤਾ ਹੋਣ ਦੀ ਸਾਖ ਡਾ. ਤਰਲੋਚਨ ਸਿੰਘ ਬੇਦੀ ਨੇ ਆਪਣੀ ਪੁਸਤਕ 'ਪੰਜਾਬੀ ਵਾਰਤਕ ਦਾ ਤੁਲਨਾਤਮਕ ਅਧਿਐਨ' ਦੇ ਪੰ. ੭੮ ਤੇ ਭਰੀ ਹੈ। ਡਾ. ਤਰਲੋਚਨ ਸਿੰਘ ਬੇਦੀ ਭਾਈ ਸੂਰਤ ਸਿੰਘ ਨੂੰ ੧੮੪੫ ਬਿ./ ੧੭੮੮ ਈ. ਵਿਚ ਅਮ੍ਰਿਤਸਰ ਆ ਕੇ ਵਸਿਆ ਦਸਦਾ ਹੈ। ਸਾਡੇ ਮਤ ਅਨੁਸਾਰ ਜੇ ਉਸ ਨੇ ਇਹ ਪੁਸਤਕ ਅਮ੍ਰਿਤਸਰ ਆਉਣ ਤੋਂ ਪਹਿਲਾਂ ਲਿਖੀ ਤਾਂ

[16]'ਮਹਿਮਾ ਪ੍ਰਕਾਸ਼' (ਵਾਰਤਿਕ) ਵਿਚ ਵੀ ਕਾਨਾ ਆਦਿ ਭਗਤਾਂ ਦਾ ਪ੍ਰਸੰਗ ਮੌਜੂਦ ਹੈ।

ਇਹ ੧੭੮੫ ਈ. ਦੇ ਕਰੀਬ ਕਿਤੇ ਲਿਖੀ ਗਈ ਹੋ ਸਕਦੀ ਹੈ। ਜੇ ਅੰਮ੍ਰਿਤਸਰ ਆ ਕੇ ਲਿਖੀ ਤਾਂ ਇਸ ਦਾ ਰਚਨਾ ਕਾਲ ੧੭੯੦ ਈ. ਦੇ ਨੇੜੇ ਤੇੜੇ ਚਲਿਆ ਜਾਵੇਗਾ।[17]

ਬ-ਹਰ ਹਾਲ 'ਸਿੱਖਾਂ ਦੀ ਭਗਤਮਾਲਾ' ੧੭੮੦-੯੦ ਈਸਵੀ ਦੀ ਰਚਨਾ ਹੈ। ਇਸ ਵਿਚ ਆਦਿ ਬੀੜ ਦੀ ਤਿਆਰੀ ਦਾ ਪ੍ਰਸੰਗ ਸੰਖੇਪ ਰੂਪ ਵਿਚ ਇਸ ਪ੍ਰਕਾਰ ਆਇਆ ਹੈ :

> "ਭਾਈ ਗੋਪੀ ਮਹਤਾ ਭਾਈ ਤੀਰਥਾ ਭਾਈ ਨਥਾ ਤੇ ਭਾਈ ਭਾਊ ਮੋਕਲ ਤੇ ਭਾਈ ਦਿਲੀ ਮੰਡਲ ਗੁਰਾਂ ਦੀ ਸਰਨ ਆਏ ॥ ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹੁ ਗੁਰੂ ਕੀ ਬਾਣੀ ਨੂੰ ਸੁਣਿ ਕੇ ਤੇ ਮਨ ਵਿਚ ਭੈ ਪ੍ਰਾਪਤ ਹੁੰਦਾ ਹੈ ॥ ਤੇ ਪ੍ਰਿਥੀਮਲ ਤੇ ਮਹਾਦੇਵ ਤੇ ਹੋਰ ਸੋਢੀਆਂ ਬਾਣੀ ਕਰਕੇ ਤੇ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ ਹੈ ॥ ਓਨਾ ਦੀ ਬਾਣੀ ਨੂੰ ਸੁਣ ਕੇ ਤੇ ਮਨ ਵਿਚ ਅਭਿਮਾਨ ਤੇ ਚਤਰਾਈ ਵਧਦੀ ਹੈ ॥ ਤਾ ਬਚਨ ਹੋਇਆ ਭਾਈ ਗੁਰਦਾਸ ਹੁਣ ਸਿਖ ਬਾਣੀਆਂ ਨੂੰ ਜਾਣਦੇ ਹੈਨ ॥ ਤੇ ਅਗੇ ਜੋ ਹੋਵਨਗੇ ਸੋ ਤੋ ਪਛਾਣਦੇ ਨਹੀਂ ॥ ਜੁ ਗੁਰੂ ਦੀ ਬਾਣੀ ਕਉਣ ਹੈ ॥ ਤੇ ਬਾਹਰ ਦੀ ਬਾਣੀ ਕਉਣ ਹੈ ॥ ਤਾ ਤੇ ਸਭ ਬਾਣੀਆ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ ॥ ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ ॥ . . . ਭਾਈ ਗੁਰਦਾਸ ਨੂੰ ਬਚਨ ਹੋਇਆ ਤੂੰ ਮੋਹਣ ਪਾਸੋ ਪੋਥੀਆ ਲਿਆਉ ॥ ਤਾਂ ਭਾਈ ਗੁਰਦਾਸ ਜੀ ਕਹਿਆ ਮਹਾਰਾਜ ਓਹੁ ਮੈਨੂੰ ਨਹੀਂ ਦੇਵਦੇ ॥ ਤੁਸੀ ਆਪ ਜਾਹੋਗੇ ਤਾਂ ਦੇਵਨਗੇ ॥

---

[17] 'ਸਿੱਖਾਂ ਦੀ ਭਗਤਮਾਲਾ' ਦੇ ਕਰਤ੍ਰਿਤਵ ਸੰਬੰਧੀ ਡਾ. ਤਰਲੋਚਨ ਸਿੰਘ ਬੇਦੀ ਦੇ ਮਤ ਨੂੰ, ਜੋ ਉਸ ਆਪਣੀ ਉਪਰ-ਕਥਿਤ ਪੁਸਤਕ ਦੇ ਪੰ. ੧੧੭-੧੨੩ ਤੇ ਪ੍ਰਸਤੁਤ ਕੀਤਾ ਹੈ, ਸ੍ਵੀਕਾਰ ਨਹੀਂ ਕੀਤਾ ਜਾ ਸਕਦਾ। ਉਸ ਵਿਚ ਉਸ ਪ੍ਰੋ. ਸੁਰਿੰਦਰ ਸਿੰਘ ਕੋਹਲੀ ਦੇ ਮਤ ਦਾ ਅਨੁਸਰਨ ਕਰਦਿਆਂ 'ਸਿੱਖਾਂ ਦੀ ਭਗਤਮਾਲਾ' ਨੂੰ 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਦੇ ਕਰਤਾ ਸੋਹਨ ਦੀ ਕ੍ਰਿਤ ਮੰਨਿਆ ਹੈ ਅਤੇ ਰਚਨਾ ਕਾਲ ਇਸ ਦਾ ੧੭੧੫ ਈਸਵੀ ਦੇ ਨੇੜੇ ਤੇੜੇ ਨਿਸ਼ਚਿਤ ਕੀਤਾ ਹੈ। 'ਗੁਰਬਿਲਾਸ ਪਾਤਸ਼ਾਹੀ ਛੇਵੀਂ', ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ੧੮੩੪-੧੮੪੪ ਈ. ਵਿਚਲੇ ਕਾਲ ਦੀ ਰਚਨਾ ਹੈ, ੧੭੭੫ ਬਿ./੧੭੧੮ ਈ. ਦੀ ਕ੍ਰਿਤ ਨਹੀਂ। ਕਵੀ ਸੋਹਨ ਦੇ 'ਗੁਰਬਿਲਾਸ' ਤੇ 'ਸਿੱਖਾਂ ਦੀ ਭਗਤਮਾਲਾ' ਦੇ ਪ੍ਰਸੰਗਾਂ ਦੀ ਸਮਾਨਤਾ ਦੋਹਾਂ ਦੀ ਸਾਮਗ੍ਰੀ ਦੇ ਕਿਸੇ ਇਕ ਸ੍ਰੋਤ ਤੋਂ ਆਏ ਹੋਣ ਕਾਰਣ ਹੋ ਸਕਦੀ ਹੈ; ਦੋਹਾਂ ਗ੍ਰੰਥਾਂ ਦੇ ਲੇਖਕਾਂ ਦਾ ਇਕ ਹੋਣਾ ਜ਼ਰੂਰੀ ਨਹੀਂ। ਡਾ. ਬੇਦੀ ਨੇ ਬਹੁਤ ਜ਼ੋਰ ਮਾਰ ਕੇ 'ਸਿੱਖਾਂ ਦੀ ਭਗਤਮਾਲਾ' ਦਾ ਰਚਨਾ-ਕਾਲ ੧੭੧੫ ਈ. ਮਿਥਿਆ ਹੈ (ਪੰ. ੧੨੭)। ਇਹ ਗੱਲ ਵੀ ਨਹੀਂ ਨਿਭਦੀ। ਪਹਲੀ ਗੱਲ, ਜਿਸ ਹੱਥ ਲਿਖਤ ਗ੍ਰੰਥ ਸਿ.ਰੈ.ਲ.ਨੰ. ੭੩੯੮—ਬੇਦੀ ਦਾ ਨੰ. ੭੩੯੩ ਗ਼ਲਤ ਹੈ—ਦਾ ਲਿਖਿਆ ਜਾਣਾ ਉਹ ਬਾਬਾ ਕਲਾਧਾਰੀ ਬੇਦੀ ਵਾਸਤੇ ਮੰਨਦਾ ਹੈ, ਉਹ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਪਈਆਂ ਹੱਥ-ਲਿਖਤਾਂ ਦੀ ਸੂਚੀ ਤਿਆਰ ਕਰਨ ਵਾਲੇ ਸੰਪਾਦਕ, ਸ. ਸ਼ਮਸ਼ੇਰ ਸਿੰਘ, ਨੇ ੧੯ਵੀਂ ਸਦੀ ਦੇ ਆਰੰਭਲੇ ਕਾਲ ਦੀ ਕ੍ਰਿਤ ਮੰਨੀ ਹੈ। ਦੂਜੇ, ਪੁਸਤਕ-ਸੂਚੀ ਦੇ ਸੰਪਾਦਕ ਨੇ ਇਸ ਦੇ ਬਾਬਾ ਕਲਾਧਾਰੀ ਲਈ ਲਿਖੀ ਗਈ ਹੋਣ ਦਾ ਕਿਤੇ ਜ਼ਿਕਰ ਨਹੀਂ ਕੀਤਾ। ਬੇਦੀ ਨੇ ਇਹ ਸੂਚਨਾ ਪੰ. ੮੬੨ ਉੱਤੇ ਆਈ ਦੱਸੀ ਹੈ। ਇਸ ਸੰਗ੍ਰਹ ਵਿਚ ਦਸ ਰਚਨਾਵਾਂ ਹਨ। ਪਤ੍ਰਾ ੮੬੨ ਉਪਰ ਭਾਈ ਗੁਰਦਾਸ ਰਚਿਤ ਵਾਰਾਂ ਤੇ ਸਵੱਯੇ ਹਨ। ਬਾਬਾ ਕਲਾਧਾਰੀ ਲਈ ਲਿਖੀ ਪੋਥੀ ਭਾਈ ਗੁਰਦਾਸ ਦੇ ਸਵੱਯੇ ਤੇ ਵਾਰਾਂ ਦੀ ਪੋਥੀ ਹੋ ਸਕਦੀ ਹੈ, ਸਮੁੱਚਾ ਸੰਗ੍ਰਹ ਨਹੀਂ। ਫਿਰ, ਬੇਦੀ ਨੇ ਇਹ ਵੀ ਨਹੀਂ ਦੱਸਿਆ ਕਿ ਇਹ ਕਲਾਧਾਰੀ ਬਾਬਾ ਕੌਣ ਸੀ? ਉਸ ਇਸ ਬਾਬੇ ਦੇ ਚਲਾਣੇ ਦੀ ਮਿਤੀ ਸੰਮਤ ੧੭੭੮ ਬਿ./੧੭੨੧ ਈ. ਕਿੱਥੋਂ ਲਈ ਹੈ? ਇਸ ਲਈ ਬੇਦੀ ਦਾ ਰਚਨਾ-ਕਾਲ ਤਰਕ ਦੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ।

ਤਾ ਸਾਹਿਬ ਆਪ ਗਏ ॥ ਜੋ ਮੋਹਣ ਸੁਣਿਆ ਤਾਂ ਚੌਬਾਰਾ ਬੰਦ ਕਰਕੇ ਅੰਦਰ ਬੈਠ ਰਹਿਆ ॥ ਤਾਂ ਸਾਹਿਬ ਹੇਠ ਚੌਬਾਰੇ ਬੈਠ ਰਾਗੁ ਪਾਇ ਕਰ ਸਬਦੁ ਅਲਾਪਿਆ :

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ

... ... ...

"ਜਾਂ ਪਹਲੀ ਪਉੜੀ ਗਾਵੀ ਤਾ ਮੋਹਣ ਚੋਬਾਰਾ ਖੋਲਿਆ ॥ ਜਾਂ ਦੂਜੀ ਪਉੜੀ ਗਾਵੀ ਤਾ ਤਲੇ ਦਾ ਦਰਵਾਜਾ ਪੌੜੀਆ ਦਾ ਖੋਲਿਆ ॥ ਜਾਂ ਤੀਜੀ ਪਉੜੀ ਗਾਵੀ ਤਾ ਉਠ ਕੇ ਨਮਸਕਾਰ ਕੀਤਾ ॥ ਜਾਂ ਚਉਥੀ ਪਉੜੀ ਗਾਵੀ ਤਾ ਪੋਥੀਆਂ ਸਭੇ ਲੈ ਕੇ ਆਏ ਚਰਨੀ ਲਗਾ ॥ ਤਾਂ ਸਾਹਿਬ ਪੋਥੀਆਂ ਸਭ ਇਕਠੀਆਂ ਕਰਕੇ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ ॥ ਗੁਰਮੁਖੀ ਅੱਖਰਾਂ ਵਿਚ ਗਿਰੰਥ ਜੀ ਲਿਖਿਆ ॥

"ਤਾਂ ਕਬੀਰ ਆਦਕ ਸਭੇ ਭਗਤ ਭਾਈ ਗੁਰਦਾਸ ਨੂੰ ਆਣ ਦਰਸਨ ਦਿਤਾ ॥ ਜੋ ਇਹ ਪੰਜਵਾਂ ਵੇਦ ਕਲਜੁਗ ਵਿਚ ਹੋਇਆ ਹੈ ॥ ਸਾਡੀਆਂ ਵੀ ਬਾਣੀਆਂ ਸਾਖ ਵਾਸਤੇ ਚੜ੍ਹਾਓ ॥ . . . ਤਾਂ ਭਾਈ ਗੁਰਦਾਸ ਗੁਰੂ ਕੇ ਹਜ਼ੂਰ ਅਰਦਾਸ ਕੀਤੀਂ ਤਾਂ ਬਚਨ ਹੋਆ ਉਨ੍ਹਾਂ ਦੀ ਰਸਨਾ ਥੀ ਨਉਤਨ ਬਾਣੀਆ ਉਚਾਰ ਕਰਵਾ ਕੇ ਚੜ੍ਹਾਵਣੀਆਂ ਅਤੇ ਗਿਰੰਥ ਜੀ ਦਾ ਭੋਗ ਪਾਵਣਾ ॥

"ਤਾ ਭਾਈ ਜਵੰਦਾ ਤੇ ਜਗਸੀ ਤੇ ਸੇਠਾ ਤਿਲੋਕਾ ਫਤੇਪੁਰੋ ਦਰਸਨ ਨੂੰ ਆਏ ਸਨ ॥ ਓਨਾ ਅਰਦਾਸ ਕੀਤੀ ਸਚੇ ਪਾਤਸ਼ਾਹ ਅਗੇ ਹੀ ਭਗਤ ਹੋ ਗੁਜਰੇ ਹੈਨ ਕਿ ਹੁਣ ਭੀ ਕੋਈ ਭਗਤ ਹੈ ॥ ਤਾ ਬਚਨ ਹੋਇਆ ਆਦਿ ਜੁਗਾਦਿ ਭਗਤ ਹੋਦੇ ਹੈਨ ॥ ਪਰ ਜਿਨ੍ਹਾਂ ਦੀ ਬਾਣੀ ਸ਼ਬਦ ਦੀ ਛਾਇਆ ਲਈ ਹੁੰਦੀ ਹੈ ॥ ਸੋ ਪੂਰਨ ਭਗਤ ਹੈਨ ॥ ਤਾਂ ਬਚਨ ਹੋਇਆ ਹੁਕਮ ਲਿਖੋ ॥ ਕਾਨਾ ਭਗਤੁ ॥ ਛਜੂ ਭਗਤ ॥ ਪੀਲੋ ਭਗਤ ॥ ਸਾਹ ਹੁਸੈਨ ਭਗਤ ਲਾਹੌਰ ਵਿਚ ਹੁੰਦੇ ਹੈਨਿ ਓਹ ਭੀ ਦਰਸਨ ਨੂੰ ਆਵਨ ॥ . . .

"ਤਾ ਕਾਨਾ ਤਾ ਗਿਆਨੀ ਹੈ ਸੀ ॥ ਤੇ ਜੋਗ ਸਾਧਨਾ ਕਰ ਪੰਜ ਸੈ ਬਰਖੁ ਉਸ ਸਰੀਰ ਰਖਿਆ ਸੀ ॥ ਪਰ ਗਰਬ ਉਸ ਦਾ ਨਹੀਂ ਸੀ ਮਿਟਿਆ ॥ ਸੋ ਤਾ ਰਥ ਪਰ ਅਰੂੜ ਹੋ ਕੇ ਆਇਆ ਤੇ ਹੋਰ ਭਗਤ ਸਭ ਚਰਨੀ ਟੁਰਦੇ ਆਏ ॥ . . . ਤਾ ਬਚਨ ਹੋਇਆ ਆਪਣੀਆ ਬਾਣੀਆ ਉਚਾਰੋ ॥ ਤਾ ਕਾਨਾ ਬੋਲਿਆ ਓਹੀ ਰੇ ਮੈ ਓਹੀ ਰੇ ॥ ਜਾ ਕਉ ਵੇਦ ਪੁਰਾਣ ਸਭ ਗਾਵਹਿ ਖੋਜਤ ਖੋਜ ਨ ਕੋਈ ਰੇ . . . ਬਚਨ ਹੋਇਆ ॥ ਕਿਰਪਾਲ ਕਾ ॥ ਕਲਜੁਗ ਕਾ ਸਮਾ ਹੈ ॥ ਇਨਾ ਵਚਨਾ ਨੂ ਸੁਣਕੈ ਸਭ ਲੋਕ ਵਿਖਿ ਵਿਚ ਪਰਵਿਰਤ ਜਾਵਨਗੇ ॥ ਤਾ ਅਗੋ ਉਸ ਸ੍ਰਾਪ ਦਿਤਾ ॥ ਤੁਸਾਡਾ ਸਰੀਰ ਬਿਨਸੇਗਾ ਵੈਰੀਆਂ ਦੇ ਹੱਥੋਂ ॥ ਬਚਨ ਹੋਇਆ ਸਰੀਰ ਤਾ ਅਨਿਤ ਹੈਨ ਬਿਨਸਿਆ ਹੀ ਹੋਇਆ ਹੈ ॥ ਆਤਮਾ ਸਤ ਹੈ ਓਹੁ ਬਿਨਸਦਾ ਨਹਾਂ ॥

"ਤਾ ਛਜੂ ਬੋਲਿਆ ॥ ਕਾਗਲ ਸੰਦੀ ਪੁਤਲੀ ਤਉ ਨ ਤ੍ਰਿਯਾ ਨਿਹਾਰ . . .॥ ਬਚਨ ਹੋਇਆ ਛਜੂ ਇਹੁ ਗ੍ਰਹਸਤਿ ਵਿਚ ਪੰਥ ਚਲਾਇਆ ਹੈ ॥ ਆਪਣੀ ਬਿਗਾਨੀ ਇਸਤ੍ਰੀ ਦਾ ਵੀਚਾਰੁ ਚਾਹੀਐ ॥ . . .

"ਤਾ ਪੀਲੋ ਬੋਲਿਆ ॥ ਪੀਲੋ ਅਸਾਂ ਨਾਲੋਂ ਸੇ ਭਲੇ ਜੋ ਜਮਦਿਆਂ ਮੁਏ ॥ . . . ਬਚਨ ਹੋਇਆ ਪੀਲੋ ਜੀਵਣ ਮਰਣਾ ਪਰਵਾਣ ਹੈ ॥

"ਸਾਹੁ ਹੁਸੈਨ ਬੋਲਿਆ ਬੋਲਣ ਦੀ ਨਹੀ ਜਾਇ ਵੇ ਅੜਿਆ ਚੁਪ ਵੇ ਅੜਿਆ ਚੁਪ ਵੇ . . . ॥ ਬਚਨ ਹੋਇਆ ਕਹਿਆ ਤਾਂ ਅਛਾ ਬਚਨ ਹਈ ਪਰ ਚੁਪ ਦੇ ਮੁਕਾਮ ਵਿਚ ਰਹਿਣਾ ॥[18] (ਸਾਖੀ ੧੧੩ ) ।

ਪੈੜੇ ਦੇ ਸਿੰਗਲਾਦੀਪ ਤੋਂ 'ਪ੍ਰਾਨ ਸੰਗਲੀ' ਲਿਆਉਣ ਦੀ ਸਾਖੀ ਕਾਂਸੀ ਦੇ ਇਕ ਪੰਡਿਤ ਨੂੰ ਅਨਿੰਨ ਭਗਤ ਦਾ ਰੂਪ ਦਿਖਾਣ ਲਈ ਹੋਈ ਦੱਸੀ ਗਈ ਹੈ । ਕਾਂਸੀ ਦਾ ਪੰਡਿਤ ਲਗਨ ਸਗਨ ਮਨਾ ਕੇ ਤੇ ਗਣੇਸ਼ ਪੂਜ ਕੇ ਆਪਣੇ ਪੁੱਤਰ ਨੂੰ ਕਥਾ ਲਈ ਵੇਦਾਂਤ ਦੇ ਗ੍ਰੰਥ ਲਿਆਉਣ ਲਈ ਭੇਜਦਾ ਹੈ । ਪੰਡਿਤ ਦਾ ਪੁਤ੍ਰ ਅਗੋਂ ਮਿਲੇ ਗਧੇ ਨੂੰ ਬਦਸ਼ਗਨੀ ਸਮਝ ਕੇ ਵਾਪਸ ਮੁੜ ਜਾਂਦਾ ਹੈ । ਦੂਜੇ ਪਾਸੇ ਜਦੋਂ ਗੁਰੂ ਜੀ ਪੈੜਾ ਕੋਹਲੀ ਨੂੰ ਸਿੰਗਲਾਦੀਪ ਤੋਂ 'ਪ੍ਰਾਨ ਸੰਗਲੀ' ਲਿਆਉਣ ਲਈ ਘਲਦੇ ਹਨ, ਤਾਂ ਉਹ ਸਭ ਕਰਮਾਂ ਨੂੰ ਛਿਕੇ ਟੰਗ ਕੇ, ਸਭ ਤਰ੍ਹਾਂ ਦੀਆਂ ਮੁਸ਼ਕਿਲਾਂ ਝਾਗਦਾ 'ਪ੍ਰਾਨ ਸੰਗਲੀ' ਲੈ ਆਉਂਦਾ ਹੈ । ਇਸ ਤੇ ਬਚਨ ਹੁੰਦਾ ਹੈ, "ਭਾਈ ਪੈੜਾ ਤੂ ਮੋਖ ਹੋਇਆ ਹੈ । ਤੈਨੂ ਅਨਿੰਨ ਭਗਤਿ ਪ੍ਰਾਪਤਿ ਹੋਈ ਹੈ ।" ਫਿਰ ਜਿਸ ਵੇਲੇ 'ਪ੍ਰਾਨ ਸੰਗਲੀ' ਵਾਚੀ ਤਾ ਸਭ ਜੋਗ ਦੀ ਕਲਾ ਲਿਖੀ ਹੋਈ ਦੇਖੀ । ਗੁਰੂ ਸਾਹਿਬ ਨੇ ਪੋਥੀ ਪਾੜ ਕੇ ਨਦੀ ਵਿਚ ਪ੍ਰਵਾਹ ਦਿੱਤੀ, ਤੇ ਅਨਿੰਨ ਭਗਤਿ ਬਾਣੀ ਗ੍ਰੰਥ ਜੀ ਵਿਚ ਲਿਖੀ । (ਸਾਖੀ ੧੨੬) ।

ਟਿੱਪਣੀ : 'ਸਿੱਖਾਂ ਦੀ ਭਗਤਮਾਲਾ' ਦਾ ਇਹ ਬਿਰਤਾਂਤ ਕੁਝ ਗੱਲਾਂ ਬਾਰੇ ਚੁੱਪ ਹੈ ਤੇ ਕੁਝ ਵਿਚ ਮਹੱਤਵਪੂਰਣ ਫਰਕ ਪਾ ਗਇਆ ਹੈ । ਪਹਲਾ ਫਰਕ ਗ੍ਰੰਥ ਰਚੇ ਜਾਣ ਦੇ ਕਾਰਣ ਵਿਚ ਪ੍ਰਗਟ ਹੁੰਦਾ ਹੈ । ਗ੍ਰੰਥ ਰਚੇ ਜਾਣ ਦਾ ਕਾਰਣ ਇੱਥੇ ਸਿੱਖਾਂ ਨੂੰ ਨਕਲੀ ਬਾਣੀ ਵਿਚ ਪ੍ਰਵਿਰਤ ਹੋਣ ਤੋਂ ਬਚਾਉਣ ਦਾ ਹੈ । ਦੂਜਾ ਫਰਕ ਇਹ ਹੈ ਕਿ ਭਗਤ ਭਾਈ ਗੁਰਦਾਸ ਕੋਲ ਆਪਣੀ ਬਾਣੀ ਚੜ੍ਹਾਏ ਜਾਣ ਦੀ ਅਰਜ਼ ਲੈ ਕੇ ਆਉਂਦੇ ਹਨ । ਗੁਰੂ ਸਾਹਿਬ ਭਾਈ ਗੁਰਦਾਸ ਨੂੰ ਹਿਦਾਇਤ ਕਰਦੇ ਹਨ ਕਿ ਭਗਤਾਂ ਦੀਆਂ ਕੇਵਲ ਨਉਤਨ (ਨਵੀਆਂ) ਬਾਣੀਆਂ ਚੜ੍ਹਾਣੀਆਂ । ਤੀਜਾ ਫਰਕ ਇਹ ਹੈ ਕਿ ਲਾਹੌਰੋਂ ਭਗਤ ਗੁਰੂ ਜੀ ਦਾ ਹੁਕਮ ਘੱਲ ਕੇ ਮੰਗਵਾਏ ਜਾਂਦੇ ਹਨ; ਉਹ ਆਪਣੇ ਆਪ ਨਹੀਂ ਆਉਂਦੇ । ਲੇਖਕ ਸ਼ਾਇਦ, ਸਭ ਪਾਸੇ ਗੁਰੂ ਜੀ ਦਾ ਸਿੱਕਾ ਚਲਦਾ ਵਿਖਾਉਣਾ ਚਾਹੁੰਦਾ ਸੀ, ਪਰ, ਅਜੇਹਾ ਕਰਦਾ ਉਹ ਇਹ ਭੁੱਲ ਗਇਆ ਲਗਦਾ ਹੈ ਕਿ ਆਪ ਸੱਦ ਕੇ ਭਗਤਾਂ ਨੂੰ ਨਿਰਾਸ ਤੋਰਨਾ ਗੁਰੂ ਅਰਜੁਨ ਵਰਗੇ ਕ੍ਰਿਪਾ-ਨਿਧਾਨ ਦਾ ਸ਼ੇਵਾ (ਦਸਤੂਰ) ਨਹੀਂ ਸੀ । ਚੌਥਾ ਫਰਕ ਇਹ ਕਿ ਸਰੂਪਦਾਸ ਭੱਲਾ ਦਾ ਦਸਿਆ ਭਗਤ ਸਾਧੂ ਜਨ ਇੱਥੇ ਵਿਦਮਾਨ ਨਹੀਂ ਹੈ । ਉਸ ਦੀ ਥਾਂ ਪੀਲੋ ਨੇ ਲੈ ਲਈ

---

[18]ਇਹ ਤੇ ਅਗਲੀ, ੧੨੬ਵੀਂ ਸਾਖੀ, ਦਾ ਮੂਲਪਾਠ ਤਰਲੋਚਨ ਸਿੰਘ ਬੇਦੀ ਦੁਆਰਾ ਸੰਪਾਦਿਤ 'ਸਿੱਖਾਂ ਦੀ ਭਗਤਮਾਲਾ' ਵਿੱਚੋਂ ਲਇਆ ਗਇਆ ਹੈ, ਪੰਨੇ ਕ੍ਰਮਵਾਰ, ੧੨੨-੨੩ ਤੇ ੧੨੮ ਹਨ ।

ਹੈ। ਪੰਜਵਾਂ ਇਹ ਕਿ ਕਾਨ੍ਹਾ ਵੱਲੋਂ ਪ੍ਰਸਤੁਤ ਛੰਦ ਇੱਥੇ ਹੋਰ ਹੈ ਤੇ 'ਮਹਿਮਾ ਪ੍ਰਕਾਸ਼' (ਕਵਿਤਾ) ਵਿਚ ਪ੍ਰਸਤੁਤ ਹੋਰ। ਸਤਵਾਂ, ਪੈੜਾ ਮੋਖਾ ਨੂੰ ਇੱਥੇ ਪੈੜਾ ਕੋਹਲੀ ਨਾਲ ਇਕਮਿਕ ਮੰਨ ਲਇਆ ਗਇਆ ਹੈ। ਮੋਖਾ ਖਤ੍ਰੀਆਂ ਦੀ ਇਕ ਜ਼ਾਤ ਵੀ ਹੈ, ਭਾਵੇਂ ਇੱਥੇ ਉਸ ਦਾ ਅਰਥ "ਮੋਖ ਹੋਇਆ" ਕੀਤਾ ਗਇਆ ਹੈ। ਉਂਵ ਬੁਨਿਆਦੀ ਤੌਰ ਤੇ ਰਿਵਾਇਤ ਦਾ ਇਹ ਅੰਗ ਸਮਾਨ ਹੀ ਕਰਿਆ ਜਾ ਸਕਦਾ ਹੈ।

## ੫. ਗੁਰਬਿਲਾਸ ਪਾਤਸ਼ਾਹੀ ਛੇਵੀਂ

'ਗੁਰਬਿਲਾਸ ਪਾਤਸ਼ਾਹੀ ਛੇਵੀਂ' ਕਵੀ ਸੋਹਨ ਦੀ ਰਚਨਾ ਹੈ।[19] ਕਵੀ ਸੋਹਨ ਲਿਖਦਾ ਹੈ ਕਿ ਭਾਈ ਮਨੀ ਸਿੰਘ ਨੇ ਇਹ ਪ੍ਰਸੰਗ ਨਾਨਕਸਰ (ਨੇੜੇ ਝੰਗ, ਪਾਕਿਸਤਾਨ) ਦੇ ਮੁਕਾਮ ਤੇ ਆਪਣੇ ਸੇਵਕ ਭਗਤ ਸਿੰਘ ਦੀ ਬੇਨਤੀ ਤੇ ਸੰਗਤ ਨੂੰ ਸੁਣਾਏ। ਹੋਰਨਾਂ ਦੇ ਨਾਲ ਇਹ ਕਵੀ ਦੇ ਗੁਰਦੇਵ ਧਰਮ ਸਿੰਘ ਨੇ ਵੀ ਸੁਣੇ। ਉਨ੍ਹਾਂ ਕੋਲੋਂ ਹੀ ਸੁਣ ਕੇ ਕਵੀ ਨੇ ਇਹ ਕਵਿਤਾ ਵਿਚ ਲਿਖਣ ਦਾ ਸੰਕਲਪ ਕੀਤਾ। ਕਵੀ ਇਸ ਦੀ ਰਚਨਾ ੧੭੭੫ ਬਿਕ੍ਰਮੀ ਵਿਚ ਹੋਈ ਦਸਦਾ ਹੈ :

ਸਤ੍ਰਾਂ ਸੈ ਬੀਤੇ ਤਬੈ ਬਰਖ ਪਝੱਤਰ ਜਾਨ।
ਸਾਵਨ ਮਾਸ ਇਕੀਸ ਦਿਨ ਗਯੋ ਸੁਖਦ ਪਹਿਚਾਨ।
ਸੁਦੀ ਪਖ ਦਿਨ ਪੰਚਮਾ ਸ੍ਰੀ ਗੁਰੂ ਕੇ ਪਰਸਾਦ।
ਪਾਇ ਭੋਗ ਗੁਰਗਾਥ ਕਾ ਕਰ ਕਵਿਤਾ ਅਹਿਲਾਦ।੫। (ਪੰ. ੫੩੫)

ਇੰਵ ਪ੍ਰਤੀਤ ਹੁੰਦਾ ਹੈ ਕਿ ਇਹ ਸੰਮਤ ਬਿਰਤਾਂਤ ਨੂੰ ਮੁਢਲੇ ਸੋਮੇ, ਭਾਈ ਮਨੀ ਸਿੰਘ, ਨਾਲ ਜੋੜਨ ਦੀ ਹੀ ਇਕ ਬਿਧਿ ਹੈ ਕਿਉਂਜੋ ਗੁਰਬਿਲਾਸ ਦੇ ਮੂਲਪਾਠ ਵਿੱਚੋਂ ਹੀ ਅਜੇਹੇ ਸੰਕੇਤ ਮਿਲਦੇ ਹਨ ਜੋ ਇਸ ਦੀ ਰਚਨਾ ਨੂੰ ਬਹੁਤ ਪਿੱਛੇ ਲੈ ਜਾਂਦੇ ਹਨ। ਅਧਿਆਇ ੮ ਵਿਚ ਅਕਾਲ ਤਖਤ ਦੇ ਸੋਨੇ ਨਾਲ ਮੜ੍ਹੇ ਜਾਣ ਦਾ ਇਸ਼ਾਰਾ ਹੈ।[20] ਇਹ ਰਣਜੀਤ ਸਿੰਘ ਕਾਲ ਦੀ ਗੱਲ ਹੈ; ਅਧਿਆਇ ੧੧ ਵਿਚ ਬੀਬੀ ਵੀਰੋ ਦੇ ਝਬਾਲ ਵਿਚਲੇ ਵਿਆਹ ਵਾਲੇ ਅਸਥਾਨ (ਗੁਰਦੁਆਰਾ ਮਾਣਕ ਚੌਕ) ਬਾਰੇ ਭਵਿਖ ਬਾਣੀ ਵਿਚ ਇਸ ਥਾਂ ੧੮੯੧ ਬਿਕ੍ਰਮੀ (੧੮੩੪ ਈਸਵੀ) ਤੋਂ ਮੇਲਾ ਲਗਾਏ ਜਾਣ ਦਾ ਸੰਕੇਤ ਹੈ,[21] ਅਧਿਆਇ

[19] ਇਸ ਗ੍ਰੰਥ ਵਿੱਚੋਂ ਦਿੱਤੀਆਂ ਸਾਰੀਆਂ ਟੂਕਾਂ ਭਾਸ਼ਾ ਵਿਭਾਗ, ਪੰਜਾਬ, ਵੱਲੋਂ ਛਾਪੀ ਗਈ ਪੁਸਤਕ 'ਗੁਰਬਿਲਾਸ ਛੇਵੀਂ ਪਾਤਸ਼ਾਹੀ' (ਸਾਲ ੧੯੭੦) ਵਿੱਚੋਂ ਹਨ। ਪੰਨੇ ਇਸ ਸੰਸਕਰਣ ਨੂੰ ਦਰਸਾਉਂਦੇ ਹਨ :

[20] ਸ੍ਰੀ ਗੁਰੂ ਦਿਖ ਇਹੁ ਬਚਨ ਉਚਾਰਾ। ਸਮਾ ਪਾਇ ਇਹੁ ਬਨੈ ਅਪਾਰਾ।
ਸੁੰਦਰ ਸੁਰਨ ਬਡੀ ਛਬ ਪਾਵੈ। ਦੇਖ ਨਾਕ ਬੇਕੁੰਠ ਲਜਾਵੈ।੨੭। (ਪੰ. ੧੪੧)

[21] ਜੇਠ ਛਬੀਸ ਮੇ ਮੇਲਾ ਹੋਇ। ਸੰਗਤਿ ਫਲ ਪਾਵੈ ਸਭ ਕੋਇ।
ਸਮਾ ਪਾਇ ਪਾਕਾ ਬਣ ਜਾਵੈ। ਮਾਣਕ ਚੌਕ ਸੁ ਨਾਮ ਧਰਾਵੈਂ।੧੪੨।
ਦੁਇ ਸੈ ਬਾਰਾਂ ਬਿਤਹੈਂ ਬਰਸਾ। ਇਸ ਕੀ ਮਹਿਮਾ ਹੁਇ ਹੈ ਸਰਸਾ।੧੪੪।
ਅਠਾਰਹ ਸੈ ਇਕਾਨਵੈ ਜਾਵੈ। ਤਬ ਸਿੱਖ ਇਹ ਮੇਲਾ ਲਾਵੈਂ।੧੪੫। (ਪੰ. ੩੦੦)

੧੭ ਵਿਚ ਬਾਬਾ ਅਟਲ ਦੀ ਅਮਾਰਤ ਦੇ ਨੌਂ ਛੱਤਾ ਬਣਾਏ ਜਾਣ ਦੀ ਭਵਿਖ ਬਾਣੀ ਹੈ,[22] ਅਤੇ ਅਧਿਆਇ ੧੮ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਹੱਥੀਂ ਨੂਰਦੀ ਦੀ ਸਰਾਇ ਢੂਹਾ ਤੇ ਉੱਥੋਂ ਇੱਟਾਂ ਕਢਵਾ ਕੇ ਤਰਨ ਤਾਰਨ ਦੇ ਤੀਰਥ ਦੀ ਉਸਾਰੀ ਦਾ ਬਿਰਤਾਂਤ ਹੈ ।[23]

ਉਪਰ ੧੮੯੧ ਬਿ./੧੮੩੪ ਈ. ਤੋਂ ਸ਼ੁਰੂ ਹੋਏ ਮੇਲੇ ਦਾ ਸੰਕੇਤ ਇਸ ਗ੍ਰੰਥ ਦੇ ਰਚਨਾ ਕਾਲ ਨੂੰ ੧੮੩੪ ਈਸਵੀ ਦੇ ਮਗਰੋਂ ਤੇ ੧੮੪੪ ਈਸਵੀ ਤੋਂ ਪਹਲਾਂ ਸਿੱਧ ਕਰਦਾ ਹੈ ।—੧੮੪੪ ਤੋਂ ਪਹਲਾਂ ਇਸ ਕਰਕੇ ਕਿ ਸਿਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਿਜ, ਅਮ੍ਰਿਤਸਰ, ਵਿਚ ਪਈ 'ਗੁਰਬਿਲਾਸ ਪਾਤਸ਼ਾਹੀ ਛੇਵੀਂ', ਹੱਥ-ਲਿਖਤ ਨੰ. ੬੫੧, ਦੀ ਨਕਲ ਸਾਲ ੧੯੦੧ ਬਿ./੧੮੪੪ ਈ. ਵਿਚ ਹੋਈ ਹੋਈ ਹੈ,[24] ਜਿਸ ਤੋਂ ਇਸ ਕਿਰਤ ਦੇ ਇਨ੍ਹਾਂ ਦੋਹਾਂ ਤਾਰੀਖਾਂ ਦੇ ਵਿਚ ਕਿਤੇ ਸੰਪੂਰਨ ਹੋਏ ਹੋਣ ਦੀ ਸੰਭਾਵਨਾ ਹੈ । ਖੈਰ, ਇਸ ਵਿਚ ਸ੍ਰੀ ਆਦਿ ਬੀੜ ਤਿਆਰ ਹੋਣ ਦਾ ਪ੍ਰਸੰਗ ਇਸ ਤਰ੍ਹਾਂ ਪ੍ਰਾਪਤ ਹੈ :

੧. ਇਕ ਸਮੇਂ ਗੁਰੂ ਅਰਜੁਨ ਦੇਵ ਜੀ ਦੇ ਮਨ ਆਈ ਕਿ ਗੁਰਬਾਣੀ ਵਿਚ ਚਾਰ ਵੇਦ, ਛੇ ਸ਼ਾਸਤ੍ਰਾਂ ਤੇ ਨੌਂ ਸਿਮ੍ਰਿਤੀਆਂ ਦਾ ਸਾਰ ਭਰਿਆ ਹੋਇਆ ਹੈ; ਇਸ ਨੂੰ ਇਕ ਥਾਂ ਇਕਤ੍ਰ ਕਰ ਦੇਣਾ ਚਾਹੀਦਾ ਹੈ । ਇਤਨੇ ਵਿਚ ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ

---

[22]ਇਹ ਠਾਂ ਦੇਹੁਰਾ ਬਾਬੇ ਸੋਹੈ । ਨੌ ਛੱਤਾ ਪਿਖ ਰਵਿ ਸਸਿ ਮੋਹੈ ॥ ੯੬ ॥ (ਪੰ. ੩੭੩)

[23]ਪੰਥ ਖਾਲਸਾ ਪ੍ਰਗਟ ਭਯੋ । ਤਾ ਮੈ ਸਿੰਘ ਇਕ ਨਿਪਜਯੋ ।
ਰਣਜੀਤ ਸਿੰਘ ਤਹਿ ਨਾਮ ਧਰਾਯੋ । ਰਾਜ ਪ੍ਰਤਾਪ ਅਧਿਕ ਜਿਨ ਪਾਯੋ ॥੧॥
ਦੋਹਰਾ : ਬੇਲਦਾਰ ਬੁਲਵਾਇ ਕੈ ਢਾਈ ਸਰਬ ਸਰਾਇ । ਪੌਰ ਏਕ ਬਾਕੀ ਬਚਯੋ ਈਟਾਂ ਲਈ ਕਢਾਇ ।੩।
ਈਟੇਂ ਸਰਬ ਉਠਾਇ ਕੈ ਤਾਰਨ ਤਰਨ ਪੁਚਾਇ । ਕਾਰੀਗਰ ਸੁ ਲਗਾਇ ਕੈ ਤੀਰਥ ਦੀਓ ਬਨਾਇ ।੪।
(ਪੰ. ੪੧੦)

[24]ਦੇਖੋ **Kirpal Singh (ed.), A Catalogue of Punjabi & Urdu Manuscripts, p. 7.** ਇਸ ਸੰਬੰਧ ਵਿਚ ਇਹ ਗੱਲ ਵਰਣਨ ਯੋਗ ਹੈ ਕਿ ਸਿੱਖ ਰੈ. ਲਾ. ਅਮ੍ਰਿਤਸਰ, ਵਿਚ ਪਈਆਂ ਹੱਥ-ਲਿਖਤਾਂ ਦੀ ਜੋ ਸੂਚੀ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ 'ਸਾਡਾ ਹੱਥ-ਲਿਖਿਤ ਪੰਜਾਬੀ ਸਾਹਿਤ' ਨਾਂ ਹੇਠ ਛਾਪੀ ਸੀ, ਉਸ ਦੇ ਪੰ. ੨੬੩ ਉਪਰ ਖਰੜਾ ੭੩੭੪ ਦਾ ਨਕਲ-ਸੰਮਤ ੧੮੦੫ ਦਿੱਤਾ ਹੋਇਆ ਹੈ । ਇਸ ਤੋਂ ਆਕਰਸ਼ਤ ਹੋ ਕੇ ਇਨ੍ਹਾਂ ਸਤਰਾਂ ਦਾ ਲੇਖਕ ਉਸ ਖਰੜੇ ਨੂੰ ਵਾਚਨ ਲਈ, ਨੀਲਾ ਤਾਰਾ ਘੱਲੂ ਘਾਰੇ ਤੋਂ ਪਹਲਾਂ, ਉੱਥੇ ਗਇਆ ਸੀ । ਸੰਬੰਧਿਤ ਖਰੜੇ ਦੀ ਲਿਖਾਈ ਬੜੀ ਸੁੰਦਰ ਤੇ ਹਾਲਤ ਬਹੁਤ ਵਧੀਆ ਸੀ । ਜਦੋਂ ਆਤਿਸ਼ੀ ਸ਼ੀਸ਼ੇ ਦੀ ਮਦਦ ਨਾਲ ਨਕਲ ਦਾ ਸੰਮਤ ਦੇਖਿਆ ਤਾਂ ਪਤਾ ਲਗਾ ਕਿ ੧੯੦੫ ਦੇ /੯/ ਦੀ ਉਪਰਲੀ ਮਘਰੋੜੀ ਚਾਕੂ ਨਾਲ ਖੁਰਚ ਕੇ /੯/ ਦਾ /੮/ ਬਣਾਇਆ ਹੋਇਆ ਹੈ । ਮਘਰੋੜੀ ਵਾਲੀ ਥਾਂ ਦਾ ਰੂੰਘ ਇਸ ਜਾਅਲਸਾਜ਼ੀ ਨੂੰ ਬੜੇ ਸਪਸ਼ਟ ਢੰਗ ਨਾਲ ਨੰਗਾ ਕਰ ਰਹਿਆ ਸੀ । ਵੇਚਣ ਵਾਲੇ ਨੇ ਇਸ ਨੂੰ ਪੁਰਾਣਾ ਦਰਸਾਣ ਲਈ ਇਹ ਕਾਰਾ ਕੀਤਾ ਸੀ, ਪਰ ਅਫਸੋਸ ਇਸ ਗੱਲ ਦਾ ਹੈ ਕਿ ਸ. ਸ਼ਮਸ਼ੇਰ ਸਿੰਘ ਅਸ਼ੋਕ ਵਰਗਾ ਖੋਜਕਾਰ ਵੀ ਇਸ ਜਾਅਲਸਾਜ਼ੀ ਨੂੰ ਨ ਪਕੜ ਸਕਿਆ । ਬੁਢਾਪੇ ਕਾਰਣ ਸ਼ਾਇਦ ਬੀਨਾਈ ਕੰਮ ਨਹੀਂ ਕਰਦੀ ਸੀ ।

ਕੱਚੀ ਬਾਣੀ ਪੜ੍ਹਨ ਨੂੰ ਚਿਤ ਨਹੀਂ ਮੰਨਦਾ । ਕਿਰਪਾ ਕਰਕੇ ਗੁਰਬਾਣੀ ਪਛਾਨਣ ਦਾ ਢਗ ਸਮਝਾਓ । ਇਸ ਤੇ ਗੁਰੂ ਜੀ ਨੇ ਭਾਈ ਗੁਰਦਾਸ ਨੂੰ ਸਦ ਕੇ ਬਾਣੀ ਇਕਤ੍ਰ ਕਰਨ ਅਤੇ ਉਸ ਦਾ ਪਾਵਨ ਸੰਚਾ ਤਿਆਰ ਕਰਨ ਦਾ ਹੁਕਮ ਦਿੱਤਾ । ਪਹਲੇ ਚਾਰ ਗੁਰੂਆਂ ਦੀ ਬਾਣੀ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਤੇ ਮੋਹਰੀ ਜੀ ਪਾਸ ਪਈ ਸੀ । ਗੁਰੂ ਸਾਹਿਬ ਨੇ ਪਹਲਾਂ ਭਾਈ ਗੁਰਦਾਸ ਨੂੰ ਤੇ ਮਗਰੋਂ ਬਾਬਾ ਬੁਢਾ ਜੀ ਨੂੰ ਪੋਥੀਆਂ ਲਿਆਉਣ ਲਈ ਭੇਜਿਆ, ਪਰ ਦੋਵੇਂ ਨਾ-ਕਾਮ ਵਾਪਸ ਪਰਤੇ । ਇਸ ਤੇ ਗੁਰੂ ਅਰਜੁਨ ਦੇਵ ਜੀ ਪੋਥੀਆਂ ਲੈਣ ਆਪ ਗਏ ਤੇ ਬਾਬਾ ਮੋਹਨ ਜੀ ਦੇ ਮਨ ਨੂੰ ਆਪਣੇ ਸ਼ਬਦ 'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ' ਦੀ ਮਧੁਰ ਧੁਨਿ ਨਾਲ ਪਿਘਲਾ ਕੇ ਪੋਥੀਆਂ ਲੈ ਆਏ (ਪੰ. ੩੫-੪੧) ।

੨. ਅਮ੍ਰਿਤਸਰ ਪਹੁੰਚ ਕੇ ਗੁਰੂ ਜੀ ਨੇ ਰਾਮਸਰ ਵਾਲੇ ਏਕਾਂਤ ਥਾਂ ਉੱਤੇ ਤੰਬੂ ਤੇ ਕਨਾਤ ਲਗਵਾ ਕੇ ਬਾਣੀ ਲਿਖਵਾਣ ਦਾ ਕੰਮ ਆਰੰਭਿਆ । ਗੁਰੂ ਜੀ ਪੋਥੀਆਂ ਵਾਚ ਕੇ ਜਾਂ ਆਪ ਬਾਣੀ ਰਚ ਕੇ ਭਾਈ ਗੁਰਦਾਸ ਨੂੰ ਲਿਖਵਾਂਦੇ ਜਾਂਦੇ । ਇੱਥੇ ਹੀ ਗੁਰੂ ਸਾਹਿਬ ਨੇ "ਬਾਵਨ ਅਖਰੀ" ਤੇ "ਸੁਖਮਨੀ" ਉਚਾਰੀ । ਗੁਰੂ ਸਾਹਿਬ ਨੇ ਵਾਰਾਂ ਲਿਖਾ ਕੇ ਫਿਰ ਭਗਤਾਂ ਦੇ ਸ਼ਬਦ ਲਿਖਾਏ । ਭਗਤਾਂ ਦੀ ਬਾਣੀ ਲਿਖਦਿਆਂ ਭਾਈ ਗੁਰਦਾਸ ਦੇ ਮਨ ਸ਼ੰਕਾ ਉਪਜੀ ਕਿ ਭਗਤ ਤਾਂ ਦਿਸਦਾ ਕੋਈ ਨਹੀਂ, ਗੁਰੂ ਸਾਹਿਬ ਭਗਤਾਂ ਦੀ ਬਾਣੀ ਕਿਤੇ ਆਪਣੇ ਕੋਲੋਂ ਤਾਂ ਨਹੀਂ ਲਿਖਵਾ ਰਹੇ ?

ਭਾਈ ਚਿੰਤਾ ਕਰੈ ਮਨ ਮੈ ਐਸ ਵਿਚਾਰ ।
ਚਤਰ ਗੁਰੂ ਬਾਣੀ ਰਚੀ ਪੰਚਮ ਆਪ ਉਚਾਰ ।੨੫੦।
ਬਹੁਰ ਸ਼ਬਦ ਸ੍ਰੀ ਮੁਖ ਕਹੈਂ ਭਗਤ ਨਾਮ ਧਰ ਦੇਹਿ ।
ਆਪ ਰਚੈਂ ਹਮਹੂੰ ਲਿਖੈਂ ਭਗਤ ਨ ਕੋ ਦ੍ਰਿਸਟੇਹਿ ।੨੫੧। (ਪੰ. ੬੨)

ਗੁਰੂ ਸਾਹਿਬ ਨੇ ਭਾਈ ਗੁਰਦਾਸ ਦਾ ਸ਼ੰਕਾ ਨਿਵਿਰਤ ਕਰਨ ਲਈ ਭਾਈ ਗੁਰਦਾਸ ਨੂੰ ਅਗਲੀ ਸਵੇਰ ਆਉਣ ਲਈ ਕਹਿਆ । ਭਾਈ ਗੁਰਦਾਸ ਉੱਥੇ ਪਹੁੰਚ ਕੇ ਕਨਾਤ ਦੇ ਬਾਹਰ ਬੈਠ ਗਏ । ਇੱਨੇ ਨੂੰ ਇਕ ਇਕ ਕਰਕੇ ਸਾਰੇ ਭਗਤ ਕਨਾਤ ਵਿੱਚੋਂ ਬਾਹਰ ਨਿਕਲੇ ਤੇ ਭਾਈ ਜੀ ਨੂੰ ਪ੍ਰਣਾਮ ਕਰਕੇ, ਆਪਣਾ ਆਪਣਾ ਨਾਂ ਦਸ ਕੇ ਘਰਾਂ ਨੂੰ ਚਲੇ ਗਏ । ਭਾਈ ਗੁਰਦਾਸ ਇਹ ਕੌਤਕ ਦੇਖ ਕੇ ਹੈਰਾਨ ਰਹ ਗਇਆ । ਫਿਰ ਭਾਈ ਗੁਰਦਾਸ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਮਹਾਰਾਜ ਐਸੀ ਕਿਰਪਾ ਕਰੋ ਜੋ ਇਹ ਭਗਤ ਮੈਨੂੰ ਵੀ ਦਰਸ਼ਨ ਦੇਂਦੇ ਰਹਣ ।

ਸ੍ਰੀ ਗੁਰੁ ਕੇ ਤਬ ਬਚਨ ਸੁਨਾਏ ।
ਭਾਈ ਬੋਲਯੋ ਅਤਿ ਸੁਖ ਪਾਏ ।
ਮਹਾਰਾਜਾ ਕਿਰਪਾ ਅਸ ਕੀਜੈ ।
ਭਗਤਨਿ ਕੋ ਦਰਸ਼ਨ ਮੁਹਿ ਦੀਜੈ ।੨੫੯। (ਪੰ. ੬੨)

ਇਸ ਤੇ ਗੁਰੂ ਸਾਹਿਬ ਨੇ "ਤਥਾਸਤੁ" (ਇੰਵ ਹੀ ਹੋਵੇਗਾ) ਦਾ ਵਰ ਭਾਈ ਜੀ ਨੂੰ ਦੇ ਕੇ ਨਿਹਾਲ ਕੀਤਾ (ਪੰ. ੬੧-੬੨)।

੩. ਜਦੋਂ ਲੱਧਾ ਜੀ ਪਰਉਪਕਾਰੀ ਬਲਵੰਡ ਤੇ ਸੱਤੇ ਦੀ ਭੁੱਲ ਬਖਸ਼ਵਾ ਕੇ ਲਾਹੌਰ ਵਾਪਸ ਪਹੁੰਚੇ ਤਾਂ ਕਾਨਾ ਛੱਜੂ, ਸ਼ਾਹ ਹੁਸੈਨ ਤੇ ਪੀਲੋ ਸਾਰੇ ਮਿਲ ਕੇ ਉਸ ਪਾਸ ਆਏ। ਉਸ ਤੋਂ ਇਹ ਸੁਣ ਕੇ ਕਿ ਗੁਰੂ ਅਰਜੁਨ ਦੇਵ ਜੀ ਨੇ ਗੁਰਬਾਣੀ ਦਾ ਇਕ ਗ੍ਰੰਥ ਜਗਤ ਨੂੰ ਤਾਰਨ ਲਈ ਬਣਾਇਆ ਹੈ, ਉਹ ਚਾਰੇ ਆਪਣੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਵਾਉਣ ਲਈ ਸੁਧਾਸਰ ਅਪੜੇ। ਗੁਰੂ ਜੀ ਨੇ ਉਨ੍ਹਾਂ ਦੀ ਬਾਣੀ ਨੂੰ ਸੁਣ ਕੇ ਗ੍ਰੰਥ ਵਿਚ ਥਾਂ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਤੇ ਕਾਨੇ ਨੇ ਕ੍ਰੋਧ ਵਿਚ ਆ ਕੇ ਗੁਰੂ ਸਾਹਿਬ ਨੂੰ ਸ੍ਰਾਪ ਦੇ ਦਿੱਤਾ। ਇਸ ਮੌਕੇ ਤੇ ਗੁਰੂ ਸਾਹਿਬ ਦੇ ਮੁਖ ਤੋਂ ਸੁਭਾਵਿਕ ਹੀ ਇਹ ਨਿਕਲ ਗਇਆ ਕਿ ਤੂੰ ਵੀ ਪੈਂਡੇ ਵਿਚ ਮਰੇਂਗਾ (ਪੰ. ੭੦)।

੪. ਗੁਰੂ ਅਰਜੁਨ ਦੇਵ ਜੀ ਨੇ ਭਾਈ ਗੁਰਦਾਸ ਰਚਿਤ ਬਾਣੀ ਸੁਣ ਕੇ ਤੇ ਭਾਈ ਗੁਰਦਾਸ ਦੀ ਗੁਰੂ ਸਾਹਿਬਾਨ ਦੀ ਬਰਾਬਰੀ ਵਿਚ ਨ ਬੈਠਣ ਦੀ ਦਲੀਲ ਮੰਨ ਕੇ ਭਾਈ ਗੁਰਦਾਸ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਹੋਣ ਦਾ ਵਰ ਦਿੱਤਾ (ਪੰ. ੭੨)।

੫. ਬਾਣੀ ਦੇ ਲਿਖੇ ਜਾਣ ਪਿੱਛੋਂ ਬੀੜ ਦੀ ਜਿਲਦ ਕਰਵਾਉਣ ਲਈ ਭਾਈ ਬੰਨੋ ਨੂੰ ਲਾਹੌਰ ਭੇਜਿਆ ਗਇਆ। ਬੰਨੋ ਗੁਰੂ ਸਾਹਿਬ ਦੀ ਆਗਿਆ ਪਾ ਕੇ ਪਹਲਾਂ ਮਾਂਗਟ ਗਇਆ। ਰਸਤੇ ਵਿਚ ਉਸ ਗ੍ਰੰਥ ਸਾਹਿਬ ਦੀ ਨਕਲ ਦਾ ਕੰਮ ਜਾਰੀ ਰਖਿਆ। ਲਾਹੌਰ ਪਹੁੰਚਣ ਤਕ ਉਸ ਸਾਰੀ ਬੀੜ ਨਕਲ ਕਰਵਾ ਲਈ। ਪਰ ਇਸ ਯਤਨ ਵਿਚ-

ਬਾਣੀ ਕਛੁਕ ਵਧੀਕ ਲਿਖਾਈ।
ਸਿਖਨਿ ਤੇ ਸੋ ਪੋਥੀ ਪਾਈ।
ਸਾਰੰਗ ਸ਼ਬਦ ਸੂਰ ਕਾ ਗਾਯੋ।
ਤਹਿ ਤੁਕ ਏਕ ਸਾਰਾ ਇਹਾਂ ਪਾਯੋ। ੪੦੨। (ਪੰ. ੨੬)

ਇੰਵ, ਭਾਈ ਬੰਨੋ ਨੇ ਮੂਲ ਬੀੜ ਵਾਲੀ ਇਕ ਤੁਕ ਦੀ ਥਾਂ ਸੂਰਦਾਸ ਦਾ ਪੂਰਾ ਸ਼ਬਦ, "ਛਾਡਿ ਮਨੁ ਹਰਿ ਬਿਮੁਖਨਿ ਕੋ ਸੰਗ" ਲਿਖ ਦਿੱਤਾ। ਇਸ ਦੇ ਨਾਲ ਹੀ, ਮੀਰਾ ਬਾਈ ਦਾ ਪਦਾ "ਮਨੁ ਹਮਾਰੋ ਬਾਂਧਿਓ ਮਾਈ", ਗੁਰੂ ਨਾਨਕ ਦੇਵ ਜੀ ਦੇ "ਜਿਤ ਦਰ ਲਖ ਮੁਹੰਮਦਾ" ਵਾਲੇ ਤਿੰਨ ਸਲੋਕ, "ਬਾਇ ਆਤਸ਼" ਵਾਲੇ ਸੋਲ੍ਹਾਂ ਸ਼ਲੋਕ, "ਰਤਨਮਾਲ" ਤੇ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਅਤੇ "ਰਾਗ ਮਾਲਾ" ਸਾਰੇ ਆਪਣੀ ਬੀੜ ਵਿਚ ਪਾ ਲਏ। ਫਿਰ ਦੋਹਾਂ ਜਿਲਦਾਂ ਦੀ ਜਿਲਦ ਕਰਾ ਕੇ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਜਾ ਪਹੁੰਚਿਆ। ਗੁਰੂ ਸਾਹਿਬ ਨੇ ਇਸ ਉਪਰ ਆਪਣੀ ਸਹੀ ਪਾ ਦਿੱਤੀ। ਇੰਵ, ਪਾਵਨ ਬੀੜ ਦੀਆਂ ਦੋ ਮਿਸਲਾਂ ਚਲ ਪਈਆਂ: ਇਕ ਭਾਈ ਗੁਰਦਾਸ ਵਾਲੀ ਮਿਸਲ, ਤੇ ਦੂਜੀ ਭਾਈ ਬੰਨੋ ਵਾਲੀ ਮਿਸਲ। ਗੁਰੂ ਸਾਹਿਬ ਨੇ ਭਾਈ ਗੁਰਦਾਸ ਵਾਲੀ ਮਿਸਲ ਉੱਤੇ ਦਸਤਖਤ ਕਰ ਦਿੱਤੇ, ਜਿਹੜੀ ਬੀੜ ਕਿ ਸੰਮਤ ੧੬੬੧ ਭਾਦੋਂ ਸੁਦੀ ਏਕਮ ਨੂੰ ਪੂਰੀ ਹੋਈ (ਪੰ. ੭੬-੭੭)।

੬. ਭਾਈ ਪੈੜੇ ਹੱਥੀ, ਸਿੰਗਲਾਦੀਪ ਤੋਂ ਗ੍ਰੰਥ ਮੰਗਵਾਉਣ ਦਾ ਪ੍ਰਸੰਗ ਇਸ ਗ੍ਰੰਥ ਦੇ ਅਧਿਆਇ ੬ ਵਿਚ ਦਰਜ ਹੈ। ਕਥਾ ਕਰਨ ਆਏ ਪੰਡਿਤ ਨੂੰ ਗੁਰੂ ਸਾਹਿਬ ਨੇ ਕਾਸੀ ਤੋਂ ਵੇਦਾਂਤ ਦੇ ਗ੍ਰੰਥ ਲਿਆਉਣ ਲਈ ਕਹਿਆ। ਸ਼ੁਭ ਮਹੂਰਤ ਦੇਖ ਕੇ ਪੰਡਿਤ ਸਫ਼ਰ ਤੇ ਟੁਰਿਆ, ਪਰ ਗਰਧਬ (ਗਰਦਭ) ਦਾ ਹੀਂਗਣਾ ਸੁਣ ਕੇ ਵਾਪਸ ਮੁੜ ਆਇਆ। ਫਿਰ ਗੁਰੂ ਸਾਹਿਬ ਨੇ ਉਸ ਨੂੰ ਅਨਿੰਨ ਸਿੱਖਾਂ ਦੀ ਕਰਣੀ ਦਾ ਗਿਆਨ ਦੇਣ ਲਈ ਪੈੜੇ ਕੋਹਲੀ ਨੂੰ ਸਿੰਗਲਾਦੀਪ ਤੋਂ ਪ੍ਰਾਨ ਸੰਗਲੀ ਲਿਆਉਣ ਲਈ ਕਹਿਆ। ਪੈੜਾ ਲਗਨ ਸ਼ਗਨ ਦਾ ਵਿਚਾਰ ਕੀਤੇ ਬਿਨਾ ਠਿਲ ਪਇਆ ਅਤੇ ਕਈ ਤਰ੍ਹਾਂ ਦੇ ਜਫਰ ਜਾਲ ਕੇ ਪੋਥੀ ਲੈ ਆਇਆ। ਗੁਰੂ ਸਾਹਿਬ ਨੇ ਪੈੜੇ ਨੂੰ "ਨਿਹਾਲ", "ਨਿਹਾਲ" ਕਹਕੇ ਵਰਦਾਨ ਦਿੱਤਾ। ਜੋਗ ਕਲਾ ਦੇਖ ਕੇ ਪੋਥੀ ਸੁਧਾ ਸਰੋਵਰ ਵਿਚ ਪ੍ਰਵਾਹ ਦਿੱਤੀ (ਪੰ. ੧੧੪-੧੧੭)।

ਟਿੱਪਣੀ : ਇਸ ਗ੍ਰੰਥ ਵਿਚ ਲੇਖਕ ਨੇ ਆਦਿ ਬੀੜ ਦੇ ਸੰਕਲਣ ਦੀ ਰਿਵਾਇਤ ਨੂੰ ਆਪਣੇ ਸਮੇਂ ਤਕ ਪ੍ਰਚਲਿਤ ਸਾਰੇ ਅੰਗਾਂ ਸਹਿਤ ਬੰਨ੍ਹ ਦਿੱਤਾ ਹੈ। ਫਲਸਰੂਪ ਗ੍ਰੰਥ ਰਚਣ ਦਾ ਇਕ ਕਾਰਣ "ਚਾਰ ਵੇਦਾਂ; ਛੇ ਸ਼ਾਸਤ੍ਰਾਂ ਤੇ ਨੌਂ ਸਿਮਰਤੀਆਂ ਦੇ ਸਾਰ ਨਾਲ ਭਰੀ ਬਾਣੀ ਨੂੰ ਗੁਰੂ-ਘਰ ਦੇ ਅਨੁਯਾਈਆਂ ਲਈ ਇਕ ਥਾਂ ਕਰ ਦੇਣਾ" ਹੈ। ਸਪਸ਼ਟ ਭਾਂਤ ਪੰਜਵਾਂ ਵੇਦ ਰਚਣ ਦਾ ਸੰਕਲਪ ਇੱਥੇ ਕੰਮ ਕਰਦਾ ਦਿਸਦਾ ਹੈ। ਦੂਜਾ ਕਾਰਣ ਅਸਲੀ ਬਾਣੀ ਨੂੰ ਕੱਚੀ ਨਾਲ ਰਲ ਜਾਣ ਤੋਂ ਬਚਾਣ ਦਾ ਹੈ। ਦੋਵੇਂ ਕਾਰਣ ਇੱਥੇ ਨਿਰੂਪਿਤ ਹੋਏ ਮਿਲਦੇ ਹਨ। ਇਸੇ ਤਰ੍ਹਾਂ ਗੋਇੰਦਵਾਲ ਪੋਥੀਆਂ ਲੈਣ ਲਈ ਭਾਈ ਗੁਰਦਾਸ ਤੇ ਭਾਈ ਬੁੱਢਾ ਦੋਵੇਂ ਵਾਰੋਵਾਰੀ ਜਾਂਦੇ ਹਨ। ਲੇਖਕ ਨਿਪਟ ਇਕ ਦਾ ਜਾਣਾ ਕਾਫ਼ੀ ਨਹੀਂ ਸਮਝਦਾ। ਮਨੋਰਥ ਦੀ ਪੂਰਤੀ ਅੰਤ ਗੁਰੂ ਸਾਹਿਬ ਦੇ ਆਪ ਜਾਣ ਨਾਲ ਹੁੰਦੀ ਹੈ।

ਬਾਣੀ ਦੀ ਛਾਂਟੀ ਤੇ ਲਿਖਣ ਦਾ ਕੰਮ ਰਾਮਸਰ ਦੇ ਇਕਾਂਤ ਸਥਾਨ ਤੇ ਤੰਬੂ ਤੇ ਕਨਾਤ ਲਗਵਾ ਕੇ ਕੀਤਾ ਜਾਂਦਾ ਹੈ। ਗੁਰੂ ਸਾਹਿਬ ਤੰਬੂ ਵਿਚ ਬੈਠ ਕੇ ਬਾਣੀ ਲਿਖਵਾਂਦੇ ਹਨ ਤੇ ਭਾਈ ਗੁਰਦਾਸ ਬਾਹਰ ਬੈਠਾ ਲਿਖੀ ਜਾਂਦਾ ਹੈ। ਰਿਵਾਇਤ ਘੜਨ ਵਾਲਿਆਂ ਦੀ ਇਹ ਗੱਲ ਬੜੀ ਗੁੰਝਲਮਈ ਹੈ। ਗੁਰੂ ਸਾਹਿਬ ਨੂੰ ਤੰਬੂ ਵਿਚ ਬਿਠਾ ਕੇ ਤੇ ਭਾਈ ਗੁਰਦਾਸ ਨੂੰ ਬਾਹਰ ਬਿਠਾ ਕੇ ਉਹ ਸ਼ਾਇਦ ਗੁਰੂ ਸਾਹਿਬ ਨੂੰ ਧੁਰ ਨਾਲ ਜੁੜੇ ਤੇ ਉੱਥੋ ਹੁਕਮਾਉ ਲੈਂਦੇ ਦਿਖਾਣਾ ਲੋੜਦੇ ਸਨ। ਖੈਰ, ਬਣੀ ਰਿਵਾਇਤ ਅਨੁਸਾਰ ਭਗਤ ਬਾਣੀ ਦੇ ਸੰਬੰਧ ਵਿਚ ਭਾਈ ਗੁਰਦਾਸ ਦੇ ਮਨ ਉਸੇ ਤਰਾਂ ਸ਼ੰਕਾ ਉਪਜਦੀ ਹੈ, ਜਿਵੇਂ ਇਸ ਪ੍ਰਥਾਇ ਆਏ ਪਹਲੇ ਪ੍ਰਸੰਗਾਂ ਵਿਚ, ਤੇ ਇਸ ਸ਼ੰਕਾ ਦੀ ਨਿਵਿਰਤੀ ਭਾਈ ਗੁਰਦਾਸ ਨੂੰ ਤੰਬੂ ਤੋਂ ਬਾਹਰ ਜਾਂਦੇ ਭਗਤਾਂ ਦੇ ਸਾਖਿਆਤ ਦਰਸ਼ਨ ਨਾਲ ਹੁੰਦੀ ਹੈ। ਲਾਹੌਰ ਤੋਂ ਸਮਕਾਲੀ ਭਗਤ ਆਪਣੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਾਉਣ ਲਈ ਆਉਂਦੇ ਹਨ, ਪਰ ਸਾਰੇ ਹੀ ਰੱਦ ਕਰ ਦਿੱਤੇ ਜਾਂਦੇ ਹਨ। ਕਾਨ੍ਹਾ ਸ੍ਰਾਪ ਦੇਂਦਾ ਹੈ ਤੇ ਉਸ ਦੇ ਇਵਜ਼ ਵਿਚ ਆਪ ਵੀ ਸ੍ਰਾਪ ਲੈ ਜਾਂਦਾ ਹੈ।

ਇੱਥੇ ਪਹੁੰਚ ਕੇ ਸੂਝਵਾਨ ਲੇਖਕ ਭਗਤਾਂ ਦੀ ਬਾਣੀ ਦਰਜ ਕਰਨ ਦੀ ਘਟਨਾ ਨੂੰ ਇਕ ਨਵਾਂ ਪਾਸਾਰ ਦੇਂਦਾ ਹੈ ਜੋ ਪਹਲੀਆਂ ਲਿਖਤਾਂ ਵਿਚ ਨਹੀਂ। ਗੁਰੂ ਸਾਹਿਬ ਭਾਈ

ਗੁਰਦਾਸ ਦੀ ਬਾਣੀ ਸੁਣਦੇ ਤੇ ਉਸ ਨੂੰ ਬੀੜ ਵਿਚ ਚੜ੍ਹਾਣ ਦੀ ਇੱਛਾ ਪ੍ਰਗਟ ਕਰਦੇ ਹਨ, ਪਰ ਭਾਈ ਗੁਰਦਾਸ ਬਰਾਬਰੀ ਨ ਕਰਨ ਦੇ ਖਿਆਲ ਨਾਲ ਸਨਿਮਰ "ਨਾਂਹ" ਕਰ ਦੇਂਦਾ ਹੈ। ਇਸ ਤੇ ਭਾਈ ਗੁਰਦਾਸ ਦੀ ਬਾਣੀ ਨੂੰ ਗ੍ਰੰਥ ਸਾਹਿਬ ਵਿਚ ਦਰਜ "ਬਾਣੀ ਦੀ ਕੁੰਜੀ" ਹੋਣ ਦਾ ਵਰ ਮਿਲਦਾ ਹੈ।

ਭਾਈ ਬੰਨੋ ਦਾ ਪ੍ਰਸੰਗ ਵੀ ਸਾਂਗੋ ਪਾਂਗ ਇਸ ਵਿਚ ਮੌਜੂਦ ਹੈ, ਸਗੋਂ ਭਾਈ ਬੰਨੋ ਵਾਲੀ ਬੀੜ ਵਿਚ ਚੜ੍ਹਾਈ ਗਈ ਵਾਧੂ ਬਾਣੀ ਦਾ ਪੂਰਾ ਪੂਰਾ ਬਿਉਰਾ ਵੀ ਦਰਜ ਹੈ। ਆਦਿ ਬੀੜ ਦੇ ਦੱਸੇ ਜਾਂਦੇ ਰਚਨਾ ਕਾਲ (੧੬੬੧ ਭਾਦੋਂ ਸੁਦੀ ਏਕਮ) ਦਾ ਇਸ ਵਿਚ ਆਉਣਾ ਇਸ ਗ੍ਰੰਥ ਦੀ ਇਕ ਹੋਰ ਵਿਸ਼ੇਸ਼ਤਾ ਹੈ।

'ਪ੍ਰਾਨ ਸੰਗਲੀ' ਲਿਆਉਣ ਤੇ ਉਸ ਦੇ ਸੁਧਾ ਸਰੋਵਰ ਵਿਚ ਸੁੱਟੇ ਜਾਣ ਦਾ ਪ੍ਰਸੰਗ ਵੀ ਇਸ ਵਿਚ ਉਪਲਬਧ ਹੈ। ਸੰਖੇਪ ਵਿਚ ਇਹ ਕਹਿਆ ਜਾ ਸਕਦਾ ਹੈ ਕਿ ਆਦਿ ਬੀੜ ਦੀ ਤਿਆਰੀ ਦੀ ਸੰਪੂਰਣ ਰਿਵਾਇਤ ਆਪਣੇ ਨਿੱਕੇ ਨਿੱਕੇ ਵੇਰਵੇ, ਇੱਥੋਂ ਤਕ ਕਿ ਰਿਵਾਇਤ ਨਾਲ ਬਝ ਚੁੱਕੀ ਵਿਸ਼ੇਸ਼ ਸ਼ਬਦਾਵਲੀ ਵੀ, ਇੱਥੇ ਪੂਰੀ ਤਰ੍ਹਾਂ ਵਿਦਮਾਨ ਹੈ। ਅਜੇਹਾ ਹੋਣਾ ਸੁਭਾਵਿਕ ਹੈ ਕਿਉਂਜੋ ਬਾਅਦ ਵਿਚ ਕੀਤੀ ਗਈ ਰਚਨਾ ਆਪਣੇ ਤੋਂ ਪਹਲੀਆਂ ਸਾਰੀਆਂ ਕੋਸ਼ਿਸ਼ਾਂ ਤੋਂ ਲਾਭ ਉਠਾ ਜਾਣ ਦੀ ਰੁਚੀ ਰਖਦੀ ਹੈ।

## ੬. ਗੁਰੁਪ੍ਰਤਾਪ ਸੂਰਯ

ਇਹ ਗ੍ਰੰਥ ਕਵਿ ਚੂੜਾਮਣਿ ਭਾਈ ਸਾਹਿਬ ਭਾਈ ਸੰਤੋਖ ਸਿੰਘ ਦੀ ਰਚਨਾ ਹੈ। ਇਹ ਗ੍ਰੰਥ ਸੰਮਤ ੧੯੦੦ ਬਿ./ ੧੮੪੩ ਈ. ਵਿਚ ਸਮਾਪਤ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦੀ ਤਿਆਰੀ ਦਾ ਇਸ ਗ੍ਰੰਥ ਵਿਚ ਆਇਆ ਪ੍ਰਸੰਗ ਕਵੀ ਸੋਹਨ ਦੇ 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਦੇ ਪ੍ਰਸੰਗ ਨਾਲ ਬਿਓਰੇ ਤੇ ਸ਼ਬਦਾਵਲੀ ਵਿਚ ਇੰਨਾ ਰਲਦਾ ਹੈ ਕਿ ਪਾਠਕ ਨੂੰ ਇਹ ਸੰਸਾ ਸੁਭਾਵਿਕ ਹੀ ਘੇਰ ਲੈਂਦਾ ਹੈ ਕਿ ਦੋਹਾਂ ਵਿੱਚੋਂ ਕੋਈ ਇਕ ਦੂਜੇ ਦੀ ਕ੍ਰਿਤ ਨੂੰ ਆਪਣੇ ਸਾਮ੍ਹਣੇ ਰਖ ਕੇ ਆਪਣੀ ਰਚਨਾ ਕਰ ਰਹਿਆ ਹੈ। ਹੋ ਸਕਦਾ ਹੈ ਕਿ ਦੋਹਾਂ ਲੇਖਕਾਂ ਵਿਚ ਬਿਓਰੇ ਤੇ ਸ਼ਬਦਾਵਲੀ ਦੀ ਇਹ ਸਾਂਝ ਸਾਰੀ ਸਾਮਗ੍ਰੀ ਦੇ ਕਿਸੇ ਇਕ ਹੀ ਸ੍ਰੋਤ ਤੋਂ ਆਏ ਹੋਣ ਕਾਰਣ ਹੋਵੇ। ਪਰੰਤੂ ਸਾਂਝ ਵਿਸਮੈ-ਜਨਕ ਜ਼ਰੂਰ ਹੈ।

੧. ਆਦਿ ਬੀੜ ਦੀ ਤਿਆਰੀ ਦਾ ਪ੍ਰਸੰਗ 'ਗੁਰੁਪ੍ਰਤਾਪ ਸੂਰਯ' ਵਿਚ ਰਾਸ ਤੀਜੀ ਵਿਚ ਦਿੱਤਾ ਹੋਇਆ ਹੈ। ਇਸ ਰਾਸ ਦੇ ਅੰਸੂ ੩੨ ਵਿਚ ਪਹਲਾ ਪ੍ਰਸੰਗ ਪੈੜੇ ਮੋਖੇ ਦਾ ਹੈ, ਜਿਸ ਨੂੰ ਗੁਰੂ ਸਾਹਿਬ ਸਿੰਗਲਾਦੀਪ ਤੋਂ 'ਪ੍ਰਾਨ ਸੰਗਲੀ' ਲਿਆਉਣ ਲਈ ਭੇਜਦੇ ਹਨ। ਪੈੜੇ ਨੂੰ ਗੁਰੂ ਸਾਹਿਬ ਹਿਦਾਇਤ ਕਰਦੇ ਹਨ ਕਿ "ਪੋਥੀ ਦੇਹਿ ਸੋ ਖੋਹਲੁ ਨਾਹੀ, ਹਟਹੁ ਲੇਹੁ ਆਵਹੁ ਹਮ ਪਾਹੀ"। ਪੈੜਾ ਹੁਕਮ ਮੰਨ ਕੇ ਸਿੰਗਲਾਦੀਪ ਜਾਂਦਾ ਹੈ ਤੇ 'ਪ੍ਰਾਨ ਸੰਗਲੀ' ਲੈ ਆਉਂਦਾ ਹੈ। ਰਸਤੇ ਵਿਚ ਇਕ ਸਾਧ ਦੇਖਦਾ ਹੈ ਕਿ ਭਾਈ ਪੈੜੇ ਦੇ ਸਿਰ ਉਪਰ ਇਕ ਪੋਥੀ ਆਸਰੇ ਤੋਂ

ਬਿਨਾ (ਸਿਰ ਛੋਹੇ ਬਿਨਾ) ਆ ਰਹੀ ਹੈ। ਸਾਧ ਪੈੜੇ ਨੂੰ ਪੋਥੀ ਦੇ ਦਰਸ਼ਨ ਕਰਾਣ ਲਈ ਕਹਿੰਦਾ ਹੈ। ਪੈੜਾ ਕਹਿੰਦਾ ਹੈ ਕਿ ਗੁਰੂ ਜੀ ਦੀ ਹਜ਼ੂਰੀ ਵਿਚ ਚਲ ਕੇ ਪੋਥੀ ਦੇ ਦਰਸ਼ਨ ਕਰੋ। ਰਸਤੇ ਵਿਚ ਪੋਥੀ ਦੀ ਅਜ਼ਮਤ ਦੇਖ ਕੇ ਪੈੜੇ ਦੇ ਮਨ ਵਿਚ ਹੰਕਾਰ ਉਪਜਦਾ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਮੈਂ ਕਿੱਡਾ ਮਹਾਨ ਕੰਮ ਕੀਤਾ ਹੈ! ਜਦੋਂ ਗੁਰੂ ਸਾਹਿਬ ਪੋਥੀ ਖੋਲ ਕੇ ਪੜ੍ਹਦੇ ਹਨ ਤਾਂ ਉਨ੍ਹਾਂ ਦੇ ਮਨ ਅੰਦਰ ਇਹ ਸੰਦੇਹ ਉਪਜਦਾ ਹੈ ਕਿ ਜੋਗ-ਕਲਾ ਦੀ ਇਹ ਪੋਥੀ ਪੜ੍ਹ ਕੇ ਸਿੱਖਾਂ ਦੀ ਬੁਧਿ ਫਿਰ ਜਾਏਗੀ! ਇਹ ਸੋਚ ਕੇ ਪੋਥੀ ਜਲ-ਪ੍ਰਵਾਹ ਕਰ ਦੇਂਦੇ ਹਨ। ਪਰ ਪੈੜੇ ਨਾਲ ਦਰਸ਼ਨ ਦੀ ਅਭਿਲਾਖਾ ਲੈ ਕੇ ਆਇਆ ਸਾਧ ਗੁਰੂ ਦੀ ਆਗਿਆ ਪਾ ਕੇ ਉਸ ਨੂੰ ਜਲ ਵਿੱਚੋਂ ਕੱਢ ਲੈਂਦਾ ਹੈ (ਅੰਸੂ ੩੨)।

੨. ਸ੍ਰੀ ਆਦਿ ਬੀੜ ਦੇ ਪਹਿਲੇ ਸਰੂਪ ਦੀ ਤਿਆਰੀ ਇਕ ਸਿੱਖ ਦੇ ਗੁਰੂ ਜੀ ਪਾਸ ਆ ਕੇ ਇਹ ਸ਼ਿਕਾਇਤ ਕਰਨ ਤੇ ਸ਼ੁਰੂ ਹੁੰਦੀ ਹੈ ਕਿ ਪ੍ਰਿਥੀਆ ਆਪ ਸ਼ਬਦ ਰਚ ਕੇ ਗੁਰੂ ਨਾਨਕ ਦੇ ਨਾਂ ਤੋਂ ਠੱਲ੍ਹ ਰਹਿਆ ਹੈ। ਗੁਰੂ ਸਾਹਿਬ ਸੋਚਦੇ ਹਨ ਕਿ ਅੱਗੋਂ ਆਉਣ ਵਾਲਾ ਹਰੇਕ ਵਿਅਕਤੀ ਨਕਲੀ ਬਾਣੀ ਦਾ ਨਿਖੇੜਾ ਕਰਨ ਦੇ ਸਮਰਥ ਨਹੀਂ ਹੋਵੇਗਾ; ਇਸ ਲਈ ਗੁਰੂ ਸਾਹਿਬ ਜਗ ਦੇ ਕਲਿਆਣ ਹਿਤ ਅਸਲੀ ਬਾਣੀ ਇਕ ਥਾਂ ਕਰਨ ਦਾ ਸੰਕਲਪ ਧਾਰ ਲੈਂਦੇ ਹਨ। ਇਸ ਸਮੇਂ ਗੁਰੂ ਸਾਹਿਬ ਨੂੰ ਚੇਤੇ ਆਉਂਦਾ ਹੈ ਕਿ ਗੋਇੰਦਵਾਲ ਬਾਬਾ ਮੋਹਨ ਤੇ ਮੋਹਰੀ ਜੀ ਪਾਸ ਪਹਿਲੇ ਚਾਰ ਗੁਰੂਆਂ ਦੀ ਬਾਣੀ ਦਾ ਸੰਗ੍ਰਹਿ ਹੈ। ਪਹਿਲਾਂ ਉਹ ਹਾਸਲ ਕਰਨਾ ਚਾਹੀਦਾ ਹੈ। ਗੁਰੂ ਸਾਹਿਬ ਪਹਿਲਾਂ ਭਾਈ ਗੁਰਦਾਸ ਨੂੰ ਤੇ ਫਿਰ ਬਾਬਾ ਬੁੱਢਾ ਜੀ ਨੂੰ ਪੋਥੀਆਂ ਲਿਆਉਣ ਲਈ ਗੋਇੰਦਵਾਲ ਭੇਜਦੇ ਹਨ, ਪਰ ਦੋਵੇਂ ਨਿਸਕਾਮ ਮੁੜ ਆਉਂਦੇ ਹਨ। ਬਾਬਾ ਮੋਹਨ ਜੀ ਦਰਵਾਜ਼ੇ ਦੇ ਕਿਵਾੜ ਤਕ ਨਹੀਂ ਖੋਲਦੇ (ਅੰਸੂ ੩੩)।

ਹੁਣ, ਗੁਰੂ ਸਾਹਿਬ ਆਪ ਪੋਥੀਆਂ ਲੈਣ ਜਾਂਦੇ ਹਨ। ਜਦੋਂ ਗੋਇੰਦਵਾਲ ਪਹੁੰਚਦੇ ਹਨ ਤਾਂ ਉਹ ਗੁਰੂ ਅਮਰਦਾਸ ਜੀ ਨੂੰ ਆਪਣੇ ਸਾਮ੍ਹਣੇ ਸਾਖਿਆਤ ਖੜੇ ਦੇਖਦੇ ਹਨ। ਗੁਰੂ ਅਮਰਦਾਸ ਗੁਰੂ ਅਰਜੁਨ ਦੇਵ ਜੀ ਨੂੰ ਸਮਝਾਂਦੇ ਹਨ :

ਕੀਰਤਿ ਮੋਹਨ ਕਰਹੁ ਪੋਥੀਆ ਲੀਜੀਏ।
ਹੋ ਸ੍ਰੇਸ਼ਟ ਉਦਮ ਅਹੈ ਬੀੜ ਸਭਿ ਕੀਜੀਏ।੧੩।
ਰਹੋ ਨੰਮ੍ਰਤਾ ਸੰਗ ਜਿ ਮੋਹਨ ਕਛੁ ਕਹੈ।
ਸਹਿ ਕਰ ਬਾਕ ਕਠੋਰ ਲੇਹੁ ਜੋ ਚਿਤ ਚਹੈ।੧੪।

ਗੁਰੂ ਸਾਹਿਬ ਇੰਞ ਹੀ ਕਰਦੇ ਹਨ ਤੇ "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ" ਵਾਲੇ ਸ਼ਬਦ ਦੀ ਧੁਨਿ ਚੁਕਦੇ ਹਨ। ਬਾਬਾ ਮੋਹਨ ਜੀ ਪਹਿਲਾਂ ਤਾਂ ਕੌੜਾ ਕੌੜਾ ਬੋਲਦੇ ਹਨ, ਫਿਰ ਪਸੀਜ ਕੇ ਪੋਥੀਆਂ ਗੁਰੂ ਜੀ ਦੇ ਹਵਾਲੇ ਕਰ ਦੇਂਦੇ ਹਨ (ਅੰਸੂ ੩੪-੩੫)।

੩. ਪੋਥੀਆਂ ਲੈ ਕੇ ਜਦੋਂ ਗੁਰੂ ਸਾਹਿਬ ਸੁਧਾ ਸਰੋਵਰ ਪਹੁੰਚਦੇ ਹਨ ਤਾਂ ਭਾਈ ਗੁਰਦਾਸ, ਬਾਬਾ ਬੁੱਢਾ, ਮਾਤਾ ਗੰਗਾਂ ਜੀ ਤੇ ਗਭਰੂ ਹਰਿਗੋਬਿੰਦ ਬਾਣੀ ਦੇ ਸਤਿਕਾਰ ਲਈ

ਗੁਰੂ ਸਾਹਿਬ ਨੂੰ ਅਗੋਂ ਆ ਮਿਲਦੇ ਹਨ। ਸੁਧਾਸਰ ਪਹੁੰਚ ਕੇ ਗੁਰੂ ਸਾਹਿਬ ਪੰਚਬਟੀ ਵਰਗੀ ਏਕਾਂਤ ਥਾ ਚੁਣ ਕੇ ਉੱਥੇ ਤੰਬੂ ਤੇ ਕਨਾਤ ਲਗਵਾ ਦੇਂਦੇ ਹਨ। ਇੰਞ ਰਾਮਸਰ ਵਾਲੀ ਥਾਂ ਤੇ ਬੀੜ ਦੀ ਤਿਆਰੀ ਦਾ ਕੰਮ ਆਰੰਭ ਦਿੱਤਾ ਜਾਂਦਾ ਹੈ (ਅੰਸੂ ੩੯)।

੪. ਬੀੜ ਦੀ ਲਿਖਾਈ ਦਾ ਕੰਮ ਭਾਈ ਗੁਰਦਾਸ ਜੀ ਕਰਦੇ ਹਨ ਤੇ ਗੁਰੂ ਸਾਹਿਬ ਦੀ ਆਗਿਆ ਪਾ ਕੇ ਬੀੜ ਗੁਰਮੁਖੀ ਅੱਖਰਾਂ ਵਿਚ ਲਿਖਦੇ ਹਨ। ਅਸਲ ਬਾਣੀ ਦੀ ਪਛਾਨ ਕਰ ਸਕਣ ਦਾ ਵਰ ਭਾਈ ਗੁਰਦਾਸ ਨੂੰ ਗੁਰੂ ਅਰਜੁਨ ਜੀ ਦੇਂਦੇ ਹਨ ਕਿ "ਜਿਵੇਂ ਬੱਚਾ ਆਪਣੀ ਮਾਂ, ਪਿਉ, ਭੈਣ, ਭਰਾ ਦੇ ਬੋਲਾਂ ਨੂੰ ਝਟ ਪਛਾਣ ਲੈਂਦਾ ਹੈ, ਇੰਞ ਹੀ ਤੁਸੀਂ ਅਸਲੀ ਬਾਣੀ ਨੂੰ ਨਕਲੀ ਬਾਣੀ ਤੋਂ ਨਿਖੇੜਨ ਵਿਚ ਸਬਲ ਹੋਵੋਗੇ"। ਇੰਞ ਹੀ ਹੁੰਦਾ ਹੈ (ਅੰਸੂ ੪੧)।

੫. ਬੀੜ ਦੀ ਤਿਆਰੀ ਦੀ ਕੰਸੋਅ ਸੁਣ ਕੇ ਭਗਤ ਆਪਣੀ ਬਾਣੀ ਬੀੜ ਵਿਚ ਚੜ੍ਹਵਾਉਣ ਲਈ ਗੁਰੂ ਸਾਹਿਬ ਪਾਸ ਪਹੁੰਚਦੇ ਹਨ। ਗੁਰੂ ਸਾਹਿਬ ਉਨ੍ਹਾਂ ਨੂੰ ਆਦਰ ਨਾਲ ਬਿਠਾਂਦੇ ਹਨ। ਕਬੀਰ ਜੀ ਆਪਣੇ ਨਾਲ ਆਏ ਪੰਦਰਾਂ ਤੇ ਚਾਰ ਹੋਰ ਭਗਤਾਂ ਦੇ ਨਾਮ ਲੈ ਕੇ ਦਸਦੇ ਹਨ ਕਿ ਅਸੀਂ ਸਭ ਆਪਣੀ ਆਪਣੀ ਬਾਣੀ ਪਵਿਤ੍ਰ ਗ੍ਰੰਥ ਵਿਚ ਦਰਜ ਕਰਵਾਉਣ ਲਈ ਆਏ ਹਾਂ। ਗੁਰੂ ਸਾਹਿਬ ਉਨ੍ਹਾਂ ਦੀ ਇਹ ਅਰਜ਼ੋਈ ਸੁਣ ਕੇ ਆਖਦੇ ਹਨ :

ਪ੍ਰਿਥਮ ਜੋ ਤੁਮਨੇ ਕਛੁ ਬਨਾਯੋ।੫੨।
ਸੋ ਨ ਚਢਾਵਹਿਂ ਗ੍ਰੰਥ ਮਝਾਰੀ।
ਰਹੁ ਅਬ ਹਿ ਇਸਕੇ ਅਨੁਸਾਰੀ।
ਜਥਾਕ੍ਰਮ ਬਾਨੀ ਸੁ ਬਨਾਉ।
ਪ੍ਰਿਥਕ ਪ੍ਰਿਥਕ ਬਿਚ ਰਾਗ ਲਿਖਾਉ।੫੩।

ਇਹ ਗੱਲ ਸੁਣ ਕੇ ਸਾਰੇ ਭਗਤ ਬਹੁਤ ਪ੍ਰਸੰਨ ਹੁੰਦੇ ਹਨ ਤੇ ਗੁਰੂ ਸਾਹਿਬ ਨੂੰ "ਧੰਨ ਧੰਨ" ਕਹਿ ਕੇ ਆਪਣੀ ਪ੍ਰਸੰਸਾ ਪ੍ਰਗਟਾਉਂਦੇ ਹਨ। ਹੁਣ ਭਗਤ ਗੁਰੂ ਸਾਹਿਬ ਦੇ ਕੋਲ ਬਹ ਕੇ ਨਵੀਂ ਬਾਣੀ ਬਣਾਉਣ ਲਗਦੇ ਹਨ, ਜੋ ਭਾਈ ਗੁਰਦਾਸ ਗੁਰੂ ਸਾਹਿਬ ਦੀ ਆਗਿਆ ਪਾ ਕੇ ਲਿਖਦੇ ਜਾਂਦੇ ਹਨ (ਅੰਸੂ ੪੨)।

ਇਸ ਕਾਰਜ ਦੇ ਦੌਰਾਨ ਭਾਈ ਗੁਰਦਾਸ ਦੇ ਮਨ ਇਹ ਸ਼ੰਕਾ ਉਪਜਦੀ ਹੈ ਕਿ ਭਗਤ ਤਾਂ ਇੱਥੇ ਦਿਸਦਾ ਕੋਈ ਨਹੀਂ; ਸ਼ਾਇਦ ਭਗਤਾਂ ਦੀ ਬਾਣੀ ਵੀ ਗੁਰੂ ਸਾਹਿਬ ਆਪ ਰਚ ਕੇ ਉਨ੍ਹਾਂ ਦੇ ਨਾਵਾਂ ਤੇ ਲਿਖਾ ਰਹੇ ਹਨ। ਇਸ ਸ਼ੰਕਾ ਦੀ ਨਿਵਿਰਤੀ ਲਈ ਗੁਰੂ ਸਾਹਿਬ ਭਾਈ ਗੁਰਦਾਸ ਨੂੰ ਅਗਲੇ ਦਿਨ ਸੁਵੇਲੇ ਰਾਮਸਰ ਹਾਜ਼ਿਰ ਹੋਣ ਲਈ ਆਖਦੇ ਹਨ। ਹੁਕਮ ਦੀ ਪਾਲਣਾ ਵਿਚ ਭਾਈ ਗੁਰਦਾਸ ਦੋ ਘੜੀਆਂ ਪਹਲਾਂ ਉੱਥੇ ਪਹੁੰਚਦੇ ਹਨ। ਉੱਥੇ ਉਹ ਵੇਖਦੇ ਹਨ ਕਿ ਭਗਤ ਗੁਰੂ ਸਾਹਿਬ ਦੇ ਆਸ ਪਾਸ ਬੈਠੇ ਚਰਚਾ ਵਿਚ ਲਗੇ ਹੋਏ ਹਨ। ਕੁਝ ਚਿਰ ਪਿੱਛੋਂ ਭਗਤ ਉਠਦੇ ਹਨ ਤੇ ਆਪਣੇ ਆਪਣੇ ਧਾਮਾਂ ਨੂੰ ਚਲੇ ਜਾਂਦੇ ਹਨ। ਉਸ ਵਕਤ ਭਾਈ ਗੁਰਦਾਸ ਨੂੰ ਸਾਰਿਆਂ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ। ਮਗਰੋਂ ਭਾਈ

ਗੁਰਦਾਸ ਗੁਰੂ ਸਾਹਿਬ ਨੂੰ ਇਹ ਵਰ ਦੇਣ ਲਈ ਬਿਨੈ ਕਰਦੇ ਹਨ ਕਿ ਮੈਂ ਵੀ ਇਨ੍ਹਾਂ ਭਗਤਾਂ ਨੂੰ ਉਸੇ ਤਰ੍ਹਾਂ ਦੇਖਾਂ, ਛੋਹਾਂ ਤੇ ਬਚਨ-ਬਿਲਾਸ ਕਰਾਂ ਜਿਵੇਂ ਤੁਸੀਂ ਆਪ ਕਰ ਰਹੇ ਹੋ। ਇਹ ਬੇਨਤੀ ਸੁਣ ਕੇ ਗੁਰੂ ਸਾਹਿਬ ਉਸ ਨੂੰ "ਤਥਾਸਤੁ" (ਇੰਞ ਹੀ ਹੋਵੇਗਾ) ਦਾ ਵਰ ਦੇਂਦੇ ਹਨ।

੬. ਇੱਥੇ ਰਾਮਤਾਲ ਤੇ ਹੀ ਗੁਰੂ ਸਾਹਿਬ "ਬਾਵਨ ਅੱਖਰੀ" ਉਚਾਰਦੇ ਹਨ ਤੇ ਫਿਰ "ਰਾਮਤਾਲ ਦੀ ਕੋਨ-ਇਸਾਨ" ਵਿਚ ਇਕ ਬਦਰੀ (ਬੇਰੀ) ਹੇਠ ਬੈਠ ਕੇ "ਸੁਖਮਨੀ" ਉਚਾਰਦੇ ਹਨ (ਅੰਸੂ ੪੨)।

"ਰਾਗ ਬਸੰਤ ਦੀ ਵਾਰ" ਵੀ ਇੱਥੇ ਰਚੀਨੀ ਸ਼ੁਰੂ ਹੁੰਦੀ ਹੈ, ਪਰ ਸੂਪਕਾਰ (ਰਸੋਈਏ) ਦੇ ਆ ਜਾਣ ਕਾਰਣ ਉਹ ਅਧੂਰੀ ਰਹਿ ਜਾਂਦੀ ਹੈ।

੭. ਸੱਤਾ ਤੇ ਬਲਵੰਡ ਨੂੰ ਬਖਸ਼ਵਾ ਕੇ ਜਦੋਂ ਭਾਈ ਲੱਧਾ ਪਰਉਪਕਾਰੀ ਲਾਹੌਰ ਵਾਪਸ ਪਹੁੰਚਦਾ ਹੈ ਤਾਂ ਉੱਥੇ ਉਸ ਨੂੰ ਲਾਹੌਰ ਦੇ ਚਾਰ ਭਗਤ—ਕਾਨਾ, ਛੱਜੂ, ਸ਼ਾਹ ਹੁਸੈਨ ਤੇ ਪੀਲੋ—ਮਿਲਣ ਆਉਂਦੇ ਹਨ। ਉਹ ਕਹਿੰਦੇ ਹਨ ਕਿ ਅਸਾਂ ਸੁਣਿਆ ਹੈ ਕਿ ਗੁਰੂ ਸਾਹਿਬ ਨੇ ਇਕ ਗ੍ਰੰਥ ਰਚਿਆ ਹੈ ਤੇ ਉਸ ਵਿਚ ਭਗਤਾਂ ਦੀ ਬਾਣੀ ਨੂੰ ਥਾਂ ਦਿੱਤੀ ਹੈ। ਭਾਈ ਲੱਧਾ ਗ੍ਰੰਥ ਰਚੇ ਜਾਣ ਦੀ ਪੁਸ਼ਟੀ ਕਰਦਾ ਹੈ। ਇਸ ਤੇ ਚਾਰੇ ਭਗਤ ਆਪਣੀ ਆਪਣੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਵਾਉਣ ਲਈ ਗੁਰੂ ਸਾਹਿਬ ਪਾਸ ਪਹੁੰਚਦੇ ਹਨ। ਇਨ੍ਹਾਂ ਵਿਚੋਂ ਕਾਨਾ ਵੱਡਾ ਹੰਕਾਰੀ ਹੈ। ਉਹ ਗੁਰੂ ਜੀ ਨੂੰ ਕਹਿੰਦਾ ਹੈ ਕਿ ਤੁਸਾਂ ਉਨ੍ਹਾਂ ਭਗਤਾਂ ਦੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਾ ਲਈ ਹੈ ਜਿਨ੍ਹਾਂ ਦੀ ਨ ਦੇਹ ਹੈ ਨ ਥਾਂ ਠੌਰ। ਕੋਈ ਨਹੀਂ ਜਾਣਦਾ ਕਿ ਉਹ ਕੌਣ ਸਨ ਤੇ ਕਿਸ ਸੁਭਾਇ ਦੇ ਧਾਰਣੀ ਸਨ। ਅਸੀਂ ਜੀਉਂਦੇ ਹਾਂ ਤੇ ਵੱਡੇ ਆਦਰ ਸੰਮਾਨ ਵਾਲੇ ਹਾਂ, ਜੇ ਤੁਸੀਂ ਸਾਡੀ ਬਾਣੀ ਨਹੀਂ ਲਿਖੋਗੇ ਤਾਂ ਇਹ ਗ੍ਰੰਥ ਕਿੰਞ ਪ੍ਰਮਾਣਿਕ ਬਣੇਗਾ ? ਇਸ ਤੇ ਗੁਰੂ ਸਾਹਿਬ ਉਨ੍ਹਾਂ ਨੂੰ ਆਪਣੀ ਆਪਣੀ ਬਾਣੀ ਸੁਣਾਉਣ ਲਈ ਆਖਦੇ ਹਨ। ਬ੍ਰਹਮ ਗਿਆਨ ਦੇ ਅਭਿਮਾਨ ਨਾਲ ਭਰਿਆ ਕਾਨਾ—

ਓਹੀ ਰੇ ਮੈਂ ਓਹੀ ਰੇ
ਜਾ ਕਉ ਬੇਦ ਪੁਰਾਨ ਸਭਿ ਗਾਵੈ
ਖੋਜਤਿ ਖੋਜ ਨ ਕੋਈ ਰੇ
... ... ...

ਸ਼ਬਦ ਦਾ ਅਲਾਪ ਕਰਦਾ ਹੈ। ਅਗੋਂ ਗੁਰੂ ਸਾਹਿਬ ਫੁਰਮਾਉਂਦੇ ਹਨ :

ਹਮਰੇ ਇਹੁ ਪਰਮਾਣ ਨ ਹੁਇ ਹੈ
ਪਠਹਿ ਸਿਖ ਹੰਕਾਰ ਬਢਇ ਹੈ

ਇਸ ਤੇ ਕਾਨਾ ਵਿਗੜ ਬੈਠਦਾ ਹੈ ਅਤੇ ਗੁਰੂ ਅਰਜੁਨ ਨੂੰ ਤੁਰਕਾਂ ਹੱਥੋਂ ਨਿਰਾਦਰ ਹੋ ਕੇ ਮਰਨ ਦਾ ਸ੍ਰਾਪ ਦੇਂਦਾ ਹੈ। ਗੁਰੂ ਸਾਹਿਬ ਉਸ ਦਾ ਭ੍ਰਮ ਤੋੜਨ ਲਈ ਕਹਿੰਦੇ ਹਨ ਕਿ ਤੂੰ

ਭੀ ਲਾਹੌਰ ਪਹੁੰਚਣ ਤੋਂ ਪਹਲਾਂ ਸਮਾ ਜਾਏਗਾ। ਕਾਨਾ ਹੋਰ ਹੰਕਾਰ ਨਾਲ ਭਰ ਜਾਂਦਾ ਹੈ ਤੇ ਕਹੰਦਾ ਹੈ :

ਮੈ ਨ ਮਰੋਂ, ਤੁਮ ਸ੍ਰਾਪ ਬਿਫਲ ਹੈ।
ਦਸਮਦੁਆਰ ਕੀ ਕਰੌਂ ਸੰਭਾਲ ॥ ੩੫ ॥

ਉਂਞ ਹੀ ਹੁੰਦਾ ਹੈ ਜਿਵੇਂ ਗੁਰੂ ਸਾਹਿਬ ਕਹੰਦੇ ਹਨ। ਕਾਨਾ ਵਾਪਸੀ ਤੇ ਰਥ ਤੋਂ ਡਿੱਗ ਕੇ ਮਰ ਜਾਂਦਾ ਹੈ ਭਾਵੇਂ ਉਸ ਜੋਗਾਸਣ ਧਾਰ ਕੇ ਆਪਣੇ ਸ੍ਵਾਸ ਦਸਮ ਦੁਆਰ ਚੜ੍ਹਾਏ ਹੁੰਦੇ ਹਨ (ਅੰਸੂ ੪੬-੪੭)।

ਹੁਣ, ਗੁਰੂ ਸਾਹਿਬ ਪੀਲੋ ਨੂੰ ਆਪਣਾ ਕਲਾਮ ਸੁਣਾਣ ਲਈ ਆਖਦੇ ਹਨ। ਪੀਲੋ ਕਹੰਦਾ ਹੈ :

ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੁਏ।
ਓਨਾਂ ਚਿਕੜ ਪਾਵ ਨਾ ਬੋੜਿਅ ਨਾ ਆਲੂਦ ਭਏ।

ਗੁਰੂ ਸਾਹਿਬ ਇਸ ਨੂੰ ਵੀ ਆਪਣੇ ਮਤ ਵਿਰੁਧ ਜਾਣ ਕੇ ਛਡ ਦੇਂਦੇ ਹਨ ਕਿਉਂਜੋ ਜੰਮਣਾ ਮਰਣਾ ਰੱਬ ਦੀ ਰਜ਼ਾ ਵਿਚ ਚਲ ਰਹੀ ਖੇਡ ਹੈ।

ਛੱਜੂ ਦਾ ਪਦਾ–

ਕਾਗਦ ਸੰਦੀ ਪੁਤਲੀ ਤਊ ਨ ਤ੍ਰਿਯਾ ਨਿਹਾਰ।
ਯੌਂ ਹੀ ਮਾਰ ਲਿਜਾਵਹੀ ਜਥਾ ਬਿਲੋਚਨਿ ਧਾਰ।

ਵੀ ਗ੍ਰਿਹਸਤੀ ਜੀਵਨ ਦੇ ਤ੍ਰਿਸਕਾਰ ਨਾਲ ਭਰਿਆ ਹੋਣ ਕਾਰਣ ਤਿਆਗ ਦਿੱਤਾ ਜਾਂਦਾ ਹੈ। ਜਦੋਂ ਸ਼ਾਹ ਹੁਸੈਨ ਦੀ ਵਾਰੀ ਆਉਂਦੀ ਹੈ ਤਾਂ ਉਹ–

ਚੁਪ ਵੇ ਅੜਿਆ ਚੁਪ ਵੇ ਅੜਿਆ।
ਬੋਲਣ ਦੀ ਨਹੀਂ ਜਾਇ ਵੇ ਅੜਿਆ।

ਦਾ ਅਲਾਪ ਕਰਦਾ ਹੈ। ਇਸ ਤੇ ਗੁਰੂ ਜੀ ਮੁਸਕ੍ਰਾ ਕੇ ਆਖਦੇ ਹਨ :

ਭਲਾ ਕਹਜੋ ਚੁਪ ਕਰਹੁ ਰਿਦੈ ਰਖਿ।
ਰਹਿਹੁ ਅਬੋਲੇ ਸ਼ਾਹ ਹੁਸੈਨ। (ਅੰਸੂ ੪੬)

੮. ਬਾਬੇ ਨਾਨਕ ਦੇ ਸਹਸਕ੍ਰਿਤੀ ਸ਼ਲੋਕ ਕਾਸ਼ੀ ਤੋਂ ਆਏ ਦੋ ਪੰਡਿਤ, ਕ੍ਰਿਸ਼ਨ ਲਾਲ ਤੇ ਹਰਿ ਲਾਲ, ਲਿਖਵਾਂਦੇ ਹਨ। ਸਵੱਯੇ ਭੱਟਾਂ ਦਾ ਰੂਪ ਧਾਰ ਕੇ ਆਏ ਆਪ ਵੇਦ ਲਿਖਵਾਉਂਦੇ ਹਨ। ਅੰਤ ਵਿਚ ਗੁਰੂ ਸਾਹਿਬ ਮੁੰਦਾਵਣੀ ਮੁਹਰ ਛਾਪ ਵਜੋਂ ਰਖ ਕੇ ਬੀੜ ਦੀ ਸਮਾਪਤੀ ਦਾ ਸੰਕੇਤ ਦੇਂਦੇ ਹਨ।

੯. ਰਾਗ ਮਾਲਾ ਸੰਬੰਧੀ ਕਵੀ ਜੀ ਦਾ ਵਿਚਾਰ ਹੈ ਕਿ–

ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹਿੰ,
ਹੈ ਮੁੰਦਾਵਣੀ ਲਗਿ ਗੁਰ ਬੈਨ।

ਇਸ ਮਹਿਂ ਨਹਿਂ ਸੰਸੈ ਕਛੁ ਕਰੀਅਹਿ,
ਜੇ ਸੰਸੈ ਅਵਿਲਕਹੁ ਨੈਨ ।
ਮਾਧਵ ਨਲ ਆਲਮ ਕਵਿ ਕੀਨਸਿ,
ਤਿਸ ਮਹਿਂ ਨ੍ਰਿਤਕਾਰੀ ਕਹਿ ਤੈਨ ।
ਰਾਗ ਰਾਗਨੀ ਨਾਮ ਗਿਨੈਂ ਤਹਿਂ,
ਯਾ ਤੇ ਸ੍ਰੀ ਅਰਜਨ ਕ੍ਰਿਤ ਹੈ ਨ ।੪੦।
ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ,
ਕਿਧੌਂ ਸਿਖ ਕਾਹੂ ਲਿਖਿ ਦੀਨਿ ।
ਰਾਗ ਨਾਮ ਸਭਿ ਜਾਨਹਿਂ ਰਾਗੀ,
ਇਹ ਕਾਰਨ ਲਿਖ ਦਈ ਪ੍ਰਬੀਨ । (ਅੰਸੂ ੪੭–੪੮)

੧੦. ਇਨ੍ਹਾਂ ਦਿਨਾਂ ਵਿਚ ਹੀ ਮਾਂਗਟ ਵਾਸੀ ਭਾਈ ਬੰਨੋ ਆਪਣੇ ਨਾਲ ਬਹੁਤ ਸਾਰੀ ਸੰਗਤ ਲੈ ਕੇ ਗੁਰੂ ਜੀ ਦੇ ਦਰਸ਼ਨ ਨੂੰ ਆਉਂਦਾ ਹੈ । ਉਹ ਗ੍ਰੰਥ ਨੂੰ ਵੇਖ ਕੇ ਪਾਵਨ ਬੀੜ ਨੂੰ ਸੰਗਤਾਂ ਦੇ ਦਰਸ਼ਨ ਲਈ ਆਪਣੇ ਨਗਰ, ਮਾਂਗਟ, ਲਿਜਾਣ ਦੀ ਇੱਛਾ ਪ੍ਰਗਟ ਕਰਦਾ ਹੈ । ਗੁਰੂ ਸਾਹਿਬ ਆਪਣੇ ਅਨਿੰਨ ਸਿੱਖ ਦਾ ਮਾਨ ਰੱਖਣ ਲਈ ਇਹ ਬੇਨਤੀ ਮੰਨ ਲੈਂਦੇ ਹਨ । ਭਾਈ ਬੰਨੋ ਗੁਰਪੁਰੀ ਤੋਂ ਨਿਕਲ ਕੇ ਗ੍ਰੰਥ ਦੇ ਉਤਾਰੇ ਦਾ ਸੰਕਲਪ ਕਰਦਾ ਹੈ । ਇਕ ਇਕ ਕੋਹ ਤੇ ਡੇਰਾ ਕਰਕੇ ਤੇ ਬਹੁਤ ਸਾਰੇ ਲਿਖਾਰੀ ਲਾ ਕੇ ਉਹ ਉਤਾਰਾ ਆਰੰਭ ਦੇਂਦਾ ਹੈ । ਘਰ ਪਹੁੰਚਣ ਤਕ ਅੱਧਾ ਗ੍ਰੰਥ ਨਕਲ ਹੋ ਜਾਂਦਾ ਹੈ । ਕੀਤੇ ਇਕਰਾਰ ਅਨੁਸਾਰ ਭਾਈ ਬੰਨੋ ਮਾਂਗਟ ਕੇਵਲ ਇਕ ਦਿਨ ਠਹਰਦਾ ਹੈ ਤੇ ਗੁਰਪੁਰੀ ਮੁੜਨ ਤਕ ਗ੍ਰੰਥ ਪੂਰਾ ਉਤਰਵਾ ਲੈਂਦਾ ਹੈ ਅਤੇ ਕੁਝ ਸ਼ਬਦ ਵਾਧੂ ਵੀ ਉਸ ਵਿਚ ਲਿਖ ਦੇਂਦਾ ਹੈ (ਅੰਸੂ ੪੯) ।

ਕਈ ਲੋਕ ਇਹ ਕਹਿੰਦੇ ਹਨ ਕਿ ਗ੍ਰੰਥ ਦੀ ਜਿਲਦ ਕਰਵਾਉਣ ਲਈ ਗੁਰੂ ਜੀ ਭਾਈ ਬੰਨੋ ਨੂੰ ਲਾਹੌਰ ਭੇਜਦੇ ਹਨ । ਉੱਥੇ ਜਾਣ ਤੇ ਵਾਪਸ ਆਉਣ ਸਮੇਂ ਭਾਈ ਬੰਨੋ ਇਸ ਗ੍ਰੰਥ ਦਾ ਦੂਜਾ ਉਤਾਰਾ ਕਰਵਾ ਲੈਂਦਾ ਹੈ ।

ਸ੍ਰੀ ਆਦਿ ਬੀੜ ਦਾ ਪਹਲਾ ਸਰੂਪ "ਸੰਮਤ ਸਲੋਹਿ ਸੈ ਇਕਸਾਠਹਿ ਭਾਦਵ ਸੁਦਿ ਏਕਮ" ਨੂੰ ਤਿਆਰ ਹੋਇਆ (ਅੰਸੂ ੫੦) ।

**ਟਿੱਪਣੀ** : ਸੂਝਵਾਨ ਲੇਖਕ ਨੇ 'ਪ੍ਰਾਨ ਸੰਗਲੀ' ਦੀ ਰਿਵਾਇਤ ਵਿਚ ਕੁਝ ਪਾੜ ਮੇਲਣ ਦਾ ਯਤਨ ਕੀਤਾ ਹੈ ਤੇ ਕੁਝ ਨਵੀਆਂ ਛੋਹਾਂ ਉਸ ਦੀ ਕਾਵਿ–ਕਲਾ ਦੀ ਉਪਜ ਹਨ । ਲੇਖਕ ਜਾਣਦਾ ਹੈ ਕਿ 'ਪ੍ਰਾਨ ਸੰਗਲੀ' ਨਾਂ ਤੇ ਪੋਥੀਆਂ ਮਿਲਦੀਆਂ ਹਨ । ਫਲਸਰੂਪ ਉਹ ਉਸ ਨੂੰ ਜਲ–ਪ੍ਰਵਾਹ ਹੋਣ ਤੋਂ ਬਚਾਣ ਲਈ ਆਪਣੇ ਪ੍ਰਸੰਗ ਵਿਚ "ਸਾਧ" ਦਾ ਇਕ ਪਾਤ੍ਰ ਨਵਾਂ ਪ੍ਰਵਿਸ਼ਟ ਕਰਦਾ ਹੈ । ਸਾਧ ਨੂੰ ਪੋਥੀ ਲਈ ਉਤਸੁਕਤ ਦਿਖਾਣ ਲਈ ਉਹ ਇਸ ਨੂੰ ਅਚਮਤ ਨਾਲ ਭਰਦਾ ਹੈ । ਫਲਸਰੂਪ ਪੋਥੀ ਭਾਈ ਪੈੜਾ ਦੇ ਸਿਰ ਦੇ ਉਪਰ ਉੱਠੀ ਹਾਲਤ ਵਿਚ

ਚਲਦੀ ਹੈ ਤੇ ਜਦੋਂ ਗੁਰੂ ਅਰਜੁਨ ਦੇਵ ਜੀ ਉਸ ਨੂੰ ਜਲ-ਪ੍ਰਵਾਹ ਕਰ ਦੇਂਦੇ ਹਨ ਤਾਂ ਉਹ ਉਨ੍ਹਾਂ ਪਾਸੋਂ ਆਗਿਆ ਲੈ ਕੇ ਜਲ ਵਿੱਚੋਂ ਕਢ ਲੈਂਦਾ ਹੈ।

ਭਾਈ ਸੰਤੋਖ ਸਿੰਘ ਨੇ ਇਸ ਪ੍ਰਸੰਗ ਨੂੰ ਬਨਾਰਸ ਦੇ ਪੰਡਿਤਾਂ ਨਾਲ ਹੋਈ ਅਨਿੰਨ ਸਿੱਖ ਵਾਲੀ ਸਾਖੀ ਤੋਂ ਵੀ ਨਿਖੇੜ ਦਿੱਤਾ ਹੈ ਤੇ ਸਿੱਧਾ ਬਾਣੀ ਸੰਕਲਣ ਵਾਲੀ ਸਾਖੀ ਦਾ ਅੰਗ ਬਣਾ ਦਿੱਤਾ ਹੈ। ਬਾਕੀ ਦੇ ਪ੍ਰਸੰਗ, ਸਿਵਾਇ ਕੁਝ ਨਵੀਆਂ ਕਾਵਿਕ ਛੋਹਾਂ ਦੇ, 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਵਾਲੇ ਹੀ ਹਨ ।

ਰਾਗਮਾਲਾ ਦੇ ਗੁਰੂ ਕ੍ਰਿਤ ਨ ਹੋਣ ਦਾ ਸੰਦੇਹ ਪਹਲੀ ਵਾਰੀ ਇੱਥੇ ਪ੍ਰਸਤੁਤ ਹੋਇਆ ਮਿਲਦਾ ਹੈ। 'ਗੁਰੁਪ੍ਰਤਾਪ ਸੂਰਜ' ਦਾ ਲੇਖਕ ਇਸ ਨੂੰ ਆਲਮ ਕਵੀ ਦੀ ਕ੍ਰਿਤ ਮੰਨਦਾ ਹੈ ਤੇ ਕਿਸੇ ਸਿੱਖ ਹੱਥੋਂ ਗ੍ਰੰਥ ਵਿਚ ਚੜ੍ਹਾਏ ਜਾਣ ਦੀ ਗੱਲ ਤੋਰਦਾ ਹੈ।

## ੭. ਤਵਾਰੀਖ ਗੁਰੂ ਖਾਲਸਾ

ਉੱਨ੍ਹੀਵੀਂ ਸਦੀ ਈਸਵੀ ਦੇ ਅੰਤਲੇ ਅੱਧ ਤੇ ਵੀਹਵੀਂ ਸਦੀ ਈਸਵੀ ਦੇ ਮੁਢਲੇ ਦੋ ਦਹਾਕਿਆਂ ਦੇ ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਗੁਰੂ ਪੰਥ ਖਾਲਸਾ ਦੇ ਸਮਾਚਾਰ ਦੋ ਗ੍ਰੰਥਾਂ ਵਿਚ ਲਿਖੇ ਹਨ : ਇਕ ਕਵਿਤਾ ਵਿਚ ਹੈ ਤੇ ਦੂਜਾ ਵਾਰਤਿਕ ਵਿਚ। ਕਵਿਤਾ ਵਿਚ ਰਚਿਤ 'ਪੰਥ ਪ੍ਰਕਾਸ਼' ਵਿਚ ਸ੍ਰੀ ਆਦਿ ਬੀੜ ਦੇ ਰਚਨ ਦਾ ਪ੍ਰਸੰਗ ਬਹੁਤ ਸੰਖੇਪ ਕਰਕੇ ਦਿੱਤਾ ਹੋਇਆ ਹੈ (ਪੂਰਬਰਧ, ਬ੍ਰਿਸ੍ਰਾਮ ੧੯)। ਪਰੰਤੂ, 'ਤਵਾਰੀਖ ਗੁਰੂ ਖਾਲਸਾ' (੧੮੯੧ ਈ.) ਵਿਚ ਇਹ ਵਧੇਰੇ ਵਿਸਤਾਰ ਸਹਿਤ ਹੈ।[25] ਮੂਲ ਰੂਪ ਵਿਚ ਤਾਂ ਉਸ ਨੇ ਪਰੰਪਰਾ ਵਿਚ ਚਲੀ ਆ ਰਹੀ ਰਿਵਾਇਤ ਨੂੰ ਹੀ ਬਿਆਨ ਕੀਤਾ ਹੈ, ਪਰੰਤੂ ਕੁਝ ਥਾਵਾਂ ਉੱਤੇ ਫ਼ਰਕ ਵੀ ਪਾਇਆ ਹੈ ਜੋ ਗਿਆਨੀ ਜੀ ਦੀ ਸੋਚ ਦਾ ਦਰਪਣ ਹੈ। ਉਸ ਨੇ ਗੁਰੂ ਸਾਹਿਬ ਦੇ ਗ੍ਰੰਥ ਰਚਨ ਦੇ ਸੰਕਲਪ ਨੂੰ ਗੁਰੂ ਸਾਹਿਬ ਦੀ ਆਪਣੀ ਸੋਚ ਦਾ ਫਲ ਮੰਨਿਆ ਹੈ। ਉਹ ਲਿਖਦਾ ਹੈ :

> ਇਕ ਦਿਨ ਗੁਰੂ ਸਾਹਿਬ ਨੇ ਵਿਚਾਰ ਕੀਤਾ ਜਿਤਨੇ ਮਜ਼ਬ, ਪੰਥ, ਦੁਨੀਆ ਵਿਚ ਹਨ ਸਬਨਾ ਦੇ ਆਚਾਰਯਾਂ ਨੇ ਮਜ਼ਬ ਧਰਮ ਦੀ ਕਾਯਮੀ ਤੇ ਉੱਨਤੀ ਵਾਸਤੇ ਇਕ ਇਕ ਪੋਥੀ ਰਚ ਕੇ ਆਪਣੇ ਸੇਵਕਾਂ ਦਾ ਨਿਸਚਾ ਉਸ ਦੇ ਬਚਨਾਂ ਉੱਤੇ ਰਖਾਉਣ ਵਾਸਤੇ ਉਸ ਨੂੰ ਪਰਮੇਸ੍ਵਰ ਦੀ ਤਰਫੋਂ ਪ੍ਰਗਟ ਹੋਈ ਬਤਾਯਾ ਹੈ ਕਯੋਂਕਿ ਪਰਮੇਸ੍ਵਰ ਦੀ ਆਗਯਾ ਸਬ ਨੂੰ ਮੰਨਣੀ ਪੈਂਦੀ ਹੈ ਤੇ ਪੋਥੀ ਮਜ਼ਬ ਦੀ ਜੜ ਹੈ, ਪੁਸਤਕ ਬਿਨਾ ਮਜ਼ਬ ਕਾਯਮ ਨਹੀਂ ਰਹ ਸਕਦਾ ਜੈਸੇ ਮੂਸਾ ਨੇ ਤੌਰੇਤ, ਹਜ਼ਰਤ ਈਸਾ ਨੇ ਅੰਜੀਲ, ਜ਼ਰਦੁਸਤ ਨੇ ਦਸਾਤੀਰ, ਮੁਹੰਮਦ ਸਾਹਿਬ ਨੇ ਕੁਰਾਨ, ਹਿੰਦੂਆਂ ਦੇ ਬੇਦ ਬਣੇ ਹੋਏ

[25]ਇਹ ਗ੍ਰੰਥ ਦੋ ਭਾਗਾਂ ਵਿਚ ਛਪਿਆ ਹੋਇਆ ਹੈ; ਪਹਲੇ ਦਾ ਨਾਂ 'ਤਵਾਰੀਖ ਗੁਰੂ ਖਾਲਸਾ' ਹੈ ਤੇ ਦੂਜਾ 'ਸ਼ਮਸ਼ੇਰ ਖਾਲਸਾ'। ਦੋਹਾਂ ਭਾਗਾਂ ਦਾ ਛਪਣ ਸਾਲ ਕ੍ਰਮਵਾਰ, ੧੮੯੧ ਈ. ਤੇ ੧੮੯੨ ਈ. ਹੈ।

ਹਨ, ਤੈਸੇ ਗੁਰੂ ਨਾਨਕ ਸਾਹਿਬ ਦਾ ਭੀ ਬਚਨ ਹੈ। "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ" ॥ ਪੁਨਹ—"ਜਯੋਂ ਬੁਲਾਵੈ ਤਿਉ ਨਾਨਕ ਦਾਸ ਬੋਲੇ", ਇਤਿਆਦਿਕ ਬਚਨਾਂ ਤੋਂ ਸਹੀ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਹੁਕਮ ਨਾਲ ਬਾਣੀ ਰਚੀ ਹੈ ਤਾਂ ਤੇ ਐਸੀ ਉੱਤਮ ਬਾਣੀ ਨੂੰ ਜਮਾ ਕਰਕੇ ਇਕ ਪੁਸਤਕ ਕਾਯਮ ਕਰ ਦੇਣਾ ਚਾਹੀਏ ਜਿਸ ਦੇ ਪੜ੍ਹਨੇ, ਸੁਣਨੇ, ਮੰਨਣੇ, ਪੂਜਣੇ ਕਰ ਅਨੰਤ ਜੀਵਾਂ ਦੀ ਕਲਯਾਣ ਹੁੰਦੀ ਰਹੇਗੀ। ਏਹ ਨਿਸਚੇ ਥਾਪ ਕੇ ਗੁਰੂ ਅਰਜਨ ਸਾਹਿਬ ਨੇ ਪਿਛਲੇ ਚੌਹਾਂ ਗੁਰੂਆਂ ਦੀ ਬਾਣੀ ਸੰਗ੍ਰਹ ਕਰ ਕੇ ਰਾਮਸਰ ਤੀਰਥ ਦੇ ਕਿਨਾਰੇ ਤੰਬੂ ਲਗਾ ਕਰ ਅੰਦਰ ਬੈਠ ਕੇ ਗੁਰੂ ਜੀ ਬੋਲਦੇ ਰਹਨ ਤੇ ਬਾਹਰ ਕਨਾਤੋਂ ਭਾਈ ਗੁਰਦਾਸ ਜੀ ਲਿਖਦੇ ਰਹੇ . . . ਪਹਿਲੇ ਹਰ ਇਕ ਰਾਗ ਰਾਗਣੀ ਵਿਚ ਗੁਰੂ ਨਾਨਕ ਜੀ ਦੀ ਬਾਣੀ, ਫੇਰ ਦੂਸਰੇ ਤੀਸਰੇ . . . ਪੀਛੇ ਭਗਤਾਂ ਦੀ ਲਿਖਾ ਕੇ ਰਾਗ ਰਾਗਣੀ ਪੂਰੀ ਕਰਦੇ . . . ਬਾਣੀ ਦੀ ਪਛਾਣ ਲਈ ਮਹਲਾ ੧, ਮਹਲਾ ੨ . . . ਲਿਖ ਦਿਤਾ ਅਤੇ ਕਬੀਰ, ਫਰੀਦ ੨ . . . ਜੈਦੇਵ ੧੪, ਰਾਮਾਨੰਦ ੧੫ ਆਦਿਕ ਭਗਤ ਤੇ ੧੭ ਭਟ, ਸੱਤਾ, ਬਲਵੰਡ, ਸੁੰਦਰ . . . ਗੋਰਖ ੪੧, ਭਰਥਰੀ ੪੨, ਗੋਪੀਚੰਦ ੪੩, ਛੇ ਧੁਨਾ ੪੯ ਗੁਰੂ ਹਰਿਗੋਬਿੰਦ ਸਾਹਿਬ ਦੀਆਂ, ਰਾਗਮਾਲਾ ਆਲਮ ਦੀ ੫੧—ਏਨਾ ਇਕਵੰਜਾਂ ਸਤਪੁਰਖਾਂ ਦੀ ਬਾਣੀ ਗ੍ਰੰਥ ਸਾਹਿਬ ਵਿਚ ਹੈ। ਅਸਲ ਵਿਚ ਮੁੰਦਾਵਣੀ ਨਾਮੀ ਬਾਣੀ ਲਿਖਾ ਕੇ ਗੁਰੂ ਜੀ ਨੇ ਸਮਾਪਤੀ ਦੀ ਮੋਹਿਰ ਲਾ ਦਿੱਤੀ ਸੀ ਤੇ ਨੌਵੇਂ ਗੁਰੂ ਜੀ ਦੇ ਸ਼ਬਦਾਂ ਵਾਸਤੇ ਪਹਿਲੇ ਹੀ ਅਨੇਕ ਜਗ੍ਹਾ ਕੋਰੇ ਪਤ੍ਰੇ ਛਡੇ ਗਏ ਸੀ ਜੋ ਭਾਈ ਮਨੀ ਸਿੰਘ ਜੀ ਨੇ ਗੁਰੂ ਦੇ ਹੁਕਮ ਨਾਲ ਚੜਾਏ ਹਨ।. . . ਰਾਗਮਾਲਾ ਆਲਮ ਕਵੀ ਦੀ ਰਚੀ ਹੋਈ ਮਾਧਵਨਲ ਪੋਥੀ ਵਿਚ ਸੰਮਤ ੧੫੭੧ ਬਿ. ਦੀ ਮੌਜੂਦ ਹੈ ਜੋ ਗ੍ਰੰਥ ਸਾਹਿਬ ਦੀ ਬੀੜ ਤੋਂ ੯੧ ਬਰਸ ਪਹਿਲੇ ਲਿਖੀ ਹੋਈ ਹੈ। ਸੋ ਮਾਲੂਮ ਹੁੰਦਾ ਹੈ ਜੈਸੇ ਭਗਤਾਂ ਦੀ ਬਾਣੀ ਪਸੰਦ ਕਰਕੇ ਉਨ੍ਹਾਂ ਦੀਆਂ ਪੋਥੀਆਂ ਤੋਂ ਲਿਖਾਈ ਹੈ ਤੈਸੇ ਮੁੰਦਾਵਣੀ ਤੋਂ ਪਿਛੋਂ ਰਾਗਮਾਲਾ ਭੀ ਲਿਖਾਈ ਹੋਵੇਗੀ। . . . ਕਈ ਆਖਦੇ ਹਨ ਕਿ ਭਗਤ ਆਪ ਆ ਕੇ ਬਾਣੀ ਲਿਖਾਉਂਦੇ ਰਹੇ ਹਨ। ਸੋ ਬੈਕੁੰਠ ਤੋਂ ਆ ਕੇ ਬੇਸ਼ਕ ਲਿਖਾਈ ਹੋਵੇ। ਅਸਥੂਲ ਦੇਹ ਉਸ ਵਕਤ ਉਨ੍ਹਾਂ ਦੇ ਨਹੀਂ ਸਨ, ਸੋ ਏਹ ਗੱਲ ਮੰਨਣ ਨਾਲੋਂ ਪੋਥੀਆਂ ਉੱਤੋਂ ਲਿਖ ਲਈ ਮੰਨ ਲੈਣੀ ਅੱਛੀ ਹੈ—ਏਸ ਤਰ੍ਹਾਂ ਸੰਮਤ ੧੬੫੯ ਬਿ. ਤੋਂ ਆਰੰਭ ਕਰਕੇ ੧੬੬੧ ਬਿ. ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬੰਧੀ ਗਈ। ਜਿਲਦ ਬੰਧਾਉਣ ਵਾਸਤੇ ਭਾਈ ਬੰਨੋ ਨਾਮ ਭਾਟੀਏ ਸਿਖ ਨੂੰ ਲਾਹੌਰ ਭੇਜਯਾ। ਉਸ ਨੇ ਦੂਸਰਾ ਉਤਾਰਾ ਕਰਕੇ ਉਸ ਵਿਚ ਰਤਨਮਾਲਾ ਆਦਿਕ ਹੋਰ ਅਧਿਕ ਬਾਣੀ ਗੁਰੂ ਨਾਨਕ ਸਾਹਿਬ ਦੀ ਲਿਖਾ ਦਿੱਤੀ, ਜਿਸ ਕਰਕੇ ਗੁਰੂ ਸਾਹਿਬ ਨੇ ਉਸ ਨੂੰ ਖਾਰੀ ਬੀੜ ਬਚਨ ਕੀਤਾ। ਓਹ ਗ੍ਰੰਥ ਸਾਹਿਬ ਹੁਣ ਸਾਹਪੁਰ ਦੇ ਜ਼ਿਲੇ ਮਾਂਗਟ ਪਿੰਡ ਭਾਈ ਬੰਨੋ ਦੀ ਸੰਤਾਨ ਪਾਸ ਹੈ। ਤੇ ਭਾਈ ਗੁਰਦਾਸ ਦਾ ਲਿਖਯਾ

ਹੋਯਾ ਆਦਿ ਗ੍ਰੰਥ ਸਾਹਿਬ ਕਰਤਾਰਪੁਰ ਸੋਢੀ ਸਾਹਿਬ ਪਾਸ ਹੈ। (ਭਾਗ ੧, ੨੦੪–੨੦੬)।

**ਟਿੱਪਣੀ :** ਆਦਿ ਬੀੜ ਤਿਆਰ ਕਰਨ ਦੀ ਲੋੜ ਨੂੰ ਗਿਆਨੀ ਜੀ ਨੇ ਮਜ਼੍ਹਬ ਦੀ ਇਕ ਆਵੱਸ਼ਕਤਾ ਕਹ ਕੇ ਬੀੜ ਦੇ ਰਚਣ ਦੇ ਕਾਰਨ ਨੂੰ ਇਕ ਨਵਾਂ ਮੋੜ ਦਿੱਤਾ ਹੈ। ਇਸ ਤੋਂ ਬਿਨਾ ਗਿਆਨੀ ਜੀ ਨੇ ਰਿਵਾਇਤ ਵਿਚ ਇਹ ਖਿਆਲ ਨਵਾਂ ਪਾਇਆ ਹੈ ਕਿ ਗੁਰੂ ਅਰਜੁਨ ਦੇਵ ਜੀ ਨੇ ਨੌਵੇਂ ਮਹਲ ਦੀ ਬਾਣੀ ਦਰਜ ਕਰਨ ਲਈ ਪਾਵਨ ਬੀੜ ਦੇ ਮੂਲ ਖਰੜੇ ਵਿਚ ਪਹਲਾਂ ਹੀ ਅਨੇਕ ਜਗ੍ਹਾ ਕੋਰੇ ਪਤ੍ਰੇ ਰਖ ਦਿੱਤੇ ਸਨ। ਰਾਗਮਾਲਾ ਸੰਬੰਧੀ ਗਿਆਨੀ ਜੀ ਨੇ ਭਾਈ ਸੰਤੋਖ ਸਿੰਘ ਦੇ ਮਤ ਨੂੰ ਹੀ ਦੁਹਰਾਇਆ ਹੈ ਕਿ ਇਹ ਆਲਮ ਕਵੀ ਦੀ ਰਚਨਾ ਹੈ, ਪਰ ਉਹ ਇਸ ਦੇ ਗੁਰੂ ਸਾਹਿਬ ਦੀ ਆਗਿਆ ਨਾਲ ਚੜ੍ਹਾਏ ਜਾਣ ਦਾ ਦਮ ਭਰਦੇ ਹੈਨ।

# ਹੁਣ ਤਕ ਹੋਏ ਖੋਜ-ਕਾਰਜ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸੰਬੰਧੀ ਖੋਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛਾਪੇ ਵਿਚ ਜਾਣ ਸਮੇਂ ਹੀ ਸ਼ੁਰੂ ਹੋ ਗਈ ਕਹੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਦਾ ਬਿਰਤਾਂਤ ਦਸਦੇ ਪੰਡਿਤ ਨਰੈਣ ਸਿੰਘ ਜੀ ਗਿਆਨੀ[1] ਲਿਖਦੇ ਹਨ :

> ਸੰਮਤ ੧੯੧੬-੧੭ ਬਿਕ੍ਰਮੀ ਵਿਚ ਕੋਹਿਨੂਰ ਯੰਤ੍ਰਾਲਯ, ਲਾਹੌਰ, ਦਰਵਾਜ਼ਾ ਸ਼ੇਰਾਂ ਦੇ ਮਾਲਿਕ ਲਾਲਾ ਹਰਸੁਖ ਰਾਇ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛਾਪਣ ਦੀ ਸਲਾਹ ਕੀਤੀ। ਉਨ੍ਹਾਂ ਨੇ ਸ੍ਰੀ ਅਕਾਲ ਤਖਤ ਜੀ ਆਣ ਕੇ ਪੰਥ ਪਾਸ ਬੇਨਤੀ ਕੀਤੀ-"ਦਾਸ ਦੀ ਇੱਛਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਛਾਪੇ ਜਾਵਨ, ਪੰਥ ਦਾਸ ਨੂੰ ਹੁਕਮ ਦੇਵੇ ਜੋ ਕਿਹੜੀ ਬੀੜ ਛਾਪੀ ਜਾਵੇ ? ਅਰਥਾਤ ਭਾਈ ਗੁਰਦਾਸ ਜੀ ਵਾਲੀ ਬੀੜ, ਭਾਈ ਬੰਨੋ ਵਾਲੀ ਬੀੜ, ਦਮਦਮੇ ਸਾਹਿਬ ਵਾਲੀ ਬੀੜ, ਇਹ ਤਿੰਨ ਬੀੜਾਂ ਬਹੁਤ ਪ੍ਰਚਲਿਤ ਹਨ। ਲਿਖਾਰੀ ਲੋਕ ਬਹੁਤੇ ਦੋਹਾਂ ਬੀੜਾਂ ਦੇ ਉਤਾਰੇ ਕਰਕੇ ਦੇਂਦੇ ਹਨ, ਤੀਜੀ ਭਾਈ ਗੁਰਦਾਸ ਜੀ ਵਾਲੀ ਬੀੜ ਦੇ ਉਤਾਰੇ ਘਟ ਹੋਏ ਹਨ, ਪਰ ਪੰਥ ਦਾਸ ਨੂੰ ਜਿਹੜੀ ਬੀੜ ਦੀ ਆਗਿਆ ਦੇਵੇ, ਓਹੀ ਛਾਪ ਦੇਵੇਗਾ"।
>
> ਉਸ ਵੇਲੇ ਪੰਥ ਤੇ ਇਸ ਗੱਲ ਤੇ ਵੀਚਾਰ ਹੋਈ, ਪਰ ਅੰਤ ਫੈਸਲਾ ਹੋਯਾ ਕਿ ਤਿੰਨਾਂ ਬੀੜਾਂ ਦੇ ਨਾਮ ਵੱਖੋ ਵੱਖਰੇ ਕਾਗਜ਼ਾਂ ਤੇ ਲਿਖ ਕੇ ਸਰੋਵਰ ਵਿਚ ਪਾ ਦਿਓ, ਜਿਹੜਾ ਕਾਗਜ਼ ਤਰ ਆਵੇ, ਉਸੇ ਬੀੜ ਨੂੰ ਛਾਪ ਦਿੱਤਾ ਜਾਏ। ਇਸ ਫੈਸਲੇ ਅਨੁਸਾਰ ਕਾਗਤ ਲਿਖ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਅਰਦਾਸਾ ਸੋਧ ਕੇ, ਕਾਗਤ ਹਰਿ ਕੀ ਪੌੜੀ ਪ੍ਰਵਾਹ ਦਿੱਤੇ ਗਏ। ਪਹਿਲਾਂ ਤਾ ਉਹ ਤਿੰਨ ਕਾਗਜ਼ ਸਰੋਵਰ ਵਿਚ ਟੁੱਬੀ ਮਾਰ ਗਏ, ਫਿਰ ਦੋ ਘੰਟੇ ਤੋਂ ਮਗਰੋਂ ਇਕ ਕਾਗਜ਼ ਉਪਰ ਤਰ ਆਯਾ। ਪੰਥ ਦੇ ਹੁਕਮ ਅਨੁਸਾਰ ਇਕ ਸਿੰਘ ਨੇ ਉਹ ਕਾਗਜ਼ ਲਿਆ ਕੇ ਦੀਵਾਨ ਦੇ ਵਿਚ ਹਾਜ਼ਰ ਕੀਤਾ, ਇਸ ਨੂੰ ਖੋਲ ਕੇ ਪੜ੍ਹਿਆ ਤਾਂ ਲਿਖਿਆ ਸੀ :
>
> "ਦਮਦਮੇ ਸਾਹਿਬ ਵਾਲੀ ਬੀੜ ਛਪੇ"
>
> ਬਸ ! ਇਸ ਹੁਕਮ ਨੂੰ ਪ੍ਰਵਾਨ ਕੀਤਾ ਗਿਆ ਅਤੇ ਸ੍ਰੀ ਦਮਦਮੇ ਸਾਹਿਬ ਜੀ ਵਾਲੀ ਬੀੜ ਛਪਣ ਲਗੀ। ਸਭ ਤੋਂ ਪਹਿਲੀ ਬੀੜ ਨੂੰ ਭਾਈ ਤਾਰਾ ਸਿੰਘ ਜੀ ਲਿਖਾਰੀ (ਭਾਈ

---

[1] ਪੰਡਿਤ ਨਰੈਣ ਸਿੰਘ ਗਿਆਨੀ ਗੁਰਬਾਣੀ ਦੇ ਸੂਝਵਾਨ ਵਿਆਖਿਆਕਾਰ ਹੋਏ ਹਨ। ਉਨ੍ਹਾਂ ਨੂੰ "ਵਿਦਿਆ ਮਾਰਤੰਡ" ਦੀ ਉਪਾਧੀ ਨਾਲ ਯਾਦ ਕੀਤਾ ਜਾਂਦਾ ਹੈ। ਉਹ ਸਦਰ ਬਾਜ਼ਾਰ, ਲਾਹੌਰ ਛਾਉਣੀ, ਦੇ ਵਸਨੀਕ ਸਨ।

ਸਾਹਿਬ ਐਸ. ਐਸ. ਲਹੌਰਾ ਸਿੰਘ ਜੀ ਦੇ ਪਿਤਾ ਜੀ) ਨੇ ਲਿਖਿਆ ਸੀ। ਇਹ ਬੀੜ ਸੰਮਤ ੧੯੨੧-੨੨ ਬਿ. ਵਿਚ ਛਪੀ ਸੀ।[2]

ਰਿਵਾਇਤ ਦੀ ਪੁਸ਼ਟੀ ਵਿਚ ਪੰਡਿਤ ਜੀ ਉਸ ਪੰਨੇ ਦੇ ਹੇਠਾਂ ਇਕ ਫੁੱਟਨੋਟ ਵਿਚ ਇਹ ਦਸਦੇ ਹਨ ਕਿ "ਇਹ ਸਾਰੀ ਵਾਰਤਾ ਮੈਨੂੰ ਸੰਤ ਭਾਨ ਸਿੰਘ ਜੀ ਨਿਹੰਗ ਨੇ ਸੁਣਾਈ ਸੀ ਜੋ ੧੧੦ ਵਰ੍ਹੇ ਦੇ ਬ੍ਰਿਧ ਸਨ। ਪਹਿਲਾਂ ਇਹ ਉਦਾਸੀ ਸੰਤ ਸਨ, ਫੇਰ ਸ੍ਰੀ ਹਜ਼ੂਰ ਸਾਹਿਬ ਜੀ ਤੋਂ ਅੰਮ੍ਰਿਤ ਛਕ ਕੇ ਬਿਬੇਕੀ ਸਿੰਘ ਹੋ ਗਏ ਸਨ, ਅਤੇ ਉਮਰ ਦੇ ਅੰਤਲੇ ਹਿੱਸੇ ਵਿਚ ਕਾਬਲ ਦੇ ਇਲਾਕੇ, ਸ਼ੇਵੇ ਤੋਂ ਉਪਰ ਮਾਨ ਸਰੋਵਰ ਦੀ ਤਲਾਈ ਵਿਚ, ਇਕ ਪਹਾੜ ਦੀ ਕੰਦਰਾ ਵਿਚ, ਨਿਵਾਸ ਰਖਦੇ ਸਨ।"

ਰਿਵਾਇਤ ਦੇ ਕਮਜ਼ੋਰ ਅੰਸ਼ ਬੜੇ ਸਪਸ਼ਟ ਹਨ। ਉਨ੍ਹਾਂ ਵਿਚ ਜਾਣ ਦੀ ਇੱਥੇ ਲੋੜ ਨਹੀਂ। ਥੋੜੀ ਜੇਹੀ ਸੋਚ ਨਾਲ ਇਹ ਰੇਤ ਵਾਂਙੂ ਕਿਰਦੀ ਦਿਸੇਗੀ। ਤਾਂ ਵੀ, ਇਸ ਗੱਲ ਵਿਚ ਸ਼ੱਕ ਨਹੀਂ ਕਿ ਕੋਹਿਨੂਰ ਯੰਤ੍ਰਾਲਯ ਦੇ ਮਾਲਿਕ ਲਾਲਾ ਹਰਸੁਖ ਰਾਇ[3] ਨੇ ਇੱਡੇ ਵੱਡੇ ਤੇ ਜੋਖਮ ਭਰੇ ਕੰਮ ਨੂੰ ਹੱਥ ਵਿਚ ਲੈਣ ਤੋਂ ਪਹਲਾਂ ਚੰਗੀ ਛਾਣਬੀਨ ਕੀਤੀ ਹੋਵੇਗੀ।

ਕੋਹਿਨੂਰ ਯੰਤ੍ਰਾਲਯ ਵਿਚ ਛਪੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛਪਣ ਸਾਲ, ੧੯੨੧-੨੨ ਬਿ./੧੮੬੪-੬੫ ਈ., ਉਹ ਸਮਾਂ ਹੈ ਜਦੋਂ ਪੰਜਾਬ ਵਿਚ, ਇਸ ਦੇ ਅੰਗ੍ਰੇਜ਼ ਸਾਮ੍ਰਾਜ ਅਧੀਨ ਆ ਜਾਣ ਕਾਰਣ, ਈਸਾਈ ਮਿਸ਼ਨਰੀਆਂ ਨੇ ਆਪਣੀਆਂ ਸਰਗਰਮੀਆਂ ਬਹੁਤ ਤੇਜ਼ ਕਰ ਰਖੀਆਂ ਸਨ, ਉਹ ਹਿੰਦੂ, ਸਿੱਖ ਤੇ ਮੁਸਲਮਾਨ, ਸਭਨਾਂ ਨੂੰ ਈਸਾਈਅਤ ਦੇ ਘੇਰੇ ਵਿਚ ਲਿਆ ਰਹੇ ਸਨ। ਇਸ ਦਾ ਪ੍ਰਤਿਕਰਮ ਅਵੱਸ਼ ਹੋਣਾ ਸੀ। ਫਲਸ੍ਵਰੂਪ ਪੰਜਾਬ ਦੀਆਂ ਧਾਰਮਿਕ ਸੰਪ੍ਰਦਾਵਾਂ ਆਪਣੇ ਆਪਣੇ ਧਰਮਾਂ ਦੀ ਰੱਖਿਆ ਲਈ ਉਠ ਖਲੋਤੀਆਂ। ਪਰ ਇਸ ਦਾ ਇਕ ਮਾੜਾ ਸਿੱਟਾ ਵੀ ਨਿਕਲਿਆ। ਇਨ੍ਹਾਂ ਸੰਪਰਦਾਵਾਂ ਦਾ ਜ਼ੋਰ ਹਾਕਿਮ ਸ਼੍ਰੇਣੀ ਦੀ ਸਰਪ੍ਰਸਤੀ ਹੇਠ ਕੰਮ ਕਰ ਰਹੇ ਈਸਾਈ ਮਿਸ਼ਨਰੀਆਂ ਵਿਰੁੱਧ ਤਾਂ ਚਲਦਾ ਨਹੀਂ ਸੀ, ਇਹ ਇਕ ਦੂਜੇ ਦਾ ਹੀ ਗਲਾ ਘੁਟਣ ਉੱਤੇ ਜੁਟ ਪਈਆਂ। ਸਿੱਖਾਂ ਨੂੰ ਈਸਾਈ ਤੇ ਮੁਸਲਮਾਨ ਪ੍ਰਚਾਰਕ, ਦੋਵੇਂ, ਢਾਹ ਲਾ ਰਹੇ ਸਨ, ਪਰ ਵਧੇਰੇ ਖਤਰਾ ਆਰੀਆ ਸਮਾਜੀਆਂ ਤੋਂ ਪੈਦਾ ਹੋ ਗਇਆ ਸੀ,

---

[2]ਵੇਖੋ ਨਰੈਣ ਸਿੰਘ ਗਿਆਨੀ, ਪੰਡਿਤ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਸਟੀਕ), ਪਹਲੀ ਪੋਥੀ। ਪੰ. xxv xxvi (ਭੂਮਿਕਾ)।

[3]ਇਨ੍ਹਾਂ ਨੂੰ ਮੁਨਸ਼ੀ ਹਰਸੁਖ ਰਾਇ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਸੀ। ਕੋਹਿਨੂਰ ਯੰਤ੍ਰਾਲਯ (ਪ੍ਰੈਸ) ਲਾਹੌਰ ਵਿਚ ੧੮੪੮ ਈ. ਵਿਚ ਅੰਗ੍ਰੇਜ਼ਾਂ ਦੀ ਪ੍ਰੇਰਣਾ ਨਾਲ ਸਥਾਪਤ ਹੋਇਆ ਸੀ। ਇਹ "ਕੋਹਿਨੂਰ" ਨਾਂ ਦਾ ਇਕ ਰਿਸਾਲਾ ਵੀ ਉਰਦੂ ਵਿਚ ਕਢਿਆ ਕਰਦਾ ਸੀ, ਜਿਸ ਵਿਚ ਉਸ ਸਮੇਂ ਦੀ ਸਰਕਾਰ ਦੀਆਂ ਸਰਗਰਮੀਆਂ ਦਾ ਉੱਲੇਖ ਹੁੰਦਾ ਸੀ। ਇਸ ਤੋਂ ਬਿਨਾ ਇਹ ਪ੍ਰੈਸ ਉਰਦੂ, ਹਿੰਦੀ ਤੇ ਗੁਰਮੁਖੀ ਦੇ ਪ੍ਰਸਿਧ ਗ੍ਰੰਥ ਲਿੱਥੋ ਪ੍ਰਕਿਰਿਆ ਰਾਹੀਂ ਛਾਪਿਆ ਕਰਦਾ ਸੀ। ਇਸ ਵੱਲੋਂ ਛਾਪੇ ਪਹਲੇ ਗ੍ਰੰਥ ਸਾਹਿਬ ਦੀ ਇਕ ਕਾਪੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਵਿਚ **R 2846** ਉੱਤੇ ਸੁਰਖਿਅਤ ਦੱਸੀਦੀ ਹੈ। ਮੁਨਸ਼ੀ ਹਰਸੁਖ ਰਾਇ ਦੇ ਵਿਸਤ੍ਰਿਤ ਹਾਲ ਲਈ ਵੇਖੋ ਅਖਬਾਰ 'ਨਯਾ ਦੌਰ' (ਉਰਦੂ), ਨਵਲ ਕਿਸ਼ੋਰ ਨੰਬਰ (ਨਵੰਬਰ-ਦਸੰਬਰ ੧੯੯੦), ਲਖਨਊ, ਪੰ. ੫੨-੫੫.

ਜਿਨ੍ਹਾਂ ਨੂੰ ਪੰਜਾਬ ਵਿਚ ਸਟੇਜ ਦੇ ਕੇ ਸਿੱਖਾਂ ਆਪ ਖੜਾ ਕੀਤਾ ਸੀ ਤੇ ਇਹੀ ਹੁਣ ਉਨ੍ਹਾਂ ਨੂੰ ਆਪਣੇ ਵਿਚ ਲੀਨ ਕਰ ਲੈਣ ਤੇ ਬਜ਼ਿੱਦ ਸਨ। ਫਲਸਰੂਪ ਸਿੱਖ ਜਗਤ ਨੂੰ ਆਪਣੀ ਨਿਵੇਕਲੀ ਸ਼ਖਸੀਅਤ ਬਹਾਲ ਕਰਨ ਲਈ ਤਰੱਦਦ ਕਰਨਾ ਪਇਆ। ਇਸ ਨੇ ਸੰਗਠਨਾਤਮਕ ਪੱਧਰ ਤੇ ਸਿੰਘ ਸਭਾਵਾਂ, ਖਾਲਸਾ ਦੀਵਾਨ, ਚੀਫ ਖਾਲਸਾ ਦੀਵਾਨ, ਖਾਲਸਾ ਸਕੂਲ ਅਤੇ ਕਾਲਜ ਆਦਿ ਸੰਸਥਾਵਾਂ ਨੂੰ ਜਨਮ ਦਿੱਤਾ ਤੇ ਸਿਧਾਂਤਕ ਪੱਧਰ ਉੱਤੇ ਸਿੱਖ ਗੁਰੂਆਂ ਦੀ ਸਿਖਿਆ ਤੇ ਸਿੱਖੀ ਮਰਯਾਦਾ ਦੇ ਪੁਨਰ-ਉੱਥਾਨ ਵੱਲ ਰੁਚਿਤ ਕੀਤਾ। ਨਤੀਜਾ ਇਹ ਨਿਕਲਿਆ ਕਿ ਇਕ ਪਾਸੇ ਸਿੱਖ ਇਤਿਹਾਸ, ਤੇ ਦੂਜੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਡੂੰਘੇ ਅਧਿਐਨ ਦਾ ਮੁਢ ਬੱਝਾ।

ਹੋਰ ਤਬਦੀਲੀ ਇਹ ਆਈ ਕਿ ਧਰਮ ਗ੍ਰੰਥ ਦਾ ਅਧਿਐਨ ਨਿਪਟ ਉਦਾਸੀ ਸਾਧੂਆਂ, ਨਿਰਮਲੇ ਸੰਤਾਂ ਤੇ ਸੇਵਾ-ਪੰਥੀ ਮਹਾਤਮਾਵਾਂ ਦੇ ਘੇਰੇ ਦੀ ਚੀਜ਼ ਨ ਰਹ ਕੇ ਪੜ੍ਹੀ ਲਿਖੀ ਸ਼੍ਰੇਣੀ ਦੇ ਧਿਆਨ ਦਾ ਕੇਂਦ੍ਰ ਬਣ ਗਇਆ। ਸਿੱਖ ਧਰਮ ਨੂੰ ਆਪਣੇ ਮਤ ਦੀ ਵਿਆਖਿਆ ਲਈ ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਮਿਸਟਰ ਮੈਕਾਲਿਫ, ਡਾ. ਚਰਨ ਸਿੰਘ, ਭਾਈ ਕਾਹਨ ਸਿੰਘ ਨਾਭਾ ਤੇ ਭਾਈ ਵੀਰ ਸਿੰਘ ਵਰਗੇ ਸੂਝਵਾਨ ਲੇਖਕ ਇਸੇ ਕਾਲ ਵਿਚ ਮਿਲੇ।

ਸਿੱਖ ਧਰਮ-ਗ੍ਰੰਥ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਡੂੰਘੇ ਅਧਿਐਨ ਨੇ ਜਿੱਥੇ ਸਿੱਖ ਜਗਤ ਦੇ ਦਿਮਾਗੀ ਜਾਲੇ ਲਾਹੇ, ਉੱਥੇ ਦੂਜੇ ਮਤਾਂ ਦੀ ਦੇਖਾ ਦੇਖੀ, ਇਸ ਦੇ ਕੁਝ ਨਾਮ-ਲੇਵਾਵਾਂ ਵਿਚ ਸੋਚ ਦੀ ਸੰਕੀਰਣਤਾ ਵੀ ਲਿਆਂਦੀ। ਇਸ ਰੁਚੀ ਦੇ ਪ੍ਰਮੁਖ ਪ੍ਰਤਿਨਿਧੀ ਭਸੌੜੀ ਵਿਚਾਰਧਾਰਾ ਦੇ ਅਨੁਯਾਈ ਕਹੇ ਜਾ ਸਕਦੇ ਹਨ। ਭਸੌੜ ਵਿਚ ਸਿੰਘ ਸਭਾ ੧੮੯੭ ਈ. ਵਿਚ ਕਾਇਮ ਹੋਈ ਸੀ ਤੇ ਇਸ ਦੇ ਕਰਤਾ ਧਰਤਾ ਬੜੇ ਕੱਟੜ-ਪੰਥੀ ਵਿਚਾਰਾਂ ਦੇ ਲੋਕ ਸਨ।[4] ਇਹਨਾਂ ਨੂੰ ਇਕ ਕੱਟੜਪੰਥੀ ਆਗੂ, ਬਾਬੂ ਤੇਜਾ ਸਿੰਘ, ਦੀ ਅਗਵਾਈ ਹਾਸਲ ਸੀ। ਇਸ ਤੇ ਇਸ ਦੇ ਹੋਰਨਾਂ ਸਾਥੀਆਂ ਦੇ ਉੱਦਮ ਨਾਲ ਮਾਲਵੇ ਵਿਚ ਇਕ ਬੜੀ ਤਕੜੀ ਸੰਸਥਾ, 'ਪੰਚ ਖਾਲਸਾ ਦੀਵਾਨ' ਜਾਂ 'ਖਾਲਸਾ ਪਾਰਲੀਮੈਂਟ', ਸਾਲ ੧੯੦੭ ਈ. ਵਿਚ ਕਾਇਮ ਹੋ ਗਈ ਸੀ। ਇਹ ਸੰਸਥਾ ਨਿਰੋਲ ਗੁਰਮਤਿ ਦੀ ਪ੍ਰਚਾਰਕ ਸੀ ਤੇ ਹਰ ਉਸ ਚੀਜ਼ ਨੂੰ, ਜੋ ਸਿੱਖ ਮਤ ਵਿਚ ਇਸ ਦੇ ਅਵਲੰਬੀਆਂ ਦੇ ਅਗਿਆਨ ਕਾਰਣ ਘੁਸੜ ਆਈ ਸੀ, ਕਢ ਦੇਣ ਦੇ ਹੱਕ ਵਿਚ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਸ਼ਰਥੀ ਸਰੂਪ ਨੂੰ ਨ ਸਮਝਦਿਆਂ ਬੁਝਦਿਆਂ ਇਸ ਵਿੱਚੋਂ ਭਗਤਾਂ ਦੀ ਬਾਣੀ ਤੇ ਭੱਟਾਂ ਦੇ ਸਵੱਯਾਂ ਆਦਿ ਨੂੰ ਕਢ ਦੇਣਾ ਚਾਹੁੰਦੇ ਸਨ, ਪਰੰਤੂ ਵਧੇਰੇ ਜ਼ੋਰ ਰਾਗਮਾਲਾ ਦੇ ਕਢ ਦੇਣ ਉੱਤੇ ਸੀ। ਦੂਜੇ ਪਾਸੇ, ਪਰੰਪਰਾਵਾਦੀ ਇਸ ਨੂੰ ਨ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰੀ ਰੱਖਣ, ਸਗੋਂ

[4] ਦੇਖੋ 'ਪੰਚ ਖਾਲਸਾ ਦੀਵਾਨ ਅਰਥਾਤ ਖਾਲਸਾ ਪਾਰਲੀਮੈਂਟ ਦੇ ਦੋ ਸੌ ਅਠਾਰਵੇਂ ਅਤੇ ਵਿਦਿਆ ਭੰਡਾਰ ਪੰਚਖੰਡ ਦੇ ਅਠਵੇਂ ਸਾਲਾਨੇ ਦੀਵਾਨ ਦਾ ਸਮਾਚਾਰ', ਪ੍ਰਕ.: ਬਾਬੂ ਤੇਜਾ ਸਿੰਘ ਪੈਨਸ਼ਨਰ ਓਵਰਸੀਅਰ (ਪੰਚਖੰਡ, ੧੯੧੭), ਭੂਮਿਕਾ।

ਪੜ੍ਹਨ ਦੇ ਹੱਕ ਵਿਚ ਵੀ ਸਨ। ਇਸ ਝਗੜੇ ਵਿਚ ਆਪਣਾ ਆਪਣਾ ਪੱਖ ਪੂਰਣ ਲਈ 'ਰਾਗਮਾਲਾ ਖੰਡਨ' ਤੇ 'ਰਾਗਮਾਲਾ ਮੰਡਨ' ਲੜੀਆਂ ਅਧੀਨ ਜੋ ਸਾਹਿੱਤ ਪੈਦਾ ਹੋਇਆ, ਉਸ ਦੀ ਉਸਾਰੀ ਲਈ ਪ੍ਰਾਚੀਨ ਬੀੜਾਂ ਦਾ ਸਹਾਰਾ ਲਇਆ ਗਇਆ। ਪਰੰਤੂ, ਬੀੜਾਂ ਦੀ ਇਹ ਘੋਖ ਇਸ ਗੱਲ ਤੋਂ ਅੱਗੇ ਨ ਵਧੀ ਕਿ ਫਲਾਣੀ ਬੀੜ ਵਿਚ ਰਾਗਮਾਲਾ ਹੈ ਤੇ ਫਲਾਣੀ ਵਿਚ ਨਹੀਂ।[5]

ਸਮੇਂ ਦੇ ਲੰਘਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਦੇ ਤਿੰਨ ਮੁਖ ਪਸਾਰ ਅੱਖਾਂ ਸਾਮ੍ਹਣੇ ਆਏ; ਇਕ ਵਿਵਰਣਾਤਮਕ ਵੰਨਗੀ ਦਾ; ਦੂਜਾ ਇਤਿਹਾਸਕ ਪੱਧਤੀ ਦਾ; ਤੇ ਤੀਜਾ ਤੁਲਨਾਤਮਕ ਕੋਟੀ ਦਾ। ਵਿਵਰਣਾਤਮਕ ਵੰਨਗੀ ਦੇ ਅਧਿਐਨ ਦਾ ਮਨੋਰਥ ਪਾਵਨ ਬੀੜ ਦੇ ਵਿਸ਼ੇ ਵਸਤੂ ਬਾਰੇ ਜਾਣਕਾਰੀ ਦੇਣਾ ਸੀ। ਇਤਿਹਾਸਕ ਪੱਧਤੀ ਵਾਲੇ ਅਧਿਐਨ ਦਾ ਮਨੋਰਥ ਬੀੜ ਦੇ ਵਜੂਦ ਵਿਚ ਆਉਣ ਦੀ ਪ੍ਰਕ੍ਰਿਆ ਨੂੰ ਨਿਰੂਪਿਤ ਕਰਨਾ ਸੀ। ਗੁਰਬਾਣੀ ਨਾਲ ਸੰਬੰਧਿਤ ਪੋਥੀਆ ਦੀ ਤਲਾਸ਼ ਤੇ ਪ੍ਰਾਚੀਨ ਬੀੜਾਂ ਦਾ ਸਰਵੇਖਣ ਇਸੇ ਦੇ ਅੰਗ ਬਣੇ। ਤੀਸਰੇ ਅਥਵਾ ਤੁਲਨਾਤਮਕ ਕੋਟੀ ਦੇ ਅਧਿਐਨ ਦਾ ਮਨੋਰਥ ਪਾਠਾਂ ਦੀ ਤੁਲਨਾ ਕਰਨਾ, ਵਿਚਾਰਾਂ ਦੀ ਤੁਲਨਾ ਕਰਨਾ ਤੇ ਬਾਣੀ ਰਚੈਤਿਆਂ ਦੇ ਆਪਸੀ ਆਦਾਨ ਪ੍ਰਦਾਨ ਨੂੰ ਦਿਖਾਉਣਾ ਸੀ। ਇਹ ਤਿੰਨੇ ਅਧਿਐਨ ਇਕ ਦੂਜੇ ਤੋਂ ਬੇ-ਨਿਆਜ਼ ਹੋ ਕੇ ਨ ਚੱਲੇ; ਸਗੋਂ ਇਕ ਦੂਜੇ ਵਿਚ ਪ੍ਰਵਿਸ਼ਟ ਹੋ ਕੇ ਹੀ ਅੱਗੇ ਵਧਦੇ ਰਹੇ। ਅਧਿਐਨ ਨੂੰ ਕੇਵਲ ਸ਼ੀਰਸ਼ਕ ਉਸ ਕੋਟੀ ਦਾ ਮਿਲਦਾ, ਜਿਸ ਦੀ ਉਸ ਵਿਚ ਬਹੁਲਤਾ ਹੁੰਦੀ।

## ੧. ਬਾਣੀ ਬਿਓਰਾ

'ਬਾਣੀ ਬਿਓਰਾ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਵਰਣਾਤਮਕ ਅਧਿਐਨ ਦਾ ਪਹਿਲਾ ਅਤੇ ਅਤਿ ਸੁਚੱਜਾ ਉੱਦਮ ਹੈ। ਇਹ ਭਾਈ ਵੀਰ ਸਿੰਘ ਜੀ ਦੇ ਪਿਤਾ ਡਾ. ਚਰਨ ਸਿੰਘ, (ਮ੍ਰਿਤੂ ੧੯੦੮ ਈ.) ਦੀ ਕ੍ਰਿਤ ਹੈ।[6] ਇਸ ਵਿਚ ਵਿਦਵਾਨ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਬਾਣੀ ਬਾਰੇ ਛਪੀ ਜਾਣਕਾਰੀ ਜੁਟਾਈ ਹੈ। ਰਚੈਤਾ ਦੀ ਪਹੁੰਚ ਮੁਖ ਰੂਪ

[5]ਦੇਖੋ 'ਰਾਗਮਾਲਾ ਦਰਪਣ' (ਜ਼ਮੀਮਾ ਪੰਚ ਸੇਵਕ ਨੰ. ੩੩), ੧੨ ਦਸੰਬਰ ੧੯੧੭, ਪੰ. ੫-੧੨ ਅਤੇ ਉਨ੍ਹਾਂ ਤੋਂ ਅੱਗੇ ਖਿੰਡੇ ਪੁੰਡੇ ਹੋਰ ਕਈ ਪੰਨੇ।

[6]੧੯੦੨ ਈ. ਵਿਚ ਪਹਲੇ ਪਹਲ ਇਹ 'ਨਿਰਗੁਣੀਆਰਾ' ਦੇ ਟ੍ਰੈਕਟ-ਰੂਪ ਵਿਚ ਖਾਲਸਾ ਟ੍ਰੈਕਟ ਸੋਸਾਇਟੀ ਵੱਲੋਂ ਛਾਪਿਆ ਗਇਆ। ਇਸ ਦੇ ਛਪਣ ਪਿੱਛੋਂ ਵੀ ਇਸ ਦੇ ਰਚੈਤਾ ਨੇ ਆਪਣੀ ਖੋਜ ਜਾਰੀ ਰਖੀ, ਪਰ ੧੯੦੮ ਈ. ਵਿਚ ਉਨ੍ਹਾਂ ਦੇ ਚਲਾਣਾ ਕਰ ਜਾਣ ਦੇ ਕਾਰਣ ਉਹ ਖੋਜ ਪਾਠਕਾਂ ਸਾਮ੍ਹਣੇ ਨ ਆ ਸਕੀ। ਸੋਸਾਇਟੀ ਨੇ ਮਗਰੋਂ ਜੋ ਸੰਸਕਰਣ ਛਾਪੇ ਉਨ੍ਹਾਂ ਵਿਚ ਵੀ ਪਹਲੇ ਵਾਲਾ ਪਾਠ ਹੀ ਦੁਹਰਾਇਆ ਗਇਆ। ਕਿਤੇ ੧੯੪੫ ਈ. ਵਿਚ ਜਾ ਕੇ ਖਾਲਸਾ ਸੋਸਾਇਟੀ ਨੇ ਭਾਈ ਵੀਰ ਸਿੰਘ ਦੇ ਉੱਦਮ ਨਾਲ ਟ੍ਰੈਕਟ ਨੰ. ੧੦੮੦ ਤੇ ੧੦੮੧ (੫-੨੦ ਜੁਲਾਈ ਤੇ ੫-੨੦ ਅਗਸਤ ਦੇ ਅੰਕਾਂ) ਵਿਚ ਇਸ ਨੂੰ ਨਵੀਂ ਖੋਜ ਨਾਲ ਸੰਪੰਨ ਕਰਕੇ ਛਾਪਿਆ। ਹਥਲਾ ਅਧਿਐਨ ਉਸੇ ਸੰਸਕਰਣ ਉਪਰ ਆਧਾਰਿਤ ਹੈ।

ਵਿਚ ਸੰਗੀਤ-ਸ਼ਾਸਤ੍ਰੀ ਹੈ, ਪਰੰਤੂ ਉਸ ਨੇ ਇਸ ਦਾ ਸਾਹਿੱਤਕ ਪੱਖ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ।

ਉਥਾਨਕਾ ਵਿਚ ਰਚੈਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਣ ਦੀ ਗਾਥਾ ਨੂੰ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਰਿਵਾਇਤ ਅਨੁਸਾਰ ਬਿਆਨ ਕੀਤਾ ਹੈ ਕਿ ਗ੍ਰੰਥ ਸਾਹਿਬ ਦੀ ਬੀੜ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਗੋਇੰਦਵਾਲ ਤੋਂ ਪੋਥੀਆਂ ਮੰਗਵਾਂ ਕੇ ਭਾਈ ਗੁਰਦਾਸ ਪਾਸੋਂ ਤਿਆਰ ਕਰਵਾਈ ਅਤੇ ਜਿਲਦ ਕਰਵਾਣ ਗਏ ਭਾਈ ਬੰਨੋ ਨੇ ਇਕ ਉਤਾਰਾ ਮਾਂਗਟ ਤੋਂ ਲਾਹੌਰ ਪਰਤਨ ਤਕ ਕਰ ਲਇਆ। ਇੱਥੇ ਪਹੁੰਚ ਕੇ ਡਾਕਟਰ ਸਾਹਿਬ ਉਪਰੋਕਤ ਰਿਵਾਇਤ ਵਿਚ ਇਕ ਇਹ ਵਾਧਾ ਕਰ ਜਾਂਦੇ ਹਨ ਕਿ ਲਾਹੌਰ ਦੀ ਸੰਗਤ ਨੇ ਵੀ ਹਿੰਮਤ ਕਰਕੇ ਥੋੜੇ ਦਿਨਾਂ ਵਿਚ ਇਕ ਤੀਸਰਾ ਉਤਾਰਾ ਕਰ ਲਇਆ ਤੇ ਉਸ ਵਿਚ ਹੇਠ ਲਿਖਿਆ ਸਲੋਕ [ਕਬੀਰ ਜੀ ਦੀ ਰਾਗ ਗਉੜੀ ਦੀ "ਵਾਰ" ਨਾਂ ਦੀ ਬਾਣੀ ਦੇ ਮੁਢ ਵਿਚ] ਵਾਧੂ ਪਾ ਦਿੱਤਾ :

ਧਰ ਅੰਬਰ ਵਿਚ ਵੇਲੜੀ ਤਹ ਲਾਲ ਸੁਗੰਧਾ ਬੂਲ ॥
ਅਖਰ ਇਕ ਨ ਆਇਓ ਨਾਨਕ ਨਹੀਂ ਕਬੂਲ ॥

ਇਸ ਤੀਜੇ ਉਤਾਰੇ ਨੂੰ ਡਾ. ਚਰਨ ਸਿੰਘ, ਭਾਈ ਵੀਰ ਸਿੰਘ ਤੇ ਪੰਡਿਤ ਨਰੈਣ ਸਿੰਘ ਗਿਆਨੀ, ਤਿੰਨੇ; ਲਾਹੌਰੀਆਂ ਵਾਲੀ ਬੀੜ ਦੇ ਨਾਂ ਨਾਲ ਯਾਦ ਕਰਦੇ ਹਨ।[7] ਭਾਈ ਗੁਰਦਾਸ ਹੱਥੀਂ ਤਿਆਰ ਹੋਈ ਬੀੜ ਨੂੰ ਆਪ ਕਰਤਾਰਪੁਰ ਵਿਚ ਅਤੇ ਭਾਈ ਬੰਨੋ ਵਾਲੀ ਬੀੜ ਨੂੰ ਮਾਂਗਟ ਵਿਚ ਬੰਨੋਆਣੀਆਂ ਪਾਸ, ਸੁਰਖਿਅਤ ਮੰਨਦੇ ਹਨ। ਇਨ੍ਹਾਂ ਤੋਂ ਬਿਨਾ ਆਪ ਦਮਦਮੇ ਸਾਹਿਬ ਵਾਲੀ ਬੀੜ ਦਾ ਉੱਲੇਖ ਵੀ ਕਰਦੇ ਹਨ (ਪੰ. ੩-੮)।

'ਬਾਣੀ ਬਿਓਰਾ' ਦੇ ਮੂਲਪਾਠ ਵਿਚ ਇਸ ਦੇ ਰਚੈਤਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ੭੪ ਵਿਸ਼ਿਆਂ ਬਾਰੇ ਭਰਪੂਰ ਰੂਪ ਵਿਚ ਜਾਣਕਾਰੀ ਦਿੱਤੀ ਹੈ। ਇਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਮੰਗਲਾਂ ਦੇ ਭਿੰਨ ਭਿੰਨ ਰੂਪਾਂ ਦਾ ਉੱਲੇਖ ਹੈ। ਹਿਦਾਇਤੀ ਟੂਕਾਂ (ਸੁੱਧ, ਸੁਧ ਕੀਚੈ, ਇਤਿਆਦਿ) ਦਾ ਸਮਾਧਾਨ ਹੈ। ਬਾਣੀਆਂ ਦੇ ਸਿਰਲੇਖਾਂ ਦੀ ਵਜ਼ਾਹਤ ਹੈ ਤੇ ਕਾਵਿ-ਰੂਪਾਂ ਤਥਾ ਰਾਗਾਂ ਦਾ ਯਥਾਯੋਗ ਸ਼ਾਸਤ੍ਰੀ ਵਿਵਰਣ ਹੈ। ਵਾਰਾਂ ਦੀਆਂ ਧੁਨੀਆਂ ਦੀ ਨਮੂਨਿਆਂ ਸਹਿਤ ਵਿਆਖਿਆ ਤੇ ਰਾਗਮਾਲਾ ਸੰਬੰਧੀ ਮੰਡਨਕਾਰੀ ਮਤ ਇਸ ਦੀਆਂ ਹੋਰ ਵਿਸ਼ੇਸ਼ਤਾਵਾਂ ਹਨ। ਧੁਨੀਆਂ ਵਾਲੀਆਂ ਵਾਰਾਂ ਸੰਬੰਧੀ ਜੋ ਕੁਛ ਡਾਕਟਰ ਸਾਹਿਬ ਨੇ ਉਦੋਂ ਸੰਭਾਲ ਲਇਆ, ਓਹੀ ਕੁਛ ਹੁਣ ਸਾਡੇ ਕੋਲ ਹੈ, ਉਸ ਤੋਂ ਵਧ ਕੁਝ ਵੀ ਨਹੀਂ। ਜੇ ਡਾਕਟਰ ਸਾਹਿਬ ਇਹ ਸੰਭਾਲ ਨ ਕਰਦੇ ਤਾਂ ਅਸੀਂ ਅੱਜ ਇਸ ਪਾਸਿਓਂ ਉੱਕੇ ਕੋਰੇ ਹੁੰਦੇ। 'ਬਾਣੀ ਬਿਓਰੇ' ਦੇ ਪਿੱਛੇ ਲਗੇ ੪੪ ਚੱਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਬਾਰੇ ਬਹੁਤ ਕੀਮਤੀ ਤੇ ਵੱਡੀ ਮਿਹਨਤ ਨਾਲ ਆਂਕੜਿਆਂ ਵਿਚ ਤਿਆਰ ਕੀਤੀ ਜਾਣਕਾਰੀ (statistical data) ਜੁਟਾਂਦੇ ਹਨ।

---

[7]ਦੇਖੋ 'ਬਾਣੀ ਬਿਓਰਾ', ਪਨਾ ੬, ਅਤੇ ਨਰੈਣ ਸਿੰਘ 'ਸ੍ਰੀ ਗੁਰੂ ਗ੍ਰੰਥ ਸਾਹਿਬ (ਸਟੀਕ)' ਪ. xxiv (ਭੂਮਿਕਾ)।

## ੨. ਪ੍ਰਾਚੀਨ ਬੀੜਾਂ

ਪ੍ਰਾਚੀਨ ਬੀੜਾਂ ਦਾ ਵਿਧੀਪੂਰਵਕ ਅਧਿਐਨ ਸ੍ਰੀ ਜੀ.ਬੀ. ਸਿੰਘ (ਮ੍ਰਿਤੂ, ੩੧ ਜਨਵਰੀ ੧੯੫੦) ਨਾਲ ਸ਼ੁਰੂ ਹੋਇਆ ਕਹਿਆ ਜਾ ਸਕਦਾ ਹੈ। ਇਹ, ਮਹਕਮਾ ਡਾਕ ਤਾਰ ਵਿਚ, ਨਿਗਰਾਨ ਦੇ ਉੱਚੇ ਅਹੁਦੇ ਤੇ ਬਿਰਾਜਮਾਨ ਸਨ, ਤੇ ਇਸ ਸਿਲਸਿਲੇ ਵਿਚ ਇਨ੍ਹਾਂ ਨੂੰ ਹਿੰਦੁਸਤਾਨ ਦੇ ਸਾਰੇ ਹਿੱਸਿਆਂ ਵਿਚ ਵਿਚਰਣ ਦਾ ਮੌਕਾ ਬਣਿਆ ਸੀ। ਲਿਖਣ ਪੜ੍ਹਨ ਤੇ ਖੋਜ ਦਾ ਸ਼ੌਕ ਮੁਢ ਤੋਂ ਹੀ ਸੀ। ਜਿੱਥੇ ਜਾਂਦੇ, ਪੁਰਾਣੇ ਇਤਿਹਾਸਕ ਸਥਾਨਾਂ ਤੇ ਸੰਗਤਾਂ ਦੀ ਯਾਤ੍ਰਾ ਕਰਦੇ ਅਤੇ ਪ੍ਰਾਚੀਨ ਗ੍ਰੰਥਾਂ, ਹੱਥ-ਲਿਖਤਾਂ ਤੇ ਹੁਕਮਨਾਮਿਆਂ ਆਦਿ ਬਾਰੇ ਜੋ ਕੁਝ ਮਿਲਦਾ, ਨਕਲ ਕਰਦੇ ਜਾਂਦੇ। ਇਸੇ ਯਤਨ ਤੋਂ ਉਨ੍ਹਾਂ ਦੀ ਵਿਵਾਦ-ਗ੍ਰਸਿਤ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਮਿਲੀ। ਇਹ ੧੯੪੪ ਈਸਵੀ ਵਿਚ ਛਪੀ ਤੇ ਆਪਣੇ ਛੋਟੇ ਨਾਂ ਪ੍ਰਾਚੀਨ ਬੀੜਾਂ ਨਾਲ ਪ੍ਰਸਿੱਧ ਹੋਈ।[8]

**ਪੁਸਤਕ ਦੀ ਵਿਓਂਤ :** ਬੀੜਾਂ ਸੰਬੰਧੀ ਆਪਣੀ ਖੋਜ ਨੂੰ ਜੀ.ਬੀ. ਸਿੰਘ ਨੇ ਚਾਰ ਭਾਗਾਂ ਵਿਚ ਵੰਡ ਕੇ ਪ੍ਰਸਤੁਤ ਕੀਤਾ ਹੈ। ਪਹਲੇ ਭਾਗ ਵਿਚ ਉਨ੍ਹਾਂ ਨੇ ਬੀੜ ਤਿਆਰ ਕਰਨ ਦੀ ਲੋੜ, ਬਾਣੀ ਦੀ ਤਲਾਸ਼ ਤੇ ਸੰਪਾਦਨ ਵਿਧੀ ਬਾਰੇ ਆਪਣੇ ਵਿਚਾਰ ਪ੍ਰਗਟਾਏ ਹਨ। ਦੂਜੇ ਵਿਚ ਇਨ੍ਹਾਂ ਵੱਲੋਂ ਵਾਚੀਆਂ ਪੌਣੇ ਕੁ ਦੋ ਸੌ ਬੀੜਾਂ ਵਿੱਚੋਂ ਅਜੇਹੀਆਂ ਅਠੱਤੀ ਬੀੜਾਂ ਦਾ ਹਾਲ ਹੈ, ਜਿਨ੍ਹਾਂ ਬਾਰੇ ਉਨ੍ਹਾਂ ਨੂੰ ਕੁਝ ਵਿਸ਼ੇਸ਼ ਗੱਲ ਕਹਣ ਦੀ ਲੋੜ ਭਾਸੀ। ਤੀਜੇ ਭਾਗ ਵਿਚ ਉਨ੍ਹਾਂ ਫਾਲਤੂ ਬਾਣੀਆਂ ਦਾ ਉੱਲੇਖ ਹੈ ਜੋ ਪ੍ਰਾਚੀਨ ਬੀੜਾਂ ਵਿਚ ਦਰਜ ਹੋਈਆਂ ਮਿਲੀਆਂ। ਚੌਥਾ ਭਾਗ ਜ਼ਮੀਮਾ ਰੂਪ ਵਿਚ ਸੰਮਿਲਿਤ ਟਿੱਪਣੀਆਂ ਦਾ ਹੈ।

**ਬਾਣੀ ਦਾ ਸੰਕਲਣ :** ਬਾਣੀ ਦੇ ਸੰਕਲਣ ਸੰਬੰਧੀ ਮਤ ਪ੍ਰਗਟਾਂਦਾ ਲੇਖਕ ਦਸਦਾ ਹੈ ਕਿ ਬੀੜ ਤਿਆਰ ਕਰਨ ਦੀ ਲੋੜ ਇਕ ਸਿੱਖ ਦੇ ਗੁਰੂ ਅਰਜੁਨ ਦੇਵ ਜੀ ਨੂੰ ਇਹ ਬੇਨਤੀ ਕਰਨ ਤੇ ਮਹਸੂਸ ਹੋਈ ਕਿ ਅਸਲੀ ਬਾਣੀ ਵਿਚ ਰਲ ਰਹੀ ਕੱਚੀ ਬਾਣੀ ਦਾ ਨਿਖੇੜਾ ਕਿਵੇਂ ਕੀਤਾ ਜਾਵੇ। ਇਸ ਤੇ ਉਨ੍ਹਾਂ ਦੇ ਮਨ ਅੰਦਰ ਅਸਲੀ ਬਾਣੀ ਇਕ ਗ੍ਰੰਥ ਦੀ ਸ਼ਕਲ ਵਿਚ ਇਕਤ੍ਰ ਕਰਨ ਦਾ ਫੁਰਨਾ ਫੁਰਿਆ (ਪੰ. ੧੦)।

ਬਾਣੀ ਦੀ ਤਲਾਸ਼ ਬਾਰੇ ਉਨ੍ਹਾਂ ਦਾ ਵਿਚਾਰ ਹੈ ਕਿ ਪਹਲੇ ਗੁਰੂ ਸਾਹਿਬ ਦੀ ਬਾਣੀ ਦੀਆਂ ਹੱਥ-ਲਿਖਿਤ ਪੋਥੀਆਂ ਗੁਰੂ ਅੰਗਦ ਜੀ ਨੂੰ ਵਿਰਸੇ ਵਿਚ ਨਹੀ ਸਨ ਮਿਲੀਆਂ। ਇਹ ਵੀਹ ਵਿਸਵੇ, ਬਾਬਾ ਸ੍ਰੀ ਚੰਦ ਪਾਸ ਰਹੀਆਂ ਤੇ ਉਨ੍ਹਾਂ ਦੇ ਨਾਲ ਹੀ ਰਾਵੀ ਵਿਚ ਲੋਪ ਹੋ ਗਈਆਂ (ਪੰ. ੧੨)। ਲੇਖਕ ਦਾ ਖਿਆਲ ਹੈ ਕਿ ਗੁਰੂ ਅਰਜੁਨ ਦੇਵ ਜੀ ਨੂੰ ਦੂਜੇ ਗੁਰੂ ਸਾਹਿਬ ਦੀ ਬਾਣੀ ਦੇ ਕੁਝ ਪਤ੍ਰੇ ਉਨ੍ਹਾਂ ਦੇ ਸਪੁਤ੍ਰ ਦਾਸੂ ਪਾਸੋਂ ਮਿਲੇ ਹੋਣਗੇ। ਉਸ ਦਾ ਕਿਆਸ ਹੈ ਕਿ ਗੁਰੂ ਅਮਰਦਾਸ ਜੀ ਨੇ, ਗੁਰੂ ਅੰਗਦ ਦੇਵ ਜੀ ਅਤੇ ਪਹਲੇ ਗੁਰੂ ਸਾਹਿਬ ਦੀ

---

[8] ਇਹ ਪੁਸਤਕ ਸ. ਹਰਕ੍ਰਿਸ਼ਨ ਸਿੰਘ ਦੇ ਆਸ਼ਾ ਆਰਟ ਪ੍ਰੈਸ ਵਿਚ ਛਪੀ ਤੇ ਮਾਡਰਨ ਪਬਲੀਕੇਸ਼ਨ, ੧੯, ਮੈਕਲੋਡ ਰੋਡ, ਲਾਹੌਰ, ਵੱਲੋਂ ਸਾਲ ੧੯੪੪ ਈ. ਵਿਚ ਪ੍ਰਕਾਸ਼ਿਤ ਕੀਤੀ ਗਈ।

ਬਾਣੀ, ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਰਹ ਕੇ ਹਾਸਲ ਕੀਤੀ। ਤੀਜੇ ਗੁਰੂ ਸਾਹਿਬ ਦੀ ਬਾਣੀ ਉਨ੍ਹਾਂ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚੋਂ ਮਿਲੀ। ਚੌਥੇ ਗੁਰੂ ਸਾਹਿਬ ਦੀ ਬਾਣੀ ਉਨ੍ਹਾਂ ਕੋਲ ਹੈ ਹੀ ਸੀ ਤੇ ਆਪਣੀ ਰਚੀ ਬਾਣੀ ਵੀ ਉਨ੍ਹਾਂ ਪਾਸ ਮੌਜੂਦ ਸੀ। ਮੁਸ਼ਕਿਲ ਕੇਵਲ ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਬਾਣੀ ਨੂੰ ਇਕਤ੍ਰ ਕਰਨ ਦੀ ਸੀ। ਲੇਖਕ ਦੇ ਕਿਆਸ ਅਨੁਸਾਰ ਇਹ ਉਨ੍ਹਾਂ ਨੂੰ ਰਬਾਬੀਆਂ, ਸਿੱਖ ਸੰਗਤਾਂ, ਗੁਰੂ ਘਰ ਦੇ ਪ੍ਰਚਾਰਕਾਂ ਅਤੇ ਗੁਰਬਾਣੀ ਦੇ ਰਸੀਏ ਟਾਵੇਂ ਟਾਵੇਂ ਸਿੱਖਾਂ ਪਾਸੋਂ ਮਿਲੀ। ਬਾਬਾ ਜੀ ਦੀ ਬਾਣੀ ਦਾ ਲੋਕਾਂ ਦੇ ਕੰਠਸਤ ਹੋਣਾ ਸੁਭਾਵਿਕ ਸੀ (ਪੰ. ੨੩-੨੪)।

ਭਗਤ ਬਾਣੀ ਬਾਰੇ ਉਨ੍ਹਾਂ ਦਾ ਖਿਆਲ ਹੈ ਕਿ ਕੁਝ ਤਾਂ ਗੁਰੂ ਅਮਰਦਾਸ ਜੀ ਦੀ ਇਕਤ੍ਰ ਕੀਤੀ ਹੋਈ ਸੀ; ਬਾਕੀ ਦੀ ਉਨ੍ਹਾਂ ਨੂੰ ਭਗਤਾਂ ਦੇ ਡੇਰਿਆਂ, ਰਮਤੇ ਸਾਧੂਆਂ, ਸੰਤਾਂ ਤੋਂ ਪ੍ਰਾਪਤ ਹੋਈ ਹੋਵੇਗੀ। ਭੱਟਾਂ ਦੇ ਸਵੱਯੇ ਉਨ੍ਹਾਂ ਨੂੰ ਭੱਟਾਂ ਦੀ ਔਲਾਦ ਪਾਸੋਂ ਹੀ ਪ੍ਰਾਪਤ ਹੋਏ ਹੋਣਗੇ। ਉਹ ਇਸ ਤੋਂ ਵੀ ਅੱਗੇ ਜਾ ਕੇ ਇਹ ਕਿਆਸ ਕਰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਵਰਗੇ ਮਹਾਨ ਕਾਰਜ ਦੀ ਤਿਆਰੀ ਦੀ ਕੰਸੋਅ ਸੁਣ ਕੇ ਅੱਡ ਅੱਡ ਭਗਤਾਂ ਦੇ ਚੇਲੇ ਆਪਣੇ ਵੱਡਿਆਂ ਦੀ ਬਾਣੀ ਲੈ ਕੇ ਗੁਰੂ ਸਾਹਿਬ ਪਾਸ, ਗ੍ਰੰਥ ਵਿਚ ਦਰਜ ਕਰਾਉਣ ਲਈ, ਆਪ ਪਹੁੰਚੇ ਹੋਣਗੇ (ਪੰ. ੩੯-੪੦)।

**ਸੰਪਾਦਨ ਪ੍ਰਕਿਰਿਆ :** ਜੀ.ਬੀ. ਸਿੰਘ ਦਾ ਖਿਆਲ ਹੈ ਕਿ ਇਕੱਠੀ ਕੀਤੀ ਬਾਣੀ ਦੇ ਹਰੇਕ ਸ਼ਬਦ ਸਲੋਕ ਨੂੰ ਨੀਯਤ ਥਾਂ ਦੇ ਕੇ ਉਸ ਦੀ ਸੋਧ ਸੁਧਾਈ ਕੀਤੀ ਗਈ ਤੇ ਫਿਰ ਉਸ ਨੂੰ ਇਕ ਗ੍ਰੰਥ ਦੀ ਸ਼ਕਲ ਵਿਚ ਬੰਨ੍ਹਿਆ ਗਇਆ। ਇਹ ਕੰਮ ਬੇਰੀਆਂ, ਕਿੱਕਰਾਂ ਦੇ ਇਕ ਝੁੰਡ ਹੇਠ, ਰਾਮਸਰ ਨਾਂ ਦੇ ਥਾਂ ਤੇ, ਗੁਰੂ ਅਰਜੁਨ ਦੇਵ ਜੀ ਦੀ ਨਿਗਰਾਨੀ ਹੇਠ, ਭਾਈ ਗੁਰਦਾਸ ਦੇ ਹੱਥੀਂ ਸਿਰੇ ਚੜ੍ਹਿਆ। ਉਹ ਦਸਦੇ ਹਨ ਕਿ ਗ੍ਰੰਥ ਲਿਖਣ ਦਾ ਆਰੰਭ ਗੁਰੂ ਅਰਜੁਨ ਦੇਵ ਜੀ ਨੇ ਆਪਣੇ ਕਰ ਕੰਵਲਾਂ ਨਾਲ ਮੂਲਮੰਤ੍ਰ ਲਿਖ ਕੇ ਕੀਤਾ। ਗੁਰੂ ਸਾਹਿਬ ਦੇ ਪਾਏ ਇਨ੍ਹਾਂ ਹਸਤਾਖਰਾਂ ਦਾ ਉੱਲੇਖ ਮਗਰੋਂ ਭਾਈ ਗੁਰਦਾਸ ਨੇ ਤਤਕਰੇ ਵਿਚ ਸ਼ਬਦ 'ਜਪ ਨੀਸਾਣ' ਲਿਖ ਕੇ ਕੀਤਾ। ਜਪੁ ਸ੍ਰੀ ਗੁਰੁ ਰਾਮਦਾਸ ਜੀ ਦੇ ਹੱਥਾਂ ਦਾ ਲਿਖਿਆ ਮੌਜੂਦ ਸੀ, ਉਸੇ ਤੋਂ ਹੀ ਨਕਲ ਕੀਤਾ ਗਇਆ। ਰਹਰਾਸ ਸਾਹਿਬ ਦੇ ਪੰਜ ਸ਼ਬਦ ਜਿਵੇਂ ਪੁਰਾਣੇ ਗੁਟਕਿਆਂ ਵਿਚ ਮਿਲੇ, ਉਵੇਂ ਦਰਜ ਕੀਤੇ ਗਏ। ਏਸੇ ਤਰ੍ਹਾਂ ਹੋਰ ਬਾਣੀਆਂ ਜਿਉਂ ਜਿਉਂ ਗੁਰੂ ਸਾਹਿਬ ਭਾਈ ਜੀ ਨੂੰ ਦਰੁਸਤ ਕਰਕੇ ਦੇਂਦੇ ਗਏ, ਉਹ ਦਰਜ ਕਰਦੇ ਗਏ। ਨਾਲ ਹੀ ਗੁਰੂ ਸਾਹਿਬ "ਸੁਧ", "ਸੁਧ ਕੀਚੈ", "ਇਹ ਸਲੋਕ ਆਦਿ ਅੰਤ ਪੜਨਾ", ਇਤਿਆਦਿ ਹਿਦਾਇਤਾਂ ਵੀ ਦੇਂਦੇ ਰਹੇ। ਇੰਞ ਜੀ.ਬੀ. ਸਿੰਘ ਦਾ ਕਿਆਸ ਹੈ ਕਿ ਗ੍ਰੰਥ ਤਿਆਰ ਕਰਦਿਆਂ ਵਰ੍ਹਾ, ਡੇਢ ਵਰ੍ਹਾ, ਜ਼ਰੂਰ ਲੱਗਾ ਹੋਵੇਗਾ (ਪੰ. ੬੧-੬੫)।

**ਪੋਥੀ ਗੁਰੂ ਹਰਿ ਸਹਾਇ,** ਜਿਸ ਦੇ ਸੋਢੀ ਪ੍ਰਿਥੀ ਚੰਦ ਦੀ ਕੁਲ ਦੇ ਸਹਿਬਜਾਦੇ ਗੁਰੂ ਨਾਨਕ ਪਾਸੋਂ ਵਿਰਾਸਤ ਵਿਚ ਮਿਲੀ ਹੋਣ ਦਾ ਦਾਅਵਾ ਕਰਦੇ ਹਨ, ਜੀ.ਬੀ. ਸਿੰਘ ਅਨੁਸਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੀ ਇਕ ਮੁਢਲੀ ਬੀੜ ਹੈ ਜੋ, ਵੀਹ ਵਿਸਵੇ, ਗੁਰੂ ਹਰਿ ਰਾਇ

ਸਾਹਿਬ ਦੇ ਵੇਲੇ ਨਕਲ ਕੀਤੀ ਗਈ। ਇਸ ਸੰਬੰਧੀ ਜੀ.ਬੀ. ਸਿੰਘ ਦ੍ਰਿੜ੍ਹਤਾ ਸਹਿਤ ਇਹ ਮੰਨਦੇ ਹਨ ਕਿ ਇਹ ਬਾਬੇ ਨਾਨਕ ਦੇ (ਵੇਲੇ) ਦੀ ਨਹੀਂ ਹੋ ਸਕਦੀ ਅਤੇ ਨ ਹੀ ਇਹ ਉਹ ਪੋਥੀ ਹੋ ਸਕਦੀ ਹੈ ਜੋ ਪ੍ਰਿਥੀ ਚੰਦ ਜਾਂ ਉਨ੍ਹਾਂ ਦੇ ਪੁੱਤਰ ਸੋਢੀ ਮਿਹਰਬਾਨ ਪਾਸ ਸੀ[9] (ਪੰ. ੧੮-੨੩)।

ਗੋਇੰਦਵਾਲ ਵਾਲੀਆਂ ਪੋਥੀਆਂ : ਇਨ੍ਹਾਂ ਦਾ ਉੱਲੇਖ ਲੇਖਕ ਨੇ ਬਾਬਾ ਪ੍ਰੇਮ ਸਿੰਘ ਜੀ ਹੋਤੀ ਦੇ ਹਵਾਲੇ ਨਾਲ ਕੀਤਾ ਹੈ। ਉਨ੍ਹਾਂ ਤੋਂ ਮਿਲੀ ਸੂਚਨਾ ਅਨੁਸਾਰ ਆਪ ਲਿਖਦੇ ਹਨ ਕਿ ਇਹ ਪੋਥੀਆਂ ਸ੍ਰੀ ਗੁਰੂ ਅਮਰਦਾਸ ਦੇ ਪੋਤਰੇ ਸਹੰਸਰ ਰਾਮ, ਸਪੁੱਤਰ ਬਾਬਾ ਮੋਹਨ ਜੀ, ਨੇ ਗੁਰੂ ਜੀ ਦੀ ਆਗਿਆ ਨਾਲ ਤਿਆਰ ਕੀਤੀਆਂ। ਇਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚੋਖੀ ਬਾਣੀ ਰਬਾਬੀਆਂ, ਸਿੱਖਾਂ ਤੇ ਹੋਰਨਾਂ ਸ੍ਰੋਤਾਂ ਤੋਂ ਹਾਸਲ ਕਰਕੇ ਇਕਤ੍ਰ ਕੀਤੀ ਹੋਈ ਸੀ। ਇਸ ਵਿਚ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਹੋਣਾ ਸੁਭਾਵਿਕ ਸੀ, ਪਰ ਗੁਰੂ ਰਾਮਦਾਸ ਦੀ ਬਾਣੀ ਨਹੀਂ ਹੋ ਸਕਦੀ ਸੀ, ਕਿਉਂਜੋ ਦੋਵੇਂ ਪੋਥੀਆਂ ਗੁਰੂ ਰਾਮਦਾਸ ਦੇ ਹੋਣ ਤੋਂ ਪਹਿਲਾਂ ਲਿਖੀਆਂ ਗਈਆਂ ਸਨ। ਆਪ ਜੀ ਦਾ ਕਿਆਸ ਹੈ ਕਿ ਇਨ੍ਹਾਂ ਪੋਥੀਆਂ ਵਿਚ ਕਈ ਅਜੇਹੇ ਸ਼ਬਦ ਜ਼ਰੂਰ ਹੋਣਗੇ ਜੋ ਗੁਰੂ ਨਾਨਕ ਕ੍ਰਿਤ ਤਾਂ ਨਹੀਂ ਸਨ, ਪਰ ਉਨ੍ਹਾਂ ਦੇ ਨਾਂ ਤੇ ਚਲ ਚੁਕੇ ਸਨ। ਉਨ੍ਹਾਂ ਦਾ ਇਹ ਵੀ ਵਿਸ਼ਵਾਸ ਹੈ ਕਿ ਇਨ੍ਹਾਂ ਪੋਥੀਆਂ ਵਿਚ ਕਬੀਰ, ਨਾਮਦੇਵ ਆਦਿ ਭਗਤਾਂ ਦੀ ਬਾਣੀ ਵੀ ਦਰਜ ਹੋਵੇਗੀ। ਇਸ ਤੋਂ ਵੀ ਵਧ ਆਪ ਇਹ ਯਕੀਨ ਰਖਦੇ ਸਨ ਕਿ ਕੁਝ ਫਾਲਤੂ, ਅਪ੍ਰਮਾਣਿਕ ਬਾਣੀਆਂ, ਜਿਵੇਂ ਸਲੋਕ 'ਜਿਤ ਦਰ ਲਖ ਮੁਹੰਮਦਾ,' 'ਬਾਦਿ ਆਤਿਸ਼ ਆਬ', 'ਰਤਨ ਮਾਲਾ' ਆਦਿ, ਗ੍ਰੰਥ ਸਾਹਿਬ ਦੇ ਲਿਖਾਰੀਆਂ ਨੇ ਬਾਬੇ ਮੋਹਨ ਵਾਲੀਆਂ ਪੋਥੀਆਂ ਤੋਂ ਹੀ ਨਕਲ ਕੀਤੀਆਂ ਹੋਣਗੀਆਂ, ਬਾਹਰੋਂ ਕਿਸੇ ਪਾਸੋਂ ਜ਼ਬਾਨੀ ਸੁਣ ਕੇ ਨਹੀਂ ਲਿਖੀਆਂ ਹੋਣਗੀਆਂ। ਆਪ ਦਾ ਮਤ ਹੈ ਕਿ ਇਹ ਪੋਥੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲਈ ਪ੍ਰਾਟੋਟਾਈਪ (prototype) ਸਿੱਧ ਹੋਈਆਂ ਹੋਣਗੀਆਂ[10] (ਪੰ. ੨੬-੩੦)।

ਪ੍ਰਾਨ ਸੰਗਲੀ ਦੇ ਸਿੰਗਲਾਦੀਪ ਤੋਂ ਮੰਗਵਾਉਣ ਦੀ ਰਿਵਾਇਤ ਨੂੰ ਲੇਖਕ ਬੀੜ ਬੱਝਣ ਦੇ ਚਿਰ ਪਿੱਛੋਂ ਘੜੀ ਗਈ ਬਨਾਵਟੀ ਗੱਲ ਮੰਨਦਾ ਹੈ ਤੇ ਇਸ ਗੱਲ ਨੂੰ ਹੀ ਮਹੱਤਾ ਦੇਣੀ ਯੋਗ ਸਮਝਦਾ ਹੈ ਕਿ ਪ੍ਰਾਨ ਸੰਗਲੀ ਗੁਰੂ ਜੀ ਨੇ ਛਡ ਦਿੱਤੀ (ਜਲ ਪ੍ਰਵਾਹ ਕਰ ਦਿੱਤੀ) (ਪੰ. ੩੩-੩੭)।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸ਼ਾਖਾਵਾਂ ਅਥਵਾ ਮਿਸਲਾ : ਇਸ ਸੰਬੰਧੀ ਜੀ.ਬੀ. ਸਿੰਘ ਪਰੰਪਰਾਇਕ ਵੰਡ ਦਾ ਹੀ ਧਾਰਨੀ ਹੈ। ਉਹ ਤਿੰਨ ਸ਼ਾਖਾਂ ਹੀ ਮੰਨਦਾ ਹੈ; ਪਹਿਲੀ 'ਸ਼ਾਖਾ' ਭਾਈ ਗੁਰਦਾਸ ਦੇ ਹੱਥੀਂ ਲਿਖੀ ਆਦਿ ਬੀੜ ਦੀ ਹੈ। ਦੂਜੀ, ਭਾਈ ਬੰਨੋ ਵਾਲੀ ਬੀੜ ਦੀ, ਜਿਸ ਵਿਚ ਭਾਈ ਬੰਨੋ ਨੇ ਕੁਝ ਸ਼ਬਦ ਵਾਧੂ ਗ੍ਰੰਥ ਸਾਹਿਬ ਦੇ ਅੰਦਰ ਦਰਜ ਕਰ ਲਏ

[9]ਇਸ ਪੋਥੀ ਬਾਰੇ ਸੂਚਨਾ ਲਈ ਦੇਖੋ ਅੱਗੇ ਪ੍ਰਕਰਣ ੩.

[10]ਇਨ੍ਹਾਂ ਪੋਥੀਆਂ ਬਾਰ ਪ੍ਰਮਾਣਿਕ ਸੂਚਨਾ ਲਈ ਦੇਖੋ ਪ੍ਰਕਰਣ ੩.

ਸਨ, ਅਤੇ ਇਕ ਪਦਾ ਮੀਰਾ ਬਾਈ ਦਾ ਵੀ ਪਾ ਦਿੱਤਾ ਸੀ। ਤੀਜੀ ਸ਼ਾਖਾ ਉਹ ਹੈ ਜਿਸ ਵਿਚ ਨੌਂਵੇ ਮਹਲ ਦੀ ਬਾਣੀ ਵਧਾਈ ਗਈ ਤੇ ਜਿਸ ਨੂੰ ਹੁਣ ਅਸੀਂ ਦਮਦਮੀ ਬੀੜ ਦਾ ਨਾਂ ਦੇਂਦੇ ਹਾਂ। ਉਸ ਦਾ ਮਤ ਹੈ ਕਿ ਛੋਟੇ ਮੋਟੇ ਫ਼ਰਕਾਂ ਦੇ ਬਾਵਜੂਦ ਸ਼ਾਖਾਂ ਜਾਂ ਮਿਸਲਾਂ ਇਹੀ ਤਿੰਨ ਰਹਿੰਦੀਆਂ ਹਨ (ਪੰ. ੭੩-੭੬)।

ਜੀ.ਬੀ. ਸਿੰਘ ਦੀ ਪੁਸਤਕ ਦੇ ਦੂਜੇ ਭਾਗ ਵਿਚ ਅਠੱਤੀ ਬੀੜਾਂ ਦਾ ਵਿਵਰਣ ਹੈ। ਇਨ੍ਹਾਂ ਵਿੱਚੋਂ ਤਿੰਨ ਮੁਢਲੀਆਂ ਬੀੜਾਂ ਬਾਰੇ ਲੇਖਕ ਦੇ ਮਤ ਨੂੰ ਜਾਣ ਲੈਣਾ ਜ਼ਰੂਰੀ ਹੈ। ਇਹ ਉਹ ਬੀੜਾਂ ਹਨ ਜਿਨ੍ਹਾਂ ਦੇ ਨਾਵਾਂ ਤੇ ਮਿਸਲਾਂ ਚਲੀਆਂ ਹੋਈਆਂ ਹਨ।

(ੳ) **ਭਾਈ ਗੁਰਦਾਸ ਵਾਲੀ ਬੀੜ** : ਭਾਈ ਗੁਰਦਾਸ ਦੇ ਹੱਥੀਂ ਲਿਖੀ ਤੇ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਨਿਗਰਾਨੀ ਵਿਚ ਤਿਆਰ ਕੀਤੀ ਗਈ ਬੀੜ ਨੂੰ ਜੀ.ਬੀ. ਸਿੰਘ ਅਕਬਰ ਦੇ ੧੬੫੫ ਬਿ./ ੧੫੯੮ ਈ. ਵਿਚ ਕਰਤਾਰਪੁਰ ਜਾ ਕੇ ਗੁਰੂ ਅਰਜੁਨ ਨੂੰ ਮਿਲਣ ਸਮੇਂ ਕਰਤਾਰਪੁਰ ਵਿਚ ਮੌਜੂਦ ਮੰਨਦਾ ਹੈ। ਇਹ ਸਿੱਟਾ ਉਹ ਜਾਗੀਰ-ਪ੍ਰਾਪਤੀ ਦੀ ਯਾਦਦਾਸ਼ਤ ਵਿਚ ਆਏ ਸੰਮਤ ੧੬੫੫ ਬਿ. ਤੋਂ ਕਢਦਾ ਹੈ ਜੋ ਉਸ ਦੀ ਜਾਣਕਾਰੀ ਅਨੁਸਾਰ ਸੰਬੰਧਿਤ ਬੀੜ ਵਿਚ ਦਰਜ ਹੈ ਤੇ ਜਿਸ ਵਿਚ ਜਾਗੀਰ ਦੇਣ ਵਾਲੇ ਬਾਦਸ਼ਾਹ ਦਾ ਨਾਂ 'ਜਹਾਂਗੀਰ' ਲਿਖਿਆ ਹੋਇਆ ਹੈ (ਨੋਟ : ਇਹ ਯਾਦਦਾਸ਼ਤ ਭਾਈ ਜੋਧ ਸਿੰਘ ਦੀ ਸੂਚਨਾ ਅਨੁਸਾਰ ਬੀੜ ਵਿਚ ਹੈ ਹੀ ਨਹੀਂ)। ਖੈਰ, ਜੀ.ਬੀ. ਸਿੰਘ ਦਾ ਨਿਰਣਾ ਹੈ ਕਿ ਸੰਮਤ ੧੬੫੫ ਬਿ. ਵਿਚ ਬੀੜ ਦੀ ਕਰਤਾਰਪੁਰ ਵਿਚ ਮੌਜੂਦਗੀ ਇਸ ਗੱਲ ਦੀ ਸਾਖ ਭਰਦੀ ਹੈ ਕਿ ਭਾਈ ਗੁਰਦਾਸ ਵਾਲੀ ਬੀੜ ੧੬੫੫ ਬਿ. ਤੋਂ ਪਹਿਲਾਂ ਤਿਆਰ ਹੋ ਚੁਕੀ ਸੀ (ਪੰ. ੯੮)। ਉਸ ਦੇ ਮਤ ਅਨੁਸਾਰ ਭਾਈ ਗੁਰਦਾਸ ਵਾਲੀ ਬੀੜ ਝਗੜੇ ਝਾਂਝੇ ਦਾ ਸ਼ਿਕਾਰ ਹੋ ਕੇ ਕਦੀ ਧੀਰਮਲ ਅਤੇ ਕਦੀ ਗੁਰੂ ਤੇਗ ਬਹਾਦੁਰ ਦੇ ਕਬਜ਼ੇ ਵਿਚ ਰਹੀ ਅਤੇ ਅੰਤ ਸੰਮਤ ੧੭੨੨ ਬਿ. ਵਿਚ ਬਿਆਸ ਨਦੀ ਵਿਚ ਪ੍ਰਵਾਹ ਦਿੱਤੇ ਜਾਣ ਨਾਲ ਸਦਾ ਲਈ ਲੋਪ ਹੋ ਗਈ (ਪੰ. ੧੦੭)।

ਲੇਖਕ ਅਨੁਸਾਰ ਭਾਈ ਗੁਰਦਾਸ ਵਾਲੀ ਆਦਿ ਬੀੜ ਦੀ ਤਿਆਰੀ ਦਾ ਸੰਮਤ ੧੬੪੮ ਬਿ./ ੧੫੯੧ ਈ. ਸਿੱਧ ਹੁੰਦਾ ਹੈ (ਪੰ. ੧੪੮)।

ਆਦਿ ਬੀੜ ਵਿਚ ਕੀ ਸੀ ਤੇ ਕੀ ਨਹੀਂ ਸੀ ? ਇਸ ਬਾਰੇ ਕਿਆਸ ਕਰਦਾ ਲੇਖਕ ਦਸਦਾ ਹੈ ਕਿ (੧) ਉਸ ਵਿਚ ਨੌ ਵਾਰਾਂ ਦੇ ਸਿਰ ਪੁਰ ਧੁਨੀਆਂ ਨਹੀ ਸਨ ਕਿਉਂਜੋ ਅਨੇਕ ਪ੍ਰਾਚੀਨ ਬੀੜਾਂ ਵਿਚ ਧੁਨੀਆਂ ਨਹੀਂ ਹਨ; (੨) ਬਸੰਤ ਕੀ ਵਾਰ ਮ: ੫ ਵੀ ਨਹੀਂ ਸੀ ਜੋ ਪ੍ਰਾਚੀਨ ਬੀੜਾਂ ਵਿਚ ਗ੍ਰੰਥ ਦੇ ਪਿੱਛੇ ਫਾਲਤੂ ਬਾਣੀਆਂ ਵਿਚ ਸੰਭਾਲੀ ਮਿਲਦੀ ਹੈ; (੩) ਮੁੰਦਾਵਣੀ ਸਲੋਕ ਵਾਰਾਂ ਤੇ ਵਧੀਕ ਦੇ ਅੰਤ ਉੱਤੇ ਰਖੀ ਹੋਈ ਸੀ। ਕਬੀਰ ਜੀ ਤੇ ਫ਼ਰੀਦ ਜੀ ਦੇ ਸਲੋਕ ਇਨ੍ਹਾਂ ਦੇ ਮਗਰ ਸਨ ਅਤੇ ਭੱਟਾਂ ਦੇ ਸਵੱਯੇ ਗ੍ਰੰਥ ਦੇ ਅੰਤ ਤੇ; (੪) ਸੂਰਦਾਸ ਦਾ ਸ਼ਬਦ "ਛਾਡ ਮਨ ਹਰ ਬਿਮੁਖਨ ਕਉ ਸੰਗ' ਵਾਲਾ ਆਦਿ ਬੀੜ ਵਿਚ ਨਹੀਂ ਸੀ, ਨਾ ਹੀ ਇਸ ਦੀ ਪਹਲੀ ਤੁਕ ਮੌਜੂਦ ਸੀ ਜਿਵੇਂ ਕਿ ਇਸ ਵਕਤ ਛਾਪੇ ਵਾਲੀਆਂ

ਬੀੜਾਂ ਵਿਚ ਹੈ; (੫) ਰਹਰਾਸ ਵਿਚ ਖ਼ਾਲੀ ਪਹਲੇ ਪੰਜ ਸ਼ਬਦ ਹੀ ਸਨ; 'ਸੋ ਪੁਰਖ' ਵਾਲੇ ਚਾਰ ਸ਼ਬਦ ਨਹੀਂ ਸਨ; (੬) ਤਤਕਰੇ ਵਿਚ ਆਇਆ ਵਾਕਾਂਸ਼ 'ਲਿਖ ਪਹੁੰਚੇ' ਆਦਿ ਬੀੜ ਵਿਚ ਨਹੀਂ ਸੀ। ਇਹ ਭਾਈ ਬੰਨੋ ਵਾਲੀ ਬੀੜ ਦਾ ਵਿਸ਼ੇਸ਼ ਪਦ ਹੈ ਜਿਸ ਦਾ ਅਰਥ, (ਜੀ.ਬੀ. ਸਿੰਘ ਅਨੁਸਾਰ) ਭਾਈ ਬੰਨੋ ਦਾ ਪੋਥੀ ਲਿਖ ਕੇ ਲਾਹੌਰ ਪਹੁੰਚਣਾ ਹੈ; (੭) ਮੂਲ ਬੀੜ ਵਿਚ ਰਾਗਮਾਲਾ, ਹਕੀਕਤ ਰਾਹ ਮੁਕਾਮ ਤੇ ਹੋਰ ਫਾਲਤੂ ਬਾਣੀਆਂ ਵੀ ਨਹੀਂ ਸਨ (ਪੰ. ੨੩੪-੨੪੬)।

ਜੀ.ਬੀ. ਸਿੰਘ ਦਾ ਮਤ ਹੈ ਕਿ ਕਰਤਾਰਪੁਰ ਵਾਲੀ ਬੀੜ, ਜਿਸ ਦੇ ਅਸਲੀ ਭਾਈ ਗੁਰਦਾਸ ਵਾਲੀ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ, ਭਾਈ ਬੰਨੋ ਵਾਲੀ ਬੀੜ ਦਾ ਹੀ ਦੂਜੀ ਥਾਂ ਕੀਤਾ ਉਤਾਰਾ ਹੈ। ਪਹਲਾ ਉਤਾਰਾ (K1) ਉਸ ਦੇ ਖਿਆਲ ਅਨੁਸਾਰ ੧੬੯੭ ਬਿ./੧੬੪੦ ਈ. ਵਿਚ ਹੋਇਆ ਤੇ ਇਸ ਉਤਾਰੇ ਤੋਂ ਅਗਲਾ ਉਤਾਰਾ (K2) ੧੭੮੧ ਬਿ./੧੭੨੪ ਈ. ਵਿਚ ਕੀਤਾ ਗਇਆ। ਕਰਤਾਰਪੁਰੀ ਬੀੜ ਦਾ ਮੂਲਾਧਾਰ ਇਹੀ ਬਣਿਆ। ਇਸੇ ਨੂੰ ਲੋੜੀਂਦੀਆਂ ਤਬਦੀਲੀਆਂ ਕਰ ਕੇ, ਨਵਾਂ ਹਾਸ਼ੀਆਂ ਲਾ ਕੇ, ਨਵੇਂ ਅੰਕ ਦੇ ਕੇ, ਜਾਗੀਰ ਹਾਸਲ ਕਰਨ ਲਈ, ਨਦੀ ਵਿੱਚੋਂ ਸਾਲਮ ਸਬੂਤ ਨਿਕਲ ਆਏ ਹੋਣ ਦੀ ਕਰਾਮਾਤ ਨਾਲ ਜੋੜ ਕੇ, ਭਾਈ ਗੁਰਦਾਸ ਵਾਲੀ ਬੀੜ ਦੀ ਥਾਵੇਂ ਠੇਲਿਆ ਗਇਆ। ਇਹ ਸਭ ਕੁਝ ਸੋਢੀ ਨਿਰੰਜਨ ਰਾਇ ਦੇ ਸਮੇਂ ਸੰਮਤ ੧੮੧੦ ਦੇ ਕਰੀਬ ਹੋਇਆ (ਪੰ. ੨੭੧-੨੭੩)।[11]

(ਅ) **ਭਾਈ ਬੰਨੋ ਵਾਲੀ ਬੀੜ:** ਸਿੱਖ ਰਿਵਾਇਤ ਨੂੰ ਕਬੂਲ ਕਰਦਾ ਜੀ.ਬੀ. ਸਿੰਘ ਮਾਂਗਟ ਵਾਲੀ ਬੀੜ ਨੂੰ ਬਾਰਾਂ ਲਿਖਾਰੀਆਂ ਦੇ ਹੱਥੀਂ ਲਿਖੀ ਅਸਲੀ ਭਾਈ ਬੰਨੋ ਵਾਲੀ ਬੀੜ ਮੰਨਦਾ ਹੈ। ਇਸ ਵਿਚ 'ਆਦਿ ਬੀੜ' ਤੋਂ ਬਾਹਰੇ ਸੂਰਦਾਸ ਤੇ ਮੀਰਾਬਾਈ ਦੇ ਸ਼ਬਦਾਂ ਦੇ ਪਾਏ ਜਾਣ ਸੰਬੰਧੀ ਉਹ ਨਿਸਚੇ ਨਾਲ ਕੁਝ ਨਹੀਂ ਕਹ ਸਕਦਾ ਕਿ ਇਹ ਭਾਈ ਬੰਨੋ ਜੀ ਦੀ ਮਰਜ਼ੀ ਨਾਲ ਲਿਖਾਰੀਆਂ ਨੇ ਪਾਏ ਯਾ ਉਨ੍ਹਾਂ ਆਪਣੇ ਆਪ ਲਿਖ ਲਏ। ਤਾਂ ਵੀ, ਉਹ ਇਹ ਮੰਨਦਾ ਹੈ ਕਿ ਦੋਵੇਂ ਸ਼ਬਦ ਗੁਰੂ ਆਸ਼ੇ ਅਨੁਸਾਰ ਹਨ (ਪੰ. ੧੨੫)। ਬੀੜ ਦੇ ਅੰਤ ਤੇ ਦਿੱਤੀ ਵਾਧੂ ਬਾਣੀ ਅਤੇ ਧੁਨੀਆਂ ਉਹ ਪਿੱਛੋਂ ਕਿਸੇ ਸ਼ਰਧਾਲੂ ਦੇ ਹੱਥੀਂ ਚੜ੍ਹਾਈਆਂ ਮੰਨਦਾ ਹੈ। ਸੂਰਦਾਸ ਤੇ ਮੀਰਾਬਾਈ ਦੇ ਸ਼ਬਦ ਅਤੇ ਅੰਤ ਤੇ ਆਈ ਵਾਧੂ ਬਾਣੀ ਨੂੰ ਉਹ ਬਾਬਾ ਮੋਹਨ ਵਾਲੀਆਂ ਪੋਥੀਆਂ ਤੋਂ ਆਈ ਮੰਨਦਾ ਹੈ। ਨੌਵੇਂ ਗੁਰੂ ਜੀ ਦੀ ਬਾਣੀ ਵੀ, ਜਿਵੇਂ ਕਿ ਸੁਭਾਵਿਕ ਹੈ, ਪਿੱਛੋਂ ਜਾ ਕੇ ਚੜ੍ਹੀ।

ਮਾਂਗਟ ਵਾਲੀ ਅਰਥਾਤ ਭਾਈ ਬੰਨੋ ਵਾਲੀ ਬੀੜ ਦੀ ਮਿਤੀ ਜੀ.ਬੀ. ਸਿੰਘ ਭੰਨ ਕੇ ਬਣਾਈ ਮੰਨਦਾ ਹੈ। ਉਸ ਦਾ ਮਤ ਹੈ ਕਿ ਜਦੋਂ ਬੋਹਤ ਵਾਲੀ ਬੀੜ ਮਾਂਗਟ ਵਾਲੀ ਬੀੜ ਤੋਂ ਨਕ਼ਲ ਕੀਤੀ ਗਈ ਸੀ, ਤਦੋਂ ਮਾਂਗਟ ਵਾਲੀ ਬੀੜ ਦੀ ਮਿਤੀ "ਅਸੂ ਵਦੀ ੧, ੧੬੪੯" ਸੀ। ਕਾਰਣ ਇਹ ਕਿ ਨਕਲ ਕੀਤੀ ਗਈ ਬੋਹਤ ਦੀ ਬੀੜ ਵਿਚ ਸੰਮਤ ੧੬੪੯ ਪ੍ਰਾਪਤ ਹੈ। ਚੋਰ ਚਿਰ ਮਗਰੋਂ ਕਿਸੇ ਨੇ ਮੂਲ ਮਿਤੀ ਦੇ ੪ ਨੂੰ ੫ ਵਿਚ ਬਦਲ ਕੇ ਅਤੇ ਮੁਢਲੇ

[11]ਇਸ ਸੰਬੰਧੀ ਸਾਡੇ ਮਤ ਲਈ ਦੇਖੋ ਅਗੇ ਪ੍ਰਕਰਣ ੩, ਬੀੜ ਨੰਬਰ ੬.

ਅੰਕ ੮ ਉਪਰ ਮਘਰੌੜੀ ਵਧਾ ਕੇ ਇਸ ਸੰਮਤ ਨੂੰ ੧੬੪੮ ਤੋਂ ੧੬੫੯ ਵਿਚ ਬਦਲ ਦਿੱਤਾ। ਲੇਖਕ ਲਿਖਦਾ ਹੈ ਕਿ "ਮਾਂਗਟ ਵਾਲਿਆਂ ਨੇ ਬੜੀ ਭੁੱਲ ਕੀਤੀ ਕਿ ਆਪਣੀ ਅਸਲ ਬੀੜ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਦੇ ਨਾਦਾਨ ਲੋਕਾਂ ਵਿਚ ਫੈਲੇ ਖਿਆਲਾਂ ਦੇ ਮੁਤਾਬਕ ਕਰਨ ਲਈ ਨਾ ਨਿਰਾ ਚੌਕੇ ਦਾ ਪਾਂਜਾ ਅਤੇ ਅੱਠੇ ਦਾ ਨਾਇਆਂ ਬਣਾ ਦਿੱਤਾ, ਸਗੋਂ ਕਰਤਾਰਪੁਰ ਵਾਲੀ ਬੀੜ ਦੀ ਪੈਰਵੀ ਵਿਚ (ਜੋ ਉਹਨਾਂ ਦੀ ਬੀੜ ਦੇ ਕਿਸੇ ਉਤਾਰੇ ਦਾ ਉਤਾਰਾ ਸੀ) ਹੜਤਾਲ ਆਦਿ ਦੀ ਮਦਦ ਨਾਲ 'ਧੁਨੀਆਂ' ਭੀ ਵਿਚ ਘੁਸੇੜ ਦਿੱਤੀਆਂ" (ਪੰ. ੧੪੬-੧੪੯)।[12]

(ੲ) **ਦਮਦਮੇ ਸਾਹਿਬ ਵਾਲੀ ਬੀੜ:** ਦਮਦਮੇ ਸਾਹਿਬ ਵਾਲੀ ਜਾਂ ਦਮਦਮੀ ਬੀੜ ਦਾ ਪਹਲਾ ਸਰੂਪ ਲੇਖਕ ਢਾਕਾ ਸੰਗਤ ਪਾਸ ਦੇਖੀ ਇਕ ਪੁਰਾਤਨ ਬੀੜ ਨੂੰ ਮੰਨਦਾ ਹੈ (ਪੰ. ੭੮)। ਇਹ ਬੀੜ, ਉਸ ਦੀ ਪਾਈ ਦੱਸ ਅਨੁਸਾਰ, ਮੱਘਰ ਸੁਦੀ ੫ ਸੰਮਤ ੧੭੩੨ ਬਿ. ਦੀ ਲਿਖੀ ਹੋਈ ਹੈ। ਇਹ ਮਿਤੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ੧੭ ਦਿਨ ਬਾਅਦ ਦੀ ਹੈ (ਪੰ. ੨੧੫)। ਇਸ ਬੀੜ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਠੀਕ ਥਾਵਾਂ ਸਿਰ ਦਿੱਤੀ ਹੋਈ ਹੈ। ਇਹ ਬੀੜ ਮਾਖੋਵਾਲ (ਸ੍ਰੀ ਅਨੰਦਪੁਰ ਸਾਹਿਬ) ਉਸ ਥਾਂ ਤੇ ਤਿਆਰ ਹੋਈ ਜਿਸ ਨੂੰ ਅੱਜ ਕੱਲ੍ਹ 'ਦਮਦਮਾ' ਸਾਹਿਬ ਆਖਦੇ ਹਨ। ਲੇਖਕ ਦਾ ਵਿਚਾਰ ਹੈ ਕਿ ਇਹ ਬੀੜ ਇੱਥੇ ਅਰਥਾਤ ਮਾਖੋਵਾਲ ਗੁਰੂ ਸਾਹਿਬ ਦੇ ਅਨੰਦਪੁਰ ਛਡਣ ਤਕ ਰਹੀ, ਮਗਰੋਂ ਇਹ ਯਾਤ੍ਰਾ ਤੇ ਆਈ ਢਾਕਾ ਦੀ ਸੰਗਤ ਆਪਣੇ ਨਾਲ ਢਾਕੇ ਲੈ ਗਈ। ਮੂਲ ਰੂਪ ਵਿਚ ਇਹ ਬੀੜ ਭਾਈ ਬੰਨੋ ਵਾਲੀ ਬੀੜ ਦਾ ਹੀ ਕੋਈ ਉਤਾਰਾ ਹੈ, ਚੌਥੀ ਜਾਂ ਪੰਜਵੀਂ ਥਾਵੇਂ। ਇਸ ਵਿਚ ਸਾਰੀਆਂ ਧੁਨੀਆਂ ਵਾਰਾਂ ਉਪਰ ਦਿੱਤੀਆਂ ਹੋਈਆਂ ਹਨ ਅਤੇ ਲਿਖਾਰੀ ਦੇ ਆਪਣੇ ਹੱਥ ਨਾਲ ਲਿਖੀਆਂ ਹੋਈਆਂ ਹਨ। ਫਾਲਤੂ ਬਾਣੀਆਂ ਵੀ, ਭਾਈ ਬੰਨੋ ਵਾਲੀ ਮਿਸਲ ਵਾਲੀਆਂ, ਅੰਤ ਤੇ ਮੌਜੂਦ ਹਨ।

X

ਆਪਣੀ ਪੁਸਤਕ ਦੇ ਤੀਜੇ ਭਾਗ ਵਿਚ ਵਿਦਵਾਨ ਖੋਜਕਾਰ ਨੇ ਆਦਿ ਗ੍ਰੰਥ ਦੀਆਂ ਪ੍ਰਾਚੀਨ ਬੀੜਾਂ ਦੇ ਪਿੱਛੇ, ਕੋਰੇ ਪਤ੍ਰਿਆਂ ਪੁਰ ਮਿਲਦੀਆਂ ਫਾਲਤੂ ਬਾਣੀਆਂ ਨਾਲ ਪਰਿਚੈ ਕਰਵਾਇਆ ਹੈ। ਅਕਸਰ ਬੀੜਾਂ ਵਿਚ ਹੇਠ ਲਿਖੀਆਂ ਨੌਂ ਬਾਣੀਆਂ ਉਸਦੀ ਨਜ਼ਰੀਂ ਪਈਆਂ ਹਨ:

੧. ਬਸੰਤ ਕੀ ਵਾਰ ਮਹਲਾ ੫
੨. ਸਲੋਕ ਮਹਲਾ ੧—'ਜਿਤ ਦਰ ਲਖ ਮੁਹੰਮਦਾ' ਵਾਲੇ।
੩. ਸਲੋਕ ਮਹਲਾ ੧—'ਬਾਇ ਆਤਿਸ਼ ਆਬ ਖਾਕ' ਵਾਲੇ।
੪. ਰਾਗ ਰਾਮਕਲੀ ਰਤਨਮਾਲਾ ਮਹਲਾ ੧
੫. ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ।

[12] ਵਿਚਾਰ ਲਈ ਦੇਖੋ ਅਗੇ ਪ੍ਰਕਰਣ ੩. ਬੀੜ ਨੰਬਰ ੧੧.

੬. ਰਾਗ ਮਾਲਾ।

੭. ਸਿਆਹੀ ਕੀ ਬਿਧਿ।

੮. ਚਲਿਤ੍ਰ ਜੋਤੀ ਜੋਤ ਸਮਾਵਣੇ ਕਾ।

੯. ਸਾਖੀ ਮਹਲਾ ਪੰਜ।

ਇਨ੍ਹਾਂ ਤੋਂ ਬਿਨਾ ਲੇਖਕ ਨੇ ਉਨ੍ਹਾਂ ਤਿੰਨ ਬਾਣੀਆਂ ਦਾ ਵੀ ਜ਼ਿਕਰ ਕੀਤਾ ਹੈ ਜੋ ਬੀੜਾਂ ਵਿਚ ਤਾਂ ਨਹੀਂ ਪਰ ਛੋਟੇ ਗੁਟਕਿਆਂ ਵਿਚ ਮਿਲਦੀਆਂ ਹਨ, ਜਿਵੇਂ –

੧੦. ਨਸੀਹਤ ਨਾਮਾ ਕਾਰੂੰ

੧੧. ਪੈਂਤੀਸ ਅਖਰੀ

੧੨. ਹਾਜ਼ਿਰ ਨਾਮਾ

ਇਹ ਤਿੰਨੇ ਗੁਰੂ ਨਾਨਕ ਦੇ ਨਾਂ ਨਾਲ ਜੁੜੀਆਂ ਹੋਈਆਂ ਹਨ ਪਰ ਗੁਰੂ ਸਾਹਿਬ ਦੀ ਆਪਣੀ ਰਚਨਾ ਨਹੀਂ ਹਨ (ਪੰ. ੩੪੨)।

**ਚਲਿਤ੍ਰ ਜੋਤੀ ਜੋਤ ਸਮਾਵਣੇ ਕੇ :** ਜੀ.ਬੀ. ਸਿੰਘ ਦੇ ਮਤ ਅਨੁਸਾਰ ਚਲਿਤ੍ਰ ਲਿਖਣ ਦੀ ਪਰਿਪਾਟੀ ਗੁਰੂ ਅਰਜੁਨ ਦੇਵ ਜੀ ਦੇ ਸਮੇਂ ਚਲੀ। ਮਧਕਾਲੀਨ ਸਮੇਂ ਵਿਚ ਬ੍ਰਹਮਣੀ ਪ੍ਰਭਾਵ ਹੇਠ ਪਿਤ੍ਰਾਂ ਦੇ ਸ਼ਾਧ ਕਰਨ ਦਾ ਰਿਵਾਜ ਆਮ ਸੀ। ਇਸ ਕਾਰਣ ਬਜ਼ੁਰਗਾਂ ਦੇ ਚਲਾਣੇ ਦੀਆਂ ਤਿਥਾਂ ਲੋਕ ਸੰਭਾਲ ਰਖਦੇ ਸਨ; ਜਨਮ-ਤਿਥਾਂ ਨੂੰ ਕੋਈ ਮਹੱਤਵ ਨਹੀਂ ਸੀ ਦਿੱਤਾ ਜਾਂਦਾ। ਚਲਾਣੇ ਦੀਆਂ ਤਿਥਾਂ ਲਿਖਣ ਦਾ ਕਾਰਣ ਕੁਝ ਪਇਆ ਹੋਵੇ, ਇਹ ਬੀੜ ਦੇ ਲਿਖੇ ਜਾਣ ਦੇ ਕਾਲ ਨੂੰ ਨਿਸ਼ਚਿਤ ਕਰਨ ਵਿਚ ਅਵੱਸ਼ ਸਹਾਇਤਾ ਕਰਦੀਆਂ ਹਨ (ਪੰ. ੩੪੩–੩੫੦)।

**ਹਕੀਕਤ ਰਾਹ ਮੁਕਾਮ :** ਜੀ.ਬੀ. ਸਿੰਘ ਦੇ ਖਿਆਲ ਅਨੁਸਾਰ ਇਸੇ ਤਰ੍ਹਾਂ ਦੀ ਮਹੱਤਵਪੂਰਨ ਰਚਨਾ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਹੈ। ਉਸ ਇਸ ਵਿਚ ਉੱਲਿਖਤ ਨਾਇਕ ਦਾ ਸਮਾਂ ੧੬੭੩ ਈ. ਦੇ ਆਸ ਪਾਸ ਕਿਤੇ ਨਿਸ਼ਚਿਤ ਕੀਤਾ ਹੈ। ਉਹ ਸਮਝਦੇ ਹਨ ਕਿ ਇਸ ਤਰ੍ਹਾਂ ਇਸ ਰਚਨਾ ਦੀ ਬੀੜ ਵਿਚ ਮੌਜੂਦਗੀ ਬੀੜ ਦਾ ਸਮਾਂ ਨਿਸ਼ਚਿਤ ਕਰਨ ਵਿਚ ਸਹਾਈ ਹੁੰਦੀ ਹੈ (ਪੰ. ੩੪੯–੩੫੦)।

**ਫ਼ਾਲਤੂ ਸਲੋਕ :** 'ਜਿਤ ਦਰ ਲਖ ਮੁਹੰਮਦਾ' ਅਤੇ 'ਬਾਦਿ ਆਤਸ਼ ਆਬ' ਦੋਹਾਂ ਦੇ ਜੁੱਟਾਂ ਨੂੰ ਜੀ.ਬੀ. ਸਿੰਘ ਨੇ ਗੁਰੂ ਨਾਨਕ ਦੇਵ ਜੀ ਦੀ ਰਚਨਾ ਮੰਨਿਆ ਹੈ। ਉਸ ਦਾ ਖਿਆਲ ਹੈ ਕਿ ਇਹ ਸਲੋਕ ਗੋਇੰਦਵਾਲ ਵਾਲੀਆਂ (ਬਾਬੇ ਮੋਹਨ ਵਾਲੀਆਂ) ਪੋਥੀਆਂ ਵਿਚ ਲਿਖੇ ਹੋਏ ਸਨ, ਪਰੰਤੂ ਮੁਸਲਮਾਨ ਹਾਕਿਮਾਂ ਤੇ ਪੰਡਿਤਾਂ ਨੂੰ ਨਾਰਾਜ਼ ਨ ਕਰਨ ਦੇ ਖਿਆਲ ਨਾਲ ਗ੍ਰੰਥ ਵਿਚ ਦਰਜ ਨ ਕੀਤੇ ਗਏ। ਨਾਰਾਜ਼ਗੀ ਦਾ ਕਾਰਣ ਜੀ.ਬੀ. ਸਿੰਘ ਦੇ ਵਿਚਾਰ ਅਨੁਸਾਰ 'ਲਖ ਮੁਹੰਮਦਾ ਤੇ ਲਖ ਬਿਸਨ ਮਹੇਸ' ਕਹ ਕੇ ਉਨ੍ਹਾਂ ਨੂੰ ਛੁਟਿਆਉਣ ਦਾ ਹੋ ਸਕਦਾ ਸੀ (ਪੰ. ੩੫੦-੩੫੨)।

ਗੋਸ਼ਟ ਮਲਾਰ ਨਾਲ : 'ਸੁੰਨ ਮਹਲ ਕੀ ਕਥਾ' ਅਤੇ 'ਰਤਨਮਾਲਾ' ਨੂੰ ਲੇਖਕ ਪ੍ਰਾਣ ਸੰਗਲੀ ਦਾ ਹਿੱਸਾ ਮੰਨਦਾ 'ਪ੍ਰਾਣ ਸੰਗਲੀ' ਸਮੇਤ ਗੁਰੂ ਸਾਹਿਬ ਦੀ ਕ੍ਰਿਤ ਨਹੀਂ ਜਾਣਦਾ (ਪੰ. ੩੫੨-੩੫੬)।

ਰਾਗਮਾਲਾ ਨੂੰ ਜੀ.ਬੀ. ਸਿੰਘ ਨੇ ਅਕਬਰ ਦੇ ਵੇਲੇ ਹੋਏ ਆਲਮ ਕਵੀ ਦੀ ਕ੍ਰਿਤ ਮੰਨਿਆ ਹੈ ਜਿਸ ਨੇ ਆਪਣਾ ਕਿੱਸਾ 'ਮਾਧਵਨਲ ਸੰਗੀਤ' ਜਾਂ 'ਮਾਧਵਨਲ ਕਾਮਕੰਦਲਾ' ੯੯੧ ਹਿਜਰੀ (੧੫੮੩ ਈ.) ਵਿਚ ਮੁਕੰਮਲ ਕੀਤਾ। ਦੋਹਾਂ ਦੀ ਤੁਲਨਾ ਤੋਂ ਉਹ ਇਸ ਅਨੁਮਾਨ ਤੇ ਪਹੁੰਚਦਾ ਹੈ ਕਿ ਇਹ ਕਿਸੇ ਸਿੱਖ ਨੇ ਸੁਣ ਸੁਣਾ ਕੇ ਗ੍ਰੰਥ ਸਾਹਿਬ ਦੇ ਮਗਰ ਲਿਖ ਦਿੱਤੀ ਜਾਂ ਕਿਸੇ ਨਕਲ ਤੋਂ ਨਕਲ ਕੀਤੀ ਗਈ। ਕਿਉਂਜੋ ਬੀੜਾਂ ਦੇ ਪਿੱਛੇ ਲਿਖੀ ਰਾਗਮਾਲਾ ਵਿਚ ਬਹੁਤ ਸਾਰੀਆਂ ਅਸ਼ੁੱਧੀਆਂ ਹਨ। ਉਹ ਕਹਿੰਦਾ ਹੈ ਕਿ 'ਆਦਿ ਬੀੜਾਂ ਦੇ ਪਿੱਛੇ ਲਗੀ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਦਰਲੇ ਰਾਗਾਂ ਪੁਰ ਨਿਰਭਰ ਨਹੀਂ ਅਤੇ ਨਾ ਇਸ ਦੀ ਅੰਦਰਲੇ ਰਾਗਾਂ ਨਾਲ ਤਰਤੀਬ ਜਾਂ ਗਿਣਤੀ ਕਰਕੇ ਕੋਈ ਸਾਂਝ ਹੈ (ਪੰ. ੩੮੬)। ਇਹ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਗਈ ਕਿਉਂਜੋ ਇਹ (ਚੜ੍ਹਾਣ ਵਾਲੇ ਦੀਆਂ ਨਜ਼ਰਾਂ ਵਿਚ) ਉਸੇ ਤਰ੍ਹਾਂ ਦਾ ਕੰਮ ਦੇ ਸਕਦੀ ਸੀ ਜਿਸ ਤਰ੍ਹਾਂ ਦਾ ਕਿ ਵੇਦਾਂ ਨਾਲ ਲੱਗਾ ਛੰਦ' (ਪੰ. ੩੮੮)।

ਸਿਆਹੀ ਕੀ ਬਿਧਿ : ਪ੍ਰਾਚੀਨ ਬੀੜਾਂ ਵਿਚ ਫਾਲਤੂ ਬਾਣੀ ਦੇ ਨਾਲ 'ਸਿਆਹੀ ਕਾ ਵਜਨ ਸਵਾਰਨੇ ਕਾ ਨੁਸਖਾ' ਜਾਂ 'ਸਿਆਹੀ ਕੀ ਬਿਧਿ' ਅਕਸਰ ਲਿਖੀ ਹੋਈ ਮਿਲਦੀ ਹੈ। ਇਹ ਜੀ.ਬੀ. ਸਿੰਘ ਦੇ ਮਤ ਅਨੁਸਾਰ ਨੁਸਖੇ ਨੂੰ ਗੁਮ ਹੋਣ ਤੋਂ ਬਚਾਣ ਦਾ ਇਕ ਚਾਰਾ ਸੀ।

x

ਪੁਸਤਕ ਦਾ ਚੌਥਾ ਭਾਗ ਸਤ ਜ਼ਮੀਮਿਆਂ ਨਾਲ ਸੰਮਿਲਿਤ ਹੈ। ਜ਼ਮੀਮਾ ਨੰਬਰ ੧ 'ਬਾਣੀ ਵੰਡ' ਸਿਰਲੇਖ ਹੇਠ ਰਾਗਾਂ ਵਿਚ ਆਈਆਂ ਲੰਮੀਆਂ ਬਾਣੀਆਂ ਤੇ ਫਿਰ ਰਾਗਾਂ ਅਧੀਨ ਗੁਰੂਆਂ ਤੇ ਭਗਤਾਂ ਦੇ ਰਚੇ ਸ਼ਬਦਾਂ ਦੀ ਸੰਖਿਆ ਸਾਰਣੀ ਦੇ ਰੂਪ ਵਿਚ ਜੁਟਾਂਦਾ ਹੈ। ਅੱਗੇ ਇਸੇ ਤਰ੍ਹਾਂ ਦਾ ਵੇਰਵਾ ਵਾਰਾਂ ਬਾਰੇ ਵੀ ਹੈ। ਵਾਰਾਂ ਉਪਰ ਧੁਨੀਆਂ ਲੇਖਕ ਸ੍ਰੀ ਹਰਿਗੋਬਿੰਦ ਦੁਆਰਾ ੧੬੭੮ ਬਿ./੧੬੨੧ ਈ. ਵਿਚ ਚੜ੍ਹਾਈਆਂ ਮੰਨਦਾ ਹੈ। ਜਪੁਜੀ ਨੂੰ ਲੇਖਕ ਵਾਰ ਦੀ ਤਰਜ਼ ਤੇ ਰਚੀ ਬਾਣੀ ਮੰਨਦਾ, 'ਨਿਰੰਕਾਰ ਦੀ ਵਾਰ' ਕਹਣਾ ਪਸੰਦ ਕਰਦਾ ਹੈ। ਸ਼ਬਦਾਂ ਦੇ ਬੀੜ ਵਿਚ ਆਏ ਪਾਠਾਂ ਤੇ ਜਨਮਸਾਖੀਆਂ ਵਿਚ ਲਿਖੇ ਪਾਠਾਂ ਦੇ ਭੇਦਾਂ ਨੂੰ ਜੀ.ਬੀ. ਸਿੰਘ ਜਨਮਸਾਖੀ-ਲੇਖਕਾਂ ਦੇ ਆਪਣੇ ਪਾਠਾਂ ਲਈ ਮੌਖਕ ਸ੍ਰੋਤਾਂ ਤੇ ਨਿਰਭਰ ਕਰਨ ਦਾ ਸਿੱਟਾ ਦਸਦਾ ਹੈ।

ਜ਼ਮੀਮਾ ਨੰਬਰ ੨ ਵਿਚ ਭਗਤ ਕਬੀਰ ਤੇ ਸ਼ੇਖ ਫਰੀਦ ਦੇ ਉਨ੍ਹਾਂ ਸਲੋਕਾਂ ਦਾ ਬਿਓਰਾ ਹੈ ਜਿਨ੍ਹਾਂ ਤੋਂ ਉਸ ਦੇ ਖਿਆਲ ਅਨੁਸਾਰ, ਗੁਰੂ ਸਾਹਿਬਾਂ ਨੇ ਪ੍ਰਭਾਵਿਤ ਹੋ ਕੇ ਸਲੋਕ ਰਚੇ।

ਇਸ ਤਰ੍ਹਾਂ ਇਹ ਜ਼ਮੀਮਾ ਤੁਲਨਾਤਮਕ ਵੰਨਗੀ ਦਾ ਹੈ। ਜ਼ਮੀਮਾ ਨੰਬਰ ੩ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਇਸ ਭੁਲੇਖੇ ਨੂੰ ਜ਼ੋਰਦਾਰ ਢੰਗ ਨਾਲ ਕਟਦਾ ਹੈ ਕਿ ਗੁਰੂ ਅੰਗਦ ਦੇਵ ਜੀ ਅਨਪੜ੍ਹ ਸਨ। ਲੇਖਕ ਉਨ੍ਹਾਂ ਦੇ ਸਲੋਕ ਦੀ ਗਿਣਤੀ ੧੧੩ ਦਸਦਾ ਹੈ, ਭਾਵੇਂ ਉੱਧ੍ਰਿਤ ਉਸ ਨੇ ਕੇਵਲ ੨੨ ਕੀਤੇ ਹਨ। ਪਤਾ ਨਹੀਂ ਉਸ ਨੂੰ ਇਹ ਗ਼ਲਤੀ ਕਿਵੇਂ ਲਗ ਗਈ ਹੈ। ਜ਼ਮੀਮਾ ਨੰਬਰ ੪ ਭਗਤ ਨਾਮਦੇਵ ਜੀ ਤੇ ਜ਼ਮੀਮਾ ਨੰਬਰ ੫ ਸ਼ੇਖ਼ ਫ਼ਰੀਦ ਜੀ ਦੀ ਬਾਣੀ ਦੇ ਕੁਝ ਸ੍ਰੋਤਾਂ ਦਾ ਪਤਾ ਦੇਂਦਾ ਹੈ। ਜ਼ਮੀਮਾ ਨੰਬਰ ੬ ਡਾ. ਮੋਹਨ ਸਿੰਘ ਦੇ ਹਵਾਲੇ ਨਾਲ ਬਾਬਾ ਮੋਹਨ ਵਾਲੀਆਂ ਪੋਥੀਆਂ ਬਾਰੇ ਕੁਝ ਹੋਰ ਚਰਚਾ ਕਰਦਾ ਹੈ। ਆਖਰੀ ਜ਼ਮੀਮਾ, ਨੰਬਰ ੭, ਪੰਡਿਤ ਸ਼ਿਆਮ ਸੁੰਦਰ ਜੀ ਵੱਲੋਂ ਸੰਪਾਦਿਤ 'ਕਬੀਰ ਗ੍ਰੰਥਾਵਲੀ' ਦੀਆਂ ਮੂਲਾਧਾਰ ਹੱਥ-ਲਿਖਤਾਂ ਬਾਰੇ ਜੋ ਸੰਮਤ ੧੫੬੧ ਤੇ ੧੮੮੧ ਦੀਆਂ ਮੰਨੀਆਂ ਗਈਆਂ ਹਨ, ਟੀਕਾ ਟਿੱਪਣੀ ਸਹਿਤ ਭਰਪੂਰ ਜਾਣਕਾਰੀ ਦੇਂਦਾ ਹੈ।

**ਟਿੱਪਣੀ :** ਜੀ.ਬੀ. ਸਿੰਘ ਦਾ ਉਪਰ ਵਰਣਿਤ ਅਧਿਐਨ ਪਿੱਛੇ ਕਥਿਤ ਤਿੰਨ ਤਰ੍ਹਾਂ ਦੇ ਅਧਿਐਨਾਂ ਦਾ ਸ਼ਲਾਘਾਯੋਗ ਉੱਦਮ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਦਾ ਬਿਓਰਾ ਮਿਲਦਾ ਹੈ। ਬਾਣੀ ਦੇ ਸੰਕਲਣ ਦੀ ਗਾਥਾ ਹੈ, ਪ੍ਰਾਚੀਨ ਬੀੜਾਂ ਦਾ ਸਰਵੇਖਣ ਤੇ ਉਨ੍ਹਾਂ ਸੰਬੰਧੀ ਭਰਪੂਰ ਜਾਣਕਾਰੀ ਹੈ, ਵੰਨਗੀ ਮਾਤਰ ਪਾਠਾਂ ਦੇ ਭੇਦ ਹਨ, ਤੇ ਬਾਣੀ-ਰਚੈਤਿਆਂ ਦੇ ਸੰਭਵ ਆਦਾਨ ਪ੍ਰਦਾਨ ਬਾਰੇ ਸੰਕੇਤ ਹਨ। ਦ੍ਰਿਸ਼ਟੀ ਉਸ ਦੀ ਵਿਗਿਆਨਿਕ ਹੈ ਤੇ ਚਰਚਾ ਨੂੰ ਬਿਬੇਕਵਾਦੀ ਪੱਧਰ ਤੇ ਰੱਖਣ ਦਾ ਤਰਲਾ ਵੀ ਦਿਸ ਆਉਂਦਾ ਹੈ; ਤਾਂ ਵੀ ਉਸ ਦਾ ਇਹ ਅਧਿਐਨ ਕੁਝ ਬੱਜਰ ਤਰੁੱਟੀਆਂ ਦਾ ਸ਼ਿਕਾਰ ਹੈ; ਪਹਲੀ ਤਰੁੱਟੀ ਇਹ ਕਿ ਉਸ ਨੇ ਕਈ ਗੱਲਾਂ ਤੱਥਾਂ ਦੀ ਪੁਣ ਛਾਣ ਤੋਂ ਬਿਨਾ ਲਿਖ ਦਿੱਤੀਆਂ ਹਨ ਜਿਸ ਕਾਰਣ ਉਸ ਦੇ ਬਹੁਤੇ ਨਿਰਣੇ ਗ਼ਲਤ ਹੋ ਗਏ ਹਨ। ਉਹ ਖੋਜ ਦੇ ਇਸ ਅਸੂਲ ਨੂੰ ਕਿ –

ਜਬ ਤਕ ਨ ਦੇਖੂ ਅਪਨੇ ਨੈਣੀਂ
ਤਬ ਤਕ ਨ ਮਾਨੂੰ ਗੁਰੂ ਕੀ ਕਹਣੀ,

ਭੁੱਲ ਗਇਆ ਲਗਦਾ ਹੈ। ਉਸ ਦੀ ਮੁਸੀਬਤ ਇਹ ਹੈ ਕਿ ਉਸ ਪਾਸ ਸਮਾਂ ਬਹੁਤ ਘੱਟ ਹੈ; ਲਿਖਣ ਤੋਂ ਪਹਲਾਂ ਉਹ ਆਪ ਹਰੇਕ ਤੱਥ ਦੀ ਜਾਂਚ ਨਹੀਂ ਕਰ ਸਕਦਾ; ਦੂਜਿਆਂ ਪਾਸੋਂ ਮਿਲੀ ਸੂਚਨਾ ਨੂੰ ਹੀ ਆਧਾਰ ਬਣਾ ਕੇ ਤੁਰ ਪੈਂਦਾ ਹੈ। ਇਸ ਲਈ ਉਸ ਦਾ ਕੁਰਾਹੇ ਪੈ ਜਾਣਾ ਸੁਭਾਵਿਕ ਹੈ। ਉਦਾਹਰਣ ਵਜੋਂ, ਭਾਈ ਬੰਨੋ ਵਾਲੀ ਬੀੜ ਦੇ ਸੰਮਤ ਸੰਬੰਧੀ ਉਸ ਨੇ ਜੋ ਗਵੇੜ ਇਸ ਦੇ ੧੬੪੮ ਈ. ਵਿਚ ਨਕਲ ਕੀਤੇ ਜਾਣ ਦਾ ਲਾਇਆ ਹੈ (ਪੰ. ੧੪੬-੧੪੯), ਉਹ ਸਰਦਾਰ ਬਿਸ਼ਨ ਸਿੰਘ ਵੱਲੋਂ ਬੋਹਤ ਵਾਲੀ ਬੀੜ ਦੇ ਕਥਿਤ ਸੰਮਤ ੧੬੪੯ ਉੱਤੇ ਆਧਾਰਿਤ ਹੈ। ਇਹ ਬੀੜ ਉਸ ਨੇ ਆਪ ਨਹੀਂ ਦੇਖੀ ਸੀ ਅਤੇ ਨ ਹੀ ਭਾਈ ਬੰਨੋ ਵਾਲੀ ਧਿਆਨ ਨਾਲ ਦੇਖੀ ਲਗਦੀ ਹੈ। ਜੇ ਉਹ ਭਾਈ ਬੰਨੋ ਵਾਲੀ ਬੀੜ ਦੇ ਸੰਮਤ ਨੂੰ ਕਿਸੇ ਆਤਿਸ਼ੀ ਸ਼ੀਸ਼ੇ ਦੀ ਮਦਦ ਨਾਲ ਦੇਖਦਾ ਤਾਂ ਉਸ ਨੂੰ ਸਾਫ਼ ਦਿਸ ਪੈਂਦਾ

ਕਿ ਸੰਮਤ ੧੬੯੯ ਦੇ ਦਹਾਕੇ ਵਾਲੇ ੯ ਨੂੰ ਭੰਨ ਕੇ ੫ ਬਣਾਇਆ ਹੋਇਆ ਹੈ, ੪ ਨੂੰ ਭੰਨ ਕੇ ਨਹੀਂ। ਇਸੇ ਤਰ੍ਹਾਂ ਦੀਆਂ ਹੋਰ ਅਨੇਕ ਭੁੱਲਾਂ ਜੀ.ਬੀ. ਸਿੰਘ ਨੇ ਅਭੋਲ ਹੀ ਕੀਤੀਆਂ ਹਨ ਜਿਨ੍ਹਾਂ ਦਾ ਉੱਲੇਖ ਭਰਪੂਰ ਰੂਪ ਵਿਚ ਅਗਲੇ ਪੰਨਿਆਂ ਵਿਚ ਆਵੇਗਾ।

ਜੀ. ਬੀ. ਸਿੰਘ ਦੀਆਂ ਅਜੇਹੀਆਂ ਭੁੱਲਾਂ ਦਾ ਦੂਜਾ ਕਾਰਣ ਸਾਮਗ੍ਰੀ ਦੇ ਇਕੱਤ੍ਰ ਕਰਨ ਤੇ ਉਸ ਦੇ ਲਿਖਤ ਰੂਪ ਵਿਚ ਆਉਣ ਵਿਚ ਪੈ ਗਇਆ ਲੰਮਾ ਅੰਤਰਾਲ (gap) ਹੈ। 'ਪ੍ਰਾਚੀਨ ਬੀੜਾਂ' ਜੀ.ਬੀ. ਸਿੰਘ ਨੇ ਸੇਵਾ-ਮੁਕਤ ਹੋਣ ਪਿੱਛੋਂ ਅਦਾਜ਼ਨ ੧੯੪੨-੪੩ ਵਿਚ ਲਿਖੀ, ਪਰ ਸਾਮਗ੍ਰੀ ਉਸ ਨੌਕਰੀ ਦੇ ਦੌਰਾਨ ਕੋਈ ਤੀਹ ਪੈਂਤੀਹ ਵਰ੍ਹੇ ਪਹਲਾਂ ਇਕੱਠੀ ਕਰਨੀ ਸੁਰੂ ਕੀਤੀ। ਇੱਨੇ ਲੰਮੇ ਸਮੇਂ ਪਿੱਛੋਂ ਲਿਖਣ ਲਗਿਆਂ ਤੱਥਾਂ ਦਾ ਧੁੰਧਲਾ ਹੋ ਜਾਣਾ ਸੁਭਾਵਿਕ ਹੈ।

ਜੀ.ਬੀ. ਸਿੰਘ ਦੀ ਲਿਖਤ ਦੀ ਸਭ ਤੋਂ ਵੱਡੀ ਤਰੁੱਟੀ ਉਸ ਦਾ ਧਰਮ ਜੇਹੇ ਨਾਜ਼ੁਕ ਵਿਸ਼ੇ ਤੇ ਲਿਖਣ ਲਗਿਆਂ ਸੰਕੋਚ-ਮਈ ਭਾਸ਼ਾ ਦਾ ਨ ਵਰਤਣਾ ਹੈ। ਇਹ ਇਕ ਐਸੀ ਤਰੁੱਟੀ ਹੈ ਜਿਸ ਲਈ ਉਸ ਨੂੰ ਘੋਰ ਅਪਮਾਨ ਦਾ ਮੂੰਹ ਦੇਖਣਾ ਪਇਆ ਅਤੇ ਕੱਟੜ-ਪੰਥੀ ਸਿੱਖ ਹਲਕਿਆਂ ਵਿਚ ਉਸ ਵਿਰੁੱਧ ਵੱਡਾ ਜਹਾਦ ਉੱਠ ਖੜਾ ਹੋਇਆ।

## ੩. ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ

'ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ' ਭਾਈ ਸਾਹਿਬ ਭਾਈ ਜੋਧ ਸਿੰਘ ਦੀ ਰਚਨਾ ਹੈ, ਇਹ ਜੀ.ਬੀ. ਸਿੰਘ ਦੀ ਲਿਖੀ ਪੁਸਤਕ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਵਿਰੁੱਧ ਪ੍ਰਤਿਕਰਮ ਤੋਂ ਪੈਦਾ ਹੋਈ।[13] ਇਹ ਇਕ ਅਜਬ ਇਤਫਾਕ ਸੀ ਕਿ ਜਿਨ੍ਹਾਂ ਦਿਨਾਂ ਵਿਚ ਜੀ.ਬੀ. ਸਿੰਘ ਦੀ ਇਹ ਪੁਸਤਕ ਨਿਕਲੀ, ਉਨ੍ਹਾਂ ਦਿਨਾਂ ਵਿਚ ਸਿੱਖ ਸੰਗਤਾਂ ਵਿਚ ਰਾਗਮਾਲਾ ਪੜ੍ਹਨ ਜਾਂ ਨ ਪੜ੍ਹਨ, ਅਤੇ ਕਿਹੜੀ ਬਾਣੀ ਪ੍ਰਮਾਣਿਕ ਹੈ ਤੇ ਕਿਹੜੀ ਅਪ੍ਰਮਾਣਿਕ, ਇਤਿਆਦਿ ਪ੍ਰਸ਼ਨਾਂ ਬਾਰੇ ਘੋਰ ਚਰਚਾ ਛਿੜੀ ਹੋਈ ਸੀ। ਜੀ.ਬੀ. ਸਿੰਘ ਦੀ ਇਹ ਪੁਸਤਕ ਉਪਰਲੀ ਚਰਚਾ ਨੂੰ ਹਵਾ ਦੇਂਦੀ ਤੇ ਖੰਡਨਕਾਰੀਆਂ ਦਾ ਪੱਖ ਪੂਰਦੀ ਦਿਸਦੀ ਸੀ।

ਦੂਜੇ ਪਾਸੇ, ਮੰਡਨਕਾਰੀਆਂ ਵਿਚ ਭਾਈ ਵੀਰ ਸਿੰਘ ਦਾ ਚਲਾਇਆ ਅਖਬਾਰ 'ਖਾਲਸਾ ਸਮਾਚਾਰ' ਪੇਸ਼ ਪੇਸ਼ ਸੀ ਤੇ ਉਹ ਆਪਣੇ ਆਪ ਨੂੰ ਸਿੱਖ ਪੰਥ ਦੇ ਹਿਤਾਂ ਦਾ ਰਖਵਾਲਾ ਸਮਝਦਾ ਸੀ। ਰਾਗਮਾਲਾ ਦੇ ਪ੍ਰਸ਼ਨ ਨੂੰ ਹੱਲ ਕਰਨ ਲਈ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਮਈ ੧੯੪੫ ਵਿਚ ਜੋ ਪੜਤਾਲੀਆ ਕਮੇਟੀ ਬਣਾਈ ਸੀ, ਉਸ ਦੇ ਇਕ ਮੈਂਬਰ ਭਾਈ ਜੋਧ ਸਿੰਘ, ਪ੍ਰਿੰਸੀਪਲ ਖਾਲਸਾ ਕਾਲਿਜ,

[13]ਪੁਸਤਕ ਦੇ ਮੂਲ-ਪਾਠ ਲਈ ਮੂਲ ਪੁਸਤਕ ਤੋਂ ਬਿਨਾ ਦੇਖੋ ਪਿਆਰ ਸਿੰਘ ਦੁਆਰਾ ਸੰਪਾਦਿਤ 'ਭਾਈ ਜੋਧ ਸਿੰਘ ਗੱਦ ਸੌਰਭ', ਪੰ. 410-486.

ਅੰਮ੍ਰਿਤਸਰ ਸਨ ।[14] ਉਨ੍ਹਾਂ ਨੇ ਅਕਤੂਬਰ ਤੇ ਨਵੰਬਰ ੧੯੪੫ ਈ. ਵਿਚ ਕਰਤਾਰਪੁਰੀ ਬੀੜ ਦੇਖ ਕੇ ਇਹ ਰਿਪੋਰਟ ਦਿੱਤੀ ਸੀ ਕਿ ਕਰਤਾਰਪੁਰੀ ਬੀੜ ਦੇ ਮਗਰ ਰਾਗਮਾਲਾ ਹੈ ਤੇ ਉਨ੍ਹਾਂ ਹੀ ਦਸਤਖਤਾਂ ਤੇ ਉਸੇ ਲਿਖਤ ਵਿਚ ਹੈ, ਜਿਸ ਵਿਚ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫੇ ਲਿਖੇ ਹੋਏ ਹਨ । ਇਸ ਰਿਪੋਰਟ ਨੂੰ ਮੁਖ ਰਖ ਕੇ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਭੋਗ ਸਮੇਂ ਰਾਗਮਾਲਾ ਨ ਪੜ੍ਹਨ ਦੇ ਆਪਣੇ ਆਦੇਸ਼ ਨੂੰ ਵਾਪਸ ਲੈ ਲਇਆ ਸੀ ।

ਜੀ.ਸੀ.ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ' ਕਾਰਣ ਰਾਗਮਾਲਾ ਦੇ ਪ੍ਰਸ਼ਨ ਨੂੰ ਜੋ ਹਿਲੋਰਾ ਮਿਲਿਆ, ਉਸ ਨੂੰ ਠੱਲਣ ਲਈ ਭਾਈ ਸਾਹਿਬ ਭਾਈ ਜੋਧ ਸਿੰਘ ਨੇ ਸਾਲ ੧੯੪੫ ਈ. ਵਿਚ ਸਪਤਾਹਕ 'ਖਾਲਸਾ ਸਮਾਚਾਰ' ਵਿਚ ਅੱਠ ਨੌਂ ਲੇਖ ਲਿਖੇ । ਉਨ੍ਹਾਂ ਨੂੰ ਹੀ ਅਗਲੇ ਸਾਲ ਅਰਥਾਤ ੧੯੪੬ ਈ. ਵਿਚ ਇਕ ਪੁਸਤਕ ਦੇ ਰੂਪ ਵਿਚ ਛਪਵਾ ਦਿੱਤਾ ਗਇਆ । 'ਪ੍ਰਾਚੀਨ ਬੀੜਾ ਬਾਰੇ ਭੁੱਲਾਂ ਦੀ ਸੋਧਨ' ਦੀ ਉਤਪੱਤੀ ਦੀ ਇਹੀ ਗਾਥਾ ਹੈ ।

ਵਿਚਾਰ ਅਧੀਨ ਪੁਸਤਕ ਵਿਚ ਕੋਈ ਨਵੀਂ ਖੋਜ ਨਹੀਂ ਹੈ, ਕੇਵਲ ਜੀ.ਬੀ. ਸਿੰਘ ਦੀਆਂ ਉਕਾਈਆਂ ਨੂੰ ਨੰਗਾ ਕੀਤਾ ਗਇਆ ਹੈ । ਭਾਈ ਸਾਹਿਬ ਦਾ ਢੰਗ ਉਸ਼ਟਰ-ਲੱਕੜ ਨਿਆਇ ਵਾਲਾ ਹੈ ।[15] ਉਹ ਜੀ.ਬੀ. ਸਿੰਘ ਨੂੰ ਉਨ੍ਹਾਂ ਦੇ ਆਪਣੇ ਸ਼ਬਦਾਂ ਤੋਂ ਫੜ ਕੇ, ਉਨ੍ਹਾਂ ਦੇ ਤਰਕ ਵਿਚ ਅਸੰਗਤੀਆਂ ਦਰਸਾ ਕੇ 'ਪ੍ਰਾਚੀਨ ਬੀੜਾਂ' ਦੇ ਲੇਖਕ ਦੀ ਲਿਖਤ ਨੂੰ ਕੱਟਣਾ ਲੋੜਦੇ ਹਨ । ਖੰਡਨ ਤੇ ਮੰਡਨ ਦੀ ਆਪਣੀ ਪ੍ਰਕਿਰਿਆ ਵਿਚ ਭਾਈ ਸਾਹਿਬ ਦੋ ਗੱਲਾਂ ਦ੍ਰਿੜ੍ਹ ਭਾਂਤ ਮਿਥ ਕੇ ਚਲਦੇ ਹਨ । ਪਹਲੀ, ਸਿੱਖ ਧਰਮ ਦੇ ਚਲਾਉਣ ਵਾਲਿਆਂ ਆਪਣੀ ਸਿਖਿਆ ਨੂੰ ਆਪਣੀ ਜ਼ਿੰਦਗੀ ਵਿਚ ਹੀ ਇਕ ਥਾਂ ਇਕਤ੍ਰ ਕਰਕੇ ਪ੍ਰਮਾਣਿਕ ਬਾਣੀ ਦੇ ਰੂਪ ਵਿਚ ਸਦਾ ਲਈ ਸੁਰੱਖਿਅਤ ਕਰ ਦਿੱਤਾ, ਤਾਂ ਜੋ ਇਸ ਗੱਲ ਤੇ ਕਦੀ ਝਗੜਾ ਨ ਛਿੜੇ ਕਿ ਇਹ ਬਾਣੀ ਗੁਰੂ ਦੀ ਹੈ ਜਾਂ ਨਹੀਂ (ਪੰ. ੪-੧੫) । ਦੂਜੀ, ਕਰਤਾਰਪੁਰ ਦੇ ਸੋਢੀਆਂ ਪਾਸ ਸੁਰੱਖਿਅਤ ਆਦਿ ਬੀੜ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਭਾਈ ਗੁਰਦਾਸ ਪਾਸੋਂ ਲਿਖਵਾਈ ਅਸਲੀ ਤੇ ਮੁਢਲੀ ਬੀੜ ਹੈ । ਦੋਵੇਂ ਆਧਾਰ ਜਿਨ੍ਹਾਂ ਉਪਰ ਖਲੋ ਕੇ ਭਾਈ ਸਾਹਿਬ ਆਪਣੀ ਗੱਲ ਅੱਗੇ ਤੋਰਦੇ ਹਨ, ਭਾਈ ਸਾਹਿਬ ਦੀ ਸਿੱਖ ਧਰਮ ਤੇ ਸਿੱਖ ਪਰੰਪਰਾਵਾਂ ਪ੍ਰਤੀ ਪ੍ਰਤਿਬਧਤਾ ਨੂੰ ਅੱਖਾਂ ਸਾਮ੍ਹਣੇ ਲਿਆਉਂਦੇ ਹਨ ।

ਭਾਈ ਸਾਹਿਬ ਨੂੰ ਸ਼ਿਕਾਇਤ ਹੈ ਕਿ ਕਰਤਾ 'ਪ੍ਰਾਚੀਨ ਬੀੜਾਂ' ਨੇ ਜਿਸ ਪਾਵਨ ਬੀੜ ਦਾ ਕਦੀ ਦਰਸ਼ਨ ਨਹੀਂ ਸੀ ਕੀਤਾ ਅਤੇ ਜਿਨ੍ਹਾਂ ਬਾਬਾ ਮੋਹਨ ਜੀ ਦੀਆਂ ਪੋਥੀਆਂ ਤੇ ਕਦੀ

---

[14]ਬਾਕੀ ਦੇ ਤਿੰਨ ਮੈਂਬਰ ਸ. ਗੰਗ ਸਿੰਘ, ਪ੍ਰਿੰਸੀਪਲ, ਸਿੱਖ ਮਿਸ਼ਨਰੀ ਕਾਲਿਜ, ਅੰਮ੍ਰਿਤਸਰ, ਪ੍ਰੋ. ਤੇਜਾ ਸਿੰਘ, ਖਾਲਸਾ ਕਾਲਿਜ, ਅੰਮ੍ਰਿਤਸਰ; ਤੇ ਜਥੇਦਾਰ ਮੋਹਨ ਸਿੰਘ ਸਨ ।

[15]ਉਸ਼ਟਰ-ਲਕੜ ਨਿਆਇ : ਊਠ (ਉਸ਼ਟਰ) ਉਪਰ ਲੱਦੀਆਂ ਲੱਕੜਾਂ ਵਿੱਚੋਂ ਹੀ ਇਕ ਚੁਕ ਕੇ ਉਸ ਨਾਲ ਊਠ ਨੂੰ ਹਕ ਕੇ ਅੱਗੇ ਤੋਰ ਲੈਣਾ; ਵਿਪੱਖੀ ਦੇ ਕਥਨਾਂ ਨੂੰ ਹੀ ਲੈ ਕੇ ਉਨ੍ਹਾਂ ਵਿਚਲੀਆਂ ਅਸੰਗਤੀਆਂ ਦਰਸਾ ਕੇ ਵਿਪੱਖੀ ਨੂੰ ਝੂਠਾ ਕਰ ਦੇਣਾ ।

ਆਪਣੀ ਅੱਖ ਨਹੀਂ ਸੀ ਟਿਕਾਈ, ਉਨ੍ਹਾਂ ਬਾਬਤ ਸੁਣੀ ਸੁਣਾਈ ਵਾਕਫੀ ਦੇ ਆਧਾਰ ਤੇ ਅਜੇਹੀਆਂ ਗੱਲਾਂ ਲਿਖ ਦਿੱਤੀਆਂ ਹਨ ਜੋ ਉਸ ਦੇ ਆਪਣੇ ਇਕੱਠੇ ਕੀਤੇ ਮਸਾਲੇ ਤੋਂ ਵੀ ਗ਼ਲਤ ਸਾਬਤ ਹੋ ਜਾਂਦੀਆਂ ਹਨ ਤੇ ਨਿਰੀਆਂ ਬੇਥਵੀਆਂ ਤੇ ਅਸੱਤ ਹਨ (ਪੰ. ੧-੨)।

ਭਾਈ ਸਾਹਿਬ ਸਮਝਦੇ ਹਨ ਕਿ 'ਪ੍ਰਾਚੀਨ ਬੀੜਾਂ' ਪਾਠਕਾਂ ਨੂੰ ਇਹ ਖਿਆਲ ਦੇਣ ਲਈ ਲਿਖੀ ਗਈ ਕਿ ਗੁਰੂ ਅਰਜੁਨ ਦੇਵ ਜੀ ਦੇ ਗ੍ਰੰਥ ਵਿਚ ਉਨ੍ਹਾਂ ਦੀ ਉਚਾਰੀ ਸਾਰੀ ਬਾਣੀ ਨਹੀਂ ਆਈ। ਆਪ ਦਾ ਮਤ ਹੈ ਕਿ ਲੇਖਕ ਨੇ ਇਹ ਪੁਸਤਕ 'ਰਾਗਮਾਲਾ' ਹੀ ਨਹੀਂ, ਭੱਟਾਂ ਤੇ ਭਗਤਾਂ ਦੀ ਬਾਣੀ ਦੀ ਪ੍ਰਮਾਣਿਕਤਾ ਨੂੰ ਸੰਦਿਗ੍ਧ ਬਣਾਉਣ ਲਈ ਲਿਖੀ ਹੈ। ਆਪ ਇਸ ਨੂੰ 'ਪੰਥ ਦੀ ਜੜ ਤੇ ਕੁਹਾੜਾ ਚਲਾਉਣ ਸਮਾਨ ਸਮਝਦੇ ਹਨ' (ਪੰ. ੪)।

ਜੀ.ਬੀ. ਸਿੰਘ ਦੇ ਇਸ ਗਵੇੜ ਨੂੰ ਕਿ ਸਲੋਕ "ਜਿਤ ਦਰ ਲਖ ਮੁਹੰਮਦਾ, ਲਖ ਬ੍ਰਹਮਾ ਬਿਸ਼ਨ ਮਹੇਸ਼" ਨੂੰ ਗੁਰੂ ਅਰਜੁਨ ਦੇਵ ਜੀ ਨੇ ਮੁਸਲਮਾਨ ਹਾਕਿਮਾਂ ਦੀ ਨਾਰਾਜ਼ਗੀ' ਤੋਂ ਡਰਦਿਆਂ ਬੀੜ ਵਿਚ ਥਾਂ ਨਹੀਂ ਸੀ ਦਿੱਤੀ, ਭਾਈ ਸਾਹਿਬ "ਚੰਨ ਉਪਰ ਥੁਕਣ" ਸਮਾਨ ਸਮਝਦੇ ਹਨ (ਪੰ. ੧੬)।

ਭਾਈ ਸਾਹਿਬ ਨੂੰ ਸ਼ਿਕਾਇਤ ਹੈ ਕਿ ਆਦਿ ਬੀੜ ਦੀ ਤਿਆਰੀ ਬਾਰੇ ਸਿਖ ਇਤਿਹਾਸ ਵਿਚ ਆਈ ਕਹਾਣੀ ਨੂੰ ਜੀ.ਬੀ. ਸਿੰਘ ਨੇ ਬਿਨਾਂ ਕਿਸੇ ਸਬੂਤ ਦੇ ਵਿਲੱਖਣ ਕਰ ਦਿੱਤਾ ਹੈ (ਪੰ. ੨੦)।

ਭਾਈ ਸਾਹਿਬ ਦਸਦੇ ਹਨ ਕਿ ਕਰਤਾਰਪੁਰੀ ਬੀੜ ਵਿਚ ਉਹ ਦਸਤਾਵੇਜ਼ਾਂ ਤੇ ਯਾਦ-ਦਾਸ਼ਤਾਂ ਨਹੀਂ ਜਿਨ੍ਹਾਂ ਦਾ ਹੋਣਾ ਜੀ.ਬੀ. ਸਿੰਘ ਨੇ ਭਾਈ ਕਾਹਨ ਸਿੰਘ ਨਾਭਾ ਦੀ ਚਿੱਠੀ ਦੇ ਆਧਾਰ ਤੇ ਮੰਨ ਲਇਆ ਹੈ (ਪ੍ਰਕਰਣ ੪)। ਕਰਤਾਰਪੁਰੀ ਬੀੜ ਵਿਚ "ਏਸ ਕਲੀਓਂ ਪੰਜ ਭੀਤੀਓ" ਵਾਲੇ ਜੁਟ ਦਾ ਕੋਈ ਸਲੋਕ ਨਹੀਂ। ਇਸ ਵਿਚ ਨੌਵੇਂ ਮਹਲ ਦੇ ਸਲੋਕ ਵੀ ਨਹੀਂ। ਜੀ.ਬੀ. ਸਿੰਘ ਦਾ ਇਹ ਨਿਰਣਾ ਕਿ ਇਹ ਬੀੜ ੧੭੩੨ ਬਿ. ਤੋਂ ਪਹਲਾਂ ਦੀਆਂ ਬੀੜਾਂ ਵਿੱਚੋਂ ਨਹੀਂ ਹੋ ਸਕਦੀ, ਉੱਕਾ ਹੀ ਰੇਤ ਦੀ ਕੰਧ ਸਿਧ ਹੁੰਦਾ ਹੈ (ਪੰ. ੪੯)। ਜੀ.ਬੀ. ਸਿੰਘ ਦੀ ਇਹ ਗੱਲ ਵੀ ਗ਼ਲਤ ਹੈ ਕਿ ਵਾਰਾਂ ਉਪਰ ਧੁਨੀਆਂ ਪਿੱਛੋਂ ਚੜ੍ਹਾਈਆਂ ਗਈਆਂ। ਭਾਈ ਸਾਹਿਬ ਦੀ ਪੜਤਾਲ ਦਸਦੀ ਹੈ ਕਿ ਸਤ ਵਾਰਾਂ ਉੱਤੇ ਧੁਨੀਆਂ ਨਾਲ ਹੀ ਲਿਖੀਆਂ ਗਈਆਂ; ਕੇਵਲ ਦੋਹਾਂ ਉਪਰ ਧੁਨੀਆਂ ਬਾਅਦ ਵਿਚ ਦਰਜ ਕੀਤੀਆਂ ਗਈਆਂ। 'ਰਾਗ ਮਾਲਾ' ਬਾਰੇ ਭਾਈ ਸਾਹਿਬ ਹੈਰਾਨ ਹਨ ਕਿ ਜਦੋਂ ਜੀ.ਬੀ. ਸਿੰਘ ਨੇ 'ਰਾਗਮਾਲਾ' ਵੇਦ ਨਾਲ ਲੱਗਾ ਛੰਦ ਵਰਗਾ ਅੰਗ ਮੰਨਿਆ ਹੈ ਤਾਂ ਫ਼ਿਰ ਇਸ ਨੂੰ ਕੱਟਣ ਪੁਰ ਇੱਨਾ ਜ਼ੋਰ ਕਿਉਂ (ਪੰ. ੯੪)?

ਭਾਈ ਸਾਹਿਬ ਨੇ ਜੀ.ਬੀ. ਸਿੰਘ ਦੀ ਬੱਜਰ ਭੁੱਲ ਬੋਹਤ ਵਾਲੀ ਬੀੜ ਦੇ ਤਤਕਰੇ ਦੇ ਪਿੱਛੇ ਆਏ ਸੰਮਤ ੧੬੪੯ ਨੂੰ ਦਰੁਸਤ ਮੰਨ ਕੇ ਉਸ ਤੋਂ ਅੱਗੇ ਆਦਿ ਬੀੜ ਦੇ ਤਿਆਰ ਕੀਤੇ ਜਾਣ ਦੀ ਕਹਾਣੀ ਘੜ ਲੈਣਾ ਮੰਨੀ ਹੈ। ਭਾਈ ਸਾਹਿਬ ਦਾ ਨਿਰਣਾ ਹੈ ਕਿ ਉਹ ਸੰਮਤ ਗ਼ਲਤ ਥਾਂ ਤੇ ਅੱਜਕਲ ਦੇ ਮੰਝੇ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੋਇਆ ਹੈ (ਪ੍ਰਕਰਣ ੮); ਫਲਸਰੂਪ ਭਰੋਸੇ-ਯੋਗ ਨਹੀਂ।

ਪੁਸਤਕ ਨੂੰ ਸਮਾਪਤ ਕਰਦਿਆਂ ਭਾਈ ਸਾਹਿਬ ਆਪਣੇ ਮਤ ਨੂੰ ਇਸ ਪ੍ਰਕਾਰ ਪ੍ਰਗਟ ਕਰਦੇ ਹਨ :

> ਗੁਰੂ ਅਰਜਨ ਦੇਵ ਜੀ ਨੇ ਪਰਮ ਕਿਰਪਾ ਕਰਕੇ ਸਾਰੀ ਬਾਣੀ ਇਕਤ੍ਰ ਕਰਕੇ ਤੇ ਸੋਧ ਕੇ ਬੀੜ ਵਿਚ ਰਖ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਵਰਤਮਾਨ ਸਰੂਪ ਦੇ ਦਿੱਤਾ ਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪਿਆ। ਸਤਿਗੁਰਾਂ ਤੋਂ ਵਧੀਕ ਖੋਜੀ ਸਾਡੇ ਲਈ ਇਸ ਗੱਲ ਵਾਸਤੇ ਕੋਈ ਨਹੀਂ ਹੋ ਸਕਦਾ ਹੈ ਕਿ ਕਿਹੜੀ ਕਿਹੜੀ ਬਾਣੀ ਕਿਹੜੇ ਕਿਹੜੇ ਸਤਿਗੁਰੂ ਜਾਂ ਭਗਤ ਦੀ ਹੈ ਤੇ ਉਸ ਦਾ ਸਹੀ ਸਰੂਪ ਕੀ ਹੈ। ਕਿਸੇ ਸਿੱਖ ਨੂੰ ਉਸ ਵਿਚ ਕੋਈ ਵਾਧਾ ਘਾਟਾ ਕਰਨ ਜਾਂ ਲਗ, ਕੰਨਾ ਬਦਲਣ ਦਾ ਅਧਿਕਾਰ ਨਹੀਂ। ਜੋ ਇਸ ਅਸੂਲ ਦੇ ਵਿਰੁਧ ਪ੍ਰਚਾਰ ਕਰਦਾ ਹੈ, ਉਹ ਪੰਥ ਦੀ ਨੀਂਹ ਪੁਰ ਕੁਹਾੜਾ ਮਾਰਦਾ ਹੈ . . . ਅਸਲੀ ਆਦਿ ਬੀੜ ਕਰਤਾਰਪੁਰ ਵਿਚ ਅਜੇ ਮੌਜੂਦ ਹੈ ਤੇ ਉਸ ਦਾ ਇਕ ਵੇਰ ਦਰਸ਼ਨ ਪਾਠਕਾਂ ਨੂੰ ਪ੍ਰਗਟ ਕਰ ਦੇਵੇਗਾ ਕਿ ਪ੍ਰਚੀਨ ਬੀੜਾਂ ਦੇ ਕਰਤਾ ਨੇ ਕਿਤਨੇ ਅਨਰਥ ਤੋਲੇ ਹਨ (ਪੰ. ੧੩–੩੨)।

**ਟਿੱਪਣੀ :** ਭਾਈ ਸਾਹਿਬ ਦਾ ਖੰਡਨ-ਮੰਡਨ ਇਸ ਮਨੌਤ ਤੇ ਆਧਾਰਿਤ ਹੈ ਕਿ ਕਰਤਾਰਪੁਰੀ ਬੀੜ ਗੁਰੂ ਅਰਜੁਨ ਦੇਵ ਜੀ ਵੱਲੋਂ ਤਿਆਰ ਕਰਵਾਈ ਅਸਲੀ ਬੀੜ ਹੈ, ਜਿਸ ਦਾ ਮੰਨ ਲੈਣਾ, ਜਿਵੇਂ ਕੀ ਅਸੀਂ ਅਗੇ ਚਲਕੇ ਦੇਖਾਂਗੇ, ਇੱਨਾ ਆਸਾਨ ਨਹੀਂ।

## ੪. ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਣ ਕਾਲ

ਇਹ ਰਚਨਾ ਗਿਆਨੀ ਮਹਾਂ ਸਿੰਘ ਦੀ ਮਿਹਨਤ ਦਾ ਫਲ ਹੈ। ਗਿਆਨੀ ਜੀ ਸਪਤਾਹਕ 'ਖਾਲਸਾ ਸਮਾਚਾਰ' ਦੇ ਬੜੇ ਪ੍ਰਤਿਸ਼ਠਿਤ ਸੰਪਾਦਕ ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਦਾ ਚਲਾਇਆ ਇਹ ਅਖ਼ਬਾਰ ਸਿੱਖ ਰਿਵਾਇਤਾਂ ਦਾ ਤਗੜਾ ਨਿਗਹਬਾਨ ਰਹਿਆ ਹੈ। ਜਦੋਂ ਵੀ ਕਦੀ ਸਿੱਖ ਰਿਵਾਇਤਾਂ ਦੇ ਮਹੱਲ ਵਿੱਚੋਂ ਕੋਈ ਪੱਚਰ ਕਿਰਦੀ ਦਿਸੀ, ਇਸ ਦੇ ਪ੍ਰਬੰਧਕ ਆਪਣੀ ਪੂਰੀ ਸ਼ਕਤੀ ਨਾਲ ਉਨ੍ਹਾਂ ਦੀ ਰੱਖਿਆ ਲਈ ਮੈਦਾਨ ਵਿਚ ਉਤਰ ਆਏ। ਪੰਚ ਖਾਲਸਾ ਦੀਵਾਨ ਵਿਰੁਧ ਰਾਗਮਾਲਾ ਮੰਡਨ ਦੀ ਲੜਾਈ ਹੋਰਨਾਂ ਪਤ੍ਰਿਕਾਵਾਂ ਨਾਲ ਇਸ ਅਖ਼ਬਾਰ ਰਾਹੀਂ ਹੀ ਲੜੀ ਜਾਂਦੀ ਰਹੀ।

ਗਿਆਨੀ ਮਹਾਂ ਸਿੰਘ ਦੀ ਵਿਚਾਰ ਅਧੀਨ ਪੁਸਤਕ 'ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਣ ਕਾਲ' ਅਜੇਹੀ ਹੀ ਇਕ ਸਥਿਤੀ ਦੀ ਉਪਜ ਹੈ। ਅਕਤੂਬਰ ੧੯੪੮ ਵਿਚ ਸਿੱਖ ਹਿਸਟਰੀ ਸੋਸਾਇਟੀ ਵੱਲੋਂ ਪ੍ਰੋ. ਪਿਆਰਾ ਸਿੰਘ ਪਦਮ ਦਾ ਇਕ ਲੈਕਚਰ ਕਰਵਾਇਆ ਗਇਆ ਜਿਸ ਵਿਚ ਛਿੱਬਰ ਦੇ ਆਦਿ ਗ੍ਰੰਥ ਦੇ ਸੰਕਲਣ ਕਾਲ ਨੂੰ ਉਛਾਲਿਆ ਗਇਆ। ਇਸ ਪਿੱਛੋਂ ਸਿੱਖ ਹਿਸਟਰੀ ਸੋਸਾਇਟੀ ਵੱਲੋਂ ਕੁਝ ਲੇਖ ਸੋਸਾਇਟੀ ਦੇ ਇਤਿਹਾਸ-ਪਤ੍ਰ

ਵਿਚ ਛਾਪੇ ਗਏ। ਇਹ ਸਾਰੇ 'ਬੰਸਾਵਲੀਨਾਮਾ' ਨੂੰ ਮਾਨਤਾ ਦੇਂਦੇ ਦਿਸਦੇ ਸਨ। ਮਈ ੧੯੫੨ ਦੇ 'ਪੰਜਾਬੀ ਦੁਨੀਆ' ਵਿਚ ਭਾਈ ਰਣਧੀਰ ਸਿੰਘ ਵੱਲੋਂ ਇਸੇ ਵਿਸ਼ੇ ਤੇ ਮੁੜ ਕੁਝ ਲੇਖ ਛਪਵਾਏ ਗਏ। ਇਨ੍ਹਾਂ ਦਿਨਾਂ ਵਿਚ ਹੀ ਆਪਣੇ ਸਪਤਾਹਕ 'ਪ੍ਰਕਾਸ਼' ਵਿਚ ਗਿਆਨੀ ਗੁਰਦਿੱਤ ਸਿੰਘ ਪਟਿਆਲਾ ਦਾ ਇਕ ਲੇਖ ਨਿਕਲਿਆ। ਇਹ ਸਾਰੇ ਚਿਰ-ਕਾਲ ਤੋਂ ਚਲੀ ਆ ਰਹੀ ਪਰੰਪਰਾ ਵਿਚ ਰਖਣਾ ਕਰਦੇ ਦਿਸਦੇ ਸਨ। 'ਖਾਲਸਾ ਸਮਾਚਾਰ' ਕਰਤਾਰਪੁਰੀ ਬੀੜ ਦੇ ਅਸਲੀ ਭਾਈ ਗੁਰਦਾਸ ਵਾਲੀ ਬੀੜ ਹੋਣ ਦੀ ਲੰਮੀ ਲੜਾਈ ਲੜ ਚੁਕਿਆ ਸੀ। ਉਸ ਲੜਾਈ ਵਿਚ ਲੇਖਕ ਸਾਰਾ ਤਰਕ ਇਸ ਗੱਲ ਤੇ ਆਧਾਰਿਤ ਸੀ ਕਿ ਰਾਗਮਾਲਾ ਅਸਲੀ ਬੀੜ ਵਿਚ ਗੁਰੂ ਅਰਜੁਨ ਦੇਵ ਜੀ ਦੇ ਹੁਕਮ ਨਾਲ ਭਾਈ ਗੁਰਦਾਸ ਦੀ ਚੜ੍ਹਾਈ ਹੋਈ ਮੌਜੂਦ ਹੈ। ਹੁਣ ਮੁਸ਼ਕਲ ਇਹ ਸੀ ਕਿ ਅਸਲੀ (ਕਰਤਾਰਪੁਰੀ) ਬੀੜ ਉਪਰ ਲਿਖੇ ਜਾਣ ਦਾ ਸੰਮਤ ੧੬੬੧ ਭਾਦਉ ਵਦੀ ੧ ਚੜ੍ਹਿਆ ਹੋਇਆ ਹੈ। ਇਸ ਲਈ ਆਦਿ ਬੀੜ ਦੇ ਸੰਮਤ ੧੬੫੮ ਵਿਚ ਤਿਆਰ ਹੋ ਜਾਣ ਵਾਲੀ ਗੱਲ ਕਰਤਾਰਪੁਰੀ ਬੀੜ ਦੀ ਪ੍ਰਮਾਣਿਕਤਾ ਤੇ ਸੱਟ ਮਾਰਦੀ ਦਿਸਦੀ ਸੀ।

ਗਿਆਨੀ ਮਹਾਂ ਸਿੰਘ, ਸੰਪਾਦਕ 'ਖਾਲਸਾ ਸਮਾਚਾਰ' ਪਾਸ ਸੰਮਤ ਦੇ ਸੁਆਲ ਤੇ ਸਿੱਧਾ ਲਿਖਣ ਨੂੰ ਵਧੇਰੇ ਕੁਝ ਨਹੀਂ ਸੀ ਜਿਵੇਂ ਕਿ ਲੇਖ ਨੰਬਰ ੩ "੧੬੫੮ ਕਿ ੧੬੬੧' ਤੋਂ ਪਤਾ ਲਗਦਾ ਹੈ। ਇਸ ਲਈ ਗਿਆਨੀ ਜੀ ਨੇ 'ਬੰਸਾਵਲੀਨਾਮਾ' ਦੇ ਸੰਮਤਾਂ ਦੀ ਪ੍ਰਮਾਣਿਕਤਾ ਨੂੰ ਹੀ ਨੰਗਾ ਕਰਨਾ ਸ਼ੁਰੂ ਕਰ ਦਿੱਤਾ। ਇਸ ਸਿਲਸਿਲੇ ਵਿਚ ਉਨ੍ਹਾਂ ਜੋ ਛੇ ਲੇਖ 'ਖਾਲਸਾ ਸਮਾਚਾਰ' ਵਿਚ ਲਿਖੇ, ਹਥਲੀ ਪੁਸਤਕ ਉਨ੍ਹਾਂ ਦਾ ਹੀ ਸੰਗ੍ਰਹ ਹੈ। ਵੀਹ ਵਿਸਵੇ, ਇਹ ਲੇਖ ੧੯੫੪ ਵਿਚ ਪੁਸਤਕ ਦੇ ਜਾਮੇ ਵਿਚ ਆਏ।

ਪੁਸਤਕ ਵਿਚ ਸੰਮਿਲਿਤ ਛਿਆਂ ਲੇਖਾਂ ਵਿੱਚੋਂ ਪਹਲਾ "ਕੇਸਰ ਸਿੰਘ ਛਿੱਬਰ ਦੇ ਸੰਮਤ" ਇਕ ਦੋ ਸੰਮਤਾਂ ਦੇ ਹਵਾਲੇ ਨਾਲ ਇਹ ਸਿੱਧ ਕਰਨ ਲਈ ਲਿਖਿਆ ਗਇਆ ਕਿ 'ਛਿੱਬਰ ਦੇ ਬਹੁਤੇ ਸੰਮਤ ਅੱਟਾ ਸੱਟਾ ਹਨ ਤੇ ਇਸ ਕਾਰਣ ਭਰੋਸੇਯੋਗ ਨਹੀਂ'।

ਦੂਸਰਾ ਲੇਖ, "ਛਿੱਬਰ ਦੀ ਲਿਖਤ ਵਿਚ ਇਤਿਹਾਸਕ ਸਤਜਤਾ ਦੀ ਅੰਸ਼" ਨਾਂ ਦਾ ਹੈ। ਇਸ ਵਿਚ ਉਹ ਛਿੱਬਰ ਜੀ ਦੀ ਲਿਖਤ ਵਿਚ ਮਿਲਦੀਆਂ ਅਨੇਕ ਬੱਜਰ ਭੁੱਲਾਂ ਦਾ ਜ਼ਿਕਰ ਕਰਦਾ ਹੈ, ਉਦਾਹਰਣ ਵਜੋਂ : (੧) ਛਿੱਬਰ ਅੰਮ੍ਰਿਤ ਸੰਚਾਰ ਦੀ ਘਟਨਾ ੧੭੫੬ ਬਿ. ਦੀ ਥਾਂ ੧੭੫੪ ਬਿ. ਵਿਚ ਘਟੀ ਦਸਦਾ ਹੈ; (੨) ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤ੍ਰੀ ਬੀਬੀ ਅਮਰੋ ਨੂੰ ਭਤੀਜਿਓਂ ਨੂੰਹ ਹੋਣ ਦੀ ਥਾਂ ਗੁਰੂ ਅਮਰਦਾਸ ਦੀ ਭਰਜਾਈ ਕਹੰਦਾ ਹੈ; (੩) ਪਰੰਪਰਾ ਦੇ ਉਲਟ ਗੁਰੂ ਅਮਰਦਾਸ ਜੀ ਦੀ ਵੱਡੀ ਪੁੱਤਰੀ ਦਾ ਨਾਂ ਭਾਨੀ ਤੇ ਛੋਟੀ ਦਾ ਦਾਨੀ ਲਿਖਦਾ ਹੈ; (੪) ਛਿੱਬਰ ਭਾਈ ਗੁਰਦਾਸ ਜੀ ਦੀ ਲਿਖਤ ਦੇ ਵਿਪਰੀਤ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਦਾ ਨਾਂ ਅਨੰਦ ਦਸਦਾ ਹੈ ਤੇ ਬਾਬਾ ਮੋਹਨ ਨੂੰ ਉਨ੍ਹਾਂ ਦਾ ਸਪੁੱਤਰ ਅਰਥਾਤ ਗੁਰੂ ਅਮਰਦਾਸ ਜੀ ਦਾ ਪੋਤਰਾ; (੫) ਅਨੰਦ ਨਾਂ ਦੀ ਬਾਣੀ ਦੀ ਰਚਨਾ ਛਿੱਬਰ ੧੫੯੩ ਬਿ. ਵਿਚ ਹੋਈ ਦਸਦਾ ਹੈ, ਜਦੋਂ ਕਿ ਗੁਰੂ ਨਾਨਕ ਦੇਵ ਜੀ ਗੁਰਤਾ

ਦੇ ਸਿੰਘਾਸਨ ਤੇ ਹਾਲੀ ਆਪ ਬਿਰਾਜਮਾਨ ਸਨ; (੬) ਛਿੱਬਰ ਨੇ ਗੁਰੂ ਹਰਿਗੋਬਿੰਦ ਜੀ ਦੇ ਗੁਰ-ਗੱਦੀ ਤੇ ਬੈਠਣ ਸਮੇਂ ਦੀ ਉਮਰ ਵਿਚ ਵੀ ਫਰਕ ਪਾ ਦਿੱਤਾ ਹੈ; (੭) ਬਾਬਾ ਗੁਰਦਿੱਤਾ ਦਾ ਜਨਮ ਡਰੋਲੀ ਭਾਈ ਕੀ ਦੀ ਥਾਂ ਕਰਤਾਰਪੁਰ ਵਿਚ ਹੋਇਆ ਦਸਿਆ ਹੈ, ਇਤਿਆਦਿ।

ਪੁਸਤਕ ਦਾ ਤੀਜਾ ਲੇਖ "ਸੰਮਤ ੧੬੫੮ ਕਿ ੧੬੬੧" ਕਰਤਾਰਪੁਰੀ ਬੀੜ ਨਾਲ ਸੰਬੰਧ ਰਖਦਾ ਹੈ। ਇਸ ਵਿਚ ਇਸ ਮਿਤੀ ਦੇ ਹੱਕ ਵਿਚ ਰਾਏ ਰੱਖਣ ਵਾਲੇ ਪੁਰਾਣੇ ਤੇ ਨਵੇਂ ਲੇਖਕਾਂ ਦੀ ਸੂਚੀ ਦੇ ਸਿਵਾਇ ਹੋਰ ਕੋਈ ਨਵਾਂ ਤਥ ਨਹੀਂ ਹੈ। ਸਾਰੇ ਤਰਕ ਦਾ ਤੋੜਾਂ ਇਸ ਗੱਲ ਉੱਤੇ ਟੁਟਦਾ ਹੈ ਕਿ ਗੁਰੂ ਅਰਜੁਨ ਦੇਵ ਜੀ ਦੀ ਲਿਖਵਾਈ ਤੇ ਭਾਈ ਗੁਰਦਾਸ ਦੀ ਲਿਖੀ ਬੀੜ, ਭਾਵ ਕਰਤਾਰਪੁਰੀ ਬੀੜ, ਵਿਚ ਇਹੀ ਸੰਮਤ ਦਰਜ ਹੈ।

ਚੌਥਾ ਲੇਖ "ਖਤਰਨਾਕ ਰਉਸ਼" ਨਾਂ ਦਾ ਹੈ। ਇਸ ਵਿਚ ਗਿਆਨੀ ਮਹਾਂ ਸਿੰਘ ਜੀ ਨੇ ਉਨ੍ਹਾਂ ਲੇਖਕਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਗਿਆਨੀ ਜੀ ਦੇ ਵਿਚਾਰ ਅਨੁਸਾਰ ਕਰਤਾਰਪੁਰੀ ਬੀੜ ਨੂੰ ਉਸ ਦੇ ਅਸਲੀ, ਗੁਰੂ ਅਰਜੁਨ ਦੇਵ ਜੀ ਦੀ ਲਿਖਵਾਈ ਤੇ ਭਾਈ ਗੁਰਦਾਸ ਦੇ ਹੱਥੋਂ ਲਿਖੀ, ਬੀੜ ਹੋਣ ਦੇ ਮਾਨਤਾ ਵਾਲੇ ਥਾਂ ਤੋਂ ਭੁੰਞੇ ਲਾਹੁਣਾ ਚਾਹਿਆ ਹੈ।

ਪੰਜਵਾਂ ਲੇਖ, "ਵਿਪਖੀਆਂ ਦੇ ਦੋ ਪੱਕੇ ਸਬੂਤ" ਤੇ ਛੇਵਾਂ "ਕੀ ਛਿੱਬਰ ਹਜ਼ੂਰੀ ਲੇਖਕ ਸੀ ?" ਉਸ ਦੇ ਭਰੋਸੇਯੋਗ ਲਿਖਾਰੀ ਨ ਹੋਣ ਦੀ ਗੱਲ ਨੂੰ ਹੀ ਦ੍ਰਿੜ੍ਹ ਕਰਾਂਦੇ ਹਨ। ਅੰਤ ਵਿਚ ਲੇਖਕ ਦੀ ਅਪੀਲ ਤੇ ਦਲੀਲ ਹੈ, ਤੇ ਇਹ ਲੇਖਕ ਦੀ ਪਹੁੰਚ-ਵਿਧੀ ਤੇ ਸਮੱਸਿਆ ਦੋਹਾਂ ਨੂੰ ਸਪਸ਼ਟ ਕਰਦੀ ਹੈ :

> ਸਾਡੀ ਪ੍ਰਾਰਥਨਾ ਹੈ ਕਿ ਸਾਡੇ ਇਹ ਖੋਜੀ ਮਿਤ੍ਰ ਪਾਵਨ ਆਦਿ ਬੀੜ ਨੂੰ ਰੱਦ ਕਰਨ ਦਾ ਕੋਝਾ ਇੰਦੀਆ ਤਰਕ ਕਰ ਦੇਣ ਕਿਉਂਕਿ ਨ ਨਿਰਾ ਇਤਿਹਾਸ ਉਨ੍ਹਾਂ ਦਾ ਸਾਥ ਨਹੀਂ ਦੇਂਦਾ, ਸਗੋਂ ਪੰਥ ਦੀ ਇਸ ਕੋਝੀ ਚਾਲ ਨੂੰ ਪਸੰਦ ਨਹੀਂ ਕਰੇਗਾ . . . ਸਾਨੂੰ ਹਰ ਸਿਖ ਮਾਤ੍ਰ ਨੂੰ ਇਸ ਪੁਰ ਮਾਣ ਤੇ ਫਖਰ ਹੋਣਾ ਚਾਹੀਦਾ ਹੈ ਕਿ ਦੁਨੀਆ ਦੇ ਸਾਰੇ ਧਰਮਾਂ ਵਿੱਚੋਂ ਕੇਵਲ ਸਾਡਾ ਹੀ ਇਕ ਸਿਖ ਧਰਮ ਹੈ ਜਿਸ ਦੇ ਪਾਸ ਇਸ ਦੇ ਸ੍ਰੀ ਸਤਿਗੁਰੂ ਜੀ ਦੇ ਪਵਿਤ੍ਰ ਹੱਥਾਂ ਦੀ ਸੰਕਲਿਤ ਕੀਤੀ ਧਰਮ ਗ੍ਰੰਥ ਦੀ ਪਾਵਨ ਆਦਿ ਬੀੜ ਸੁਰਖਜਤ ਹੈ . . . (ਪੰ. ੭੦)।

## ੫. ਕਰਤਾਰਪੁਰੀ ਬੀੜ ਦੇ ਦਰਸ਼ਨ

ਜਿਵੇਂ ਕਿ ਨਾਂ ਤੋਂ ਪ੍ਰਗਟ ਹੁੰਦਾ ਹੈ, ਇਹ ਪੁਸਤਕ ਕਰਤਾਰਪੁਰ ਵਾਲੀ ਆਦਿ ਬੀੜ ਸੰਬੰਧੀ ਹੈ। ਇਸ ਦੇ ਲੇਖਕ ਡਾ. ਭਾਈ ਜੋਧ ਸਿੰਘ ਹਨ ਤੇ ਇਹ ੧੯੬੮ ਈ. ਵਿਚ ਛਪੀ। ਉਨ੍ਹਾਂ ਨੂੰ ਸਾਲ ੧੯੪੫ ਵਿਚ ਦੋ ਵਾਰ, ਤੇ ਫਿਰ ਸਾਲ ੧੯੪੬ ਵਿਚ ਇਕ ਵਾਰ, ਇਸ ਗ੍ਰੰਥ ਦੇ ਦਰਸ਼ਨ ਕਰਨ ਦਾ ਮੌਕਾ ਬਣਿਆ। ਤੀਜੀ ਵਾਰ ਉਹ ਆਪਣੇ ਨਾਲ 'ਖਾਲਸਾ ਸਮਾਚਾਰ' ਦੇ ਸੰਪਾਦਕ ਗਿਆਨੀ ਮਹਾਂ ਸਿੰਘ ਨੂੰ ਲੈ ਗਏ, ਓਦੋਂ ਗਿਆਨੀ ਮਹਾਂ ਸਿੰਘ ਨੇ

ਇਸ ਪਾਵਨ ਬੀੜ ਦੇ ਜੋ ਨੋਟਸ ਲਏ ਸਨ, ਹਥਲੀ ਪੁਸਤਕ ਉਨ੍ਹਾਂ ਨੂੰ ਬੜੀ ਸਹਿਰਦਤਾ ਤੇ ਸੁੱਧਤਾ ਨਾਲ ਪ੍ਰਸਤੁਤ ਕਰਨ ਦਾ ਦਮ ਭਰਦੀ ਹੈ। ਨੋਟ ਬੜੇ ਵਿਸਤ੍ਰਿਤ ਹਨ ਤੇ ਗ੍ਰੰਥ ਦੀ ਤਫ਼ਸੀਲ ਤਾਂ ਨਹੀਂ, ਚਰਚਾ ਜ਼ਰੂਰ ਪ੍ਰਸਤੁਤ ਕਰ ਦੇਂਦੇ ਹਨ।[16]

ਪੁਸਤਕ ਦੇ ਮੁਖਬੰਧ ਵਿਚ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਦੀ ਉਸ ਚਿੱਠੀ ਦੀ ਨਕਲ ਦਿੱਤੀ ਹੈ ਜਿਸ ਨੂੰ ਆਧਾਰ ਬਣਾ ਕੇ ਜੀ.ਬੀ. ਸਿੰਘ ਨੇ ਕਰਤਾਰਪੁਰੀ ਬੀੜ ਸੰਬੰਧੀ ਆਪਣੇ ਮਤ ਦੀ ਸਥਾਪਨਾ ਕੀਤੀ ਸੀ। ਚਿੱਠੀ ਵਿਚ ਲਿਖਿਆ ਹੋਇਆ ਹੈ :

> ਕਰਤਾਰਪੁਰ ਵਾਲੇ ਗੁਰੂ ਸਾਹਿਬ ਦੇ ੯੭੩ਵੇਂ ਪਤਰੇ ਪੁਰ "ਮੁੰਦਾਵਣੀ" ਹੈ। ਪਰ ੯੭੪ਵਾਂ ਪਤ੍ਰਾ (ਜਿਸ ਪੁਰ ਅੰਕ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਇਸ ਤੋਂ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪਤਰੇ ੯੭੪ ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ, ਉਹ ਗੁਰੂ ਬਾਬੇ ਦਾ ਅੰਗ ਨਹੀਂ।

ਨਾਲ ਹੀ ਉਨ੍ਹਾਂ ਇਹ ਕਹਿਆ ਸੀ ਕਿ ਆਦਿ ਅੰਤ ਦੇ ਵਾਧੂ ਪਤ੍ਰਿਆਂ ਪੁਰ ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ ਕਿੰਤੂ ਰਤਨਮਾਲਾ ਹੈ, ਰਾਹ ਮੁਕਾਮ ਕੀ ਸਾਖੀ ਹੈ, ਇਤਿਆਦਿ।

ਭਾਈ ਕਾਨ੍ਹ ਸਿੰਘ ਨਾਭਾ ਦੀ ਇਹ ਸੂਚਨਾ ਰਾਗਮਾਲਾ ਨੂੰ ਗ੍ਰੰਥ ਤੋਂ ਬਾਹਰ ਰੱਖਦੀ ਸੀ। ਭਾਈ ਸਾਹਿਬ ਨੇ ਇਸ ਭੁਲੇਖੇ ਨੂੰ ਕੱਟਣ ਲਈ ਇਹ ਨਿਰਣਾ ਦਿੱਤਾ :

> "ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫ਼ੇ ਦੇ ਅਰੰਭ ਵਿਚ ਹਨ, ਬਾਕੀ ਸਾਰਾ ਸਫ਼ਾ ਖਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ ਵਾਲਾ ਸਫਾ ਵੀ ਖ਼ਾਲੀ ਹੈ। ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ, ਉਹ ਸਫਾ ਭੀ ਸਾਰਾ ਖਾਲੀ ਹੈ। ਉਸ ਦੇ ਸਾਮ੍ਹਣੇ ਵਾਲੇ ਸਫੇ ਉਤੇ "ਰਾਗਮਾਲਾ" ਹੈ। ਇਸ ਦੇ ਉਪਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨ ਕੋਈ ਹੋਰ ਲਿਖਤ ਹੈ ਜਿਹਾ ਕਿ ਤਤਕਰੇ ਵਿਚ ਆਉਂਦਾ ਹੈ : "ਰਾਗਮਾਲਾ ਤਥਾ ਸਿੰਘਲਾਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ "। . . .
>
> ਅਸੀਂ ਸਾਰੇ ਪੱਤਰੇ ਪਰਤ ਕੇ ਦੇਖੇ ਹਨ, ਅਤੇ ਪਤਰੇ ਦੇ ਅੰਕ ਲਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪਤਰੇ ਦੇ ਦੋਵੇਂ ਪਾਸੇ ਨਹੀਂ ਲਏ ਗਏ ਸਗੋਂ ਅੰਕ ਵਾਲਾ ਸਫਾ ਅਤੇ ਉਹਦੇ ਸਾਹਮਣੇ ਦੂਸਰੇ ਪਤਰੇ ਦਾ ਪਹਿਲਾ ਪੰਨਾ ਰਲਾ ਕੇ ਇਕ ਬਣਦਾ ਹੈ . . .

ਉਪਰ ਦੱਸੇ ਢੰਗ ਮੁਤਾਬਕ ਰਾਗਮਾਲਾ ਦਾ ਪਤਰਾ–ਅੰਕ ੯੭੪ ਹੈ ਤੇ ਬੀੜ ਵਿਚ ਵੀ ਇਹ ਅੰਕ ੯੭੪ ਹੈ।

---

[16] ਗਿਆਨੀ ਮਹਾਂ ਸਿੰਘ ਵੱਲੋਂ ਲਏ ਨੋਟਸ ਅਤੇ ਕੀਤੀਆਂ ਟ੍ਰੇਸਿੰਗਜ਼ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੀ ਲਾਇਬ੍ਰੇਰੀ ਵਿਚ ਡਾ. ਭਾਈ ਜੋਧ ਸਿੰਘ ਦੇ ਕਾਗਜ਼ਾਂ ਵਿਚ ਸੁਰਖਿਅਤ ਹਨ।

ਸਿੱਟਾ ਇਹ ਕਿ ਰਾਗਮਾਲਾ ਮੂਲ ਗ੍ਰੰਥ ਦਾ ਅੰਗ ਮੁਢ ਤੋਂ ਹੀ ਚਲੀ ਆਈ ਹੈ ਤੇ ਇਸ ਨੂੰ ਉਥੇ ਥਾਂ ਦੇਣ ਵਾਲੇ ਪੰਚਮ ਪਾਤਸ਼ਾਹ ਆਪ ਸਨ।''

ਭਾਈ ਸਾਹਿਬ ਦੀਆਂ ਹੋਰ ਵੀ ਕਈ ਸਥਾਪਨਾਵਾਂ ਹਨ ਜਿਨ੍ਹਾਂ ਉਪਰ ਚਰਚਾ ਅਸੀਂ ਅੱਗੇ ਚਲ ਕੇ ਪ੍ਰਕਰਣ ੩ ਵਿਚ ਸੰਬੰਧਿਤ ਬੀੜ (ਕਰਤਾਰਪੁਰੀ ਬੀੜ) ਦੇ ਪ੍ਰਸੰਗ ਵਿਚ ਕਰਾਂਗੇ।

## ੬. ਪੁਰਾਤਨਿ ਬੀੜਾਂ ਤੇ ਵਿਚਾਰ

ਇਹ ਪੁਸਤਕ ਸੁਾਮੀ ਹਰਨਾਮਦਾਸ ਉਦਾਸੀਨ ਦੀ ਰਚੀ ਹੋਈ ਹੈ। ਉਸ ਦੀ ਖੋਜ ਵੀ ਜੀ.ਬੀ. ਸਿੰਘ ਵਾਂਙ ਸ੍ਰੀ ਆਦਿ ਗ੍ਰੰਥ ਦੀਆਂ ਪ੍ਰਾਚੀਨ ਬੀੜਾਂ ਬਾਰੇ ਹੈ। ਉਹ ਜੀ.ਬੀ. ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ' ਪੜ੍ਹ ਕੇ ਇਸ ਮੈਦਾਨ ਵਿਚ ਉਤਰਿਆ। ਉਸ ਨੇ ਅਨੇਕਾਂ ਹੱਥ ਲਿਖਤ ਬੀੜਾਂ ਵੇਖੀਆਂ ਅਤੇ ਆਪਣੀ ਖੋਜ ਦੇ ਸਿੱਟਿਆਂ ਨੂੰ ਆਪਣੀ ਪੁਸਤਕ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ' ਵਿਚ ਪ੍ਰਸਤੁਤ ਕੀਤਾ। ਇਹ ਪੁਸਤਕ ਦੋ ਭਾਗਾਂ ਵਿਚ ਛਪੀ; ਪਹਲਾ ਭਾਗ ੧੯੬੯ ਈਸਵੀ ਵਿਚ ਤੇ ਦੂਜਾ ਇਸ ਦੇ ਮਗਰੋਂ, ਵੀਹ ਵਿਸਵੇ, ੧੯੭੨ ਈ. ਵਿਚ ਆਇਆ। ਪਹਲੇ ਭਾਗ ਤੇ ਇਸ ਦੇ ਪ੍ਰਿਥਮ ਭਾਗ ਹੋਣ ਦੀ ਸੂਚਨਾ ਨਹੀਂ ਹੈ। ਉਦੋਂ ਸ਼ਾਇਦ ਲੇਖਕ ਨੂੰ ਦੂਜਾ ਭਾਗ ਕੱਢਣ ਦੀ ਆਸ ਨਹੀਂ ਸੀ ਪਰ ਮਗਰੋਂ ਜਦੋਂ ਪੁਸਤਕ ਛਪੀ ਤਾਂ ਲੇਖਕ ਨੇ ਦੂਜੀ ਪੁਸਤਕ ਉਪਰ "ਭਾਗ ੨" ਲਿਖ ਕੇ ਪਹਲੀ ਨੂੰ ਭਾਗ ੧ ਬਣਾ ਦਿੱਤਾ।

'ਕਰਤਾਰਪੁਰੀ ਬੀੜ' ਬਾਰੇ ਆਪ ਦਸਦੇ ਹਨ ਕਿ ਇਹ ਬੀੜ ਉਨ੍ਹਾਂ ਨੂੰ ਬੜੀ ਘੋਖ ਨਾਲ ਵੇਖਣ ਦਾ ਮੌਕਾ ਬਣਿਆ ਕਿਉਂਜੋ ਜਿਸ ਪ੍ਰੀਤਮਦਾਸ ਉਦਾਸੀ ਦੀ ਸੰਭਾਲ ਵਿਚ ਇਹ ਬੀੜ ਸੀ, ਉਹ ਇਨ੍ਹਾਂ ਦਾ ਖਾਸ ਮਿਤ੍ਰ ਸੀ। ਬੀੜ ਸੰਬੰਧੀ ਆਪ ਜੀ ਦਾ ਮਤ ਹੈ ਕਿ-

(੧) ਇਹ ਗੁਰੂ ਅਰਜੁਨ ਦੇਵ ਜੀ ਦੀ ਲਿਖਵਾਈ ਤੇ ਸ੍ਰੀ ਭਾਈ ਗੁਰਦਾਸ ਹੱਥੋਂ ਲਿਖੀ ਗਈ ਬੀੜ ਨਹੀਂ ਹੈ, ਸਗੋਂ ਓਸ ਤੋਂ ਤੀਜੇ ਥਾਂ ਨਕਲ ਹੈ ਤੇ ਭਾਈ ਬੰਨੋ ਵਾਲੀ ਬੀੜ ਦੇ ਕਿਸੇ ਅਸ਼ੁੱਧ ਉਤਾਰੇ ਦਾ ਉਤਾਰਾ ਹੈ (੧. ੧੮-੧੯)। ਆਪਣੇ ਮਤ ਦੀ ਪੁਸ਼ਟੀ ਵਿਚ ਉਨ੍ਹਾਂ ਦਸ ਦਲੀਲਾਂ ਦਿੱਤੀਆਂ ਹਨ ਜਿਨ੍ਹਾਂ ਤੇ ਵਿਚਾਰ ਅਸੀਂ ਪ੍ਰਕਰਣ ੩ ਵਿਚ ਕਰਤਾਰਪੁਰੀ ਬੀੜ ਦੇ ਪ੍ਰਸੰਗ ਵਿਚ ਕਰਾਂਗੇ।

(੨) ਆਪ ਦਾ ਮਤ ਹੈ ਕਿ 'ਆਦਿ ਗ੍ਰੰਥ' ਦਾ ਮੂਲ ਭਗਤ ਬਾਣੀ ਹੈ। ਇਸ ਵਿਚ ਸੰਮਤ ੧੦੬੦ ਤੋਂ ਲੈ ਕੇ ੧੭੬੫ ਤਕ ਦੇ ਜਿੱਨੇ ਪੁਰੁਸ਼ ਜਗਤ-ਉਧਾਰਕ ਹੋਏ ਹਨ, ਸਾਰਿਆਂ ਦੀ ਰਚਨਾ ਸੰਗ੍ਰਹਿ ਕੀਤੀ ਹੋਈ ਹੈ। ਜਿਵੇਂ ਜਿਵੇਂ ਇਹਨਾਂ ਮਹਾਂ-ਪੁਰੁਸ਼ਾਂ ਦਾ ਸੰਸਾਰ ਵਿਚ ਜਨਮ ਹੋਇਆ, ਓਸੇ ਓਸੇ ਤਰ੍ਹਾਂ ਦੀ ਰਚਨਾ ਦੀ ਸ਼ੈਲੀ ਹੋਣੀ ਸੀ। ਪਰ ਇਸ ਵੇਲੇ ਕਿਸੇ ਵੀ ਬੀੜ ਤੋਂ ਇਹ ਸ਼ੈਲੀ ਨਹੀਂ ਮਿਲਦੀ। ਲੇਖਕ ਦੇ ਖਿਆਲ ਅਨੁਸਾਰ ਨਵੇਂ ਹਾਸ਼ੀਏ ਤਾਂ

ਹੀ ਲਾਏ ਗਏ ਜਦੋਂ ਇਹ ਰਚਨਾ ਆਦਿ ਤੋਂ ਕਢ ਕੇ ਅੰਤ ਤੇ ਪਾਈ ਗਈ (੧.੨੫)। (ਵਿੰਗੇ ਜੇਹੇ ਢੰਗ ਨਾਲ ਲੇਖਕ ਇਹ ਕਹ ਰਹਿਆ ਹੈ ਕਿ ਭਗਤ ਬਾਣੀ ਸ਼ੁਰੂ ਵਿਚ ਸ੍ਰੀ ਆਦਿ ਗ੍ਰੰਥ ਦੇ ਮੁਢ ਵਿਚ ਭਗਤਾਂ ਦੀ ਜਨਮ ਮਿਤੀਆਂ ਦੇ ਕ੍ਰਮ ਵਿਚ ਲਿਖੀ ਹੋਈ ਸੀ। ਮਗਰੋਂ ਇਸ ਨੂੰ ਉੱਥੋਂ ਕਢ ਕੇ ਰਾਗਾਂ ਦੇ ਅੰਤ ਤੇ ਪਾ ਦਿੱਤਾ ਗਇਆ)।

(੩) ਇਸ ਪਾਵਨ ਸੰਚਯ ਵਿਚ ਕਿਸੇ ਜੀਉਂਦੇ ਪੁਰਸ਼ ਦੀ ਰਚਨਾ ਦਾਖਲ ਨਹੀਂ ਕੀਤੀ ਗਈ (੧.੨੬)। ਭਗਤ ਬਾਣੀ ਦਾ ਸੰਚਯ ਗੁਰੂ ਨਾਨਕ ਦੇਵ ਜੀ ਨੇ ਕੀਤਾ। ਇਸੇ ਬਾਣੀ ਦਾ ਪ੍ਰਚਾਰ ਆਪ ਆਪਣੀਆਂ ਉਦਾਸੀਆਂ ਵਿਚ ਕਰਦੇ ਰਹੇ। ਆਪ ਨੇ ਆਪਣੀ ਬਾਣੀ ਸ੍ਰੀ ਕਰਤਾਰਪੁਰ ਰਹਿਣ ਦੇ ਸਮਯ ਉਚਾਰਨ ਕੀਤੀ। ਗੁਰੂ ਨਾਨਕ ਦੇਵ ਜੀ ਦੀ ਰਚੀ ਬਾਣੀ ਨੂੰ ਗੁਰੂ ਅੰਗਦ ਦੇਵ ਜੀ ਨੇ ਹੀ ਉਨ੍ਹਾਂ ਦੇ ਇਕਤ੍ਰਿਤ ਭਗਤ ਬਾਣੀ ਦੇ ਸੰਚਯ ਵਿਚ ਦਾਖਲ ਕੀਤਾ। ਮਗਰੋਂ ਗੁਰੂ ਅੰਗਦ ਦੇ ਰਚੇ ਸਲੋਕਾਂ ਨੂੰ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਅਮਰਦਾਸ ਜੀ ਨੇ ਸੰਚਯ ਵਿਚ ਚੜ੍ਹਾਇਆ। ਗੁਰੂ ਅਮਰਦਾਸ ਜੀ ਦੀ ਬਾਣੀ ਨੂੰ ਗੁਰੂ ਰਾਮਦਾਸ ਨੇ, ਗੁਰੂ ਰਾਮਦਾਸ ਦੀ ਬਾਣੀ ਨੂੰ ਗੁਰੂ ਅਰਜੁਨ ਦੇਵ ਜੀ ਨੇ ਅਤੇ ਗੁਰੂ ਅਰਜੁਨ ਦੇਵ ਜੀ ਦੀ ਆਪਣੀ ਬਾਣੀ ਨੂੰ ਉਨ੍ਹਾਂ ਦੇ ਸਪੁਤ੍ਰ ਗੁਰੂ ਹਰਿਗੋਬਿੰਦ ਜੀ ਨੇ ਸੰਚਯ ਵਿਚ ਥਾਂ ਦਿੱਤੀ। ਹਰੇਕ ਗੁਰੂ ਨੇ ਇਹ ਕਾਰਜ ਪਹਲੇ ਸੰਚਯ ਦੀ ਨਵੀਂ ਲਿਖਤ ਕਰਕੇ ਸਿਰੇ ਚੜ੍ਹਾਇਆ (੧.੬੫-੬੬)

(੪) ਭੱਟਾਂ ਦੀ ਬਾਣੀ ਬਾਰੇ ਲੇਖਕ ਕੁਝ ਨਹੀਂ ਜਾਣਦਾ ਕਿ ਇਹ ਕਿਸ ਲਿਆਂਦੀ ਤੇ ਕਿਸ ਨੇ ਗ੍ਰੰਥ ਵਿਚ ਚੜ੍ਹਾਈ (੧.੬੬)। ਵੀਹ ਵਿਸਵੇ, ਇਹ ਗ੍ਰੰਥ ਸਾਹਿਬ ਵਿਚ ਬਹੁਤ ਚਿਰ ਪਿੱਛੋਂ ਦਾਖਲ ਹੋਈ। ਜੇ ਉਸੇ ਵੇਲੇ ਲਿਖੀ ਜਾਂਦੀ ਤਾਂ ਛੰਦਾਂ ਅਤੇ ਮਾਤ੍ਰਾਂ ਵਿਚ ਫਰਕ ਨ ਪੈਂਦਾ (੧.੩੯-੪੦)

(੫) ਪੁਰਾਤਨ ਬੀੜਾਂ ਵਿਚ ਆਈ ਸੂਚਨਾ "ਜਪੁ ਗੁਰੂ ਰਾਮਦਾਸ ਜੀ ਕੇ ਨਕਲ ਕਾ ਨਕਲ", ਉਸ ਅਨੁਸਾਰ ਬਾਣੀ ਦੇ ਉਸ ਸੰਚਯ ਵੱਲ ਸੰਕੇਤ ਕਰਦਾ ਹੈ ਜੋ ਗੁਰੂ ਰਾਮਦਾਸ ਜੀ ਨੇ ਤਿਆਰ ਕੀਤਾ ਹੋਇਆ ਸੀ; 'ਜਪੁ' ਤੋਂ ਭਾਵ ਮੁਢਲੀ ਇਕ ਬਾਣੀ ਨਹੀਂ; ਸਮੁਚੀ ਬਾਣੀ ਹੈ, ਜਿਵੇਂ ਕਿ ਭਾਈ ਸੰਤੋਖ ਸਿੰਘ ਕਰਤਾ 'ਗੁਰੁਪ੍ਰਤਾਪ ਸੂਰਜ' ਨੇ ਸਪਸ਼ਟ ਕੀਤਾ ਹੈ :

ਪ੍ਰਿਥਮ ਜਪੁ ਸ਼ਬਦ ਗੁਰ ਰਾਖਯੋ ॥
ਸਭ ਗੁਰਬਾਣੀ ਹਿਤੁ ਯਹਿ ਭਾਖਯੋ ॥ (੧.੧੯, ੯੩)

(੬) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗਉੜੀ ਤੇ ਰਾਗ ਆਸਾ ਦੇ ਸਿਰਲੇਖਾਂ ਨਾਲ ਬਰਾਬਰ ਜਾਂ ਹੇਠਾਂ ਕਰਕੇ ਜੋ [ਲਟਕਦੇ] ਅੰਕ ਲਿਖੇ ਹੋਏ ਮਿਲਦੇ ਹਨ, ਲੇਖਕ ਦੇ ਮਤ ਅਨੁਸਾਰ, ਉਹ ਉਸ ਸਿਰਲੇਖ ਹੇਠ ਦਰਜ ਕੀਤੇ ਜਾਣ-ਯੋਗ ਸ਼ਬਦਾਂ ਦੀ ਗਿਣਤੀ ਦੇ ਸੂਚਕ ਸਨ। ਪਰੰਤੂ ਚੈੱਕ ਕਰਨ ਤੋਂ ਪਤਾ ਲਗਦਾ ਹੈ ਕਿ ਸਾਰੇ ਦਰਜ ਨਹੀਂ ਹੋਏ। ਲਖਕ

ਸਮਝਦਾ ਹੈ ਕਿ ਉਨ੍ਹਾਂ ਵਿਚ ਸਿੱਖ ਮਤਾਵਲੰਬੀਆਂ ਨੂੰ ਰਾਸ ਨ ਬੈਠਣ ਵਾਲੀਆਂ ਗੱਲਾਂ ਸਨ। ਇਸ ਕਾਰਣ ਉਹ ਸ਼ਬਦ ਮਗਰੋਂ ਕਢ ਦਿੱਤੇ ਗਏ। ਭਗਤ ਬਾਣੀ ਵਿੱਚੋਂ ਕਢੇ ਅਜੇਹੇ ਸ਼ਬਦਾਂ ਦੀ ਗਿਣਤੀ ਉਸ ਦੇ ਹਿਸਾਬ ੬੧ ਬਣਦੀ ਹੈ (੧.੬੩)।

(੭) ਗੋਇੰਦਵਾਲ ਅਥਵਾ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਲੇਖਕ ਅਸਲੀ ਨਹੀਂ ਮੰਨਦਾ। ਲੇਖਕ ਕਹੰਦਾ ਹੈ ਕਿ ਪੋਥੀਆਂ ਗੋਇੰਦਵਾਲ ਤੋਂ ਲਿਆਉਣ ਦਾ ਪ੍ਰਸੰਗ ਤਾਂ ਸਿੱਖ ਇਤਿਹਾਸ ਵਿਚ ਮਿਲਦਾ ਹੈ, ਪਰ ਵਾਪਸੀ ਦਾ ਕੋਈ ਪ੍ਰਸੰਗ ਦਰਜ ਨਹੀਂ (੧.੬੭-੬੮)।

(੮) ਲੇਖਕ ਕਰਾਮਾਤਾਂ ਵਿਚ ਯਕੀਨ ਨਹੀਂ ਰਖਦਾ। ਇਸ ਲਈ ਵੱਖ ਵੱਖ ਬੀੜਾਂ ਨਾਲ ਪਾਣੀ ਵਿਚ ਰਹ ਕੇ ਫਿਰ ਸਬੂਤ ਨਿਕਲ ਆਉਣ ਦੀਆਂ ਸਾਖੀਆਂ ਨੂੰ ਉਨ੍ਹਾਂ ਦੇ ਮਾਲਿਕਾਂ ਵੱਲੋਂ ਆਪਣੇ ਗ੍ਰੰਥਾਂ ਦੀ ਪ੍ਰਤਿਸ਼ਠਾ ਵਧਾਣ ਲਈ ਚਲਾਈਆਂ ਗਈਆਂ ਮਨ-ਘੜਤ ਸਾਖੀਆਂ ਕਹੰਦਾ ਹੈ—ਉਹ ਸਾਖੀਆਂ ਭਾਵੇਂ ਕਰਤਾਰਪੁਰੀ ਬੀੜ ਨਾਲ ਸੰਬੰਧਿਤ ਹਨ ਤੇ ਭਾਵੇਂ ਕਿਸੇ ਹੋਰ ਨਾਲ (੧.੮੬-੮੭)।

(੯) ਬੀੜਾਂ ਵਿਚ ਕੇਵਲ ਜੋਤਿ ਜੋਤਿ ਸਮਾਉਣ ਦੀਆਂ ਤਿੱਥਾਂ ਮਿਲਦੀਆਂ ਹਨ ਅਤੇ ਜਨਮ ਦੀਆਂ ਤਿੱਥਾਂ ਨਹੀਂ ਮਿਲਦੀਆਂ। ਇਸ ਤੋਂ ਲੇਖਕ ਇਹ ਭਾਵ ਕਢਦਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਿਸੇ ਵੀ ਸਤਪੁਰਖ ਦੀ ਰਚਨਾ ਉਸ ਦੇ ਪਰਲੋਕ ਸਿਧਾਰਨ ਬਾਅਦ ਹੀ ਆਈ। ਸਰੀਰ ਵਿਚ ਕਈ ਅਵਗੁਣ ਭੀ ਹੁੰਦੇ ਹਨ ਪਰੰਤੂ ਸਰੀਰ ਤੋਂ ਅਦ੍ਰਿਸ਼ਟਿ ਬਾਣੀ ਵਿਚ ਕੇਵਲ ਗੁਣ ਹੀ ਰਹਿ ਜਾਂਦੇ ਹਨ (੧.੯੪)।

(੧੦) ਪ੍ਰੈਸ ਦੀ ਬੀੜ (ਜਿਸ ਨੂੰ ਲੋਕ 'ਦਮਦਮੀ ਬੀੜ' ਕਹਿਣ ਤੇ ਭਾਵੇਂ 'ਕਰਤਾਰ-ਪੁਰ ਵਾਲੀ ਬੀੜ') ਆਪਣੇ ਆਪ ਵਿਚ ਕਰੀਬ ਕਰੀਬ ਦਸ ਹਜ਼ਾਰ ਤੋਂ ਵੀ ਵਧੀਕ ਅਸ਼ੁੱਧੀਆਂ ਲਈ ਬੈਠੀ ਹੈ। ਇਹਨਾਂ ਅਸ਼ੁੱਧੀਆਂ ਨੂੰ ਸਮਝਣ ਵਾਸਤੇ ਸੰਗੀਤ, ਪਿੰਗਲ, ਕਾਵਯ, ਕੋਸ਼, ਵਯਾਕਰਣ, ਅਰਬੀ, ਅਰਬੀ ਗ੍ਰਾਮਰ, ਸੰਸਕ੍ਰਿਤ, ਵਯਾਕਰਣ, ਫ਼ਾਰਸੀ, ਫ਼ਾਰਸੀ ਗ੍ਰਾਮਰ, ਹੋਰ ਵਿਦਵਾਨਾਂ ਦੇ ਬ੍ਰਿਜ ਭਾਸ਼ਾ ਦੇ ਗ੍ਰੰਥ, ਗੋਸ੍ਵਾਮੀ ਤੁਲਸੀ ਦਾਸ ਜੀ ਦੀ ਰਚਨਾ, ਸ੍ਰੀ ਸ੍ਵਾਮੀ ਸੂਰਦਾਸ ਜੀ ਦੀ ਰਚਨਾ, ਸ੍ਰੀ ਭਾਈ ਸੰਤੋਖ ਸਿੰਘ ਜੀ ਦੀ ਰਚਨਾ, ਸਿੱਖ ਵਿਦਵਾਨਾਂ ਦੀ ਰਚਨਾ . . . ਵੇਦਾਂਤ, ਨਯਾਯ ਸਾਂਖ, ਮੀਮਾਂਸਾ, ਪਾਤੰਜਲੀ, ਸ਼ਾਸਤ੍ਰ, ਗੀਤਾ, ਉਪਨਿਸ਼ਦ, ਸਿਮ੍ਰਿਤੀਆਂ ਅਤੇ ਪੁਰਾਣ ਪੜ੍ਹਨੇ ਬਹੁਤ ਜ਼ਰੂਰੀ ਹਨ (੧.੧੯੪)।

(੧੧) ਪੁਸਤਕ ਦੇ ਭਾਗ ੨ ਵਿਚ, ਜੋ ਵੀਹ ਵਿਸਵੇ ਸਾਲ ੧੯੭੨ ਵਿਚ ਪ੍ਰਕਾਸ਼ਿਤ ਹੋਇਆ[17], ਲੇਖਕ ਆਪਣੇ ਭਾਗ ੧ ਵਾਲੇ ਇਸ ਮਤ ਨੂੰ ਫਿਰ ਦੁਹਰਾਂਦਾ ਹੈ ਕਿ

[17] 'ਪੁਰਾਤਨਿ ਬੀੜਾਂ ਤੇ ਵਿਚਾਰ' ਦੇ ਦੂਜੇ ਭਾਗ ਦੀ ਭੂਮਿਕਾ ਭਾਵੇਂ ੨੧.੯.੭੦ ਨੂੰ ਲਿਖੀ ਗਈ, ਪਰ ਪੁਸਤਕ ੧੯੭੨ ਤੋਂ ਪਹਲੇ ਪ੍ਰਕਾਸ਼ਿਤ ਹੋਈ ਨਹੀਂ ਲਗਦੀ ਕਿਉਂਜੋ ਇਸ ਦੇ ਪੰਨਾ ੩੪ ਉਪਰ ਇਕ ਬੀੜ ਦੀ ਦੋਬਾਰਾ ਪੜਤਾਲ ਕਰਨ ਦੀ ਮਿਤੀ ੮.੩.੭੨ ਲਿਖੀ ਹੋਈ ਹੈ।

ਗੁਰੂ ਗ੍ਰੰਥ ਸਾਹਿਬ ਵਰਗੀ ਰਚਨਾ ਨੂੰ ਵਿਚਾਰਦਿਆਂ ਸੰਗੀਤ, ਪਿੰਗਲ, ਪ੍ਰਸਤਾਰ, ਕਾਵ੍ਯ ਅਤੇ ਨ੍ਯਾਯ ਆਦਿ ਦਾ ਸਹਾਰਾ ਲੈਣਾ ਅਤਿ ਆਵਸ਼੍ਯਕ (੨.੧) ਹੈ। ਇਸ ਪਿੱਛੋਂ ਉਹ ਇਸ ਭਾਵ ਦਾ ਗਿਲਾ ਕਰਦਾ ਹੈ ਕਿ–

(੧੨) ਗੁਰਬਾਣੀ ਦੇ ਪ੍ਰਚਾਰਕਾਂ ਸੁਤੰਤਰ ਖੋਜ ਲਈ ਘਾਤਕ ਕਈ ਗੱਲਾਂ ਚਲਾਈਆਂ ਹੋਈਆਂ ਹਨ। ਭਾਈ ਗੁਰਦਾਸ ਅਤੇ ਭਾਈ ਮਨੀ ਸਿੰਘ ਜੀ ਦਾ ਜੋ ਹਸ਼ਰ ਸਿੱਖ ਰਿਵਾਇਤਾਂ ਘੜਨ ਤੇ ਲਿਖਣ ਵਾਲੇ ਇਤਿਹਾਸਕਾਰਾਂ ਹੱਥੋਂ ਹੋਇਆ, ਉਸ ਨੂੰ ਅਤੇ ਗਿਆਨੀ ਗਿਆਨ ਸਿੰਘ ਦੇ ਹੇਠਲੇ ਮਤ ਨੂੰ ਲੇਖਕ ਖੋਜ ਲਈ ਅਤਿ ਘਾਤਕ ਦਸਦਾ ਹੈ :

> ਗੁਰਬਾਨੀ ਕੇ ਟੀਕਾ ਕਰਨੇ ਦੀ ਇਛਿਆ ਵਾਲੇ ਪੁਰਸੋਂ ਕੀ ਦਸ਼ਾ ਦੇਖ (੧) ਭਾਈ ਮਨੀ ਸਿੰਘ ਜੀ ਕੇ ਬੰਦ ਬੰਦ ਜੁਦੇ ਕੀਏ (੨) ਭਾਈ ਸੰਤਾ ਸਿੰਘ ਦਿਲਵਾਲੀ ਪੰਡਿਤ ਸੰਸਕ੍ਰਿਤ ਅਰਬੀ ਫ਼ਾਰਸੀ ਥਾ, ਉਸ ਦੀ ਜ਼ਬਾਨ ਮੇ ਗਲੀ ਹੋ ਗਈ (੩) ਭਾਈ ਗੁਰਮੁਖ ਸਿੰਘ ਗਜਾਨੀ ਕੀ ਦਸ਼ਾ ਤਵਾਰੀਖੋਂ ਸੇ ਜ਼ਾਹਰ ਹੈ, ਰਾਜ਼ੇ ਹੀਰਾ ਸਿੰਘ ਨੇ ਕੈਸੀ ਦੁਰਦਸ਼ਾ ਕਰ ਮਾਰਿਆ (੪) ਭਾਈ ਸਮੁੰਦ ਸਿੰਘ ਗਜਾਨੀ ਕੁਸ਼ਟੀ ਭਯਾ (੫) ਪੰਡਿਤ ਤਾਰਾ ਸਿੰਘ ਜੀ ਪਾਂਚ ਮਹੀਨੇ ਅਤਿ ਕਸ਼ਟ ਪਾ ਕੇ ਗੁਜ਼ਰੇ (੬) ਕਵੀ ਰਾਮ ਸਿੰਘ ਕ੍ਰਿਮ ਪੜ ਕੇ ਮਰਾ (੭) ਅਰ ਰਾਜਾ ਫਰੀਦਕੋਟੀਏ ਆਦਿਕ ਅਨੇਕ ਪੁਰਖ ਲੱਧਾ ਸਿੰਘ ਜੈਸ ਪਾਖੰਡੀ ਮੰਗਤੇ ਉਦਤ ਹੋ ਰਹੇ ਹੈਂ। ਏਕ ਮਨੀ ਸਿੰਘ ਜੀ ਤੇ ਬਿਨਾ ਹੋਰ ਸਬ ਹਮਨੇ ਅਪਨੇ ਨੇਤ੍ਰੋਂ ਸੇ ਦੇਖੇ ਹੈਂ, ਪਰ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਨੀ ਕਾ ਆਜ ਤਕ ਕਿਸੀ ਸੇ ਨਹੀਂ ਬਨਾ ਔਰ ਨ ਹੀ ਬਨੇਗਾ, ਕਿਉਂਕਿ ਟੀਕਾ ਸੋ ਕਰੇ, ਜੋ ਗੁਰੂ ਸਾਹਿਬੋਂ ਸੇ ਅਧਕ ਅਨੁਭਵ ਬਿਦਿਆ ਕਰਨੇ ਵਾਲਾ ਹੋ (੨. ੨੨–੨੩, ਛੁ. ਨੋ.)।

(੧੩) ਲੇਖਕ ਦਾ ਖਿਆਲ ਹੈ ਕਿ ਪੁਰਾਤਨ ਬੀੜਾਂ ਵਿਚ ਮਿਲਦੇ ਦਸਤਖਤ ਸੰਦਿਗਧ ਹਨ। ਇਨ੍ਹਾਂ ਵਿਚ ਪਾਈਆਂ ਜਾਂਦੀਆਂ ਲਗ ਮਾਤ੍ਰਾ ਦੀਆਂ ਭੁੱਲਾਂ ਇਨ੍ਹਾਂ ਨੂੰ ਸਤਿਗੁਰਾਂ ਦੇ ਹਸਤਾਖਰ ਮੰਨੇ ਜਾਣ ਤੋਂ ਰੋਕਦੀਆਂ ਹਨ (੨. ੩੩–੩੪)।[18]

(੧੪) ਅਗਲੇ ਪ੍ਰਕਰਣ ਵਿਚ ਉਨ੍ਹਾਂ ਤੁਕਾਂ ਦਾ ਉੱਲੇਖ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛਪੇ ਸੰਚਯ ਵਿੱਚੋਂ ਰਹੀਆਂ ਹੋਈਆਂ ਹਨ, ਪਰ ਪੁਰਾਤਨ ਬੀੜਾਂ ਵਿਚ ਮਿਲਦੀਆਂ ਹਨ। ਮਗਰੋਂ ੭੮ ਹੋਰ ਪੁਰਾਤਨ ਬੀੜਾਂ ਦਾ ਬਿਓਰਾ ਹੈ ਜਿਹੜੀਆਂ ਲੇਖਕ ਦੇ ਦੇਖਣ ਵਿਚ ਆਈਆਂ ਹਨ। ਇਨ੍ਹਾਂ ਬੀੜਾਂ ਦੇ ਅੰਕ ਉਸ ਪਹਲੇ ਭਾਗ ਦੀਆਂ ਬੀੜਾਂ ਨਾਲ ਜੋੜਨ ਲਈ ੪੧ ਤੋਂ ਸ਼ੁਰੂ ਕੀਤੇ ਹਨ ਤੇ ਇਹ ੧੧੪ ਉਪਰ ਸਮਾਪਤ ਹੁੰਦੇ ਹਨ।

---

[18]ਪੁਸਤਕ ਦਾ ਇਹ ਪ੍ਰਕਰਣ ਅਧੂਰਾ ਹੀ ਰਹ ਗਇਆ ਲਗਦਾ ਹੈ ਕਿਉਂਜੋ ਅਗਲੇ ਅਥਵਾ ਪੰਨਾ ੩੫ ਤੋਂ ਨਵਾਂ ਪ੍ਰਕਰਣ ਸ਼ੁਰੂ ਹੋ ਜਾਂਦਾ ਹੈ ਤੇ ਉਹ ਵੀ ਬਿਨਾਂ ਕਿਸੇ ਸਿਰਲੇਖ ਜਾਂ ਭੂਮਿਕਾ ਦੇ। ਇੰਵ ਪ੍ਰਤੀਤ ਹੁੰਦਾ ਹੈ ਕਿ ਇੱਥੇ ਛਪਣ ਵਾਲੇ ਖਰੜੇ ਦੇ ਕੁਝ ਪਤ੍ਰੇ ਗੁਮ ਹੋਏ ਹੋਏ ਹਨ।

**ਅੰਤ ਵਿਚ** ਲੇਖਕ ਆਪਣਾ ਮਤ ਤੇ ਆਪਣੀ ਸਮੱਸਿਆ ਮੁੜ ਦੁਹਰਾਉਂਦਾ ਲਿਖਦਾ ਹੈ :

ਸਾਡਾ ਉੱਦਮ ਸੰਸਾਰ ਨੂੰ ਸ਼ੁੱਧ ਗੁਰਬਾਣੀ ਦੇਣ ਦਾ ਹੈ। ਮੂਲ ਰੂਪ ਗੁਰਬਾਣੀ ਦੀ ਸੁਧਾਈ ਵਿਚ ਜੋ ਕੋਈ ਹੋੜ ਹੈ ਤਾਂ ਉਹ ਝੂਠੇ ਪ੍ਰਸੰਗ ਹਨ। . . . ਖੋਜ ਕੀਤਿਆਂ ਨਾ ਹੀ ਕੋਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਵਾਈ ਅਤੇ ਨਾ ਹੀ ਗੁਰਤਾ ਵਾਲੀ ਬੀੜ ਮਿਲਦੀ ਹੈ। ਬਲਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਦੀ ਵੀ ਬੀੜ ਕੋਈ ਨਹੀਂ ਮਿਲਦੀ। ਕਰਤਾਰਪੁਰ, ਮਾਂਗਟ, ਬੋਹਤ ਵਾਲੀਆਂ ਬੀੜਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਦੀਆਂ ਨਹੀਂ ਹਨ। ਇਨ੍ਹਾਂ ਦੇ ਪਾਏ ਭ੍ਰਮ ਹੀ ਗੁਰਬਾਣੀ ਦੀ ਖੋਜ ਵਿਚ ਵਿਦਵਾਨਾਂ ਨੂੰ ਪ੍ਰਵੇਸ਼ ਨਹੀਂ ਕਰਨ ਦੇਂਦੇ (੨.੯੦)।

**ਸਮੀਖਿਆ** : ਸੁਆਮੀ ਹਰਨਾਮ ਦਾਸ ਨੇ ਪੁਰਾਤਨ ਬੀੜਾਂ ਤੇ ਗੁਰਬਾਣੀ ਦੇ ਅਧਿਐਨ ਅਤੇ ਸਿੱਖ ਰਿਵਾਇਤਾਂ ਨੂੰ ਸਮਝਣ ਬੁੱਝਣ ਵਿਚ ਅਤੇ ਇਤਿਹਾਸ ਨਾਲ ਪਰਿਚਯ ਪੈਦਾ ਕਰਨ ਵਿਚ ਤਕੜਾ ਪਰਿਸ਼੍ਰਮ (ਬੜੀ ਮਿਹਨਤ) ਕੀਤਾ ਲਗਦਾ ਹੈ। ਉਸ ਗਿਆਨ ਦੀ ਪੱਛਮੀ ਸੋਚ-ਪ੍ਰਣਾਲੀ ਤੋਂ ਵੀ ਲਾਭ ਉਠਾਇਆ ਲਗਦਾ ਹੈ। ਉਸ ਦੇ ਦਿਮਾਗੀ ਜਾਲੇ ਲੱਥੇ ਹੋਏ ਹਨ। ਕਰਾਮਾਤਾਂ ਨੂੰ—ਉਹ ਗੁਰਬਾਣੀ ਨਾਲ ਜੁੜੀਆਂ ਹੋਈਆਂ ਹਨ ਯਾ ਵਿਅਕਤੀਆਂ ਨਾਲ —ਕੋਈ ਮਹੱਤਾ ਨਹੀਂ ਦੇਂਦਾ। ਦੰਭ ਅਤੇ ਪਾਖੰਡ ਲਈ ਵੀ ਉਸ ਪਾਸ ਕੋਈ ਸਬਰ ਨਹੀਂ। ਇਸ ਲਈ ਆਪਣੀ ਇਸ ਪੁਸਤਕ ਵਿਚ ਉਹ ਪ੍ਰਸੰਗ ਤੋਂ ਬਾਹਰ ਜਾ ਕੇ ਵੀ ਸਾਧੂਆਂ ਦੇ ਲਿਬਾਸ ਵਿਚ ਫਿਰਦੇ ਠੱਗਾਂ—ਰਸਾਇਣੀ ਸਾਧੂਆਂ, ਭੂਤਾਂ ਪ੍ਰੇਤਾਂ ਨਾਲ ਖੇਡਣ ਤੇ ਖਿਡਾਉਣ ਵਾਲੇ ਕਥਿਤ ਸਿਆਣਿਆਂ ਤੇ ਮਣੀਆਂ ਦਾ ਚਕਮਾ ਦੇ ਕੇ ਲੁਟਣ ਵਾਲੇ ਪਾਜੀਆਂ—ਦਾ ਭਾਂਡਾ ਭੰਨਣ ਤੋਂ ਗੁਰੇਜ਼ ਨਹੀਂ ਕਰਦਾ (੧.੧੦-੧੬)। ਆਪਣੇ ਆਪ ਨੂੰ "ਉਦਾਸੀ" ਦੱਸਦਾ ਹੋਇਆ ਵੀ ਉਹ ਉਦਾਸੀਆਂ ਤੇ ਸਿੱਖਾਂ ਵਿਚ ਪ੍ਰਚਲਿਤ ਧੂਪ ਦੀਪ, ਆਰਤੀ, ਭੋਗ ਦੀਆਂ ਰਸਮਾਂ ਨੂੰ ਬੁੱਤ-ਪ੍ਰਸਤੀ ਮੰਨਦਾ ਹੈ (੧.੭੦); ਬੀੜ ਸਿਰ ਤੇ ਚੁਕ ਕੇ ਮੰਦਿਰ ਦੀ ਪਰਿਕ੍ਰਮਾ ਕਰਨ ਨੂੰ ਬਾਣੀ ਦੀ ਘੋਰ ਬੇ-ਅਦਬੀ ਕਹਿੰਦਾ ਹੈ (੧.੭੧); ਕਰਾਮਾਤਾਂ ਦੇ ਵਜੂਦ ਤੋਂ ਅਸਲੋਂ ਇਨਕਾਰੀ ਹੈ (੧.੮੪-੮੬); ਤਰਕ ਤੇ ਪੂਰੀਆਂ ਨ ਉਤਰ ਸਕਣ ਵਾਲੀਆਂ ਸਾਖੀਆਂ, ਜਿਵੇਂ ਭਾਈ ਮਨੀ ਸਿੰਘ ਦੇ ਬੰਦ ਬੰਦ, ਗੁਰਬਾਣੀ-ਕ੍ਰਮ ਨੂੰ ਖੰਡਿਤ ਕਰਨ ਦੇ ਸ੍ਰਾਪ ਕਾਰਣ, ਕੱਟੇ ਜਾਣ ਦੀ ਸਾਖੀ ਨੂੰ ਨਹੀਂ ਮੰਨਦਾ। ਉਸ ਦਾ ਤਰਕ ਹੈ :

> "ਗੁਰੂ ਨਾਨਕ ਦੇਵ ਜੀ ਨੇ ਹਿੰਦੁਸਤਾਨ ਦੇ ਮੌਜੂਦਾ ਯਾ ਪਿੱਛੋਂ ਹੋਏ ਗੁਰ-ਜਨਾਂ ਦੀ ਰਚਨਾ ਸੰਗ੍ਰਹ ਕੀਤੀ ਹੈ। . . . ਤਰਤੀਬ ਆਪੋ ਆਪਣੀ ਹੁੰਦੀ ਹੈ। ਜੇ ਤਰਤੀਬ ਦਾ ਵੀ ਹੱਕ ਨ ਰਹੇ ਤਾਂ ਅਗੇ ਲਈ ਕੋਈ ਖੋਜੀ ਪੈਦਾ ਹੀ ਨਹੀਂ ਹੋ ਸਕਦਾ। ਇਹ ਹੱਕ ਸਭ ਨੂੰ ਹੈ, ਸੋਈ ਭਾਈ ਮਨੀ ਸਿੰਘ ਜੀ ਨੂੰ ਹੈ (੧.੧੩੦)

ਇਹ ਸਭ ਤਰਕ ਵਿਤਰਕ ਇਕ ਪ੍ਰਬੁੱਧ ਮਨ (enlightened mind) ਦਾ ਪਤਾ ਦੇਂਦਾ ਹੈ, ਪਰ ਲੇਖਕ ਦੀ ਇਸ ਪ੍ਰਬੁੱਧਤਾ ਨੂੰ ਉਸ ਦੀ ਉਦਾਸੀ ਸੰਪ੍ਰਦਾਇ ਲਈ ਕੂਰ ਨਿਸ਼ਠਾ ਅਤੇ ਅਕਾਲੀਆਂ ਪ੍ਰਤੀ ਤ੍ਰਿਸਕਾਰ ਨੇ ਦੂਸ਼ਿਤ ਕਰ ਦਿੱਤਾ ਹੈ। ਇਸ ਦੂਸ਼ਿਤ ਪ੍ਰਬੁੱਧਤਾ ਦਾ ਭਰਪੂਰ ਰੂਪ ਵਿਚ ਪ੍ਰਗਟਾਵਾ ਉਸ ਦੀ ਪੁਸਤਕ (ਭਾਗ ੧) ਦੇ ਪੰਨਾ ੬੯ ਦੇ ਪ੍ਰਕਰਣ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿੰਨਾਂ ਨੂੰ ਨਿੰਦਿਆ ਹੈ" ਵਿਚ ਹੁੰਦਾ ਹੈ। ਉਸ ਵਿਚ ਉਹ ਲਿਖਦਾ ਹੈ ਕਿ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਨਯਾਸੀਆਂ, ਯੋਗੀਆ, ਉਦਾਸੀਆਂ, ਮੁਸਲਮਾਨਾਂ, ਹਿੰਦੂਆ, ਕਾਜ਼ੀਆਂ, ਪੰਡਿਤਾਂ, ਮੌਲਵੀਆਂ, ਵਿਦਵਾਨਾਂ, ਬ੍ਰਹਮਣਾਂ ਭਗਉਤੀਆਂ ਰਾਮਦਾਸੀਆਂ, ਅਵਤਾਰਾਂ, ਤਪੀਆਂ, ਸ਼ੇਖਾਂ ਅਤੇ ਜੈਨੀਆਂ ਨੂੰ ਖੂਬ ਦੋਵੀਂ, ਦੋਵੀਂ ਹੱਥੀਂ ਲਿਆ ਹੋਇਆ ਹੈ। ਇਸ ਵਿਚ ਉਦਾਸੀ ਆਚਾਰਯ ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ ਜੀ ਅਤੇ ਵੇਦੀ ਵੰਸ਼ ਸਾਹਿਬਜ਼ਾਦਿਆਂ ਦੇ ਆਦਿ ਰੂਪ ਸ੍ਰੀ ਗੁਰੂ ਲਖਸ਼ਮੀ ਦਾਸ ਜੀ ਦੀ ਮਹਾਨ ਨਿੰਦਿਆ ਲਿਖੀ ਹੋਈ ਹੈ"।

ਭਾਵੇਂ ਉਸ ਨੇ ਇਹ ਗੱਲ ਸਾਰੇ ਮਜ਼੍ਹਬਾਂ ਤੇ ਢੁਕਾ ਕੇ ਕਹੀ ਹੈ, ਉਸ ਦਾ ਰੋਸਾ ਸਿੱਖ ਮਤ ਅਤੇ ਅਕਾਲੀਆਂ ਲਈ ਵਿਸ਼ੇਸ਼ ਭਾਂਤ ਉਘੜਿਆ ਹੈ। ਮੁਢਲੀ ਭੂਮਿਕਾ ਵਿਚ ਹੀ ਉਸ ਦਾ ਰੋਸਾ ਸਿੱਖ ਮਤ ਪ੍ਰਤੀ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਹੋਇਆ ਦਿਸ ਆਉਂਦਾ ਹੈ :

> ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇਕ ਐਹੋ ਜੇਹੀ ਪੁਸਤਕ ਹੈ—ਜਿਨ ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ ਜੀ ਅਤੇ ਲਖਮੀਦਾਸ ਜੀ ਲਈ ਬੇ-ਅਦਬੀ ਭਰੇ ਸ਼ਬਦ ਵਰਤੇ ਹਨ, ਯਥਾ :-
>
> ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ।
> ਦਿਲਿ ਖੋਟੇ ਆਕੀ ਫਿਰਨਿ, ਬੰਨਿ ਭਾਰੁ ਉਚਾਇਨਿ ਛਟੀਐ॥
>
> (ਰਾਮਕਲੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਦੀ, ਸਫਾ ੯੬੭)
>
> ਉਦਾਸੀਆਂ ਨੇ ਆਪਣੇ ਸਤਿਗੁਰੂ ਨੂੰ ਖੋਤਾ ਕਹਾ ਕੇ ਵੀ ਏਸ ਗ੍ਰੰਥ ਨੂੰ ਤਯਾਗਯਾ ਨਹੀਂ, ਭਾਵੇਂ ਸੁਤਿਕ੍ਰਿਸ਼ਣ ਮੁਨਿ ਸ੍ਵਾਮੀ ਸ਼ਿਵ ਰਾਮਦਾਸ, ਗਿਆਨੀ ਈਸ਼ਰ ਸਿੰਘ ਨਾਰਾ, ਆਦਿਕਾਂ ਨੇ ਇਹਨਾਂ ਪੰਗਤੀਆ ਦੇ ਅਰਥ ਹੋਰ ਕੀਤੇ ਹਨ (੧. ੩-੪)।

ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਨਿੰਦਿਆ ਦੀ ਊਜ ਲਾਉਣ ਸਮੇਂ ਸ੍ਵਾਮੀ ਹਰਨਾਮ ਦਾਸ ਇਹ ਗੱਲ ਭੁੱਲ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੂੜ ਤੇ ਦੰਭ ਨੂੰ ਨੰਗਾ ਕੀਤਾ ਗਇਆ ਹੈ; ਸੁੱਚ ਆਚਰਣ ਵਾਲੇ ਲੋਕਾਂ ਨੂੰ—ਉਹ ਸਨਯਾਸੀ ਹਨ, ਜੋਗੀ ਤੇ ਭਾਵੇਂ ਕਿਸੇ ਹੋਰ ਸੰਪ੍ਰਦਾਇ ਦੇ—ਨਹੀਂ ਭੰਡਿਆ ਗਇਆ। ਇਹ ਨਿੰਦਾ ਨਹੀਂ, ਸਿਰਜਨਾਤਮਕ ਆਲੋਚਨਾ ਹੈ। ਸੁਧਾਰ ਬੁਰਾਈ ਨੂੰ ਨੰਗਾ ਕੀਤੇ ਬਿਨਾ ਨਹੀਂ ਲਿਆਂਦਾ ਜਾ ਸਕਦਾ ਤੇ ਗੁਰੂ ਸਾਹਿਬਾਨ ਦਾ ਵੱਡਾ ਮਨੋਰਥ ਸੁਸਥ ਸਮਾਜ ਸਥਾਪਤ ਕਰਨਾ ਹੀ ਸੀ। ਉਸ ਦੀ ਆਪਣੀ ਇਹ ਕਿਤਾਬ ਅਜੇਹੀ ਮੰਡਨਕਾਰੀ ਨਿੰਦਾ ਨਾਲ ਭਰੀ ਪਈ ਹੈ।

ਬਾਬਾ ਸ੍ਰੀਚੰਦ ਪ੍ਰਤਿ ਅਵੱਗਿਆ ਦੇ ਸ਼ਬਦਾਂ ਬਾਰੇ ਉਹ ਆਪ ਇਨ੍ਹਾਂ ਦੇ ਹੋਰਵੇਂ ਅਰਥ ਕੀਤੇ ਜਾਣ ਦੀ ਪਰਿਪਾਟੀ ਤੋਂ ਜਾਣੂ ਹੈ। ਜੇ ਉਨ੍ਹਾਂ ਨੂੰ ਨਜ਼ਰ-ਅੰਦਾਜ਼ ਵੀ ਕਰ ਦੇਈਏ ਤਾਂ ਵੀ ਕਹਣਾ ਪਵੇਗਾ ਕਿ ਬਾਬਾ ਸ੍ਰੀਚੰਦ ਜੀ ਅਗੰਮੀ ਖੇਡ ਕਾਰਣ ਗੱਦੀ ਖੁਸ ਜਾਣ ਦੀ ਕੌੜੀ ਹਕੀਕਤ ਤੋਂ ਜਾਣੂ ਸਨ। ਉਹ ਗੁਰੂ ਘਰ ਨਾਲ ਜੁੜੇ ਹੋਏ ਸਨ ਤੇ ਉਨ੍ਹਾਂ ਆਪਣੀ ਗੱਦੀ ਸੰਭਾਲਣ ਲਈ ਸ੍ਰੀ ਹਰਿਗੋਬਿੰਦ ਦੇ ਸਪੁੱਤ੍ਰ ਬਾਬਾ ਗੁਰਦਿੱਤਾ ਜੀ ਨੂੰ ਚੁਣਿਆ ਸੀ। ਇੰਞ ਬਾਬਾ ਜੀ ਸਿੱਖ ਜਗਤ ਤੋਂ ਬਾਹਰ ਨਹੀਂ ਸਨ, ਸਗੋਂ ਬਾਬਾ ਨਾਨਕ ਦੇ ਚਲਾਏ ਮਤ ਦੇ ਵੱਡੇ ਸਮਰਥਕ ਸਨ। ਬਾਬਾ ਜੀ ਤਾਂ ਸਿੱਖ ਸਮਾਜ ਨਾਲ ਪੂਰੀ ਤਰ੍ਹਾਂ ਜੁੜੇ ਰਹੇ ਪਰੰਤੂ ਜਦੋਂ ਨਨਕਾਣਾ ਸਾਹਿਬ ਵਾਂਙ ਡੇਰੇ ਖੁਸਣ ਦਾ ਭੈ ਉਪਜਿਆ ਤਾਂ ਸ੍ਵਾਮੀ ਜੀ ਦੀ ਆਪਣੀ ਦੱਸੀ ਹਕੀਕਤ (੧.੩) ਅਨੁਸਾਰ ਵੱਡ ਵੱਡੇ ਉਦਾਸੀ ਸ੍ਰੀ ਗੁਰੂ ਗ੍ਰੰਥ ਨੂੰ ਤਿਲਾਂਜਲੀ ਦੇ ਗਏ (੧.੪ ਅਤੇ ੧.੧੬੦)। ਸਿੱਧ ਹੋਇਆ ਕਿ ਇਨਾਂ ਸੰਕੀਰਣ ਸੰਪ੍ਰਦਾਵਾਂ ਦਾ ਦਾਈਆ ਜਾਗੀਰਾਂ ਤੇ ਸੰਪੱਤੀ ਸੀ, ਜਿਸ ਦੇ ਗੜ੍ਹ ਗੁਰਦੁਆਰੇ ਬਣੇ ਹੋਏ ਸਨ, ਸਿੱਧਾਂਤਿਕ ਮਤਭੇਦ ਨਹੀਂ ਸੀ।

੧) ਹੁਣ ਅਸੀਂ ਸ੍ਵਾਮੀ ਜੀ ਦੀ ਪਹਲੀ ਅਰਥਾਤ ਕਰਤਾਰਪੁਰੀ ਬੀੜ ਸੰਬੰਧੀ ਸਥਾਪਨਾ ਨੂੰ ਛੱਡ ਕੇ, ਜਿਸ ਵੱਲ ਅਸੀਂ ਪੁਸਤਕ ਦੇ ਅਗਲੇ ਪ੍ਰਕਰਣ ਵਿਚ ਪਰਤਾਂਗੇ, ਗੁਰਬਾਣੀ ਤੇ ਗ੍ਰੰਥ ਦੀ ਸੰਪਾਦਨਾ ਬਾਰੇ ਸਥਾਪਨਾਵਾਂ ਨੂੰ ਇਕ ਇਕ ਕਰਕੇ ਲੈਂਦੇ ਹਾਂ।

੨) ਸ੍ਵਾਮੀ ਜੀ ਦੀ ਦੂਜੀ ਸਥਾਪਨਾ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਦੇ ਕਰਤਾਰਪੁਰੀ ਅਤੇ ਭਾਈ ਬੰਨੋ ਵਾਲੇ ਮੁਢਲੇ ਸੰਚਿਆਂ ਵਿਚ ਭਗਤ ਬਾਣੀ ਭਗਤਾਂ ਦੇ ਕਾਲ-ਕ੍ਰਮ ਅਨੁਸਾਰ ਦਰਜ ਹੋਈ ਹੋਈ ਸੀ ਤੇ ਉੱਥੋਂ ਉਸ ਨੂੰ ਚੁਕ ਕੇ ਰਾਗਾਂ ਦੇ ਪਿੱਛੇ ਪਾ ਦਿੱਤਾ। ਇਹ ਗੱਲ ਵੀ ਨਿਭਦੀ ਨਹੀਂ, ਇਕ ਤਾਂ ਕਰਤਾਰਪੁਰੀ ਬੀੜ ਤੇ ਭਾਈ ਬੰਨੋ ਵਾਲੀ ਬੀੜ ਤੋਂ ਪਹਲਾਂ ਦੇ ਸੰਗ੍ਰਹਿ ਅਰਥਾਤ ਬਾਬਾ ਮੋਹਨ ਵਾਲੀਆਂ ਯਾ ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਅਜੇਹਾ ਨਹੀਂ ਹੈ।[19] ਉੱਥੇ ਵੀ ਭਗਤਾਂ ਦੀ ਬਾਣੀ ਰਾਗਾਂ ਦੇ ਅੰਤ ਤੇ ਹੈ, ਮੁਢ ਵਿਚ ਨਹੀਂ। ਇਸ ਸਬੂਤ ਦੇ ਹੁੰਦਿਆਂ ਸ੍ਵਾਮੀ ਜੀ ਦੀ ਸਥਾਪਨਾ ਆਪਣੇ ਆਪ ਕਿਰ ਜਾਂਦੀ ਹੈ। ਸ੍ਵਾਮੀ ਜੀ ਬਾਬਾ ਮੋਹਨ ਵਾਲੀਆਂ ਪੋਥੀਆਂ ਨੂੰ ਬਾਅਦ ਦੀ ਕਿਰਤ ਮੰਨ ਕੇ ਇਸ ਤੱਥ ਨੂੰ ਟਾਲ ਜਾਂਦੇ ਹਨ।

੩) ਤੀਸਰੀ ਸਥਾਪਨਾ ਦੇ ਪਹਲੇ ਅੰਗ ਕਿ ਇਸ ਪਾਵਨ ਸੰਚਯ ਵਿਚ ਕਿਸੇ ਜੀਉਂਦੇ ਪੁਰਸ਼ ਦੀ ਰਚਨਾ ਦਾਖਲ ਨਹੀਂ ਕੀਤੀ ਗਈ, ਤੋਂ ਲੇਖਕ ਦਾ ਭਾਵ ਇਹ ਹੈ ਕਿ ਹਰੇਕ ਗੁਰੂ ਦੀ ਬਾਣੀ ਉਸ ਦੇ ਚਲਾਣੇ ਦੇ ਪਿੱਛੋਂ ਉਸ ਦੇ ਉਤਰਾਧਿਕਾਰੀ ਨੇ ਪਾਵਨ ਬੀੜ ਵਿਚ ਚੜ੍ਹਾਈ। ਇਸ ਗੱਲ ਦੀ ਵਿਆਖਿਆ ਉਹ ਇਸ ਸਥਾਪਨਾ ਦੇ ਅੰਤ ਤੇ ਕਰਦਾ ਹੈ। ਪਰ ਇਸ ਤੋਂ ਪਹਲਾਂ ਕਿ ਇਸ ਸਥਾਪਨਾ ਦੀ ਜਾਂਚ ਕੀਤੀ ਜਾਏ, ਸਥਾਪਨਾ ਦੇ ਅਗਲੇ ਅੰਗ ਬਾਰੇ ਗੱਲ ਕਰਨੀ ਜ਼ਰੂਰੀ ਹੈ।

---

[19] ਦੇਖੋ ਪ੍ਰਕਰਣ ੩, "ਬਾਬਾ ਮੋਹਨ ਵਾਲੀਆਂ ਪੋਥੀਆਂ"।

ਲੇਖਕ ਦੀ ਉਦਾਸੀਨ ਮਤ ਪ੍ਰਤਿ ਕੂਰ ਨਿਸ਼ਠਾ ਉਸ ਪਾਸੋਂ ਇਹ ਲਿਖਵਾਉਣ ਤੇ ਮਜਬੂਰ ਹੋਈ ਲਗਦੀ ਹੈ ਕਿ 'ਭਗਤ ਬਾਣੀ ਦਾ ਸੰਚਯ ਗੁਰੂ ਨਾਨਕ ਦੇਵ ਜੀ ਨੇ ਕੀਤਾ ਤੇ ਇਸੇ ਬਾਣੀ ਦਾ ਪ੍ਰਚਾਰ ਆਪ ਆਪਣੀਆਂ ਉਦਾਸੀਆਂ ਵਿਚ ਕਰਦੇ ਰਹੇ' ਅਤੇ ਆਪਣੀ ਬਾਣੀ ਆਪ ਨੇ ਕਰਤਾਰਪੁਰ ਵਿਚ ਰਿਹਾਇਸ਼ ਸਮੇਂ ਉਚਾਰਨ ਕੀਤੀ (੧.੬੫)। ਇਸ ਦਾ ਮਤਲਬ ਇਹ ਹੋਇਆ ਕਿ ਬਾਬਾ ਜੀ ਲੋਕਾਂ ਨੂੰ ਭਗਤ ਕਬੀਰ, ਭਗਤ ਨਾਮਦੇਵ, ਭਗਤ ਰਵਿਦਾਸ ਆਦਿ ਦੀ ਬਾਣੀ ਸੁਣਾ ਸੁਣਾ ਕੇ ਮੋਹਿਤ ਕਰਦੇ ਰਹੇ, ਆਪਣੇ ਵੱਲੋਂ ਸੁਣਾਣ ਯੋਗ ਉਨ੍ਹਾਂ ਕੋਲ ਕੁਝ ਨਹੀਂ ਸੀ ! ਤਾਂ ਤੇ ਫਿਰ ਲੋਕਾਂ ਨੂੰ ਕਬੀਰ ਪੰਥੀ, ਰਵਿਦਾਸ ਪੰਥੀ, ਨਾਮੇ ਦੇ ਅਨੁਯਾਈ ਅਖਵਾਉਣਾ ਚਾਹੀਦਾ ਸੀ, ਨਾਨਕ ਪੰਥੀ ਨਹੀਂ। ਬਾਬਾ ਵੀ ਅਜੀਬ ਪੈਗੰਬਰ ਸੀ ਕਿ ਉਸ ਆਪਣੀ ਮੜ੍ਹੀ (ਬਾਣੀ) ਓਦੋਂ ਉਸਾਰੀ ਜਦੋਂ ਉਹ ਲੋਕਾਂ ਨਾਲ ਆਪਣਾ ਸੰਪਰਕ ਖਤਮ ਕਰਕੇ ਘਰ ਆ ਵਸਿਆ ! ਇਹ ਇੱਨੀ ਬੇ-ਹੂਦਾ ਸਥਾਪਨਾ ਹੈ ਕਿ ਇਸ ਦੇ ਸੰਸਥਾਪਕ ਉੱਤੇ ਹਾਸਾ ਆਉਂਦਾ ਹੈ । ਕੋਈ ਲੇਖਕ ਨੂੰ ਪੁੱਛੇ ਕਿ ਕੀ ਬਾਬਾ ਜੀ ਨੇ ਬਾਬਰਵਾਣੀ ਕਰਤਾਰਪੁਰ ਦੀਆਂ ਕੰਧਾਂ ਨੂੰ ਸੁਣਾਣ ਲਈ ਰਚੀ ਸੀ ? ਲੇਖਕ ਸੰਗੀਤ, ਪਿੰਗਲ, ਕਾਵਯ, ਨਯਾਯ ਆਦਿ ਦਾ ਗਿਆਤਾ ਹੋਣ ਦਾ ਦਾਅਵਾ ਕਰਦਾ ਹੈ, ਉਸ ਨੂੰ ਇਹ ਨਹੀਂ ਪਤਾ ਕਿ ਕਾਵਯ ਆਵੇਸ਼ ਹੁੰਦਾ ਹੈ ਤੇ ਆਵੇਸ਼ ਦੀ ਘੜੀ ਜੀਵਨ ਦੀਆਂ ਉਤੇਜਨਾ-ਜਨਕ ਸਥਿਤੀਆਂ ਨਾਲ ਟਕਰਾਉ ਤੋਂ ਪੈਦਾ ਹੁੰਦੀ ਹੈ। ਬਾਬਾ ਜੀ ਦੇ ਸਮਾਜਿਕ ਸਥਿਤੀਆਂ ਬਾਰੇ ਪ੍ਰਤਿਕਰਮ ਉਨ੍ਹਾਂ ਦੀ ਬਾਣੀ ਵਿਚ ਥਾਂ ਪਰ ਥਾਂ ਅੰਕਿਤ ਹਨ। ਬਾਬਾ ਜੀ ਦੇ ਸਮੇਂ ਪੰਜਾਬ ਵਿਚ, ਵੀਹ ਵਿਸਵੇ, ਬਹੁਤੇ ਲੋਕ ਭਗਤ ਕਬੀਰ, ਨਾਮਦੇਵ ਤੇ ਰਵਿਦਾਸ ਆਦਿ ਦੇ ਨਾਂ ਤੋਂ ਵਾਕਿਫ ਨਹੀਂ ਸਨ। ਪੁਰਾਣੀਆਂ ਲਿਖਤਾਂ ਵਿਚ ਅਤੇ ਕਈ ਸ਼ਬਦਾਂ ਵਿਚ ਕਬੀਰ ਦਾ ਨਾਂ 'ਕਮੀਰ', ਤੇ 'ਕੰਬੀਰ' ਕਰ ਕੇ ਲਿਖਿਆ ਹੋਇਆ ਹੈ। ਇਸ ਤੋਂ ਜ਼ਾਹਿਰ ਹੈ ਕਿ ਪੰਜਾਬੀ ਹਾਲੀ ਇਸ ਮਹਾਨ ਵਿਅਕਤੀ ਤੋਂ ਪੂਰੀ ਤਰ੍ਹਾਂ ਵਾਕਿਫ਼ ਨਹੀਂ ਸਨ। ਖੁਦ ਗੁਰੂ ਬਾਬੇ ਦੀ ਬਾਣੀ ਵਿਚ ਇਨ੍ਹਾਂ ਭਗਤਾਂ ਦਾ—ਉਹ ਕਬੀਰ ਹੈ ਜਾ ਨਾਮਦੇਵ ਜਾਂ ਰਵਿਦਾਸ—ਕਿਤੇ ਵੀ ਕੋਈ ਸੰਕੇਤ ਨਹੀਂ ਹੈ, ਇਸ ਕਾਰਣ ਇਹ ਕਹਣਾ ਕਿ ਬਾਬਾ ਜੀ ਭਗਤ ਬਾਣੀ ਇਕਤ੍ਰ ਕਰਕੇ ਉਸੇ ਦਾ ਪ੍ਰਚਾਰ ਕਰ ਰਹੇ ਸਨ, ਮੂਲੋਂ ਹੀ ਗ਼ਲਤ ਧਾਰਣਾ ਹੈ। ਗੋਇੰਦਵਾਲ ਅਥਵਾ ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ ਕਮੀਰ ਤੇ ਨਾਮੇ ਨੂੰ ਬਾਬਾ ਨਾਨਕ ਦੇ ਭਗਤ ਕਰਕੇ ਲਿਖਿਆ ਹੋਇਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਸਿੱਖ ਜਗਤ ਉਨ੍ਹਾਂ ਦੀ ਕਦਰ ਉਨ੍ਹਾਂ ਨੂੰ ਬਾਬੇ ਦੇ ਅਨੁਯਾਈ ਸਮਝਕੇ ਕਰਦਾ ਸੀ, ਨ ਕਿ ਵੱਖਰੇ ਆਦਰਯੋਗ ਵਿਅਕਤੀ ਜਾਣ ਕੇ।

ਜਿੱਥੋਂ ਤਕ ਬਾਣੀ ਦੇ ਸੰਚਯ ਵਿਚ ਚੜ੍ਹਾਨ ਦਾ ਸੰਬੰਧ ਹੈ, ਲੇਖਕ ਦੀ ਧਾਰਣਾ ਹੈ ਕਿ ਹਰੇਕ ਪੂਰਬਲੇ ਗੁਰੂ ਦੀ ਬਾਣੀ ਉਸ ਦੇ ਉਤਰਾਧਿਕਾਰੀ ਨੇ ਚੜ੍ਹਾਈ। ਇਹ ਸੰਭਵ ਤਾਂ ਹੈ, ਪਰ ਯਕੀਨੀ ਨਹੀਂ। ਇਸ ਸੰਬੰਧੀ ਮੁਸ਼ਕਿਲ ਇਹ ਹੈ ਕਿ ਸਾਡੇ ਕੋਲ ਸੁਾਮੀ ਦਾ ਕਲਪਿਤ ਇਕ ਵੀ ਸੰਚਯ ਨਹੀਂ ਹੈ। ਫਲਸਰੂਪ ਉਸ ਦਾ ਸਾਰਾ ਤਰਕ ਰੇਤ ਦੀ ਕੰਧ ਵਾਂਙ ਕਿਰ ਜਾਂਦਾ ਹੈ।

੪) ਭੱਟਾਂ ਦੀ ਬਾਣੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਪਿੱਛੋਂ ਦਾਖਲ ਕੀਤੇ ਜਾਣ ਸੰਬੰਧੀ ਦੋ ਰਾਵਾਂ ਨਹੀਂ ਹੋ ਸਕਦੀਆਂ। ਇਹ ਖਿਆਲ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ਸੱਚਾਈ ਤੇ ਆਧਾਰਿਤ ਹੈ।

੫) ਇਹ ਗੱਲ ਕਿ ਪਦ 'ਜਪੁ' ਸੰਪੂਰਣ ਬਾਣੀ ਦਾ ਸੂਚਕ ਤੇ ਵੇਦ ਤੁਲਯ ਹੈ ਭਾਵਨਾ ਮੂਲਕ ਕਥਨ ਹੈ। ਇਸ ਸੰਬੰਧੀ ਅਸਾਂ ਇੱਥੇ ਕੇਵਲ ਇਹ ਚਿਤਾਰਣਾ ਹੈ ਕਿ ਭਾਈ ਸੰਤੋਖ ਸਿੰਘ ਦੇ ਸ਼ਰਧਾ ਵਸ ਕੀਤੇ 'ਜਪੁ' ਪਦ ਦੇ ਅਰਥ, "ਜਾਣਨਾ" ਨਿਰੁਕਤ ਅਨੁਸਾਰ ਨਹੀਂ ਨਿਭਦੇ। "ਜਪੁ"/ਜਪ/ ਧਾਤੂ ਤੋਂ ਬਣਿਆ ਸੰਗਿਆ ਪਦ ਹੈ ਜਿਸ ਦਾ ਅਰਥ ਹੈ 'ਜਪਨ' ਅਥਵਾ ਮਨ ਵਿਚ ਬਾਰ ਬਾਰ ਕਹਣ ਯੋਗ ਪਦ ਵਾਕ੍ਯ ਜਾਂ ਸ਼ਬਦ। ਇਸ ਦੇ ਉਲਟ "ਵੇਦ" ਜੋ "ਵਿਦੁ" ਧਾਤੂ ਤੋਂ ਨਿਕਲਿਆ ਹੈ, ਗਿਆਨ ਅਥਵਾ ਇਲਮ ਦਾ ਸੂਚਕ ਪਦ, ਹੈ। ਦੋਹਾਂ ਦਾ ਭਾਵਾਰਥ ਇਕ ਨਹੀਂ। ਪਹਲਾ ਸਾਧਨ ਹੈ ਕਿਸੇ ਪ੍ਰਾਪਤੀ ਦਾ—ਉਹ ਪ੍ਰਾਪਤੀ ਚਾਹੇ ਗਿਆਨ ਦੀ ਹੀ ਕਿਉਂ ਨ ਹੋਵੇ; ਦੂਜਾ ਪ੍ਰਾਪਤੀ (ਗਿਆਨ) ਆਪ ਹੈ। ਇਸ ਲਈ ਦੋਹਾਂ ਦੀ ਅਨੁਰੂਪਤਾ ਬੁੱਧੀ ਅਥਵਾ ਤਰਕ ਦਾ ਵਿਸ਼ੇ ਨਹੀਂ ਭਾਵਨਾ-ਮੂਲਕ ਨਿਸ਼ਠਾ ਦਾ ਵਿਸ਼ਾ ਹੈ। ਫਲਸਰੂਪ, ਤਰਕ ਵਿਤਰਕ ਦੀ ਦੁਨੀਆ ਵਿਚ ਇਸ ਨੂੰ ਮਾਨਤਾ ਨਹੀਂ ਦਿੱਤੀ ਜਾ ਸਕਦੀ।

੬) ਸ਼ਬਦ ਕੱਢਣ ਦੀ ਤੁਹਮਤ ਨਿਰਮੂਲ ਹੈ। ਪਹਲੀ ਗੱਲ ਤਾਂ ਇਹ ਕਿ ਜਿਨ੍ਹਾਂ ਲਟਕਦੇ ਅੰਗਾਂ ਨੂੰ ਲੇਖਕ ਗਿਣਤੀ ਦੇ ਅੰਗ ਜਾਂ ਅੰਕ ਕਹੰਦਾ ਹੈ, ਉਹ ਬੀੜਾਂ ਦੇ ਪੱਕੇ ਅੰਗ ਨਹੀਂ ਹਨ, ਕਿਸੇ ਕਿਸੇ ਬੀੜ ਵਿਚ ਹੀ ਮਿਲਦੇ ਹਨ; ਲਿਖਾਰੀ ਦੀ ਭੁੱਲ ਕਾਰਣ ਨਕਲ ਹੋਏ ਲਗਦੇ ਹਨ। ਦੂਜੇ, ਜੇ ਉਹ ਗਿਣਤੀ ਦੇ ਅੰਕ ਵੀ ਹਨ, ਤਾਂ ਵੀ ਇਹ ਸਿੱਧ ਨਹੀਂ ਹੁੰਦਾ ਕਿ ਸ਼ਬਦ ਕੱਢੇ ਗਏ। ਸੰਭਵ ਹੈ ਕਿ ਸ਼ਬਦ ਰਾਗਾਂ ਅਨੁਸਾਰ ਵੰਡ ਵੇਲੇ ਇਕ ਥਾਂ ਤੋਂ ਕੱਢ ਕੇ ਦੂਜੀ ਥਾਂ ਤੇ ਪਾਏ ਗਏ ਹੋਣ। ਆਖਿਰ ਇਹ ਅੰਕ ਤਾਂ ਲੇਖਕ ਨੂੰ ਕੇਵਲ ਰਾਗ ਗਉੜੀ ਤੇ ਰਾਗ ਆਸਾ ਵਿਚ ਹੀ ਲੱਗੇ ਮਿਲੇ ਹਨ, ਜਦੋਂ ਕਿ ਕਬੀਰ ਜੀ ਦੀ ਬਾਣੀ ਸਭਨਾਂ ਰਾਗਾਂ ਵਿਚ ਵਿਦਮਾਨ ਹੈ। ਤੀਸਰੇ, ਲੇਖਕ ਗਉੜੀ ਤੇ ਆਸਾ ਰਾਗਾਂ ਦਾ ਕੋਈ ਸ਼ਬਦ ਵੀ ਅਜੇਹਾ ਨਹੀਂ ਦਰਸਾ ਸਕਿਆ ਜਿਹੜਾ ਭਗਤਾਂ ਦੇ ਪੁਰਾਣੇ ਸੰਗ੍ਰਹਾਂ ਵਿਚ ਹੋਵੇ ਤੇ ਸ੍ਰੀ ਗੁਰੂ ਗ੍ਰੰਥ ਵਿਚ ਨ ਆਇਆ ਹੋਵੇ। ਇਸ ਲਈ ਲੇਖਕ ਦਾ ਇਹ ਨਿਰਣਾ ਗਲਤ ਤੇ ਭ੍ਰਾਮਿਕ ਹੈ।

੭) ਗੋਇੰਦਵਾਲ ਵਾਲੀਆਂ ਪੋਥੀਆਂ ਸੰਬੰਧੀ ਉਸ ਦੀ ਸ਼ੰਕਾ ਕਿ ਇਹ ਨਕਲ ਹਨ, ਵੀ ਨਿਰਮੂਲ ਹੈ ਕਿਉਂਜੋ ਪੋਥੀਆਂ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ਆਪਣੀ ਮੁਢਲੀ ਲਿਖਣ-ਸ਼ੈਲੀ ਦੇ ਕੁਝ ਸ਼ਬਦਾਂ ਦੇ ਦੋਹਰੇ ਪਾਠਾਂ ਨਾਲ, ਮੁਢਲੇ ਸੰਗ੍ਰਹ ਹੋਣ ਦਾ ਦਮ ਭਰਦੀਆਂ ਹਨ।

੮) ਲੇਖਕ ਦੇ ਬੀੜਾਂ ਨਾਲ ਜੁੜੀਆਂ ਕਰਾਮਾਤਾਂ ਦੇ ਨ ਮੰਨਣ ਤੇ ਸਾਨੂੰ ਕੋਈ ਇਤਰਾਜ਼ ਨਹੀਂ। ਬੁਧਿ-ਬਿਬੇਕ ਦਾ ਇਹੀ ਰਾਹ ਹੈ ਤੇ ਇਸੇ ਲਈ ਅਸੀਂ ਉਸ ਦੇ ਮਨ ਨੂੰ ਪ੍ਰਬੁੱਧ ਹੋਣ ਦਾ ਪ੍ਰਮਾਣ-ਪਤ੍ਰ ਦਿੱਤਾ ਸੀ।

੯) ਬੀੜਾਂ ਵਿਚ ਕੇਵਲ ਜੋਤੀ ਜੋਤਿ ਸਮਾਵਣ ਦੀਆਂ ਤਿਥਾਂ ਦੇ ਮਿਲਣ ਨੂੰ ਲੇਖਕ ਖਾਹ ਮਖਾਹ ਆਪਣੀ ਭਾਵਨਾ ਦੇ ਅਰਥ ਦੇ ਰਹਿਆ ਹੈ। ਇਸ ਸੰਬੰਧੀ ਜੀ.ਬੀ. ਸਿੰਘ ਦਾ ਖਿਆਲ ਠੀਕ ਪ੍ਰਤੀਤ ਹੁੰਦਾ ਹੈ ਕਿ ਬ੍ਰਹਮਣੀ ਪ੍ਰਭਾਵ ਹੇਠ ਸੁਧਾਂ ਵਿਚ ਯਕੀਨ ਰਖਣ ਵਾਲੇ ਲੋਕ ਮਰਨ ਦੀਆਂ ਤਿੱਥਾਂ ਸੰਭਾਲ ਰਖਦੇ ਸਨ ਤਾਂ ਜੋ ਭੁਲੇਖਾ ਨ ਪਏ। ਸਾਡੇ ਖਿਆਲ ਵਿਚ ਗੁਰ-ਵਿਅਕਤੀਆਂ ਦੀ ਹਾਲਤ ਵਿਚ ਇਹ ਇਸ ਲਈ ਮਹੱਤਵਪੂਰਨ ਸਨ ਕਿ ਚਲਾਣੇ ਨਾਲ ਹੀ ਅਗਲੇ ਗੁਰੂ ਦਾ ਗੁਰਿਆਈ ਕਾਲ ਸ਼ੁਰੂ ਹੁੰਦਾ ਸੀ। ਗੁਰਿਆਈ ਦਾ ਰਿਕਾਰਡ ਰੱਖਣ ਦਾ ਇਹ ਇਕ ਸੌਖਾ ਰਾਹ ਸੀ।

੧੦) ਸ੍ਵਾਮੀ ਹਰਨਾਮ ਦਾਸ ਦੀ ਇਹ ਸਥਾਪਨਾ ਠੀਕ ਹੈ ਕਿ ਛਪੀ ਬੀੜ ਵਿਚ ਰਹ ਗਈਆਂ ਤੁਕਾਂ ਤੇ ਨਕਲ ਕਰਨ ਲਗਿਆਂ ਲਿਖਾਰੀਆਂ ਵੱਲੋਂ ਹੋ ਗਈਆਂ ਭੁੱਲਾਂ ਦੀ ਸੂਚੀ ਚੋਖੀ ਲੰਮੀ ਹੈ। ਅਸੀਂ ਉਸ ਦੀ ਇਸ ਧਾਰਣਾ ਨਾਲ ਵੀ ਸਹਮਤ ਹਾਂ ਕਿ ਇਨ੍ਹਾਂ ਦੀ ਸੋਧ-ਸੁਧਾਈ ਕਰਨ ਤੇ ਗੁਰਬਾਣੀ ਦੇ ਗੂਹਜ ਨੂੰ ਸਮਝਣ ਬੁੱਝਣ ਲਈ ਬਹੁਪੱਖੀ ਗਿਆਨ ਦੀ ਲੋੜ ਹੈ।

੧੧) ਲੇਖਕ ਦਾ ਮਤ ਠੀਕ ਹੈ ਕਿ ਸ਼ਰਧਾ ਨਾਲ ਜੁੜੀਆਂ ਝੂਠੀਆਂ ਕਹਾਣੀਆਂ (ਮਿਥਿਕ ਕਥਾਵਾਂ) ਸੁਤੰਤਰ ਖੋਜ ਦੇ ਰਸਤੇ ਵਿਚ ਬਾਧਕ ਸਿੱਧ ਹੁੰਦੀਆਂ ਹਨ। ਪਰੰਪਰਾ ਨਾਲ ਬੱਝੇ ਪ੍ਰਚਾਰਕਾਂ ਅਤੇ ਤਰਕ ਨਾਲ ਟੁਰਦੇ ਤਾਰਕਿਕਾਂ ਵਿਚ ਸਦਾ ਹੀ ਅਜੋੜ ਰਹਿਆ ਹੈ, ਪਰੰਤੂ ਧੀਰਜ ਨਾਲ ਕੀਤੇ ਯਤਨ ਦਿਮਾਗ਼ੀ ਜਾਲਿਆਂ ਨੂੰ ਲਾਹੁਣ ਦੀ ਸਮਰਥਾ ਰਖਦੇ ਹਨ: ਲੋੜ ਕੇਵਲ ਨਿਮਰਤਾ ਤੇ ਠਰੰਮੇ ਨੂੰ ਹੱਥੋਂ ਨ ਛੱਡਣ ਦੀ ਹੁੰਦੀ ਹੈ।

੧੨) ਦਸਖਤਾਂ ਬਾਰੇ ਲੇਖਕ ਦਾ ਇਹ ਵਿਚਾਰ ਕਿ ਇਹ ਗੁਰ-ਵਿਅਕਤੀਆਂ ਦੇ ਹਸਤਾਖਰ ਨਹੀਂ, ਹੋਰ ਵਧੇਰੇ ਖੋਜ ਦੀ ਮੰਗ ਕਰਦਾ ਹੈ। ਕਤੱਈ ਫੈਸਲਾ ਤਾਂ ਪ੍ਰਾਪਤ ਹਸਤਾਖਰਾਂ ਨੂੰ ਨਾਲ ਨਾਲ ਰਖ ਕੇ ਵਾਚਣ ਤੋਂ ਹੋ ਸਕੇਗਾ। ਪਰੰਤੂ ਦੀਰਘ ਕਾਲ ਤੋਂ ਚਲੀ ਆਈ ਪਰੰਪਰਾ ਨੂੰ ਵੀ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸ਼ਬਦਾਂ ਵਿੱਚੋਂ ਰਹੀਆਂ ਤੁਕਾਂ ਸੰਬੰਧੀ ਲੇਖਕ ਦਾ ਅਧਿਐਨ ਨਿਸ਼ਚੇ ਹੀ ਡੂੰਘੇਰੀ ਵਿਚਾਰ ਮੰਗਦਾ ਹੈ ਤੇ ਇਹੀ ਉਸ ਦੀ ਅਸਲ ਪ੍ਰਾਪਤੀ ਹੈ। ਇਹ ਚੀਜ਼ ਬਾਣੀ ਦੇ ਪਾਠਾਂ ਦੀ ਡੂੰਘਾਈ ਵਿਚ ਜਾ ਕੇ ਕੀਤੇ ਅਧਿਐਨ ਦਾ ਪਤਾ ਦੇਂਦੀ ਹੈ। ਉਸ ਬੀੜਾਂ ਦਾ ਨਿਰਾ ਸਰਵੇਖਣ ਹੀ ਨਹੀਂ ਕੀਤਾ, ਉਨ੍ਹਾਂ ਦੇ ਬਾਣੀ ਸੰਬੰਧੀ ਚਾਨਣਾ ਪਾਣ ਦੀ ਸਾਰਥਕਤਾ ਨੂੰ ਵੀ ਢੂੰਡਿਆ ਹੈ।

## ੭. ਆਦਿ ਬੀੜ ਬਾਰੇ

'ਆਦਿ ਬੀੜ ਬਾਰੇ' ਪ੍ਰੋ. ਸਾਹਿਬ ਸਿੰਘ ਦੀ ਰਚਨਾ ਹੈ। ਇਹ ੧੯੭੦ ਈ. ਵਿਚ ਛਪੀ, ਭਾਵੇਂ ਇਸ ਦਾ ਖਰੜਾ ਬਹੁਤ ਪਹਲਾਂ ਤਿਆਰ ਹੋ ਚੁਕਿਆ ਸੀ। ਪੁਸਤਕ ਲਿਖਣ ਦਾ ਸੰਕਲਪ ਪ੍ਰੋਫੈਸਰ ਸਾਹਿਬ ਨੂੰ ਲੋਕਾਂ ਦੇ ਇਸ ਖਿਆਲ ਨੂੰ ਕੱਟਣ ਲਈ ਕਰਨਾ ਪਇਆ ਕਿ

ਆਦਿ ਬੀੜ ਦਾ ਸੰਕਲਣ ਕਰਨ ਲਈ ਸਾਰੀ ਹੀ ਬਾਣੀ, ਜਿਵੇਂ ਰਿਵਾਇਤ ਦਸਦੀ ਹੈ, ਗੁਰੂ ਅਰਜੁਨ ਦੇਵ ਜੀ ਨੂੰ ਇਕੱਠੀ ਕਰਨੀ ਪਈ (ਪੰ. ੫)।

੧. ਸਭ ਤੋਂ ਪਹਲਾਂ ਆਪ ਆਦਿ ਬੀੜ ਦੀ ਤਿਆਰੀ ਸੰਬੰਧੀ 'ਗੁਰੁਪ੍ਰਤਾਪ ਸੂਰਜ' ਕ੍ਰਿਤ ਭਾਈ ਸੰਤੋਖ ਸਿੰਘ, 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਤੇ 'ਤਵਾਰੀਖ ਗੁਰੂ ਖਾਲਸਾ' ਕ੍ਰਿਤ ਗਿਆਨੀ ਗਿਆਨ ਸਿੰਘ ਜੀ ਦੀ ਕਥੀ ਰਿਵਾਇਤ ਨੂੰ ਚਿਤਾਰਦੇ ਹਨ ਅਤੇ ਇਸ ਸਿੱਟੇ ਤੇ ਪਹੁੰਚਦੇ ਹਨ ਕਿ 'ਗੁਰ-ਮਹਲਾਂ ਦੀ ਬਾਣੀ ਇਕੱਠੀ ਕਰਨ ਦੇ ਜੋ ਉੱਦਮ ਇਨ੍ਹਾਂ ਰਿਵਾਇਤ-ਕਾਰਾਂ ਨੇ ਦੱਸੇ ਹਨ, ਉਹ ਬੜੇ ਕਮਜ਼ੋਰ ਜਾਪਦੇ ਹਨ' (ਪੰ. ੨੫)। ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਤੋਂ ਕਈ ਐਸੇ ਪ੍ਰਥਾਇਆਂ ਦਾ ਪਤਾ ਲਗਦਾ ਹੈ ਜਦੋਂ ਉਨ੍ਹਾਂ ਦੀ ਬਾਣੀ ਨੂੰ ਸੰਭਾਲਣ ਵਾਲਾ ਉਨ੍ਹਾਂ ਦੇ ਨਾਲ ਕੋਈ ਨਹੀਂ ਸੀ। ਅਜੇਹੇ ਪ੍ਰਥਾਇਆਂ ਤੇ ਉਚਾਰੀ ਗਈ ਬਾਣੀ, ਮੰਨਣਾ ਪਵੇਗਾ, ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸੰਭਾਲੀ (ਪੰ. ੩੩)।

੨. 'ਪੁਰਾਤਨ ਜਨਮਸਾਖੀ' ਦੇ ਚਲਾਣੇ ਦੀ ਸਾਖੀ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਬਾਣੀ ਗੁਰੂ ਅੰਗਦ ਦੇਵ ਨੂੰ ਗੁਰਿਆਈ ਨਾਲ ਮਿਲੀ, (ਪੰ. ੩੮)। ਗੁਰੂ ਸਾਹਿਬਾਨ ਦੀ ਉਚਾਰੀ ਬਾਣੀ ਦੇ ਪਰਸਪਰ ਟਾਕਰੇ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅੰਗਦ ਪਾਸ ਮੌਜੂਦ ਸੀ ਤੇ ਗੁਰੂ ਨਾਨਕ ਤੇ ਗੁਰੂ ਅੰਗਦ ਦੀ ਸਾਰੀ ਬਾਣੀ ਗੁਰੂ ਅਮਰਦਾਸ ਜੀ ਪਾਸ ਵਿਰਾਸਤ ਵਿਚ ਪਹੁੰਚੀ ਸੀ। ਗੁਰੂ ਅਮਰਦਾਸ ਜੀ ਨੇ ਆਪਣੀ ਥਾਵੇਂ ਇਹ ਸਾਰੀ ਬਾਣੀ ਗੁਰੂ ਰਾਮਦਾਸ ਜੀ ਨੂੰ ਦਿੱਤੀ। ਇੰਞ ਹੀ ਇਹ ਪੀੜ੍ਹੀ ਦਰ ਪੀੜ੍ਹੀ ਗੁਰੂ ਅਰਜੁਨ ਤਕ ਅਪੜੀ (ਪੰ. ੫-੪੪)।

੩) "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ" ਵਾਲੇ ਸ਼ਬਦ ਵਿਚ ਸਤੁਤੀ ਬਾਬਾ ਮੋਹਨ ਦੀ ਨਹੀਂ, ਪਰਮੇਸੁਰ ਦੀ ਹੈ (ਪੰ. ੮੨-੮੩)। ਭਗਤ ਬਾਣੀ ਦੀ (ਸਣੇ ਫਰੀਦ ਜੀ ਦੀ ਬਾਣੀ ਦੇ) ਗੁਰੂ ਸਾਹਿਬਾਨ ਦੀ ਬਾਣੀ ਨਾਲ ਤੁਲਨਾ ਤੋਂ ਸਿੱਧ ਹੁੰਦਾ ਹੈ ਕਿ ਇਹ ਬਾਣੀ ਵੀ ਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸੀ ਤੇ ਉਨ੍ਹਾਂ ਤੋਂ ਹੀ ਇਕ ਗੁਰ-ਵਿਅਕਤੀ ਤੋਂ ਦੂਜੇ ਤਕ, ਦੂਜੇ ਤੋਂ ਤੀਜੇ, ਅਤੇ ਤੀਜੇ ਤੋਂ ਚੌਥੇ ਤੇ ਇੰਞ ਹੀ ਪੰਜਵੇਂ ਤਕ ਪਹੁੰਚੀ (ਪੰ. ੧੦੮)।

੪. ਭਗਤ-ਬਾਣੀ, ਭੱਟਾਂ ਦੇ ਸਵੱਈਏ ਤੇ ਸੱਤੇ ਬਲਵੰਡ ਦੀ ਵਾਰ, ਇਹ ਸਾਰੀਆਂ ਬਾਣੀਆਂ ਭਾਈ ਗੁਰਦਾਸ ਦੇ ਹੱਥੀਂ ਗੁਰੂ ਅਰਜੁਨ ਦੇਵ ਜੀ ਦੀ ਆਗਿਆ ਨਾਲ ਗ੍ਰੰਥ ਸਾਹਿਬ ਵਿਚ ਦਰਜ ਕੀਤੀਆਂ ਗਈਆਂ। ਫਲਸਰੂਪ ਪੰਚ ਖਾਲਸਾ ਦੀਵਾਨ ਦੇ ਕਹੇ ਉੱਤੇ ਇਸ ਬਾਣੀ ਦਾ ਆਦਰ ਸਤਿਕਾਰ ਨ ਕਰਨਾ ਜਾਂ ਇਸ ਨੂੰ ਮਾਫੀਨਾਮਾ ਸਮਝ ਕੇ ਤਿਆਗਣਾ ਗ਼ਲਤ ਹੋਵੇਗਾ (ਪੰ. ੧੦੯-੧੧੮)।

੫. ਭਾਈ ਸੰਤੋਖ ਸਿੰਘ ਵੱਲੋਂ ਭਾਈ ਗੁਰਦਾਸ ਵਾਲੀ ਆਦਿ ਬੀੜ ਤੇ ਭਾਈ ਬੰਨੋ ਵਾਲੀ ਬੀੜ ਦੀਆਂ ਦਿੱਤੀਆਂ ਗ੍ਰੰਥ ਲਿਖੇ ਜਾਣ ਦੀਆਂ ਥਿੱਤਾਂ, ਜੋ ਕ੍ਰਮਵਾਰ "ਸੰਮਤ ੧੬੬੧ ਭਾਦਰੋਂ ਵਦੀ ਏਕਮ" ਤੇ "ਸੰਮਤ ੧੬੬੧ ਅਸੂ ਸੁਦੀ ਏਕਮ"ਹਨ, ਦੋ ਇਕ ਮਹੀਨੇ ਦੇ

ਅਲਪਕਾਲੀ ਫ਼ਰਕ ਨੂੰ ਦਰਸਾਂਦਿਆਂ ਪ੍ਰੋ. ਸਾਹਿਬ ਸਿੰਘ ਇਸ ਨਤੀਜੇ ਤੇ ਪੁਜਦੇ ਹਨ ਕਿ ਇਕ ਮਹੀਨੇ ਦਾ ਅਸਲੋਂ ਥੋੜਾ ਸਮਾਂ ਨਵੀਂ ਬੀੜ ਦੇ ਨਕਲ ਕਰਨ, ਇਸ ਦਾ ਤਤਕਰਾ ਤਿਆਰ ਕਰਨ ਤੇ ਫਿਰ ਇਸ ਨੂੰ ਲਾਹੌਰ ਜਾ ਕੇ ਜਿਲਦ ਕਰਵਾ ਲਿਆਉਣ ਲਈ ਇੰਨਾ ਥੋੜਾ ਹੈ ਕਿ ਇਸ ਸਾਰੀ ਕਹਾਣੀ ਨੂੰ ਮੰਨਿਆ ਨਹੀਂ ਜਾ ਸਕਦਾ। ਇਸ ਲਈ ਉਹ ਭਾਈ ਸੰਤੋਖ ਸਿੰਘ ਦੀ ਮਿਥ ਨੂੰ ਰੱਦ ਕੇ ਇਹ ਵਿਚਾਰ ਦ੍ਰਿੜ੍ਹ ਕਰਾਉਣਾ ਚਾਹੁੰਦੇ ਹਨ ਕਿ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਉਨ੍ਹਾਂ ਲਿਖਤਾਂ ਤੋਂ ਹੀ ਗੁਰੂ ਅਰਜੁਨ ਦੇਵ ਜੀ ਦੀ ਹਜ਼ੂਰੀ ਵਿਚ ਨਾਲੋਂ ਨਾਲ ਹੋਇਆ ਜਿਨ੍ਹਾਂ ਤੋਂ ਭਾਈ ਗੁਰਦਾਸ ਜੀ ਆਦਿ ਬੀੜ ਲਿਖ ਰਹੇ ਸਨ। ਉਤਾਰੇ ਲਈ ਵਰਤੀਆਂ ਗਈਆਂ ਲਿਖਤਾਂ ਉਹ ਸਨ ਜੋ ਪ੍ਰੋ. ਸਾਹਿਬ ਸਿੰਘ ਦੇ ਮਤ ਅਨੁਸਾਰ ਗੁਰੂ ਅਰਜੁਨ ਤਕ ਸਿਲਸਿਲੇਵਾਰ ਹਰੇਕ ਗੁਰੂ ਰਾਹੀਂ ਪਹੁੰਚੀਆਂ ਸਨ (ਪੰ. ੧੩੪-੧੩੯)।

੬. ਜੀ.ਬੀ. ਸਿੰਘ ਦੇ ਪ੍ਰਾਚੀਨ ਬੀੜਾਂ ਦੇ ਕੀਤੇ ਅਧਿਐਨ ਨੂੰ ਚਿਤਾਰਦਿਆਂ ਪ੍ਰੋਫੈਸਰ ਸਾਹਿਬ ਇਸ ਪ੍ਰਾਚੀਨ ਪ੍ਰਸ਼ਨ ਦਾ ਉੱਤਰ ਲਭਦੇ ਹਨ ਕਿ ਵਾਧੂ ਬਾਣੀਆਂ ਬੀੜਾਂ ਵਿਚ ਕਿਸ ਨੇ ਚੜ੍ਹਾਈਆਂ ? ਇਸ ਯਤਨ ਵਿਚ ਆਪ ਇਸ ਸਿੱਟੇ ਤੇ ਪਹੁੰਚਦੇ ਹਨ : "ਸਾਫ਼ ਪਿਆ ਦਿਸਦਾ ਹੈ ਕਿ ਪ੍ਰਾਚੀਨ ਬੀੜਾਂ ਦੇ ਅਖੀਰ ਵਿਚ ਵਧਾਈਆਂ ਫਾਲਤੂ ਬਾਣੀਆਂ ਦੀ ਜ਼ਿੰਮੇਵਾਰੀ ਉਹਨਾਂ ਦੇ ਸਿਰ ਹੈ ਜਿਨ੍ਹਾਂ ਨੇ ਭਾਈ ਬਾਲਾ ਵਾਲੀ ਜਨਮਸਾਖੀ ਸੰਮਤ ੧੭੫੦ ਤੋਂ ਪਿੱਛੋਂ ਲਿਖ ਕੇ ਇਸ ਨੂੰ ਸੰਮਤ ੧੫੯੬ ਵਿਚ ਲਿਖੀ ਮਸ਼ਹੂਰ ਕਰਨ ਦੇ ਯਤਨ ਕੀਤੇ[20] (ਪੰ. ੧੮੩)। ਮੀਰਾਂਬਾਈ ਤੇ ਭਗਤ ਸੂਰਦਾਸ ਦੇ ਸ਼ਬਦ ਵੀ ਉਨ੍ਹਾਂ ਨੇ ਹੀ ਪਾਵਨ ਬੀੜ ਵਿਚ ਚੜ੍ਹਾਏ। ਇਹ ਸਾਰਾ ਕੰਮ ਇੱਕੋ ਹੀ ਸਮੇਂ ਦਾ, ਇੱਕੋ ਹੀ ਵਕਤ ਦਾ ਹੈ। ਜਦੋਂ ਅਖੀਰਲੀ ਬਾਣੀਆਂ ਲਿਖਾਈਆਂ ਤਦ ਇਹ ਭੀ ਲਿਖਾ ਲਈਆਂ। ਤਰੀਕਾ ਭੀ ਉਹੀ ਵਰਤਿਆ। ਪਹਿਲੇ ਪਤ੍ਰੇ ਕਢ ਕੇ ਨਵੇਂ ਪਾ ਲਏ ਗਏ" (ਪੰ. ੧੯੮)।

੭. ਪੁਰਾਤਨ ਜਨਮਸਾਖੀ ਵਿਚ ਆਈਆਂ ਸਾਖੀਆਂ ਦਾ ਵਿਸ਼ਲੇਸ਼ਣ ਕਰਦੇ ਆਪ ਇਸ ਸਿੱਟੇ ਤੇ ਪਹੁੰਚਦੇ ਹਨ : "ਮੁਕਦੀ ਗੱਲ ਇਹ ਪੰਜ ਸਾਖੀਆ[21] ਨਿਰੰਜਨੀ ਮਤ ਦੇ ਕਿਸੇ ਸੱਜਣ ਨੇ 'ਪੁਰਾਤਨ ਜਨਮਸਾਖੀ' ਵਿਚ ਰਲਾਈਆਂ ਹਨ। ਕਿਉਂ ? ਸਾਧ ਮਤ ਦੇ ਪ੍ਰਚਾਰ ਵਾਸਤੇ। ਇਹ ਜੁਗਾਵਲੀ, ਪ੍ਰਾਣ ਸੰਗਲੀ ਤੇ ਰਤਨਮਾਲਾ ਆਦਿਕ ਇਸੇ ਪਾਸੇ ਵੱਲ ਪ੍ਰੇਰਦੀਆਂ ਹਨ" (ਪੰ. ੨੪੪)।

ਟਿੱਪਣੀ : ਪ੍ਰੋਫੈਸਰ ਸਾਹਿਬ ਨੇ ਜਿਸ ਸੰਕਲਪ ਨੂੰ ਲੈ ਕੇ ਪੁਸਤਕ ਲਿਖਣੀ ਆਰੰਭੀ ਸੀ, ਉਸ ਦਾ ਸੰਬੰਧ ਇਸ ਦੀ ਸੰਪਾਦਨਾ ਦੇ ਇਤਿਹਾਸ ਨਾਲ ਹੈ। ਪ੍ਰੋਫੈਸਰ ਸਾਹਿਬ ਗੁਰਬਾਣੀ ਦੀ ਅੰਦਰੂਨੀ ਗਵਾਹੀ ਤੋਂ ਇਹ ਤੱਥ ਸਥਾਪਤ ਕਰਦੇ ਦਿਸਦੇ ਹਨ ਕਿ ਗੁਰਬਾਣੀ ਦੀ

---

[20] ਭਾਵ ਹੰਦਾਲੀਆਂ ਅਥਵਾ ਨਿਰੰਜਨੀਆਂ ਤੋਂ ਹੈ।

[21] 'ਪੰਜ ਸਾਖੀਆਂ' ਤੋਂ ਭਾਵ 'ਪੁਰਾਤਨ ਜਨਮਸਾਖੀਆਂ' ਦੀ ਸਾਖੀ ਨੰ. ੧੪ (ਗੋਸਟ ਸ਼ੇਖ ਸ਼ਰਫ), ਨੰ. ੨੯ (ਬਿਸੀਅਰ ਦੇਸ, ਝੰਡਾ ਬਾਢੀ ਜੁਗਾਵਲੀ), ਨੰ. ੫੦ (ਸੁਮੇਰ ਤੇ ਅਚਲ ਪੁਰ ਸਿਧਾਂ ਨਾਲ ਗੋਸਟ), ਨੰਬਰ ੪੭ (ਸ਼ਿਵਨਾਭ ਪ੍ਰਾਣ-ਸੰਗਲੀ) ਤੇ ਨੰਬਰ ੪੧ (ਭਗੀਰਥ, ਮਨਸੁਖ ਤੇ ਸ਼ਿਵਨਾਭ) ਤੋਂ ਹੈ।

ਸਾਂਭ-ਸੰਭਾਲ ਹਰ ਗੁਰ-ਵਿਅਕਤੀ ਨੇ ਆਪ ਕੀਤੀ। ਘੱਟੋ ਘੱਟ ਉਸ ਪਾਸ ਪੂਰਬਲੇ ਭਗਤਾਂ ਤੇ ਗੁਰ-ਵਿਅਕਤੀਆਂ ਦੀ ਬਾਣੀ ਦੇ ਸੰਗ੍ਰਹਿ, ਅਧੂਰੇ ਜਾਂ ਸੰਪੂਰਣ, ਜ਼ਰੂਰ ਸਨ ਜਿਨ੍ਹਾਂ ਤੋਂ ਉਸ ਯਥਾਜੋਗ ਲਾਭ ਉਠਾਇਆ। ਪਰੰਤੂ, ਇਸ ਸਮੱਸਿਆ ਦਾ ਸਮਾਧਾਨ ਬਾਹਰਲੀ ਗਵਾਹੀ (ਮੁਢਲੀਆਂ ਪੋਥੀਆਂ) ਦੇਖੇ ਬਿਨਾ ਕਰਨਾ ਇਕ-ਤਰਫ਼ਾ ਕਾਰਵਾਈ ਹੀ ਮੰਨਣੀ ਪਏਗੀ ਤੇ ਪ੍ਰੋਫ਼ੈਸਰ ਸਾਹਿਬ ਨੇ ਇਸ ਪਾਸੇ ਪੈਰ ਪਾਣ ਦੀ ਖੇਚਲ ਨਹੀਂ ਕੀਤੀ, ਜਿਸ ਕਾਰਣ ਕਈ ਤਥ ਦੂਸ਼ਿਤ ਹੋ ਗਏ ਹਨ।

## ੮. ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ

ਇਹ ਪੁਸਤਕ ਡਾ. ਮਹਿੰਦਰ ਕੌਰ ਗਿੱਲ ਦੀ ਪੀ-ਐਚ. ਡੀ ਦੀ ਉਪਾਧੀ ਲਈ ਕੀਤੀ ਮਿਹਨਤ ਦਾ ਫਲ ਹੈ। ਇਹ ੧੯੭੪ ਈ. ਵਿਚ ਛਪੀ। 'ਬਾਣੀ ਬਿਓਰਾ' ਵਾਂਙ ਇਹ ਵੀ ਇਕ ਵਿਵਰਣਾਤਮਕ ਅਧਿਐਨ ਹੈ, ਭਾਵੇਂ ਇਸ ਦੇ ਮੁਢਲੇ ਦੋ ਸੰਖੇਪ ਜੇਹੇ ਅਧਿਆਇ ਬਾਣੀ ਸੰਕਿਲਤ ਕਰਨ ਦੇ ਕਾਰਨਾਂ ਅਤੇ ਬਾਣੀ ਇਕਤ੍ਰ ਕਰਨ ਦੇ ਸ੍ਰੋਤਾਂ ਨਾਲ ਸੰਬੰਧਿਤ ਹਨ। ਆਧਾਰ ਇਨ੍ਹਾਂ ਦਾ ਪੁਰਾਣੀ ਰਿਵਾਇਤ ਹੀ ਹੈ। ਕੁਝ ਅਧਿਆਇ, ਜਿਵੇਂ ਕਿ 'ਬਾਣੀ ਦਾ ਅੰਕਣ-ਪ੍ਰਬੰਧ', 'ਰਾਗ ਪ੍ਰਬੰਧ', 'ਸਵੱਯੇ ਅੰਕਣ ਪ੍ਰਬੰਧ', 'ਸਿਰਲੇਖ ਪ੍ਰਬੰਧ', 'ਘਰ ਪ੍ਰਬੰਧ', 'ਰਹਾਉ ਪ੍ਰਬੰਧ' ਨਵੀਂ ਸਾਮਗ੍ਰੀ ਜੁਟਾਣ ਦਾ ਯਤਨ ਹਨ। ਇਨ੍ਹਾਂ ਨੂੰ ਉਸਾਰਨ ਵਿਚ ਲੇਖਿਕਾ ਨੇ ਆਪਣੇ ਤੋਂ ਪਹਲਾਂ ਹੋਏ ਖੋਜਕਾਰਾਂ ਤੋਂ ਭਰਪੂਰ ਰੂਪ ਵਿਚ ਲਾਭ ਉਠਾਇਆ ਹੈ।

## ੯. ਸ੍ਰੀ ਗੁਰੂ ਗ੍ਰੰਥ ਪ੍ਰਕਾਸ਼

ਪ੍ਰੋ. ਪਿਆਰਾ ਸਿੰਘ ਪਦਮ ਰਚਿਤ ਇਹ ਪੁਸਤਕ ੧੯੭੭ ਈ. ਵਿਚ ਪ੍ਰਕਾਸ਼ਿਤ ਹੋਈ। ਇਸ ਦਾ ਦੂਜਾ ਸੰਸਕਰਣ ੧੯੯੦ ਵਿਚ ਆਇਆ। ਇਸ ਦਾ ਪਹਲਾ ਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਸੰਬੰਧ ਰਖਦਾ ਹੈ। ਪਦਮ ਜੀ ਨੇ ਪ੍ਰੋ. ਸਾਹਿਬ ਸਿੰਘ ਦੀ ਸੋਚ ਨੂੰ ਅਪਣਾਉਂਦਿਆਂ ਗੁਰ-ਵਿਅਕਤੀਆਂ ਤੇ ਭਗਤਾਂ ਦੀਆਂ ਬਾਣੀਆਂ ਦੇ ਤੁਲਨਾਤਮਕ ਅਧਿਐਨ ਤੋਂ ਇਹ ਨਤੀਜੇ ਕੱਢੇ ਹਨ ਕਿ ਗੁਰੂ ਬਾਬਾ ਨਾਨਕ ਤੇ ਉਨ੍ਹਾਂ ਦੇ ਉਤਰਾ-ਧਿਕਾਰੀਆਂ ਪਾਸ ਭਿੰਨ ਭਿੰਨ ਸ੍ਰੋਤਾਂ ਤੋਂ ਇਕਤ੍ਰ ਕੀਤੀ ਬਾਣੀ ਦੇ ਸੰਗ੍ਰਹਿ ਮੌਜੂਦ ਸਨ। ਆਪਣੇ ਇਸ ਮਤ ਦੀ ਪ੍ਰੋੜ੍ਹਤਾ ਉਹ ਜਨਮਸਾਖੀਆਂ ਤੇ ਗੋਸ਼ਟਾਂ ਤੋਂ ਲਈ ਭਰੋਸੇਯੋਗ ਗਵਾਹੀ ਨਾਲ ਵੀ ਕਰਦੇ ਹਨ। ਆਪ ਦਾ ਵਿਚਾਰ ਹੈ ਕਿ ਗੁਰੂ ਅਰਜੁਨ ਦੇਵ ਜੀ ਦੀ ਮਹਾਨ ਸੇਵਾ ਉਸ ਵਕਤ ਪ੍ਰਾਪਤ ਸ਼ਬਦ-ਭੰਡਾਰ ਨੂੰ ਸਭ ਪਾਸਿਆਂ ਤੋਂ ਇਕੱਠਿਆਂ ਕਰਕੇ ਉਸ ਦੀ ਪੁਣ-ਛਾਣ ਪਿੱਛੋਂ ਪਾਵਨ ਬੀੜ ਤਿਆਰ ਕਰਨਾ ਸੀ। ਇਸ ਭਾਗ ਦਾ ਅੰਤਿਮ ਅਧਿਆਇ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਬਾਰੇ ਹੈ। ਇਹ ਸਰਵੇਖਣ ਦੀ ਵੰਨਗੀ ਦਾ ਹੈ। ਇਸ ਵਿਚ ਪ੍ਰੋਫ਼ੈਸਰ ਸਾਹਿਬ ਨੇ ੭੦ ਪੁਰਾਤਨ ਬੀੜਾਂ ਸੰਬੰਧੀ ਮੁਢਲੀ ਜਾਣਕਾਰੀ ਜੁਟਾਈ

ਹੈ—ਇਹ ਜਾਣਕਾਰੀ ਕਿ ਬੀੜ ਦਾ ਲਿਖਣ-ਸਾਲ ਕੀ ਹੈ, ਪੱਤ੍ਰੇ ਕਿੰਨੇ ਹਨ, ਭੋਗ ਕਾਹਦੇ ਤੇ ਪਾਇਆ ਗਇਆ ਹੈ ਤੇ ਇਹ ਕਿੱਥੇ ਪਈ ਹੈ। ਬਹੁਤੀ ਜਾਣਕਾਰੀ ਉਨ੍ਹਾਂ ਜੀ.ਬੀ. ਸਿੰਘ ਤੇ ਸਵਰਗਵਾਸੀ ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦੁਆਰਾ ਇੰਸਪੈਕਟਰ, ਪਾਸੋਂ ਲਈ ਲਗਦੀ ਹੈ। ਕੁਝ ਵੀ ਹੋਵੇ, ਪ੍ਰਾਚੀਨ ਬੀੜਾਂ ਤੇ ਕੰਮ ਕਰਨ ਵਾਲਿਆਂ ਲਈ ਇਹ ਚੋਖੀ ਲਾਭਦਾਇਕ ਸੂਚੀ ਹੈ, ਵਿਸ਼ੇਸ ਕਰਕੇ ਇਸ ਲਈ ਕਿ ਭਾਈ ਰਣਧੀਰ ਸਿੰਘ ਦੀ ਇਸ ਵਿਸ਼ੇ ਤੇ ਲਿਖੀ ਪੁਸਤਕ "ਸ਼ਬਦ ਵਿਗਾਸ" ਹਾਲੀ ਅਣਛਪੀ ਪਈ ਹੈ।[22]

## ੧੦. ਗੁਰਬਾਣੀ ਸੰਪਾਦਨ ਨਿਰਣੈ

ਪ੍ਰਿੰਸੀਪਲ ਹਰਿਭਜਨ ਸਿੰਘ ਰਚਿਤ ਇਹ ਪੁਸਤਕ ੧੯੮੧ ਦੀ ਲਿਖਤ ਹੈ। ਵਿਦਵਾਨ ਲੇਖਕ ਨੇ ਆਪਣੇ ਤੋਂ ਪਹਲਾਂ ਹੋਏ ਸਾਰੇ ਖੋਜਕਾਰਾਂ ਦੀ ਮਿਹਨਤ ਤੋਂ ਫਾਇਦਾ ਉਠਾਇਆ ਹੈ। ਬਾਣੀ ਦੇ ਇਕਤ੍ਰ ਕਰਨ ਸੰਬੰਧੀ ਉਹ ਪ੍ਰੋ. ਸਾਹਿਬ ਸਿੰਘ ਦੇ ਮਤ ਨੂੰ ਅਪਨਾਉਂਦਾ ਦਿਸਦਾ ਹੈ। ਨਵੇਂ ਵਿਸ਼ੇ, ਜੋ ਲੇਖਕ ਨੇ ਆਪਣੇ ਇਸ ਅਧਿਐਨ ਵਿਚ ਪ੍ਰਸਤੁਤ ਕੀਤੇ ਹਨ, ਬਾਣੀ ਦੇ ਸ਼ੁੱਧ ਉੱਚਾਰਣ ਤੇ ਮੰਗਲਾਂ ਦਾ ਠੀਕ ਸਥਾਨ ਆਦਿ ਹਨ, ਜਿਨ੍ਹਾਂ ਬਾਰੇ ਵਾਦ-ਵਿਵਾਦ ਉਸ ਦੀ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੇਵਾ-ਕਾਲ ਵਿਚ ਚਲਦਾ ਰਹਿਆ ਤੇ ਜਿਸ ਬਾਰੇ ਉਹ ਆਪ ਖੋਜ ਦੀਆਂ ਬਿਖਮ ਘਾਟੀਆਂ ਵਿੱਚੋਂ ਲੰਘਦਾ ਰਹਿਆ। ਇਕ ਅਧਿਆਇ ਇਤਿਹਾਸਕ ਲਿਖਤੀ ਬੀੜਾਂ ਬਾਰੇ ਹੈ ਜਿਹੜੀਆਂ ਉਸ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਆਪ ਦੇਖੀਆਂ ਤੇ ਪਰਖੀਆਂ ਸਨ।

## ੧੧. ਕਰਤਾਰਪੁਰੀ ਬੀੜ ਦੀ ਪ੍ਰਮਾਣਿਕਤਾ

ਪਿੱਛੇ ਜਿਹੇ ਹੀ ਸਾਲ ੧੯੮੭ ਵਿਚ ਸ. ਦਲਜੀਤ ਸਿੰਘ, ਰਿਟਾਇਰਡ ਆਈ.ਏ.ਐਸ. ਦੀ ਕਲਮ ਤੋਂ ਇਕ ਪੁਸਤਕ *Essays on the Authenticity of Kartarpuri Bir and The Integrated Logic and Unity of Sikhism* ਮਿਲੀ ਹੈ। ਉਸ ਦੇ ਦੋ ਲੇਖਾਂ ਵਿੱਚੋਂ ਪਹਲਾ ਕਰਤਾਰਪੁਰੀ ਬੀੜ ਦੀ ਪ੍ਰਮਾਣਿਕਤਾ ਨਾਲ ਸੰਬੰਧਿਤ ਹੈ। ਵਿਦਵਾਨ ਲੇਖਕ ਨੇ ਨਵਾਂ ਕੋਈ ਤੱਥ ਅੱਖਾਂ ਸਾਮ੍ਹਣੇ ਨਹੀਂ ਲਿਆਂਦਾ, ਕੇਵਲ ਭਾਈ ਜੋਧ ਸਿੰਘ ਦੇ 'ਕਰਤਾਰਪੁਰੀ ਬੀੜ ਦੇ ਦਰਸ਼ਨ' ਨਾਂ ਦੀ ਪੁਸਤਕ ਦੀ ਸਾਮਗ੍ਰੀ ਦੀ ਹੀ ਤਰਕਪੂਰਣ ਵਿਆਖਿਆ ਜੁਟਾਈ ਹੈ। ਲੇਖਕ ਦਾ ਦਾਅਵਾ ਹੈ ਕਿ 'ਕਰਤਾਰਪੁਰੀ ਬੀੜ ਦੇ ਅਨੇਕ ਅਜੇਹੇ ਲੱਛਣ ਹਨ ਜਿਨ੍ਹਾਂ ਵਿੱਚੋਂ ਇਕ ਵੀ ਉਤਾਰੇ ਵਾਲੀ ਬੀੜ ਵਿਚ ਨਹੀਂ

---

[22] ਇਹ ਪੁਸਤਕ ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਦੀ ਸਾਵਧਾਨੀ ਕਾਰਣ ਨਸ਼ਟ ਹੋਣ ਤੋਂ ਬਚ ਗਈ ਹੈ। ਅਸੀਂ ਚਾਹੁੰਦੇ ਹਾਂ ਕਿ ਇਸ ਨੂੰ ਛਾਪ ਦਿੱਤਾ ਜਾਏ ਕਿਉਂਜੋ ਇਸ ਦੀ ਸੰਲਗਿਤ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ ਲਿਖਿਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ" ਛਪ ਚੁਕੀ ਹੈ।

ਹੋ ਸਕਦੇ ਸਨ' (ਪੰ. ੮)। ਇਹ ਬੜਾ ਤਕੜਾ ਦਾਅਵਾ ਹੈ। ਇਸ ਸੰਬੰਧੀ ਕੋਈ ਨਿਰਣਾ ਲੈਣਾ ਸਾਡੇ ਲਈ ਇੱਥੇ ਸੰਭਵ ਨਹੀਂ ਹੈ। ਜੋ ਕੁਝ ਸਾਡੀ ਸਮਝ ਵਿਚ ਆਇਆ, ਉਹ ਅਸੀਂ ਅਗਲੇ ਸਰਵੇਖਣ ਵਾਲੇ ਪ੍ਰਕਰਣ ਵਿਚ 'ਕਰਤਾਰਪੁਰੀ ਬੀੜ' ਦੇ ਪ੍ਰਸੰਗ ਵਿਚ ਕਹਣ ਦੀ ਚੇਸ਼ਠਾ ਕਰਾਂਗੇ।

ੴ

# ਪ੍ਰਾਚੀਨ ਪੋਥੀਆਂ ਤੇ ਬੀੜਾਂ

## ੧. ਬਾਬੇ ਮੋਹਨ ਵਾਲੀਆਂ ਪੋਥੀਆਂ

### (ਸੰਮਤ ੧੬੫੨)

"ਬਾਬੇ ਮੋਹਨ ਵਾਲੀਆਂ ਪੋਥੀਆਂ" ਸਿੱਖ ਇਤਿਹਾਸ ਵਿਚ "ਗੋਇੰਦਵਾਲ ਵਾਲੀਆਂ" ਤੇ "ਸੰਸਰਾਮ (ਜਾਂ ਸਹੰਸਰ ਰਾਮ) ਵਾਲੀਆਂ ਪੋਥੀਆਂ"[1] ਦੇ ਦੋ ਹੋਰ ਨਾਵਾਂ ਨਾਲ ਜਾਣੀਆਂ ਜਾਂਦੀਆਂ ਹਨ। ਇਹ ਗਿਣਤੀ ਵਿਚ ਦੋ ਹਨ ਅਤੇ ਭੱਲਾ ਪਰਿਵਾਰ ਦੇ ਦੋ ਉਤਕ੍ਰਿਸ਼ਟ ਵਿਅਕਤੀਆਂ ਪਾਸ ਸੁਰੱਖਿਅਤ ਹਨ। ਇਕ ਪੋਥੀ, ਜਿਸ ਨੂੰ ਅਸੀਂ "ਅਹੀਆਪੁਰ ਵਾਲੀ ਪੋਥੀ" ਕਹਕੇ ਯਾਦ ਕਰਾਂਗੇ, ਇਸ ਵਕਤ ਅਹੀਆਪੁਰ ਦੇ ਭੱਲਾ ਵੰਸ਼ਜ ਬਾਬਾ ਦਲੀਪ ਸਿੰਘ ਦੇ ਪੋਤਰੇ ਸ੍ਰੀ ਵਿਨੋਦ ਕੁਮਾਰ ਭੱਲਾ[2], ਜਲੰਧਰ, ਪਾਸ ਸੁਰੱਖਿਅਤ ਹੈ। ਦੂਜੀ ਪੋਥੀ ਸਵਰਗਵਾਸੀ

---

[1]"ਇਹ ਪੋਥੀਆਂ ਸੰਮਤ ੧੬੬੧ ਤੋਂ ੧੯੮੧ ਤਕ ਸ੍ਰੀ ਗੋਇੰਦਵਾਲ ਰਹੀਆਂ। ਇਸ ਦੇ ਉਪਰੰਤ ਇਕ ਪੋਥੀ ਬਾਬਾ ਮੇਲਾ ਸਿੰਘ ਭੱਲੇ ਨੇ, ਜਿਹੜਾ ਬਾਬਾ ਮੋਹਨ ਦੇ ਚੌਬਾਰੇ ਦਾ ਸੇਵਾਦਾਰ ਸੀ, ਆਪਣੇ ਭਾਈ ਬਾਬਾ ਚਾਨਣ ਮਲ ਤੇ ਦਲੀਪ ਸਿੰਘ ਭੱਲੇ ਅਹੀਆਪੁਰ ਵਾਲੇ ਨੂੰ ਦੇ ਦਿੱਤੀ। ਦੂਜੀ ਪੋਥੀ ਬਾਬਾ ਭਗਤ ਸਿੰਘ ਭੱਲਾ ਗੋਇੰਦਵਾਲ ਤੋਂ ਸੰਮਤ ੧੯੯੭ ਵਿਚ ਹੋਤੀ (ਜ਼ਿਲਾ ਮਰਦਾਨ) ਲੈ ਗਏ—ਦੇਖੋ "ਮੋਹਨ ਪੋਥੀਆਂ—ਨੋਟਸ—ਬਾਵਾ ਪ੍ਰੇਮ ਸਿੰਘ ਹੋਤੀ", 'ਆਲੋਚਨਾ' (ਅਕਤੂਬਰ-ਦਸੰਬਰ ੧੯੮੪), ਪੰ. ੨੬.

[2]ਪੋਥੀ ਦੇ ਮੌਜੂਦਾ ਮਾਲਿਕ ਸ੍ਰੀ ਵਿਨੋਦ ਕੁਮਾਰ ਭੱਲਾ ਵੰਸ਼ ਵਿੱਚੋਂ ਹਨ ਤੇ ਉਨ੍ਹਾਂ ਦੇ ਵੰਸ਼ ਦੀ ਮੂੰਹੀਂ ਸਾਡੇ ਮਤਲਬ ਲਈ ਇੱਨੀ ਕੁ ਹੀ ਹੈ :




*ਨੋਟ— ਇਨ੍ਹਾਂ ਨੂੰ ਬਾਵਾ ਪ੍ਰੇਮ ਸਿੰਘ ਹੋਤੀ "ਸਿੰਘ" ਪਦ ਨਾਲ ਯਾਦ ਕਰਦਾ ਹੈ, ਜਦੋਂ ਕਿ ਇਨ੍ਹਾਂ ਦੇ ਵੰਸ਼ਜ "ਚੰਦ" ਪਦ ਦੇ ਕੇ ਰਾਜ਼ੀ ਹਨ।

ਸ. ਭਗਤ ਸਿੰਘ ਭੱਲਾ[3] ਦੇ ਸਪੁਤ੍ਰਾਂ, ਕੰਵਰਜੀਤ ਸਿੰਘ, ਜਗਜੀਤ ਸਿੰਘ ਤੇ ਅਮਰਜੀਤ ਸਿੰਘ ਪਾਸ ਪਿੰਜੌਰ ਪਈ ਹੈ।

ਲੰਮੇ ਸਮੇਂ ਤਕ ਇਹ ਪੋਥੀਆਂ ਲੋਕਾਂ ਦੀ ਪਹੁੰਚ ਤੋਂ ਬਾਹਰ ਰਹੀਆਂ ਤੇ ਹੁਣ ਵੀ ਹਨ। ਫਲਸਰੂਪ, ਇਨ੍ਹਾਂ ਬਾਰੇ ਜਦੋਂ ਵੀ ਕੋਈ ਜਾਣਕਾਰੀ ਲੈਣ ਦੀ ਲੋੜ ਪਈ, ਖੋਜੀ ਸਜਨਾਂ ਨੂੰ ਬਾਵਾ ਪ੍ਰੇਮ ਸਿੰਘ ਹੋਤੀ ਦਾ ਦਰਵਾਜ਼ਾ ਖਟਖਟਾਨਾ ਪਇਆ। ਜੀ. ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਜੋ ਸੂਚਨਾ ਇਨ੍ਹਾਂ ਪੋਥੀਆਂ ਬਾਰੇ ਦਿੱਤੀ ਹੈ, ਉਹ ਸਭ ਬਾਵਾ ਪ੍ਰੇਮ ਸਿੰਘ ਹੋਤੀ ਤੋਂ ਹੀ ਆਈ ਹੈ। ਮਗਰੋਂ ਸਵਰਗਵਾਸੀ ਭਾਈ ਜੋਧ ਸਿੰਘ ਨੂੰ ਵੀ ਬਾਵਾ ਸਾਹਿਬ ਨੇ ਹੀ, ਉਨ੍ਹਾਂ ਦੀ ਪੁੱਛ ਉੱਤੇ, ਲੋੜੀਂਦੀ ਸੂਚਨਾ ਘਲੀ ਸੀ, ਜੋ ਭਾਈ ਸਾਹਿਬ ਨੇ ਆਪਣੀਆਂ ਪੁਸਤਕਾਂ ਵਿਚ ਵਰਤੀ।[4] ਬਾਵਾ ਪ੍ਰੇਮ ਸਿੰਘ ਹੋਤੀ ਨੇ ਇਨ੍ਹਾਂ ਪੁੱਛਾਂ ਦਾ ਉੱਤਰ ਦੇਣ ਲਈ ਜੋ ਨੋਟਸ ਫਰਵਰੀ ੧੯੪੫ ਤੇ ਅਪ੍ਰੈਲ ੧੯੪੫ ਵਿਚ ਲਏ ਸਨ, ਉਹ ਡਾ. ਗੰਡਾ ਸਿੰਘ ਪਟਿਆਲਾ ਰਾਹੀਂ, ਟਾਈਪ ਹੋ ਕੇ, ਭਾਈ ਜੋਧ ਸਿੰਘ ਪਾਸ ਸਤੰਬਰ ੧੯੭੯ ਵਿਚ ਪਹੁੰਚੇ ਸਨ। ਉਥੋਂ ਹੀ ਇਕ ਕਾਪੀ ਹਾਸਲ ਕਰਨ ਦਾ ਮਾਨ ਸਾਨੂੰ ਭਾਈ ਜੋਧ ਸਿੰਘ ਦੀ ਉਦਾਰਤਾ ਨਾਲ ਪ੍ਰਾਪਤ ਹੋਇਆ।[5] ਸਾਡੇ ਬਖ਼ਤ ਨੇ ਮੁੜ ਯਾਵਰੀ ਕੀਤੀ ਤੇ ਸਾਲ ੧੯੮੮ ਤੇ ੧੯੮੯ ਵਿਚ ਕਈ ਵਾਰ ਇਨ੍ਹਾਂ ਦੋਹਾਂ ਅਮੋਲਕ ਸੰਚਿਆਂ ਦੇ ਦਰਸਨ ਪਰਸਨ ਤੇ ਵਾਚਣ ਦਾ ਮੌਕਾ ਬਣਿਆ। ਫਲਸਰੂਪ, ਇਨ੍ਹਾਂ ਪੋਥੀਆਂ ਬਾਰੇ ਜੋ ਕੁਝ ਅਸੀਂ ਇਸ ਵਕਤ ਲਿਖ ਰਹੇ ਹਾਂ ਉਹ ਸਾਡੀ ਇਕਤ੍ਰ ਕੀਤੀ ਸਾਮਗ੍ਰੀ ਤੇ ਸਾਰੇ ਤੱਥਾਂ ਦੀ ਆਪ ਕੀਤੀ ਪੁਣਛਾਣ ਦਾ ਫਲ ਹੈ ਤੇ ਇਸ ਲਈ ਸੰਦੇਹ ਤੋਂ ਮੁਕਤ ਕਹਿਆ ਜਾ ਸਕਦਾ ਹੈ।

**ਪੋਥੀਆਂ ਦਾ ਆਕਾਰ ਤੇ ਬਣਤਰ** : ਪਹਲੀ, ਅਹੀਆਪੁਰ ਵਾਲੀ, ਤੇ ਦੂਜੀ, ਪਿੰਜੌਰ ਵਾਲੀ, ਦੋਹਾਂ ਪੋਥੀਆਂ ਦਾ ਆਕਾਰ ਲਗਪਗ ਇੱਕੋ ਜਿੱਡਾ ਹੈ, ਅਰਥਾਤ

---

[3]ਇਹ ਸਰਦਾਰ ਜੀ ਪਹਲਾਂ ਰਾਘਮਾਜਰਾ, ਪਟਿਆਲਾ, ਵਿਚ ਵਾਸ ਰਖਦੇ ਸਨ। ਪਿੱਛੋਂ ਇਹ ਪਿੰਜੌਰ ਜਾ ਵੱਸੇ। ਪਹਲਾਂ ਇਹ ਪੋਥੀ "ਪਟਿਆਲੇ ਵਾਲੀ" ਕਰਕੇ ਪ੍ਰਸਿੱਧ ਸੀ, ਹੁਣ ਇਹ "ਪਿੰਜੌਰ ਵਾਲੀ" ਦੇ ਨਾਂ ਤੇ ਚਲਦੀ ਹੈ।

[4]ਅਹੀਆਪੁਰ ਵਾਲੀ ਪੋਥੀ ਦੇ ਕੁਝ ਪ੍ਰਿੰਟਸ ਬਹੁਤ ਉਘੜੇ ਦੁਘੜੇ ਰੂਪ ਵਿਚ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੀ ਲਾਇਬਰੇਰੀ ਵਿਚ ਉਪਲਬਧ ਹਨ ਤੇ ਇਨ੍ਹਾਂ ਦੇ ਉਤਾਰੇ ਗਿਆਨੀ ਗੁਰਦਿੱਤ ਸਿੰਘ ਜੀ, ਪ੍ਰਧਾਨ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ, ਪਾਸ ਵੀ ਮੌਜੂਦ ਹਨ। ਇਨ੍ਹਾਂ ਵਿਚੋਂ ਉਨ੍ਹਾਂ ਕੁਝ ਆਪਣੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ' ਵਿਚ ਵਰਤੇ ਵੀ ਹਨ।

[5]ਇਹ ਨੋਟਸ ਗੁਰਸ਼ਰਨ ਕੌਰ ਜੱਗੀ ਵਲੋਂ ਪੰਜਾਬੀ ਸਾਹਿੱਤ ਅਕਾਡਮੀ ਦੇ ਤ੍ਰਿਮਾਸਕ ਪੱਤ੍ਰ 'ਆਲੋਚਨਾ' (ਜਿਲਦ ੨੯, ਅੰਕ ੩, ਅਕਤੂਬਰ-ਦਸੰਬਰ ੧੯੮੪) ਵਿਚ ਛਪ ਚੁਕੇ ਹਨ। ਅਸਲ ਕਾਪੀ ਬਾਵਾ ਪ੍ਰੇਮ ਸਿੰਘ ਹੋਤੀ ਦੇ ਸਪੁਤ੍ਰ ਬਾਵਾ ਮਨਮੋਹਨ ਸਿੰਘ, ਰਾਘੋਮਾਜਰਾ, ਪਟਿਆਲਾ, ਪਾਸ ਸੁਰੱਖਿਅਤ ਹੈ। ਯਾਦ ਰਹੇ ਕਿ ਇਨ੍ਹਾਂ ਨੋਟਸ ਨੂੰ ਡਾ. ਗੁਰਸ਼ਰਨ ਕੌਰ ਜੱਗੀ ਨੇ "ਬਾਬਾ ਮੋਹਨ ਵਾਲੀਆਂ ਪੋਥੀਆਂ" ਦੇ ਨਾਂ ਹੇਠ ਪੁਸਤਕ ਰੂਪ ਵਿਚ ਵੀ ਪ੍ਰਕਾਸ਼ਿਤ ਕਰ ਦਿਤਾ ਹੈ, ਪਰ ਹਨ ਉਹ 'ਆਲੋਚਨਾ' ਦੇ ਪ੍ਰਿੰਟਸ ਦਾ ਚਰਬਾ ਹੀ।

੨੪ ਸੈ.ਮੀ. × ੩੫ ਸੈ.ਮੀ. ਤੇ ਲਿਖਤ ੧੬ ਸੈ.ਮੀ. × ੨੩ ਸੈ.ਮੀ. ਹੈ । ਲਿਖਤ ਦਾ ਆਕਾਰ ਹਰ ਥਾਂ ਇਕਸਾਰ ਨਹੀਂ, ਵਧ ਘਟ ਹੈ । ਸ਼ਕਲ ਇਨ੍ਹਾਂ ਪੋਥੀਆਂ ਦੀ ਕਿਤਾਬੀ ਹੈ; ਦੂਜੇ ਸ਼ਬਦਾਂ ਵਿਚ, ਥੱਲਾ ਇਨ੍ਹਾਂ ਦਾ ਛੋਟਾ ਤੇ ਉੱਚਾਈ ਵੱਡੀ ਹੈ । ਹਰੇਕ ਪੰਨੇ ਉਪਰ ਲਗਪਗ ੫ ਸੈ.ਮੀ. ਚੌੜਾ ਹਾਸ਼ੀਆ ਤਿੰਨ ਪਾਸੇ ਛਡਿਆ ਹੋਇਆ ਹੈ । ਹਾਸ਼ੀਏ ਪੁਰ ਸਾਦੀ ਲਕੀਰਦਾਰ ਵੇਲ ਪੰਨੇ ਦੇ ਚੌਹੀਂ ਪਾਸੀਂ ਚਲਦੀ ਹੈ । ਵੇਲ ਦੀ ਬਣਤਰ ਇਸ ਤਰ੍ਹਾਂ ਹੈ : ਇਕ ਲਾਲ ਲਕੀਰ ਤੇ ਇਕ ਕਾਲੀ ਲਕੀਰ ਨੇੜੇ ਨੇੜੇ ਖਿੱਚੀਆਂ ਸੱਜੇ ਪਾਸੇ; ਦੋ ਲਕੀਰਾਂ ਇਸੇ ਤਰ੍ਹਾਂ ਦੀਆਂ ਖੱਬੇ ਪਾਸੇ, ਤੇ ਇਨ੍ਹਾਂ ਦੇ ਵਿਚਕਾਰ ਨਾਰੰਗੀ ਭਾਹ ਮਾਰਦੀ ਚੰਗੀ ਮੋਟੀ ਧਾਰੀ । ਆਮ ਪੰਨਿਆਂ ਉਪਰ ੧੩ ਪਾਲਾਂ ਤੇ ਹਰੇਕ ਪਾਲ ਵਿਚ ੧੩ ਜਾਂ ੧੪ ਅੱਖਰ ਹਨ, ਪਰ ਕਈਆਂ ਪੰਨਿਆਂ ਉਪਰ ਪਾਲਾਂ ਘਟ ਵਧ ਵੀ ਹਨ । ਲਿਖਾਈ ਮੁੱਖ ਪੋਥੀ ਦੀ ਇਕ ਹੱਥ ਦੀ ਹੈ; ਮਗਰੋਂ ਵਧਾਏ ਪਦੇ ਤਿੰਨ ਚਾਰ ਹੱਥਾਂ ਦੇ ਲਿਖੇ ਸਹੀ ਹੁੰਦੇ ਹਨ । ਅੱਖਰਾਂ ਦੀ ਉੱਚਾਈ ਅੱਧਾ ਕੁ ਸੈਂਟੀ ਮੀਟਰ ਤੇ ਮੋਟਾਈ ਵੀ ਇੰਨੀ ਕੁ ਹੈ । ਸਿਆਹੀ ਇਕਸਾਰ ਕਾਲੀ ਨਹੀਂ, ਕਿਧਰੇ ਫਿੱਕੀ ਹੈ, ਕਿਧਰੇ ਗੂਹੜੀ । ਕਾਗ਼ਜ਼ ਭੂਰੇ ਰੰਗ ਦਾ ਮੋਟਾ, ਕਸ਼ਮੀਰੀ, ਨਿੱਗਰ ਵੰਨਗੀ ਦਾ ਹੈ, ਜਿਸ ਕਾਰਣ ਘੁਣ ਦੀ ਮਾਰ ਤੋਂ ਬਚਿਆ ਹੋਇਆ ਹੈ । ਲਿਖਤ ਗੁਰਮੁਖੀ ਦੇ ਪੁਰਾਣੇ ਅੱਖਰਾਂ ਵਿਚ ਹੈ, ਪਰ ਥੋੜੇ ਜੇਹੇ ਅਭਿਆਸ ਨਾਲ ਪੜ੍ਹੀ ਜਾ ਸਕਦੀ ਹੈ । ਅਹੀਆਪੁਰ ਵਾਲੀ, ਅਰਥਾਤ ਪਹਲੀ ਪੋਥੀ ਵਿਚ ਚਾਰ ਪੰਜ ਪਤ੍ਰੇ ਲੰਡਾ ਲਿਪੀ ਦੇ ਹਨ, ਜਿਨ੍ਹਾਂ ਦਾ ਉਠਾਣਾ ਹਾਰੀ ਸਾਰੀ ਲਈ ਔਖਾ ਹੈ । ਇਹ ਅਤੇ ਪੋਥੀ ਵਿਚ ਆਏ ਲਿਪੀ ਦੇ ਹੋਰ ਨਮੂਨੇ ਗੁਰਮੁਖੀ ਲਿਪੀ ਦੇ ਵਿਕਾਸ ਦੀ ਕਹਾਣੀ ਪ੍ਰਗਟ ਕਰਨ ਲਈ ਵਾਹਵਾ ਸਾਮਗ੍ਰੀ ਜੁਟਾ ਸਕਦੇ ਹਨ ।

ਪਤ੍ਰਾ-ਅੰਕਣ ਵਿਧੀ : ਪਤ੍ਰਿਆਂ ਨੂੰ ਇਸ ਵਕਤ ਦੋ ਤਰ੍ਹਾਂ ਦੇ ਅੰਕ ਲਗੇ ਹੋਏ ਹਨ । ਪਹਲੇ, ਪੰਨੇ ਦੇ ਉਪਰਲੇ ਸਿਰੇ ਤੇ, ਪੰਨੇ ਦੇ ਅੱਧ ਵਿਚਕਾਰ, ਪੰਜ ਲਕੀਰੀ ਵੇਲ ਦੇ ਛੇਤੀ ਹੇਠਾਂ ਹਨ । ਇਹ ਵੱਖਰੇ ਹੱਥ ਤੇ ਵਖਰੀ ਕਲਮ ਤੇ ਸਿਆਹੀ ਨਾਲ ਲਗੇ ਹੋਏ ਹਨ । ਮੁਢਲੇ ਅੰਕ ਇਹੀ ਸਨ । ਇੰਵ ਪ੍ਰਤੀਤ ਹੁੰਦਾ ਹੈ ਕਿ ਮੁਢ ਵਿਚ ਪਤ੍ਰੇ ਖੁਲ੍ਹੇ ਰੱਖੇ ਗਏ, ਜਿਸ ਕਾਰਣ ਕੁਝ ਪਤ੍ਰੇ ਵਰਤੋਂ ਵਿਚ ਆ ਕੇ ਛਿੱਜ ਗਏ । ਫਿਰ ਜਦੋਂ ਪੋਥੀ ਦੀ ਜਿਲਦ ਕਰਾਈ ਗਈ ਅਤੇ, ਵੀਹ ਵਿਸਵੇ, ਉਦੋਂ ਹੀ ਚਿਤ੍ਰਕਾਰੀ ਦੇ ਨਾਲ ਪੰਜ ਲਕੀਰੀ ਸੁੰਦਰ ਵੇਲ ਵੀ ਲਗਵਾਈ ਗਈ, ਤਾਂ ਇਸ ਦੇ ਨਵੇਂ ਅੰਕ ਸੱਜੇ ਪਾਸੇ ਦੇ ਹਾਸ਼ੀਏ ਵਿਚ, ਵੇਲ ਦੇ ਨਾਲ ਉਪਰਲੇ ਕੋਨੇ ਵਿਚ ਲਗਾਏ ਗਏ ।

ਪੁਰਾਣੇ ਅੰਕ ਤੇ ਨਵੇਂ ਲਗੇ ਅੰਕ ਵਿਗਿਆਨਕ ਢੰਗ ਨਾਲ ਲਗੇ ਹੋਏ ਹਨ, ਅਰਥਾਤ ਪਤ੍ਰਾ ਸਿੱਧੇ ਤੇ ਪੁੱਠੇ ਪਾਸੇ ਨੂੰ ਲੈ ਕੇ ਮੁਕੰਮਲ ਹੁੰਦਾ ਹੈ ।[6] ਇਸ ਗੱਲ ਦੀ ਪੁਸ਼ਟੀ

[6]ਬਾਵਾ ਪ੍ਰੇਮ ਸਿੰਘ ਹੋਤੀ ਨੇ ਪਤ੍ਰਾ ਖੁਲ੍ਹੀ ਪੁਸਤਕ ਦੇ ਖੱਬੇ ਤੇ ਸੱਜੇ ਹੱਥ ਵਾਲੇ ਪੰਨਿਆਂ ਨੂੰ ਲੈ ਕੇ ਪੂਰਾ ਹੁੰਦਾ ਮੰਨਿਆ ਹੈ, ਜਿਸ ਦਾ ਮਤਲਬ ਇਹ ਹੈ ਕਿ ਖੁਲ੍ਹੀ ਪੁਸਤਕ ਵਾਲਾ ਸੱਜੇ ਹੱਥ ਦਾ ਪੰਨਾ ਜੇ ੩ ਅੰਕ ਵਾਲਾ ਹੈ ਤਾਂ ਖੱਬੇ ਹੱਥ ਵਾਲਾ ਪੰਨਾ ਵੀ ੩ ਹੈ । ਪਰ ਪਤ੍ਰੇ ਸੰਬੰਧੀ ਇਹ ਧਾਰਣਾ ਠੀਕ ਨਹੀਂ । ਅਸੀਂ ਪਤ੍ਰੇ ਦੇ ਸਿੱਧੇ ਅਤੇ ਪੁੱਠੇ ਪਾਸੇ ਨੂੰ ਲੈ ਕੇ ਪਤ੍ਰਾ ਹੋਇਆ ਮੰਨਦੇ ਹਾਂ, ਅੰਕ ਸਿੱਧੇ ਪਾਸੇ ਲੱਗਾ ਹੋਵੇ ਤੇ ਭਾਵੇਂ ਪੁੱਠੇ ਪਾਸੇ ।

ਜੁਜ਼ਾਂ ਦੇ ਅੰਕਾਂ ਤੋਂ ਹੋ ਜਾਂਦੀ ਹੈ। ਜੁਜ਼ਾਂ ਦੇ ਅੰਕ ਠੀਕ ਅੱਠ ਤੇ ਵਿਭਾਜਿਤ ਹੋ ਜਾਂਦੇ ਹਨ, ਜਿਵੇਂ ਪਤ੍ਰਾ ਨੰਬਰ ੮ ਦੇ ਪੁੱਠੇ ਪਾਸੇ ਤੇ, ਜਿੱਥੇ ਇਹ ਪਤ੍ਰਾ ਸਮਾਪਤ ਹੁੰਦਾ ਹੈ, ਜੁਜ਼ ਅੰਕ ੧ ਲਿਖਿਆ ਹੋਇਆ ਹੈ ਤੇ ਪਤ੍ਰਾ ਨੰਬਰ ੪੦ ਦੇ ਪੁੱਠੇ ਪਾਸੇ ਉੱਤੇ ੫। ਪੁਰਾਣੇ ਤੇ ਨਵੇਂ ਪਤ੍ਰਾ ਅੰਕਾਂ ਦਾ ਅੰਤਰ ਮੁਢ ਵਿਚ ਤਾਂ ਸਤ ਹੈ, ਪਰ ਅੱਗੇ ਜਾ ਕੇ ਬਹੁਤ ਰੋਲ ਘਚੋਲ ਮਚ ਗਇਆ ਹੈ। ਕਾਰਣ ਜਿਲਦ-ਬੰਦੀ ਸਮੇਂ ਪਤ੍ਰਿਆਂ ਦਾ ਅੱਗੇ ਪਿੱਛੇ ਹੋ ਜਾਣਾ ਤੇ ਛਿੱਜੇ ਖਾਲੀ ਪਤ੍ਰਿਆਂ ਦਾ ਜਿਲਦ ਵਿੱਚੋਂ ਕਢ ਦਿੱਤਾ ਜਾਣਾ ਹੈ। ਤਾਂ ਵੀ, ਪੁਰਾਣੇ ਅੰਕਾਂ ਦਾ ਨਵੇਂ ਅੰਕਾਂ ਦੇ ਨਾਲ ਮੌਜੂਦ ਹੋਣਾ ਸਾਨੂੰ ਪੋਥੀ ਦੀ ਮੁਢਲੀ ਤਰਤੀਬ ਬਾਰੇ ਜਾਣਕਾਰੀ ਲੈਣ ਵਿਚ ਸਹਾਈ ਹੁੰਦਾ ਹੈ। ਇਸ ਨਾਲ ਸਾਡਾ ਪੋਥੀ ਦੇ ਬਿਆਜ਼ ਰੂਪ ਹੋਣ ਦਾ ਭ੍ਰਮ ਟੁਟ ਜਾਂਦਾ ਹੈ ਅਤੇ ਸਮਝ ਆਉਂਦੀ ਹੈ ਕਿ ਇਹ ਪੋਥੀ ਗੁਰਬਾਣੀ ਨੂੰ ਵਿਗਿਆਨਕ ਕ੍ਰਮ ਵਿਚ ਸੰਕਲਿਤ ਕਰਨ ਦੇ ਮੁੱਢਲੇ ਪਰ ਅਤਿ ਪ੍ਰਸੰਸਾਯੋਗ ਉੱਦਮਾਂ ਵਿੱਚੋਂ ਇਕ ਸੀ।

ਜਿਲਦ ਇਸ ਸੈਂਚੀ ਦੀ, ਅਤੇ ਨ ਹੀ ਪਿੰਜੌਰ ਵਾਲੀ ਪੋਥੀ ਦੀ, ਬਹੁਤ ਪੁਰਾਣੀ ਹੈ। ਇਹੀ ਢਾਈ ਕੁ ਸੌ ਸਾਲ ਪੁਰਾਣੀ ਕਹੀ ਜਾ ਸਕਦੀ ਹੈ।

ਨਵੇਂ ਲਗੇ ਅੰਕਾਂ ਅਨੁਸਾਰ ਪਹਲੀ ਪੋਥੀ ਦੇ ਕੁਲ ੩੦੦ ਪਤ੍ਰੇ ਹਨ ਤੇ ਦੂਜੀ, ਅਰਥਾਤ ਪਿੰਜੌਰ ਵਾਲੀ ਪੋਥੀ ਦੇ ੨੨੪। ਪਤ੍ਰਾ ੨੨੪ ਦਾ ਅੰਕ ਪਤ੍ਰੇ ਦੇ ਸੱਜੇ ਹਾਸ਼ੀਏ ਵਿਚ ਉਪਰ ਕਰਕੇ ਲਗਾ ਹੋਇਆ ਹੈ ਤੇ ਪਿਛਲਾ ਪਾਸਾ ਅੰਕ ਵਿਹੀਨ ਹੈ। ਅਗਲੇ ਪਤ੍ਰੇ ਤੇ ਅੰਕ ਨਹੀਂ। ਸੋ ਪਤਾ ਲਗਾ ਕਿ ਅੰਕ ੨੨੪ ਸਿੱਧੇ ਤੇ ਪੁੱਠੇ, ਦੋਹਾਂ ਪਾਸਿਆਂ ਨੂੰ ਸਾਂਭੀ ਬੈਠਾ ਹੈ। ਅੰਕ ਦੋਹਾਂ ਪੋਥੀਆਂ ਦੇ ਇਕ ਦੂਜੇ ਤੋਂ ਸੁਤੰਤਰ ਹਨ ਜੋ ਪੋਥੀਆਂ ਦੇ ਕਿਸੇ ਵੱਡੇ ਗ੍ਰੰਥ ਦਾ ਭਾਗ ਹੋਣਾ ਸਿਧ ਨਹੀਂ ਕਰਦੇ। ਖੈਰ, ਕੁਲ ਮਿਲਾ ਕੇ ਦੋਹਾਂ ਪੋਥੀਆਂ ਦੇ ੫੨੪ ਪਤ੍ਰੇ ਬਣਦੇ ਹਨ। ਦੋਹਾਂ ਪੋਥੀਆਂ ਵਿਚ ਥਾਂ ਪਰ ਥਾਂ ਖਾਲੀ ਪਤ੍ਰੇ ਛਡੇ ਹੋਏ ਹਨ। ਸਪਸ਼ਟ ਹੈ ਕਿ ਇਹ ਨਵੀਂ ਲਭੀ ਬਾਣੀ ਦਰਜ ਕਰਨ ਲਈ ਛਡੇ ਗਏ; ਕੁਝ ਨਵੇਂ ਲਭੇ ਸ਼ਬਦਾਂ ਨੇ ਮੱਲ ਲਏ; ਬਾਕੀ ਕੋਰੇ ਹੀ ਰਹ ਗਏ।

**ਬਾਣੀ ਤੇ ਲੇਖਕ ਕ੍ਰਮ :** ਦੋਹਾਂ ਪੋਥੀਆਂ ਵਿਚ ਬਾਣੀ ਰਾਗਾਂ ਅਨੁਸਾਰ ਦਰਜ ਹੋਈ ਹੋਈ ਹੈ, ਪਰੰਤੂ ਰਾਗਾਂ ਦਾ ਕ੍ਰਮ ਉਹ ਨਹੀਂ ਜਿਹੜਾ ਸ੍ਰੀ ਆਦਿ ਗ੍ਰੰਥ ਵਿਚ ਹੈ। ਇੱਥੇ ਪਹਲੀ ਪੋਥੀ ਰਾਗ ਸੂਹੀ ਨਾਲ ਆਰੰਭ ਹੁੰਦੀ ਹੈ ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿਰੀ ਰਾਗ ਨਾਲ ਸ਼ੁਰੂ ਹੁੰਦਾ ਹੈ। ਦੂਜੀ, ਪਿੰਜੌਰ ਵਾਲੀ, ਪੋਥੀ ਰਾਗ ਰਾਮਕਲੀ ਨਾਲ ਆਰੰਭ ਹੁੰਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਵਿਚ ੨੫ਵਾਂ ਰਾਗ ਹੈ। ਹਰੇਕ ਰਾਗ ਵਿਚ ਹਰੇਕ ਬਾਣੀ-ਰਚੈਤਾ ਦੀ ਬਾਣੀ ਮੂਲਮੰਤ੍ਰ ਵਰਗੇ ਮੰਗਲ ਨਾਲ ਆਰੰਭ ਹੁੰਦੀ ਹੈ। ਮੂਲਮੰਤਰ ਵਰਗੇ ਇਸ ਮੰਗਲ ਦੀ ਥਾਂ ਸੰਬੰਧਿਤ ਪੰਨੇ ਦੇ ਸੱਜੇ ਹੱਥ ਵਾਲਾ ਅੱਧਾ ਹਿੱਸਾ ਹੈ, ਤੇ ਇਸ ਦਾ ਸ੍ਵਰੂਪ ਅਜੋਕੇ ਮੂਲ ਮੰਤ੍ਰ ਨਾਲੋਂ ਕੁਝ ਗੱਲਾਂ ਵਿਚ ਭਿੰਨ ਹੈ (ਦੇਖੋ ਪਲੇਟ I, ਚਿਤ੍ਰ ੧)। ਇਕ ਤਾਂ ੧ਓ ਹਰ ਹਾਲਤ ਵਿਚ ਵਖਰਾ ਕਰਕੇ ਉਪਰ ਲਿਖਿਆ ਹੋਇਆ ਹੈ; ਦੂਜੇ, ੧ਓ ਦੇ ਛੇਤੀ ਪਿੱਛੋਂ ਉਸਦੀ ਪ੍ਰਾਪਤੀ

ਦੇ ਸਾਧਨ ਵਜੋਂ "ਸਤਿਗੁਰੂ ਪਰਸਾਦੁ" ਲਿਖਿਆ ਹੋਇਆ ਹੈ। ਅਕਾਲ ਪੁਰਖ ਦੇ ਬਾਕੀ ਗੁਣ ਕਰਮ—

"ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਾਲ ਮੂਰਤਿ ਅਜੂਨੀ ਸੰਭਉ"

ਇਸ ਦੇ ਮਗਰ ਆਉਂਦੇ ਹਨ। ਕੁਝ ਥਾਵਾਂ ਉੱਤੇ ਮੰਗਲ ਰੂਪ ਦੇ ਇਸ ਮੂਲਮੰਤ੍ਰ ਵਿਚ "ਨਿਰਭਉ" ਤੇ "ਨਿਰੀਕਾਰ" ਲਿਖੇ ਨਹੀਂ ਮਿਲਦੇ। ਇਸ ਵੱਡੇ ਮੰਗਲ ਦਾ ਛੋਟਾ ਰੂਪ "੧ਓ ਸਤਿਗੁਰ ਪ੍ਰਸਾਦਿ" ਜਾਂ "੧ਓ ਸਤਿਗੁਰ ਕੈ ਪਰਸਾਦੁ" ਕੁਝ ਥਾਵਾਂ ਤੇ ਵਰਤਿਆ ਮਿਲਦਾ ਹੈ। ਹੋਰਨਾਂ ਕੁਝ ਥਾਵਾਂ ਤੇ "ਸਤਿਗੁਰ ਪਰਸਾਦੁ" ੧ਓ ਦੇ ਮਗਰੋਂ, ਮੂਲਮੰਤ੍ਰ ਦੇ ਮੁਢ ਵਿਚ, ਜਾਂ ਫਿਰ ਮੂਲਮੰਤ੍ਰ ਦੇ ਅੰਤ ਤੇ ਆਇਆ ਹੈ।

ਮੂਲਮੰਤ੍ਰ ਦੇ ਛੇਤੀ ਪਿੱਛੋਂ ਰਾਗ ਦਾ ਨਾਮ ਤੇ ਬਾਣੀ-ਰਚੈਤਾ ਦਾ ਉੱਲੇਖ ਹੈ। ਪਹਲੇ ਸ਼ਬਦ ਨਾਲ ਰਚੈਤਾ ਦਾ ਨਿਖੇੜਾ ਰਾਗ ਦੇ ਨਾਂ ਨਾਲ "ਗੁਰੂ ਬਾਬਾ", "ਬਾਬਾ ਪਾਤਸਾਹ", ਦੇ ਕੇ ਕੀਤਾ ਮਿਲਦਾ ਹੈ, ਮਗਰੋਂ ਬਾਬੇ ਦੇ ਸ਼ਬਦਾਂ ਨਾਲ ਇਹ ਸੂਚਨਾ ਦੇਣ ਦੀ ਲੋੜ ਨਹੀਂ ਸਮਝੀ; ਕੇਵਲ ਰਾਗ ਦਾ ਨਾਂ ਦਿੱਤਾ ਹੈ। ਹਾਂ, ਇਕ ਥਾਂ ਤੇ 'ਮਹਲੁ ੧' ਵੀ ਵਰਤਿਆ ਹੋਇਆ ਹੈ, ਪਰੰਤੂ ਮਹਲਾ ੩ ਦੇ ਹਰੇਕ ਸ਼ਬਦ ਨਾਲ "ਮਹਲੁ ੩" ਦੁਹਰਾਇਆ ਗਇਆ ਹੈ ਤਾਂ ਜੋ ਭੁਲੇਖੇ ਦੀ ਗੁੰਜਾਇਸ਼ ਨ ਰਹੇ। ਭਗਤਾਂ ਦੀ ਬਾਣੀ ਨੂੰ ਰਲਗਡ ਜੇਹੇ ਰੂਪ ਵਿਚ ਦਰਜ ਕੀਤਾ ਹੈ; ਉਨ੍ਹਾਂ ਦੀਆਂ ਬਾਣੀਆਂ ਨਿਖੇੜ ਕੇ ਨਹੀਂ ਲਿਖੀਆਂ। ਇਹ ਗੁਰਵਿਅਕਤੀਆਂ ਦੀਆਂ ਬਾਣੀਆਂ ਦੇ ਉਸੇ ਤਰ੍ਹਾਂ ਮਗਰੋਂ ਰਖੀਆ ਗਈਆਂ ਹਨ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ। ਧਿਆਨ ਦੇਣਾ ਕਿ ਪੋਥੀ ਵਿਚ ਗੁਰੂ-ਵਿਅਕਤੀਆਂ ਦੇ ਨਿਖੇੜੇ ਲਈ ਪਦ "ਮਹਲੁ" ਵਰਤਿਆ ਹੋਇਆ ਹੈ, "ਮਹਲਾ" ਨਹੀਂ। ਜਿੱਥੇ ਕਿਤੇ "ਮਹਲਾ" ਆਇਆ ਹੈ, ਉਹ ਬਾਅਦ ਦੀ ਲਿਖਤ ਹੈ, ਮੂਲ ਲਿਖਾਰੀ ਦੀ ਨਹੀਂ।

ਦੋਹਾਂ ਪੋਥੀਆਂ ਵਿਚ ਬਾਣੀ ਚਉਪਦਿਆਂ, ਅਸ਼ਟਪਦੀਆਂ ਤੇ ਛੰਤਾਂ ਦੇ ਸਿਰਲੇਖਾਂ ਹੇਠ ਤਾਂ ਮਿਲਦੀ ਹੈ, ਪਰ ਰਲਗਡ ਜੇਹੇ ਰੂਪ ਵਿਚ। ਕਿਤੇ ਕਿਤੇ ਕੋਈ ਲੰਮੀ ਬਾਣੀ ਵੀ ਆਪਣੇ ਨਾਂ ਹੇਠ ਚੜ੍ਹੀ ਹੋਈ ਹੈ, ਜਿਵੇਂ ਪਿੰਜੋਰ ਵਾਲੀ ਪੋਥੀ ਵਿਚ 'ਅਨੰਦ' ਤੇ 'ਸਿਧ ਗੋਸਟਿ'। ਚਉਪਦੇ, ਅਸ਼ਟਪਦੀਆਂ ਤੇ ਛੰਤਾਂ ਦਾ ਆਪਸ ਵਿਚਲਾ ਕ੍ਰਮ ਵੀ ਨਿਸ਼ਚਿਤ ਨਹੀਂ ਹੈ। ਇਸੇ ਤਰ੍ਹਾਂ ਗੁਰੂ-ਵਿਅਕਤੀਆਂ ਦਾ ਕ੍ਰਮ ਵੀ ਕਈ ਥਾਈਂ ਭੰਗ ਹੋਇਆ ਮਿਲਦਾ ਹੈ। ਅਜੇਹਾ ਕਰਤ੍ਰਿਤਵ ਦਾ ਭੁਲੇਖਾ ਲਗ ਜਾਣ ਕਾਰਣ ਹੋ ਸਕਦਾ ਹੈ, ਜਾਂ ਫਿਰ, ਸੰਬੰਧਿਤ ਰਚਨਾ ਦੇ ਪਿੱਛੋਂ ਪ੍ਰਾਪਤ ਹੋਣ ਕਾਰਣ। ਸ਼ਬਦ-ਜੁਮਲਿਆਂ ਦੇ ਅੰਕ ਲਾਉਣ ਦੀ ਵਿਧੀ ਉਹੀ ਹੈ ਜੋ ਆਮ ਬੀੜਾਂ ਵਿਚ ਦੇਖੀ ਜਾਂਦੀ ਹੈ। ਚਉਪਦਿਆਂ/ਅਸ਼ਟਪਦੀਆਂ ਦੇ ਬੰਦਾਂ ਨਾਲ ਅੰਕ ੧, ੨, ੩ ਆਦਿ ਲਗੇ ਹੋਏ ਹਨ ਅਤੇ ਚਉਪਦੇ ਜਾਂ ਅਸ਼ਟਪਦੀ ਦੇ ਮੁੱਕਣ ਉੱਤੇ ਉਸ ਦਾ ਲੜੀ ਵਿਚਲਾ ਅੰਕ, ਜੋ ਵੀ ਬਣਦਾ ਹੈ, ਦਿੱਤਾ ਹੋਇਆ ਹੈ। ਕੇਵਲ ਰਾਗ ਸੂਹੀ ਦੀ ਹਾਲਤ ਵਿਚ ਚਉਪਦਿਆਂ ਦਾ ਜੋੜ ਅੱਗੇ ਛੰਤਾਂ ਵਿਚ ਅਤੇ ਦੋਹਾਂ ਦਾ ਅਗੇ ਅਸ਼ਟਪਦੀਆਂ ਵਿਚ ਚਲਦਾ ਰਖਿਆ ਹੈ, ਬਾਕੀ ਦੇ ਰਾਗਾਂ ਵਿਚ ਪ੍ਰਤਿਏਕ ਬਾਣੀ ਰੂਪ ਦਾ ਜੁਮਲਾ (ਜੋੜ) ਅੱਡ ਅੱਡ

ਰਖਿਆ ਗਇਆ ਹੈ । ਰਾਗ ਸੂਹੀ ਵਿਚ ਕੁਝ ਥਾਵਾਂ ਤੇ ਛੰਤਾਂ ਨਾਲ ਧੁਨੀਆਂ ਵੀ ਸੂਚਿਤ ਹਨ। ਉਦਾਹਰਣ ਵਜੋਂ, ਮਹਲੁ ੩ ਦੇ ਛੰਤ, "ਜੁਗ ਚਾਰੇ ਧਨ ਜੇ ਭਵੈ" (ਪਤ੍ਰਾ ੨੩/ੳ) ਦੇ ਆਰੰਭ ਵਿਚ ਇਹ ਟਿੱਪਣੀ ਲਿਖੀ ਹੋਈ ਹੈ : "ਆਵਹੋ ਸਜਨਾ ਦਰਸਨੁ ਦੇਖਹੁ ਤੇਰਾ ਰਾਮ" ਛੰਦ ਏਤ ਧੁਨਿ ਗਾਵਣ ਪਰਥਾਇ ਹੋਏ" । ਇਸ ਟਿੱਪਣੀ ਤੇ ਹੋਰ ਥਾਵਾਂ ਉੱਤੇ ਸੂਚਿਤ ਧੁਨੀ ਇਹ ਦਸਦੀ ਹੈ ਕਿ ਗਾਵਨ ਸੰਬੰਧੀ ਅਜੇਹੀਆਂ ਹਿਦਾਇਤਾਂ ਲਿਖਣ ਦਾ ਰਿਵਾਜ ਮੁਢ ਵਿਚ ਹੀ ਸੀ । ਇਸੇ ਪਿਰਤ ਦੀ ਪਾਲਣਾ ਵਿਚ ਵਾਰਾਂ ਉਪਰ ਬਾਅਦ ਵਿਚ ਧੁਨੀਆਂ ਚੜ੍ਹਾਈਆਂ ਗਈਆਂ ।

ਸਥਾਈ ਪ੍ਰਗਟਾਉਣ ਵਾਲੀ ਪੰਗਤੀ ਨਾਲ "ਰਹਾਉ" ਲਿਖਿਆ ਮਿਲਦਾ ਹੈ । ਇਸ ਤੋਂ ਪਹਲਾਂ ਅੰਕ ੧ ਵੀ ਸਭ ਥਾਵਾਂ ਤੇ ਆਇਆ ਹੈ । ਕਿਸੇ ਕਿਸੇ ਸ਼ਬਦ ਨਾਲ ਦੋ ਰਹਾਉ ਦੀਆਂ ਪੰਗਤੀਆਂ ਵੀ ਆਈਆਂ ਹਨ ।

**ਰਾਗ ਤੇ ਬਾਣੀ ਦੇ ਰਚੇਤਾ :** ਦੋਹਾਂ ਪੋਥੀਆਂ ਦੀ ਸਾਡੀ ਘੋਖਵੀਂ ਪੜਤਾਲ ਪਹਲੀ, ਅਰਥਾਤ ਅਹੀਆਪੁਰ ਵਾਲੀ, ਪੋਥੀ ਵਿਚ ਅੱਠ ਰਾਗਾਂ (ਸੂਹੀ, ਪ੍ਰਭਾਤੀ, ਧਨਾਸਰੀ, ਬਸੰਤ, ਤਿਲੰਗ, ਭੈਰਉ, ਮਾਰੂ ਤੇ ਕੇਦਾਰਾ) ਦੇ ਅੰਤਰਗਤ ਪਹਲੇ ਤਿੰਨ ਗੁਰੂਆਂ (ਮਹਲੁ ੧, ਮਹਲੁ ੨ ਤੇ ਮਹਲੁ ੩) ਨੌਂ ਭਗਤਾਂ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਬੇਣੀ, ਰਾਮਾਨੰਦ, ਜੈਦੇਵ, ਧੰਨਾ ਤੇ ਸੈਣ) ਅਤੇ ਦੋ ਸੂਫੀ-ਸੰਤਾਂ (ਫ਼ਰੀਦ ਤੇ ਸ਼ਰਫ਼) ਦੀ ਬਾਣੀ ਵੀ ਦਰਜ ਹੈ। ਇਕ ਇਕ ਸ਼ਬਦ ਰਾਗ ਗੂਜਰੀ, ਵਡਹੰਸ, ਬਿਲਾਵਲ ਤੇ ਮਲਾਰ ਦਾ ਵੀ ਉਪਲਬਧ ਹੈ, ਜਦੋਂ ਕਿ ਵਾਰ ਰਾਗ ਆਸਾ ਦੇ ਪਹਲੇ ਤਿੰਨ ਸ਼ਲੋਕ ਵੀ ਇਸ ਪੋਥੀ ਵਿਚ ਵਿਦਮਾਨ ਹਨ । ਉਪਰ-ਕਥਿਤ ਗੁਰਵਿਅਕਤੀਆਂ ਤੋਂ ਬਿਨਾਂ ਇਕ ਸ਼ਬਦ ਮਹਲਾ ੪ ਤੇ ਦੋ ਮਹਲਾ ੫ ਦੇ ਵੀ ਕਰਤ੍ਰਿਤ੍ਰ ਦੇ ਫਤਕ ਨਾਲ ਮਿਲਦੇ ਹਨ । ਦੋ ਸ਼ਬਦ ਮਹਲੁ ੨ ਦੀ ਸੰਗਿਆ ਅਧੀਨ ਵੀ ਆਏ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਹਲਾ ੧ ਦੀ ਕ੍ਰਿਤ ਹਨ । ਦੂਜੀ, ਅਥਵਾ ਪਿੰਜੌਰ ਵਾਲੀ ਪੋਥੀ ਦੇ ਚਾਰ ਰਾਗਾਂ (ਰਾਮਕਲੀ, ਸੋਰਠਿ, ਸਾਰੰਗ ਤੇ ਮਲਾਰੁ) ਦੇ ਅੰਤਰਗਤ ਮਹਲੁ ੧ ਤੇ ਮਹਲੁ ੩, ਅਤੇ ਪੰਜ ਭਗਤਾਂ (ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ ਤੇ ਭੀਖਨ) ਦੀ ਬਾਣੀ ਸੁਰੱਖਿਅਤ ਹੈ ।[7]

ਇਸ ਸੰਬੰਧੀ ਡਾ. ਗੁਰਸ਼ਰਨ ਕੌਰ ਜੱਗੀ ਦੀ ਜੁਟਾਈ ਸੂਚਨਾ ਬਹੁਤ ਦੂਸ਼ਿਤ ਹੈ, ਭਰੋਸੇ ਯੋਗ ਨਹੀਂ ।[8] ਖੁਦ ਬਾਵਾ ਪ੍ਰੇਮ ਸਿੰਘ ਨੇ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ,

[7]ਵਿਸਤ੍ਰਿਤ ਵੇਰਵੇ ਲਈ ਦੇਖੋ ਅੱਗੇ ਪੰਨਾ ੯੦-੯੨ ਉੱਤੇ ਸਾਰਣੀ ਨੰ. ੧ (ਖੰਡ i, ii, iii) ਅਤੇ ਪੰਨਾ ੯੭ ਉਪਰ ਸਾਰਣੀ ਨੰ. ੨.

[8]ਇਨ੍ਹਾਂ ਅੰਕੜਿਆਂ ਦੀ ਤੁਲਨਾ ਡਾ. ਗੁਰਸ਼ਰਨ ਕੌਰ ਜੱਗੀ ਦੇ 'ਆਲੋਚਨਾ' (ਅਕਤੂਬਰ-ਦਸੰਬਰ, ੧੯੮੪) ਵਾਲੇ ਲੇਖ (ਬਾਬੇ ਮੋਹਨ ਵਾਲੀਆਂ ਪੋਥੀਆਂ) ਦੇ ਪੰ. ੨੧-੨੨ ਉਤੇ ਦਿੱਤੇ ਅੰਕੜਿਆਂ ਨਾਲ ਕਰੋ । [ਨੋਟ : ਇਸ ਪਿੱਛੋਂ ਇਸ ਪ੍ਰਕਰਣ ਵਿਚ ਜਿੱਥੇ ਕਿਤੇ ਫੁਟਨੋਟ ਵਿਚ 'ਆਲੋਚਨਾ' ਪਦ ਆਵੇਗਾ, ਉਸ ਤੋਂ ਭਾਵ ਆਲੋਚਨਾ ਵਿਚ ਛਪੇ ਇਸੇ ਲੇਖ ਤੋਂ ਹੋਵੇਗਾ ।]

ਕਾਹਲੀ ਵਿਚ, ਕਈ ਥਾਵਾਂ ਤੇ ਬੱਜਰ ਭੁੱਲਾਂ ਕੀਤੀਆਂ ਹਨ। ਸਾਡਾ ਯਤਨ ਉਨ੍ਹਾਂ ਸਭਨਾਂ ਦਾ ਸਮਾਧਾਨ ਕਰਨ ਦਾ ਹੋਵੇਗਾ।

## (ੳ) ਅਹੀਆਪੁਰ ਵਾਲੀ ਪੋਥੀ

ਇਹ ਪੋਥੀ ਸਾਨੂੰ ਮਾਲਿਕਾਂ ਦੀ ਉਦਾਰਤਾ ਨਾਲ ਕਈ ਵਾਰ ਦੇਖਣ ਦਾ ਮੌਕਾ ਬਣਿਆ ਹੈ, ਜਿਸ ਕਾਰਣ ਅਸੀਂ ਇਸ ਵਿਚ ਸੰਮਿਲਿਤ ਬਾਣੀ ਦੀ ਚੰਗੀ ਤਰ੍ਹਾਂ ਪੜਤਾਲ ਕਰ ਸਕੇ ਹਾਂ। ਪੋਥੀ ਦੇ ਮੁਢਲੇ ਤਿੰਨ ਪੰਨੇ ਬੜੀ ਅਦਭੁਤ ਚਿਤ੍ਰਕਾਰੀ ਨਾਲ ਸੁਸੱਜਿਤ ਹਨ। ਇਨ੍ਹਾਂ ਉਪਰ ਨੀਲਮ, ਪੰਨੇ ਆਦਿ ਕੀਮਤੀ ਪੱਥਰ ਪੀਸ ਕੇ ਬਣਾਈ ਨੀਲੀ ਤੇ ਲਾਲ ਸ਼ਿਆਹੀ ਨਾਲ ਸੁਨਹਰਾ ਕੰਮ ਕੀਤਾ ਹੋਇਆ ਹੈ। ਪੋਥੀ ਦੇ ਆਰੰਭ ਵਿਚ ਲੱਗੇ ਬਿਨਾ ਅੰਕ ਪਤ੍ਰੇ ਉੱਤੇ ਪੋਥੀ ਦੇ ਲਿਖੇ ਜਾਣ ਦਾ ਸੰਮਤ, ਲੇਖਕ ਬਾਰੇ ਸੂਚਨਾ ਤੇ ਪੋਥੀ ਪੜ੍ਹਨ ਵਾਲੇ ਨੂੰ ਵਰ ਦਿੱਤਾ ਹੋਇਆ ਹੈ। ਪਰੰਤੂ, ਇਸ ਬਾਰੇ ਚਰਚਾ ਅਸੀਂ ਅੱਗੇ ਚਲ ਕੇ "ਲਿਖਾਰੀ ਤੇ ਲਿਖਣ-ਕਾਲ" ਵਾਲੇ ਪ੍ਰਕਰਣ ਵਿਚ ਕਰਾਂਗੇ।

ਵਰ-ਸੂਚਕ ਅੰਕ-ਰਹਿਤ ਪਤ੍ਰੇ ਦੇ ਮਗਰੋਂ ਬਾਣੀ ਸ਼ੁਰੂ ਹੁੰਦੀ ਹੈ। ਵਰ ਵਾਲੇ ਅੰਕ-ਰਹਿਤ ਪਤ੍ਰੇ ਨੂੰ ਇਸ ਤਰ੍ਹਾਂ ਲਾਇਆ ਗਇਆ ਹੈ ਕਿ ਉਸ ਦਾ ਲਿਖਤ ਵਾਲਾ ਪਾਸਾ ਖੁਲ੍ਹੀ ਪੋਥੀ ਦੇ ਖੱਬੇ ਹੱਥ ਨਜ਼ਰ ਆਵੇ। ਉਸ ਦੇ ਸੱਜੇ ਹੱਥ ਵਾਲਾ ਪੰਨਾ ਜੋ ਪੋਥੀ ਦੇ ਪਹਲੇ ਪਤ੍ਰੇ ਦਾ ਸਿੱਧਾ ਪਾਸਾ ਅਰਥਾਤ ੧/ੳ ਹੈ, ਖਾਲੀ ਰਖਿਆ ਗਇਆ ਹੈ। ਬਾਣੀ ਉਸ ਦੇ ਪੁੱਠੇ ਪਾਸੇ ਵਾਲੇ ਪੰਨੇ, ਅਰਥਾਤ ੧/ਅ ਤੋਂ ਸ਼ੁਰੂ ਹੁੰਦੀ ਹੈ। ਨਵਾਂ ਰਾਗ ਅਤੇ ਨਵਾਂ ਸੁਤੰਤਰ ਪ੍ਰਕਰਣ ਆਰੰਭ ਕਰਨ ਸਮੇਂ ਲਿਖਾਰੀ ਨੇ ਇਸੇ ਢੰਗ ਨੂੰ ਮੁਖ ਰਖਿਆ ਹੈ। ਪੰਨਾ ੧/ਅ ਦੇ ਸੱਜੇ ਹੱਥ ਮੂਲਮੰਤ੍ਰ ਲਿਖਿਆ ਹੋਇਆ ਹੈ ਤੇ ਹੇਠਾਂ ਗੁਰੂ ਬਾਬੇ ਨਾਨਕ ਦਾ ਰਾਗ ਸੂਹੀ ਦਾ ਪਹਲਾ ਚਉਪਦਾ "ਭਾਡਾ ਧੋਇ ਬੈਸ ਧੂਪੁ ਦੇਵਹੁ" ਸ਼ੁਰੂ ਹੁੰਦਾ ਹੈ।

ਛਪੇ ਅਥਵਾ ਪ੍ਰਚਲਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਮਿਲਾਨ ਤੋਂ ਪਤਾ ਲਗਦਾ ਹੈ ਕਿ ਰਾਗ ਸੂਹੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਮਹਲਾ ੧ ਅਤੇ ਮਹਲਾ ੩ ਦੇ ਦੋ ਚਉਪਦਿਆਂ ਤੇ ਇਕ ਛੰਤ ਤੋਂ ਸਿਵਾ ਬਾਕੀ ਸਾਰੇ ਚਉਪਦੇ, ਅਸ਼ਟਪਦੀਆਂ ਤੇ ਛੰਤ ਪੋਥੀ ਵਿਚ ਮੌਜੂਦ ਹਨ, ਪਰ ਰਚੈਤਾ ਅਤੇ ਕਾਵਿ-ਭੇਦ ਦੇ ਕਿਤੇ ਕਿਤੇ ਫ਼ਰਕ ਨਾਲ। ਦੂਸਰੇ, ਇਨ੍ਹਾਂ ਸਾਰੇ ਸ਼ਬਦਾਂ ਦਾ ਕ੍ਰਮ ਖਾਸਾ ਉਲਟ ਪੁਲਟ ਹੈ ਤੇ ਛਪੇ ਗ੍ਰੰਥ ਸਾਹਿਬ ਨਾਲ ਥੋੜੀਆਂ ਥਾਵਾਂ ਤੇ ਹੀ ਰਲਦਾ ਹੈ। ਤੀਸਰੇ, ਕੁਝ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੇ ਵੀ ਹਨ।

ਹੁਣ ਫ਼ਰਕਾਂ ਦਾ ਤਰਤੀਬਵਾਰ ਵੇਰਵਾ ਦੇਖੋ—

ਪਹਲਾ, ਰਾਗ ਸੂਹੀ ਦੇ ਉਪਰ-ਕਥਿਤ "ਅਪ੍ਰਾਪਤ ਦੋ ਚਉਪਦਿਆਂ ਵਿੱਚੋਂ ਇਕ "ਜੋਗੁ ਨ ਖਿੰਥਾ ਜੋਗੁ ਨ ਡੰਡੈ" ਵਾਲਾ, ਤੇ ਦੂਜਾ "ਕਉਣ ਤਰਾਜੀ ਕਵਣੁ ਤੁਲਾ" ਵਾਲਾ ਹੈ। ਇਹ ਦੋਵੇਂ ਮਹਲੁ ੧ ਦੀ ਰਚਨਾ ਹਨ। ਪੋਥੀ ਵਿਚ ਜਿਵੇਂ ਕਿ ਅਸੀਂ ਅੱਗੇ ਚੱਲ ਕੇ

ਦੇਖਾਂਗੇ, ਇਹ ਦੋਵੇਂ ਰਾਗ ਪਰਭਾਤੀ ਲਲਤਾ ਅਧੀਨ ਦਰਜ ਹਨ, ਇੱਥੇ ਨਹੀਂ ? ਛੰਦਾਂ ਵਿੱਚੋਂ "ਜੋ ਦੀਸੈ ਗੁਰ ਸਿਖੜਾ" ਵਾਲਾ ਛੰਦ ਇਸ ਪੋਥੀ ਵਿਚ ਨਹੀਂ ਹੈ। ਇਹ ਉਸ ਸਮੇਂ ਪ੍ਰਾਪਤ ਨਹੀਂ ਹੋਣਾ। ਇਸੇ ਤਰ੍ਹਾਂ ਕਬੀਰ ਜੀ ਦਾ ਸ਼ਬਦ "ਥਾਕੇ ਨੈਨ ਸਰਵਣ ਸੁਣਿ ਥਾਕੇ" ਪ੍ਰਭਾਤੀ ਲਲਤਾ ਵਿਚ ਪ੍ਰਾਪਤ ਹੈ; ਇੱਥੇ ਰਾਗ ਸੂਹੀ ਵਿਚ ਨਹੀਂ।

ਦੂਜਾ, ਇਸ ਰਾਗ ਦੇ ਤਿੰਨ ਚਉਪਦਿਆਂ ਦਾ ਕਰਤ੍ਰਿਤਵ ਸ੍ਰੀ ਆਦਿ ਗ੍ਰੰਥ ਵਿਚ ਦਿੱਤੇ ਕਰਤ੍ਰਿਤਵ ਨਾਲੋਂ ਭਿੰਨ ਹੈ। ਇੱਥੇ "ਜਪੁ ਤਪ ਕਾ ਬੰਧ ਬੇੜੁਲਾ" ਮਹਲੁ ੩ ਦਾ, "ਜਿਨ ਕਉ ਭਾਂਡੈ ਭਾਉ" ਮਹਲੁ ੨ ਦਾ ਅਤੇ "ਭਾਂਡਾ ਹਛਾ ਸੋਇ" ਮਹਲੁ ੩ ਦਾ ਕਰਕੇ ਦਿੱਤਾ ਹੈ, ਜਦੋਂ ਕਿ ਛਪੇ ਗ੍ਰੰਥ ਸਾਹਿਬ ਵਿਚ ਤਿੰਨੇ ਮਹਲਾ ੧ ਦੀ ਰਚਨਾ ਕਰਕੇ ਆਏ ਹਨ। ਦੋ ਅਸ਼ਟਪਦੀਆਂ "ਮਾਣਸ ਜਨਮੁ ਦੁਲੰਭੁ" ਅਤੇ "ਜਿਉ ਆਰਣਿ ਲੋਹਾ" ਪੋਥੀ ਵਿਚ ਰਚੈਤਾ ਤੋਂ ਬਿਨਾਂ ਨਿਪਟ "ਸੂਹੀ ਦਖਣੀ" ਦੇ ਸਿਰਲੇਖ ਹੇਠ ਆਈਆਂ ਹਨ। ਇਹ ਮਹਲੁ ੩ ਦੀਆਂ ਅਸ਼ਟਪਦੀਆਂ ਦੇ ਮਗਰ ਦਰਜ ਹਨ। ਇਸ ਤੋਂ ਇਹ ਭੁਲੇਖਾ ਉਪਜਦਾ ਹੈ ਕਿ ਇਹ ਵੀ ਮਹਲੁ ੩ ਦੀ ਕ੍ਰਿਤ ਹਨ। ਸਾਨੂੰ ਪੋਥੀ ਦੇ ਲਿਖਾਰੀ ਦੀ ਲਿਖਣ-ਡੌਲ ਤੋਂ ਪਤਾ ਲਗਦਾ ਹੈ ਕਿ ਬਾਬੇ ਨਾਨਕ ਨਾਲ ਉਹ ਕਰਤ੍ਰਿਤਵ ਸੂਚਿਤ ਕਰਨ ਦੀ ਲੋੜ ਨਹੀਂ ਸਮਝਦਾ, ਪਰੰਤੂ ਬਾਕੀ ਸਾਰਿਆਂ ਨਾਲ ਉਨ੍ਹਾਂ ਦੇ ਰਚੈਤਾ ਦਾ ਵਰਣਨ ਅਵੱਸ਼ ਕਰਦਾ ਹੈ। ਇਸ ਲਈ ਅਸੀਂ ਇਨ੍ਹਾਂ ਨੂੰ ਗੁਰੂ ਨਾਨਕ ਕ੍ਰਿਤ ਮੰਨਿਆ ਹੈ ਤੇ ਛਪੇ ਗ੍ਰੰਥ ਸਾਹਿਬ ਵਿਚ ਵੀ ਇਹ ਮਹਲਾ ੧ ਦੀ ਪੱਟੀ ਵਿਚ ਦਰਜ ਹਨ। ਦੋ ਛੰਤ—"ਜਿਨਿ ਕੀਆ ਤਿਨਿ ਦੇਖਿਆ" ਅਤੇ "ਮੇਰਾ ਮਨੁ ਰਾਤਾ ਗੁਣ ਰਵੈ"—ਨਿਪਟ "ਸੂਹੀ ਛੰਦ" ਸਿਰਲੇਖ ਹੇਠ, ਪਰ ਮਹਲੁ ੩ ਦੇ ਛੰਤਾਂ ਮਗਰ ਆਏ ਹਨ। ਸੋ ਇਹ ਭੀ ਮਹਲਾ ੧ ਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਹ ਮਹਲਾ ੧ ਦੀ ਤਖਤੀ ਵਿਚ ਦਰਜ ਹਨ।

ਤੀਜਾ, ਰਾਗ ਸੂਹੀ ਦੇ ਸਿਰਲੇਖਾਂ ਨਾਲ ਕੁਝ ਥਾਵਾਂ ਉੱਤੇ "ਜਿ ਗੁਰੁ" ਪਦ ਆਇਆ ਹੈ, ਜਿਵੇਂ :—

[ਪਤ੍ਰਾ ੩੯/ਅ] ਰਾਗ ਸੂਹੀ ਮਹਲੁ ੩ ਜਿ ਗੁਰੁ (ਦੁਨੀਆ ਨ ਸਾਲਾਹ)
[ਪਤ੍ਰਾ ੪੪/ੳ] ਸੂਹੀ ਜਿ ਗੁਰੁ ਦੱਖਣੀ (ਮਨਹੁ ਨ ਨਾਮੁ ਵਿਸਾਰ)
[ਪਤ੍ਰਾ ੪੫/ੳ] ਸੂਹੀ ਜਿ ਗੁਰੁ ਮਹਲੁ ੩ (ਹਰਿ ਜੀਓ ਸੂਖਮੁ ਅਗਮੁ ਹੈ)
[ਪਤ੍ਰਾ ੬੧/ਅ] ਰਾਗ ਸੂਹੀ ਜਿ ਗੁਰੁ (ਜਿਸ ਕਾਰਣ ਤਨੁ ਮਨੁ ਜਾਲਿਆ)

"ਜਿ ਗੁਰੂ" ਦੀ ਸਮਝ ਨਹੀਂ ਆਈ। ਇਸ ਦਾ ਸ਼ਾਬਦਿਕ ਅਰਥ 'ਜੋ ਗੁਰੂ ਹੈ' ਹੋ ਸਕਦਾ ਹੈ। ਜੇ ਇਹ ਠੀਕ ਹੈ ਤਾਂ ਲਿਖਾਰੀ ਇਹ ਦਸਣਾ ਚਾਹੁੰਦਾ ਹੈ ਕਿ ਇਹ ਸ਼ਬਦ ਉਸ ਗੁਰੂ ਸਾਹਿਬ ਦਾ ਹੈ ਜੋ ਇਸ ਵਕਤ ਗੁਰਗੱਦੀ ਤੇ ਬਿਰਾਜਮਾਨ ਹਨ। ਦੋ ਥਾਵਾਂ ਉੱਤੇ ਤਾਂ "ਜਿ ਗੁਰੁ" ਨਾਲ "ਮਹਲੁ ੩" ਵੀ ਆਇਆ ਹੈ, ਪਰ ਦੋ ਥਾਵਾਂ ਉਪਰ ਨਹੀਂ ਆਇਆ। ਇਨ੍ਹਾਂ ਵਿੱਚੋਂ ਇਕ (ਮਨਹੁ ਨ ਨਾਮ ਵਿਸਾਰ) ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਹਲਾ ੩ ਦਾ ਹੀ ਸ਼ਬਦ ਹੈ। ਪਹਲੇ ਦੋ ਵੀ ਪਾਵਨ ਬੀੜ ਵਿਚ ਮੌਜੂਦ ਹਨ। ਚੌਥਾ ਜਿਸ ਨਾਲ ਨਿਪਟ

"ਜਿ ਗੁਰੁ" ਲਿਖਿਆ ਹੈ, ਬਾਹਰੋਂ ਹੈ ਤੇ ਮਹਲੁ ੩ ਦਾ ਨਹੀਂ। ਉਸ ਦਾ ਪਾਠ ਇਸ ਪ੍ਰਕਾਰ ਹੈ :

ੴ ਸਤਿਗੁਰੂ

ਰਾਗ ਸੂਹੀ ਜਿ ਗੁਰੁ

ਜਿਸ ਕਾਰਣ ਤਨੁ ਮਨੁ ਜਾਲਿਆ ॥ ਤਿਹ ਸਰਜਣਿ ਕਉਲ ਨ ਪਾਲਿਆ ॥੧॥
ਮੇਰੀ ਡਾਲ ਨ ਮੋੜਿ ਮਸਤਾ ਮਾਲੀਆ ॥ ਕਚੀ ਕਲੀ ਨ ਤੋੜ ਮਸਤਾ ਮਾਲੀਆ ॥੧॥ ॥ ਰਹਾਉ ॥
ਜਿਸ ਕਾਰਣਿ ਦੁਖੁ ਸੁਖੁ ਹਉ ਸਹਾ ॥ ਢੂਢੇਦੀ ਮਾਣਕ ਨ ਲਹਾਂ ॥੨॥
ਛਿਣਕਾਇਨ ਵੰਗਾ ਚੂੜੀਆ ॥ ਸਹੁ ਬਾਝਹੁ ਗਾਲੀ ਕੂੜੀਆ ॥੩॥
ਕਿਵ ਵੰਞਹਿ ਆਪਿ ਗਰਬਿਆ ॥ ਤਨੁ ਖਾਕੁ ਸੇਤੀ ਗਡਿਆ ॥੪॥
ਕਿ ਵਤਹਿ ਆਵਲ ਬਾਵਲਾ ॥ ਦੀਬਾਣੁ ਨਾਇਲਾ ਸੰਵਹਿ ਰਾਵਲਾ ॥੫॥
ਜੋ ਦਿਸੈ ਸੋਇ ਵਖਾਣੀਐ ॥ ਕੁਦਰਤੀ ਸਾਹਿਬ ਜਾਣੀਐ ॥੬॥
ਢੂਢੇਦੀ ਮਾਣਕੁ ਪਾਇਆ ॥ ਇਛ ਪੁਨੀ ਸਹੁ ਘਰੁ ਆਇਆ ॥੭॥
ਸੇਖ ਸਰਫ ਨ ਹੋਹੁ ਉਤਾਵਲਾ ॥ ਇਕਤ ਸਟ ਨ ਥੀਵਹਿ ਚਾਵਲਾ ॥੮॥

(ਪਤ੍ਰਾ ੬੧/ਅ)

ਇਹ ਛੰਤ ਵੀ ਕਿਸੇ ਹੋਰ ਕਲਮ ਦਾ ਪਿੱਛੋਂ ਲਿਖਿਆ ਹੋਇਆ ਹੈ। ਛੰਤੰ ਦੇ ਅੰਤ ਤੇ ਆਏ ਪਦ "ਸ਼ਰਫ' ਤੋਂ ਪਤਾ ਲਗਦਾ ਹੈ ਕਿ ਇਹ ਸ਼ੇਖ ਸ਼ਰਫ ਕ੍ਰਿਤ ਹੈ ਤੇ ਉਸੇ ਡੌਲ ਦਾ ਹੈ ਜਿਸ ਤਰ੍ਹਾਂ ਦਾ ਕਿ ਜਨਮਸਾਖੀਆਂ ਵਿਚ ਬਾਬੇ ਦੀ ਸ਼ੇਖ਼ ਸ਼ਰਫ਼ ਨਾਲ ਗੋਸ਼ਟਿ ਵਿਚ ਸ਼ੇਖ਼ ਸ਼ਰਫ਼ ਦੇ ਮੂਹੋਂ ਕਹਾਇਆ ਗਇਆ ਹੈ।[9]

ਜੇ ਪਦ 'ਜਿ ਗੁਰੁ" ਵਰਤਮਾਨ ਗੁਰੂ ਦਾ ਸੂਚਕ ਹੁੰਦਾ ਤਾਂ ਸ਼ੇਖ਼ ਸਰਫ਼ ਦੀ ਇਸ ਕਾਫ਼ੀ ਉਪਰ ਇਹ ਨ ਆਇਆ ਹੁੰਦਾ। ਇਸ ਲਈ ਜਾਂ ਤਾਂ ਇਹ ਗ਼ਲਤੀ ਨਾਲ ਆ

[9]ਦੇਖੋ ਪਿਆਰ ਸਿੰਘ (ਸੰਪ.) 'B 40 ਜਨਮਸਾਖੀ ਸ੍ਰੀ ਗੁਰੂ-ਨਾਨਕ ਦੇਵ ਜੀ', ਦੂਜਾ ਸੰਸਕਰਣ, (ਪੰ. ੧੪੭) ਜਿੱਥੇ ਰਾਗ ਧਨਾਸਰੀ ਵਿਚ ਸ਼ੇਖ਼ ਸ਼ਰਫ਼ ਦੇ ਮੂੰਹੋਂ ਇਹ ਕਾਫ਼ੀ (ਛੰਤ) ਕਹਾਈ ਹੈ :

ਨਿਤ ਪੂਛਉ ਪੰਡਤ ਜੋਇਸੀ ॥ ਪ੍ਰਿਆ ਕਬਹੁ ਮਿਲਾਵਾ ਹੋਇਸੀ ॥
ਦੁਖ ਦਰਦ ਵਿਛੋੜਾ ਖੋਇਸੀ ॥੧॥ ਤਪ ਰਹੀਅਸੁ ਨੀ ਮਾਏ ਜੀਉ ਬਲੇ ॥
ਮੈ ਕੰਤੁ ਨ ਦੇਖਿਆ ਦੁਇ ਨੈਨ ਭਰੇ ॥ ਰਹਾਉ ॥
ਨਿਤ ਕਾਗੁ ਉਡਾਰਨੁ ਬਨਿ ਰਹਉ ॥ ਨਿਸ ਤਾਰੇ ਗਣਤੀ ਸੇ ਨ ਸਵਉ"
ਜਿਉ ਲਵੈ ਪਪੀਹਾ ਤਿਉ ਤਿਉ ਲਵਉ ॥੨॥
ਮੈ ਪੀਉ ਬਿਨੁ ਪਲੁ ਨ ਬਿਹਾਵਦੇ ॥
ਜਿਉ ਵਿਛੁਨੀ ਕੂੰਜ ਕੁਰਲਾਵਦੇ ॥ ਜਿਉ ਜਲ ਬਿਨ ਮੀਨੁ ਤਰਫਹਾਵਦੇ ॥੩॥
ਸੇਖ਼ ਸਰਫ਼ ਨ ਹੋਹਿ ਉਤਾਵਲਾ ॥ ਇਕ ਚੋਟ ਨ ਥੀਦੇ ਚਾਵਲਾ ॥
ਕਿਆ ਦਰਸਨ ਭੁਲਹੁ ਬਾਵਲਾ ॥੪॥

ਗਇਆ ਹੈ, ਜਾਂ ਫਿਰ "ਜਿ ਗੁਰੁ" ਦਾ ਭਾਵ ਕੁਛ ਹੋਰ ਹੈ। ਸਾਡਾ ਅਨੁਮਾਨ ਹੈ ਕਿ ਇਹ ਫ਼ਾਰਸੀ ਸ਼ਬਦ "ਦੀਗਰ" ਦਾ ਵਿਕ੍ਰਿਤ ਰੂਪ ਹੈ। ਇਹ ਸ਼ਬਦ, ਵੀਹ ਵਿਸਵੇ, ਫ਼ਾਰਸੀ ਅੱਖਰਾਂ ਵਿਚ ਲਿਖੀ ਕਿਸੇ ਬਿਆਜ਼ ਤੋਂ ਆਇਆ ਹੈ। ਬਿਆਜ਼ ਵਿਚ ਇਸ ਨਾਲ "ਸੂਹੀ ਦੀਗਰ" (ਸੂਹੀ ਦਾ ਇਕ ਹੋਰ ਸ਼ਬਦ) ਲਿਖਿਆ ਹੋਣਾ ਹੈ। ਉਤਾਰਾ ਕਰਨ ਵਾਲੇ ਨੇ ਇਸ ਨੂੰ "ਜਿ ਗੁਰੁ" ਪੜ੍ਹ ਲਇਆ ਤੇ ਉਸੇ ਹਿਸਾਬ ਲਿਖ ਦਿੱਤਾ। ਇਹ ਵੀ ਸੰਭਵ ਹੈ ਕਿ "ਸੂਹੀ ਦਖਣੀ" ਵਿਚ ਵਰਤੇ ਗਏ ਪਦ "ਦਖਣੀ" ਵਾਂਙ ਇਹ ਵੀ ਕਿਸੇ ਇਲਾਕੇ ਦਾ ਸੂਚਕ ਹੋਵੇ। ਇਨ੍ਹਾਂ ਅਰਥਾਂ ਵਿਚ "ਜਿ ਗੁਰੁ" ਦਾ ਭਾਵ "ਸੂਹੀ ਪੱਛਮੀ" (ਦੀਗਰ = ਪੱਛਮ) ਹੋ ਸਕਦਾ ਹੈ। ਬ-ਹਰ ਹਾਲ ਇਹ ਇਕ ਗਵੇੜ ਹੀ ਹੈ ਤੇ ਹਾਲੀ ਹੋਰ ਖੋਜ ਦਾ ਮੁਥਾਜ ਹੈ।

ਚੌਥਾ, ਰਾਗ ਸੂਹੀ ਦੇ ਛੰਤਾਂ ਦੀ ਤਖ਼ਤੀ ਵਿਚ ਕੁਝ ਛੰਤ ਅਜੇਹੇ ਹਨ ਜਿਨ੍ਹਾਂ ਉਪਰ ਮਹਲਾ ਸੂਚਿਤ ਨਹੀਂ; ਕੇਵਲ "ਸੂਹੀ ਛੰਦ" ਲਿਖਿਆ ਹੋਇਆ ਹੈ। ਉਨ੍ਹਾਂ ਵਿੱਚੋਂ ਇਕ ਜੋ ਇਸ ਤਰ੍ਹਾਂ ਚਲਦਾ ਹੈ, ਸ੍ਰੀ ਗੁਰੂ ਗ੍ਰੰਥ ਤੋਂ ਬਾਹਰਾ ਹੈ। ਕਵੀ ਛਾਪ ਇਸ ਦੀ "ਨਾਨਿਕ" ਹੀ ਹੈ :

## ਸੂਹੀ ਛੰਦ ਦਖਣੀ

ਕਰਿ ਲਾਲਚ ਮਨੁ ਲੋਭਾਨਾ ਕਿਉਕਰਿ ਛੁਟੀਐ ਜੀ ॥
ਇਹੁ ਸਾਕਤੁ ਭਰਮਿ ਭੁਲਾਨਾ ਦਰਗਹ ਚੁਣ ਸੁਟੀਐ ਜੀ ॥
... ... ...
ਸਾਸਿ ਗਿਰਾਸਿ ਕਬਹੂ ਨ ਵਿਸਰੈ ਜਾ ਕੇ ਜੀਅ ਪਰਾਣਾ ॥
ਨਾਨਿਕ ਸਤਿਗੁਰਿ ਟੇਕ ਟਿਕਾਈ ਗੁਰ ਸਬਦੀ ਮਨੁ ਮਾਨਾ ॥੧੧॥

(ਪਤ੍ਰਾ ੩੦/ਅ-੩੨/ੳ)

ਗਿਆਰਾਂ ਬੰਦਾਂ ਦਾ ਇਹ ਛੰਤ ਹੋਰ ਕਿਸੇ ਵੀ ਗ੍ਰੰਥ ਜਾਂ ਪੋਥੀ ਵਿਚ ਦਿਸ ਨਹੀਂ ਆਇਆ, ਸੋ ਸੰਦੇਹ-ਯੁਕਤ ਹੈ।

ਪੰਜਵਾਂ, ਭਗਤਾਂ ਦੀ ਬਾਣੀ ਇਸ ਪੋਥੀ ਵਿਚ ਰਲਗਡ ਜੇਹੇ ਰੂਪ ਵਿਚ ਦਰਜ ਹੈ। ਸ਼ਬਦਾਂ ਦੇ ਸਿਰਲੇਖ ਵੀ ਕਈ ਥਾਈਂ ਸਾਂਝੇ ਹਨ ; ਜਿਵੇਂ "ਸੂਹੀ ਕਮੀਰੁ ਨਾਮਾ ਭਗਤ", "ਪਰਭਾਤੀ ਕਬੀਰੁ ਨਾਮਦੇਉ" ਜਾਂ "ਧਨਾਸਰੀ ਕਮੀਰ ਨਾਮੇ ਕੀ ਬਾਣੀ"।

ਛੇਵਾਂ, ਵਿਚਾਰ ਅਧੀਨ ਰਾਗ (ਸੂਹੀ) ਵਿਚ ਭਗਤ ਕਬੀਰ ਦੇ ਦੋ ਸ਼ਬਦਾਂ ਤੋਂ ਸਿਵਾਇ ਬਾਕੀ ਸਾਰੇ (ਸਣੇ ਰਵਿਦਾਸ ਤੇ ਸ਼ੇਖ਼ ਫਰੀਦ ਦੇ ਸ਼ਬਦਾਂ ਦੇ) ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ, ਇੱਥੇ ਵੀ ਪ੍ਰਾਪਤ ਹਨ। ਜਿਹੜੇ ਦੋ ਸ਼ਬਦ ("ਥਾਕੇ ਨੈਨ ਸ੍ਰਵਨ ਸੁਨਿ ਥਾਕੇ" ਅਤੇ "ਏਕ ਕੋਟ ਪੰਚ ਸਿਕਦਾਰਾ") ਨਹੀਂ ਆਏ, ਉਹ ਪੋਥੀ ਵਿਚ ਰਾਗ ਪਰਭਾਤੀ ਲਲਤਾ ਅਧੀਨ ਦਰਜ ਹਨ। ਉਨ੍ਹਾਂ ਤੋਂ ਬਿਨਾਂ ਕਬੀਰ ਜੀ ਦੇ ਦੋ ਹੋਰ ਸ਼ਬਦ, ਤੇ ਇਕ ਨਾਮਦੇਵ ਜੀ ਦਾ ਵੀ, ਪੋਥੀ ਵਿਚ ਪ੍ਰਾਪਤ ਹੈ। ਭਗਤ ਕਬੀਰ ਦੇ ਇਨ੍ਹਾਂ ਵਾਧੂ ਸ਼ਬਦਾਂ ਵਿਚ ਇਕ

"ਕੁਸਲ ਕੁਸਲ ਕਰਿ ਸਭਿ ਜਗ ਬਿਨਸੈ", ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗਉੜੀ ਦੇ ਅੰਦਰ "ਜੀਵਨ ਪਿਤਰ ਨ ਮਾਨੈ ਕੋਊ" ਦੀ ਸਿਰੋਪੰਗਤੀ ਹੇਠ ਦਰਜ ਹੈ। ਦੂਜਾ, "ਜੈਸੇ ਰੰਗੁ ਸੁਪਨੈ ਨਿਧਿ ਪਾਈ ਮਨ ਹੀ ਮਨੁ ਸਮਾਨਾ" ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਹੈ।

ਭਗਤ ਨਾਮਦੇਵ ਨਾਲ ਸੰਬੰਧਿਤ ਸ਼ਬਦ, ਜਿਸਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਮਿਲੀ, ਇਸ ਤਰ੍ਹਾਂ ਹੈ

ਮਾਤਾ ਕਹੇ ਮੇਰੇ ਪੂਤਰਾ ਘਰਿ ਅੰਨਿ ਕਿਉ ਸਰਸੀ ॥
ਜਿਨਿ ਇਹੁ ਜਗਤੁ ਉਪਾਇਆ ਸੋ ਚਿੰਤਾ ਕਰਸੀ ॥੧॥
ਕਰਮ ਕਰਾ ਕੋ ਕਰਮ ਕਰਤਾ ਬਰਜੁ ਰੀ ਮਾਈ ॥
ਆਦਿ ਪੁਰਖੁ ਮਇ ਸੇਵਿਆ ਜਿਨਿ ਸਿਸਟਿ ਉਪਾਈ ॥੧॥ ਰਹਾਉ ॥
ਦੀਪ ਕੇ ਬਿਨੁ ਮੰਦਰੁ ਕੈਸਾ ਸਿਸੀਅਰ ਬਿਨੁ ਰੈਣੀ ॥
ਬਿਨੁ ਮਾਤਾ ਬਾਲਿਕੁ ਕੈਸਾ ਤਿਉ ਨਾਮ ਵਿਹੂਣੀ ॥੨॥
ਕਾਹੂ ਕੈ ਮਨਿ ਕੋਊ ਵਸੈ ਕਾਊ ਕਿਛੁ ਸੁਹਾਈ ॥
ਨਾਮਦੇ ਕੈ ਮਨਿ ਰਾਮਈਆ ਛੀਪਾ ਹਰਿ ਗੁਨ ਗਾਈ ॥੩॥੧੧॥

(ਪਤ੍ਰਾ ੬੧/ੳ)

ਇਹ ਸ਼ਬਦ ਪੋਥੀ ਵਿਚ ਬਾਅਦ ਦਾ, ਕਿਸੇ ਹੋਰ ਹੱਥ ਦਾ, ਲਿਖਿਆ ਹੋਇਆ ਹੈ।

ਕਬੀਰ ਜੀ ਦਾ ਸ਼ਬਦ ਜੋ ਗ੍ਰੰਥ ਸਾਹਿਬ ਵਿਚ ਦਰਜ ਨਹੀਂ, ਇਸ ਤਰ੍ਹਾਂ ਚਲਦਾ ਹੈ :

ਜੈਸੇ ਰੰਗੁ ਸੁਪਨੈ ਨਿਧਿ ਪਾਈ ਮਨ ਹੀ ਮਨੁ ਸਮਾਨਾ ॥
ਨਾ ਉਹ ਰੰਗੁ ਨਾ ਹੀ ਸੋਈ ਧਨੁ ਫਿਰਿ ਪਿਛੇ ਪਛੁਤਾਨਾ ॥੧॥
... ... ...
ਇਹੁ ਸੈਸਾਰੁ ਅਧਕੀ ਜੇਵੜੀ ਭੂਲਿ ਪੜੇ ਜਮ ਫਾਹੀ ॥
ਕਹੁ ਕਬੀਰ ਸੋਈ ਜਨ ਉਬਰੇ ਇਕੁ ਰਾਮੁ ਜਿਨਾ ਮਨ ਮਾਹੀ ॥੪॥੧॥

(ਪਤ੍ਰਾ ਪਪ/ਅ)

ਸਤਵਾਂ, ਰਾਗ ਸੂਹੀ ਦੇ ਲਿਖ ਕੇ ਕੱਟੇ ਸ਼ਬਦਾਂ ਦਾ ਵੇਰਵਾ, ਵੀ ਜਾਣ ਲੈਣਾ ਚਾਹੀਦਾ ਹੈ। ਇਸ ਰਾਗ ਵਿਚ ਸ਼ੇਖ ਫ਼ਰੀਦ ਦਾ ਸ਼ਬਦ "ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ" ਦੋ ਵਾਰੀ ਭਿੰਨ ਭਿੰਨ ਪਾਠਾਂ ਸਹਿਤ ਆਇਆ ਹੈ। ਪਹਲੇ ਨੂੰ ਜੋ ਅਧੂਰਾ ਤੇ ਵਿਕ੍ਰਿਤ ਸੀ, ਕਾਨੀ ਫੇਰ ਕੇ ਕੱਟ ਦਿੱਤਾ ਗਇਆ ਹੈ। ਦੂਜਾ ਪਾਠ ਉਸੇ ਹੱਥ ਦਾ ਲਿਖਿਆ ਹੋਇਆ ਵਿਦਮਾਨ ਹੈ। ਇਸ ਦਾ ਪਾਠ, ਇੱਕੇ ਦੁੱਕੇ ਪਾਠਾਂਤਰ ਨੂੰ ਨਜ਼ਰ-ਅੰਦਾਜ਼ ਕਰਦਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਾਠ ਨਾਲ ਰਲਦਾ ਹੈ। ਇਹ ਪਦੇ ਵਖਰੇ ਹੱਥ ਦੇ ਲਿਖੇ ਹੋਏ ਹਨ। ਸਪੱਸ਼ਟ ਭਾਂਤ ਇਹ ਬਾਅਦ ਵਿਚ ਪ੍ਰਾਪਤ ਹੋਏ। ਤਿੰਨ ਹੋਰ ਕੱਟੇ ਹੋਏ ਸ਼ਬਦ, ਦੋ "ਸੂਹੀ ਗੁਲਾਮ" ਦੀ ਸੰਗਿਆ ਅਧੀਨ ਤੇ ਇਕ "ਸੂਹੀ ਸਦਾ ਸੇਵਕ"

ਦੇ ਸਿਰਲੇਖ ਹੇਠ ਲਿਖੇ ਮਿਲਦੇ ਹਨ। ਇਨ੍ਹਾਂ ਅਤੇ ਇਨ੍ਹਾਂ ਹੀ ਸਿਰਨਾਵਿਆਂ ਹੇਠ ਆਏ ਰਾਗ ਬਸੰਤ, ਭੈਰਉ ਤੇ ਸੋਰਠਿ ਦੇ ਲਿਖ ਕੇ ਕੱਟੇ ਹੋਰਨਾਂ ਸ਼ਬਦਾਂ ਉਤੇ ਚਰਚਾ ਅੱਗੇ ਚਲ ਕੇ ਕੀਤੀ ਜਾਏਗੀ।

ਰਾਗ ਪਰਭਾਤੀ[10], ਪਤ੍ਰਾ ਖਾਲੀ ਛਡੇ ਬਗੈਰ, ਪੰਨਾ ੬੨/ਅ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਮਹਲਾ ੧ ਤੇ ਮਹਲਾ ੩ ਦੇ ੨੭ ਚਉਪਦੇ ਤੇ ੭ ਅਸ਼ਟਪਦੀਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕ੍ਰਮ ਵਿਚ ਹੀ ਪ੍ਰਾਪਤ ਹਨ। ਇਕ ਪੰਜਪਦਾ (ਆਪੇ ਭਾਤਿ ਬਣਾਏ ਬਹੁਰੰਗੀ) ਪੋਥੀ ਵਿਚ ਅਸ਼ਟਪਦੀਆਂ ਦੀ ਪੱਟੀ ਵਿਚ ਦਰਜ ਹੈ ਜੋ ਭੁੱਲ ਪ੍ਰਤੀਤ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਚਉਪਦਿਆਂ ਵਿਚ ਦਰਜ ਹੈ। ਭਗਤਾਂ ਦੀ ਬਾਣੀ ਇਸ ਰਾਗ ਵਿਚ ਵੀ ਰਲਗਡ ਰੂਪ ਵਿਚ ਚਲਦੀ ਹੈ, ਉਂਞ ਹੈ ਸਾਰੀ ਮੌਜੂਦ, ਸਗੋਂ ਦੋ ਸ਼ਬਦ ਵਧ ਹਨ : "ਥਾਕੇ ਨੈਨ ਸਰਵਣ ਸੁਣਿ ਥਾਕੇ" ਤੇ "ਏਕੁ ਕੋਟੁ ਪੰਚ ਸਿਕਦਾਰਾ"। ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਦੇ ਅੰਤਰਗਤ ਦਰਜ ਹਨ, ਪਰ ਇੱਥੇ ਰਾਗ ਪਰਭਾਤੀ ਲਲਤਾ ਵਿਚ ਆਏ ਹਨ। ਇਸੇ ਤਰ੍ਹਾਂ ਮਹਲਾ ੧ ਦੇ ਦੋ ਚਉਪਦੇ ("ਕਵਨੁ ਤਰਾਜੀ ਕਵਨੁ ਤੁਲਾ" ਅਤੇ "ਜੋਗ ਨ ਖਿੰਥਾ ਜੋਗ ਨ ਡੰਡੇ") ਵੀ "ਪਰਭਾਤੀ ਲਲਤਾ" ਸਿਰਲੇਖ ਹੇਠ ਆਏ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਵਿਚ ਦਰਜ ਹਨ। ਇਨ੍ਹਾਂ ਬਾਰੇ ਅਸੀਂ ਪਹਿਲਾਂ ਵੀ ਜ਼ਿਕਰ ਕਰ ਆਏ ਹਾਂ। ਇਸ ਰਾਗ ਵਿਚ ਵੀ ਦੋ ਸ਼ਬਦ "ਪਰਭਾਤੀ ਗੁਲਾਮ" ਦੇ ਸਿਰਲੇਖ ਹੇਠ ਲਿਖ ਕੇ ਕੱਟੇ ਹੋਏ ਹਨ। ਕਵੀ ਛਾਪ ਦੋਹਾਂ ਦੀ "ਨਾਨਿਕ" ਹੈ।

ਰਾਗ ਧਨਾਸਰੀ ਵਿਚ ਛਪੇ ਗ੍ਰੰਥ ਸਾਹਿਬ ਵਾਲੇ ਮਹਲਾ ੧ ਤੇ ਮਹਲਾ ੩ ਦੇ ਸਾਰੇ ਚਉਪਦੇ ਅਸ਼ਟਪਦੀਆਂ ਤੇ ਛੰਤ ਪੋਥੀ ਵਿਚ ਪ੍ਰਾਪਤ ਹਨ। ਫ਼ਰਕ ਕੇਵਲ ਇਹ ਹੈ ਕਿ ਪੋਥੀ ਵਿਚ ਆਰਤੀ (ਗਗਨ ਮੈ ਥਾਲੁ) ਮਹਲੁ ੩ ਦੇ ਚਉਪਦਿਆਂ ਦੇ ਅੰਤ ਤੇ ਆਈ ਹੈ ਅਤੇ "ਹਮ ਭੀਖਕ ਭੇਖਾਰੀ ਤੇਰੇ" ਵਾਲਾ ਚਉਪਦਾ ਪੋਥੀ ਵਿਚ ਮਹਲੁ ੩ ਦੇ ਮੁਢ ਵਿਚ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਙ ਅੰਤ ਤੇ ਨਹੀਂ। ਗੁਰੂ ਨਾਨਕ ਤੇ ਗੁਰੂ ਅਮਰਦਾਸ ਜੀ ਦੇ ਪਦਿਆਂ ਤੋਂ ਬਿਨਾ ਦੋ ਚਉਪਦੇ ਪੰਜਵੀਂ ਪਾਤਸ਼ਾਹੀ ਦੇ ਨਾਂ ਤੇ ਵੀ ਪੋਥੀ ਵਿਚ ਚੜ੍ਹੇ ਹੋਏ ਹਨ। ਪਹਲਾ ਚਉਪਦਾ ਇਸ ਪ੍ਰਕਾਰ ਅੰਕਿਤ ਹੈ :

ਧਨਾਸਰੀ ਪਸਤੋ

ਮਰੂ ਗਡਾਉ ਮਹਲੁ ਪੰਜਵਾ ੫

ਮੇਰੇ ਸਾਹਾ ਮੈ ਹਰਿ ਦਰਸਨਿ ਸੁਖੁ ਹੋਇ ॥
ਹਮਰੀ ਵੇਦਨ ਤੂ ਜਾਨਤਾ ਸਾਹਾ ਅਵਰ ਕਿਆ ਜਾਨੈ ਕੋਇ ॥੧॥
(ਪਤ੍ਰਾ ੧੩੬/ਅ)

[10]ਪੋਥੀ ਵਿਚ ਇਸ ਸ਼ਬਦ ਦੇ ਜੋੜ ਸਭ ਥਾਂ ਇੰਞ ਹੀ ਹਨ, "ਪ੍ਰਭਾਤੀ" ਨਹੀਂ। ਹਾਂ, ਪਰਭਾਤੀ ਨਾਲ "ਦਖਣੀ", "ਲਲਤਾ" ਆਦਿ ਪਦ ਬਹੁਤ ਥਾਈਂ ਆਏ ਹਨ।

"ਧਨਾਸਰੀ ਪਸਤੋ" ਦੀ ਸਮਝ ਤਾਂ ਆਉਂਦੀ ਹੈ ਪਰ "ਮਰੂ ਗੜਾਉ" ਦਾ ਪਤਾ ਨਹੀਂ ਲਗਦਾ। "ਮਹਲੁ ਪੰਜਵਾਂ" ਲਿਖਣ ਵਿਚ ਲਿਖਾਰੀ ਨੇ ਉਕਾਈ ਖਾਧੀ ਹੈ ਕਿਉਂਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਮਹਲਾ ੪ ਦੀ ਪੱਟੀ ਵਿਚ ਦਿੱਤਾ ਹੋਇਆ ਹੈ। ਉਂਞ "ਧਨਾਸਰੀ" ਤੋਂ ਸਿਵਾ ਸਿਰਲੇਖ ਨਾਲ ਦਿੱਤੀ ਬਾਕੀ ਸਾਰੀ ਸੂਚਨਾ (ਮਰੂ ਗੜਾਉ ਮਹਲੁ ੫) ਕਿਸੇ ਹੋਰ ਹੱਥ ਦੀ, ਬਾਅਦ ਦੀ ਲਿਖੀ ਹੋਈ ਹੈ।

ਦੂਸਰਾ ਸ਼ਬਦ ਜੋ ਇਸ ਦੇ ਛੇਤੀ ਮਗਰੋਂ ਆਇਆ ਹੈ, ਉਹ ਵੀ ਅਸਲੋਂ ਵਖਰੇ ਹੱਥ ਦਾ ਲਿਖਿਆ ਹੋਇਆ ਹੈ। ਇਹ "ਮਹਲੁ" ਤੋਂ ਬਗੈਰ ਨਿਪਟ "ਰਾਗ ਧਨਾਸਰੀ" ਦੀ ਸੰਗਿਆ ਅਧੀਨ ਆਇਆ ਹੈ। ਇਸ ਦਾ ਮਤਲਬ ਇਹ ਹੈ ਕਿ ਲਿਖਾਰੀ ਨੇ ਇਸ ਨੂੰ ਵੀ ਪੰਜਵੇਂ ਗੁਰੂ ਜੀ ਦੀ ਕ੍ਰਿਤ ਕਰਕੇ ਲਇਆ ਹੈ; ਤੇ ਹੈ ਵੀ ਇਹ ਠੀਕ ਪੰਜਵੇਂ ਸਤਿਗੁਰਾਂ ਦਾ। ਸ਼ਬਦ ਇਹ ਹੈ :

ਚੰਦਨ ਚੋਆ ਰਸ ਭੋਗ ਕਰਤ ਅਨੇਕ ਬਿਖਿਆ
ਬਿਕਾਰ ਦੇਖ ਸਗਲ ਹੇਠੀ ਕੇ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਰਹਾਉ ਦੀ ਤੁਕ "ਮੇਰੇ ਲਾਲ ਭਲੋ ਰੇ ਭਲੋ ਰੇ" ਨਾਲ ਸ਼ੁਰੂ ਹੁੰਦਾ ਹੈ ਤੇ ਗ੍ਰੰਥ ਸਾਹਿਬ ਦੇ ਪੰਨਾ ੬੭੮ ਉਪਰ ਬਿਰਾਜਮਾਨ ਹੈ।

ਮਹਲਾ ੪ ਦੇ ਉਪਰ-ਵਰਣਿਤ ਸ਼ਬਦ ("ਮੇਰੇ ਸਾਹਾ" ਵਾਲੇ) ਤੋਂ ਬਿਨਾਂ ਇਕ ਹੋਰ ਸ਼ਬਦ "ਧਨਾਸਰੀ ਮਹਲਾ ਚਉਥਾ ੪" ਸਿਰਲੇਖ ਹੇਠ, ਲਿਖਿਆ ਮਿਲਦਾ ਹੈ, ਜੋ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਹੈ। ਇਸ ਦੇ ਸਿਰਲੇਖ ਵਿਚ "ਮਹਲਾ ਚਉਥਾ ੪" ਬਾਅਦ ਵਿਚ ਕਿਸੇ ਹੋਰ ਹੱਥ ਦਾ ਵਧਾਇਆ ਹੋਇਆ ਹੈ; ਪਹਲਾ ਸਿਰਲੇਖ ਨਿਪਟ "ਧਨਾਸਰੀ" ਹੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੇ ਇਸ ਸ਼ਬਦ ਦਾ ਪਾਠ ਇਸ ਤਰ੍ਹਾਂ ਚਲਦਾ ਹੈ :

ਕਾਮੁ ਕਰੋਧੁ ਮਾਇਆ ਮਦੁ ਮੀਠੇ ਦਲ ਬਦਲ ਜਿਉ ਉਨਵਰਤੇ ॥
ਗੁਰੁ ਵੀਚਾਰਿ ਅਚਾਰੁ ਕਮਾਇਆ ਮੈ ਅੰਧੁਲੇ ਨਾਮੁ ਸੋ ਤਨੁ ਲਹੈ ॥੧॥
... ... ...
ਕੀਰਤਿ ਕਰਨੀ ਹਰਿ ਗੁਰ ਰਸੁ ਚਰਨੀ ਅਹਿਨਿਸ ਮੰਜਨੁ ਸੁਰ ਗਿਆਨੇ ॥
ਨਾਨਿਕ ਮਾਣੁ ਨਿਮਾਣੇ ਸਾਚਾ ਰਿਦ ਅੰਤਰਿ ਹਰਿ ਹਰਿ ਗੁਰ ਧਿਆਨੇ ॥੪॥੧੦॥
(ਪਤ੍ਰਾ ੧੨੭/ਅ – ੧੨੮/ੳ)

ਭਗਤ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਬੀਰ ਜੀ ਦੇ ਚਾਰ ਸ਼ਬਦ, ਨਾਮਦੇਵ ਦੇ ਪੰਜ, ਰਵਿਦਾਸ ਦੇ ਤਿੰਨ, ਤ੍ਰਿਲੋਚਨ ਦੇ ਦੋ, ਸੈਣ ਦਾ ਇਕ ਤੇ ਇਕ ਹੀ ਧੰਨੇ ਦਾ, ਕੁਲ ਸੋਲ੍ਹਾਂ, ਪ੍ਰਾਪਤ ਹਨ। ਜਿਹੜੇ ਸ਼ਬਦ ਪ੍ਰਾਪਤ ਨਹੀਂ ਉਹ ਹੇਠ ਲਿਖੇ ਅਨੁਸਾਰ ਹਨ :

ੳ) ਰਾਮ ਸਿਮਰਿ ਰਾਮ (ਕਬੀਰ)
ਅ) ਕਾਯਉ ਦੇਵਾ ਕਾਇਅਉ (ਪੀਪਾ)
ੲ) ਗੋਪਾਲ ਤੇਰਾ ਆਰਤਾ (ਧੰਨਾ)

ਤ੍ਰਿਲੋਚਨ ਦਾ ਪੋਥੀ ਵਿਚਲਾ ਸ਼ਬਦ "ਸੰਕਰੋ ਸੁਰਸਰੀ ਵਸਤਾ ਸੁਰਸੁਰੀ" ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ" ਦੀ ਸਿਰੋਪੰਗਤੀ ਨਾਲ ਦਰਜ ਹੈ। ਇਨ੍ਹਾਂ ਦਾ ਇਕ ਹੋਰ ਸ਼ਬਦ "ਦੇਹੁਰੀ ਭੀਤਰਿ ਸੁਰਸਰਹਿ ਭੀਤਰਿ" ਵੀ ਇੱਥੇ ਪ੍ਰਾਪਤ ਹੈ। ਇਸੇ ਤਰ੍ਹਾਂ ਧੰਨਾ ਜੀ ਦਾ ਇਕ ਸ਼ਬਦ, "ਜਿਨਿ ਮਾਤਾ ਕੇ ਉਦਕ ਉਦਰ ਮਹਿ" ਵੀ ਇਸ ਰਾਗ ਵਿਚ ਦਰਜ ਹੈ। ਇਹ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਦੇ ਅੰਤਰਗਤ ਆਏ ਹਨ। ਪਿਛਲਾ "ਰੇ ਚਿਤ ਚੇਤਸਿ ਕੀਨ ਦਯਾਲ ਦਮੋਦਰ" ਦੀ ਪ੍ਰਤੀਕ ਅਧੀਨ ਅੰਕਿਤ ਹੈ।

ਭਗਤ ਪੀਪਾ ਦਾ ਸ਼ਬਦ "ਕਾਯਉ ਦੇਵਾ ਕਾਇਅਉ" ਤੇ ਭਗਤ ਧੰਨਾ ਜੀ ਦਾ "ਗੋਪਾਲ ਤੇਰਾ ਆਰਤਾ" ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ, ਇਸ ਪੋਥੀ ਵਿਚ ਨਹੀਂ ਹਨ।

ਇਸ ਰਾਗ ਵਿਚ "ਸਦਾ ਸੇਵਕ" ਦੇ ਸਿਰਲੇਖ ਹੇਠ ਲਿਖ ਕੇ ਕੱਟਿਆ ਇਕ ਚਉਪਦਾ ਵੀ ਮਿਲਦਾ ਹੈ, ਜਿਸ ਉਪਰ ਵਿਚਾਰ ਅਸੀਂ ਅੱਗੇ ਚਲ ਕੇ ਕੱਟੇ ਸਬਦਾਂ ਦੇ ਪ੍ਰਕਰਣ ਵਿਚ ਕਰਾਂਗੇ।

ਇਸ ਰਾਗ ਦੀ ਸਮਾਪਤੀ ਉੱਤੇ ਦੋ ਪਤ੍ਰੇ ਖਾਲੀ ਛੱਡੇ ਹੋਏ ਹਨ। ਇਨ੍ਹਾਂ ਤੋਂ ਅਗੇ ਲਗ-ਮਾਤ੍ਰਾ-ਵਿਹੀਨ, ਲੰਡਿਆ ਵਿਚ ਲਿਖਿਆ ਇਕ ਸ਼ਬਦ ਪ੍ਰਾਪਤ ਹੈ। ਇਸ਼ ਦੇ ਇਕ ਪੰਨੇ ਦਾ ਫੋਟੋ-ਚਿਤ੍ਰ ਪਲੇਟ II, ਚਿਤ੍ਰ ੨ (ੳ) ਤੇ ਪ੍ਰਸਤੁਤ ਹੈ ਤੇ ਉਸ ਦੇ ਸਾਮ੍ਹਣੇ ਵਾਲੇ ਅਰਥਾਤ ਪਲੇਟ III, ਚਿਤ੍ਰ ੨ (ਅ) ਵਿਚ ਲੰਡਾ ਲਿਪੀ ਵਾਲੇ ਇਸ ਸ਼ਬਦ ਦਾ ਪਾਲ-ਬ-ਪਾਲ ਉਤਾਰਾ ਅਜੋਕੇ ਗੁਰਮੁਖੀ ਅੱਖਰਾਂ ਵਿਚ ਦਿੱਤਾ ਗਇਆ ਹੈ। ਅਗਲੀ ਪਲੇਟ IV ਦੇ ਚਿਤ੍ਰ ੨ (ੲ) ਉੱਤੇ ਇਸ ਸ਼ਬਦ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਪਾਠ ਦਰਜ ਹੈ। ਦੋਹਾਂ ਦੇ ਪਾਠਾਂ ਵਿਚ ਅੰਤਰ ਬਹੁਤ ਹੈ।

ਅੱਗੇ ਚਲ ਕੇ ਤਿੰਨ ਹੋਰ ਸ਼ਬਦ ਇਸੇ ਲਿਪੀ ਵਿਚ ਮਿਲਦੇ ਹਨ: ਇਕ ਰਾਗ ਗੂਜਰੀ ਵਿਚ ਭਗਤ ਤ੍ਰਿਲੋਚਨ ਦਾ "ਅੰਤਿ ਕਾਲਿ ਜੋ ਲਖਮੀ ਸਿੰਵਰੇ" ਵਾਲਾ (ਪਤ੍ਰਾ ੧੮੫/ੳ); ਦੂਜਾ ਰਾਗ ਬਿਲਾਵਲ ਵਿਚ ਮਹਲਾ ੧ ਦਾ "ਮਨੁ ਮੰਦਰੁ ਤਨੁ ਵੇਸ ਕਲੰਦਰ" ਵਾਲਾ (ਪਤ੍ਰਾ ੧੮੬/ੳ) ਤੇ ਤੀਜਾ ਰਾਗ ਮਲਾਰ ਵਿਚਲਾ ਨਾਮਦੇਵ ਦਾ "ਆਲਾਵੰਤੀ ਇਹ ਭ੍ਰਮੁ ਜੋ ਹੈ" (ਮੋਕਉ ਤੂੰ ਨ ਬਿਸਾਰਿ) ਵਾਲਾ।

ਰਾਗ ਮਲਾਰ ਦੀ ਬਾਣੀ ਪਿੰਜੋਰ ਵਾਲੀ ਪੋਥੀ ਵਿਚ ਦਰਜ ਹੈ। ਇਸ ਲਈ ਮਲਾਰ ਰਾਗ ਦਾ ਇਹ ਸ਼ਬਦ ਉਸ ਪੋਥੀ ਵਿਚ ਦਰਜ ਹੋਣਾ ਚਾਹੀਦਾ ਸੀ। ਸ਼ਾਇਦ ਉਦੋਂ ਪਹਲੀ ਪੋਥੀ ਦੀ ਲਿਖਾਈ ਚਲ ਰਹੀ ਸੀ, ਸੋ ਇੱਥੇ ਹੀ ਲਿਖਵਾ ਲਇਆ ਗਇਆ। ਪਰ ਇਸ ਗੱਲ ਦੀ ਸਮਝ ਨਹੀਂ ਆਈ ਕਿ ਇਨ੍ਹਾਂ ਸ਼ਬਦਾਂ ਨੂੰ ਪ੍ਰਚਲਿਤ ਗੁਰਮੁਖੀ ਵਿਚ ਉਲਟਾਇਆ ਕਿਉਂ ਨਹੀਂ ਗਇਆ? ਸੰਭਵ ਹੈ ਕਿ ਇਹ ਅਤੇ ਇਸ ਲਿਪੀ ਵਾਲੇ ਬਾਕੀ ਸ਼ਬਦ ਕਿਸੇ

ਮਹੱਤ੍ਵਪੂਰਣ ਵਿਅਕਤੀ ਦੇ ਲਿਖੇ ਹੋਏ ਹੋਣ ਜਿਸ ਕਾਰਣ ਇਨ੍ਹਾਂ ਨੂੰ ਓਵੇਂ ਜਿਵੇਂ ਸੁਰਖਿਅਤ ਕਰਨਾ ਠੀਕ ਸਮਝਿਆ ਗਇਆ । ਪਰ ਪੋਥੀ ਵਿਚ ਇਸ ਸੰਬੰਧੀ ਕੋਈ ਸੂਚਨਾ ਨਹੀਂ ।

ਰਾਗ ਬਸੰਤ ਪੋਥੀ ਵਿਚ ਪਤ੍ਰਾ ੧੬੯/ਅ ਤੋਂ ਆਰੰਭ ਹੁੰਦਾ ਹੈ । ਇਸ ਵਿਚ ਮਹਲਾ ੧, ਮਹਲਾ ੩, ਭਗਤ ਕਬੀਰ, ਨਾਮਦੇਵ, ਰਵਿਦਾਸ ਤੇ ਰਾਮਾਨੰਦ ਦੇ ਛਪੇ ਗ੍ਰੰਥ ਸਾਹਿਬ ਵਾਲੇ ਸਾਰੇ ਸ਼ਬਦ, ਸਿਵਾਇ ਕਬੀਰ ਦੇ "ਸੁਰਹ ਕੀ ਜੈਸੀ ਤੇਰੀ ਚਾਲ" ਵਾਲੇ ਦੇ, ਪ੍ਰਾਪਤ ਹਨ । ਪਰ ਕ੍ਰਮ ਇਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਨਹੀਂ, ਬਹੁਤ ਅੰਤਰ ਹਨ । ਹੇਠ ਲਿਖੇ ਪਦਿਆਂ ਦਾਂ ਰਚੈਤਾ ਪੋਥੀ ਵਿਚ ਮਹਲਾ ੪ ਦਸਿਆ ਹੈ ਜਦ ਕਿ ਛਪੇ ਗ੍ਰੰਥ ਵਿਚ ਮਹਲਾ ੧ ਹੈ ;

ਰਾਤੇ ਸਚਿ ਨਾਮਿ ਹਰਿ ਮੇਰੀ ਸਖੀ ਸਹੇਲੀ ਸੁਨਹੁ ॥
ਆਪੇ ਕੁਦਰਤਿ ਕਰੇ ਸਾਜਿ ਮਨ ਭੂਲੋ ਭਰਮਸਿ ਆਇ ਜਾਇ ॥

ਭਗਤ ਨਾਮਦੇਵ ਦਾ ਇਕ ਵਾਧੂ ਸ਼ਬਦ ਵੀ ਨਿਮਨ-ਲਿਖਿਤ ਡੌਲ ਵਾਲਾ ਇਸ ਰਾਗ ਵਿਚ ਉਪਲਬਧ ਹੈ । ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ।

ਕਿਸਨ ਬਸੰਤ ਭਲੇ ਤੁਮਿ ਆਏ ਦੁਆਦਸਿ ਬਨ ਤਨ ਫੂਲੇ ॥
ਨਾਭਿ ਕਵਲ ਤੇ ਬ੍ਰਹਮਾ ਉਪਜੇ ਤ ਤੁਮਿ ਕੈਸੇ ਭੂਲੇ ॥੧॥

... ...

ਹਰਿ ਕੇ ਚਰਨ ਗਹੁ ਸਾਧ ਸੰਗਤਿ ਲਹੁ
ਬਦਤਿ ਨਾਮਦੇਉ ਕਿਸਨ ਮਤੀ ॥੩॥

ਰਾਗ ਬਸੰਤ ਵਿਚ ਵੀ "ਸਦਾ ਸੇਵਕ" ਸਿਰਨਾਵੇਂ ਵਾਲੇ ਦੋ ਸ਼ਬਦ ਲਿਖ ਕੇ ਕੱਟੇ ਹੋਏ ਹਨ । ਰਾਗ ਬਸੰਤ ਵਿਚ ਭਗਤ ਕਬੀਰ ਤੇ ਰਾਮਾਨੰਦ ਜੀ ਦੀਆਂ ਪ੍ਰਤੀਕਾਂ ਦੇ ਫ਼ਰਕ ਨੂੰ ਵੀ ਧਿਆਨ ਗੋਚਰਾ ਕਰ ਲੈਣਾ ਚਾਹੀਦਾ ਹੈ । ਭਗਤ ਕਬੀਰ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਪਦਾ, "ਜੋਇ ਖਸਮ ਹੈ ਜਾਇਆ" ਪੋਥੀ ਵਿਚ "ਦੇਖੌ ਲੋਕਾ ਕਲਿ ਕਾ ਭਾਉ" ਸ਼ਿਰੋਪੰਗਤੀ ਨਾਲ ਅੰਕਿਤ ਹੈ । ਇਸੇ ਤਰ੍ਹਾਂ ਰਾਮਾਨੰਦ ਦਾ ਸ਼ਬਦ ਪੋਥੀ ਵਿਚ "ਏਕ ਦਿਵਸ ਮਨਿ ਭਇਉ ਉਮੰਗ" ਨਾਲ ਆਰੰਭ ਹੁੰਦਾ ਹੈ, ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਪਹਲੀ ਤੁਕ "ਕਤ ਜਾਈਐ ਰੇ ਘਰ ਲਾਗੋ ਰੰਗ" ਤੋਂ ਸ਼ੁਰੂ ਹੁੰਦਾ ਹੈ ।

ਤਿੰਨ ਸਫ਼ੇ ਖਾਲੀ ਛੱਡ ਕੇ ਅਗੇ ਰਾਗ ਤਿਲੰਗ ਚਲਦਾ ਹੈ ।[11] ਇਸ ਵਿਚ ਮਹਲੁ ੧ ਦੇ ਤਿੰਨ ਚਉਪਦੇ ("ਇਕ ਅਰਜ ਗੁਫ਼ਤੰਮ", "ਭਉ ਤੇਰਾ ਭਾਂਗਿ" ਤੇ "ਜੈਸੀ ਮੈ ਆਵੈ ਖਸਮ

[11]ਦੋਬਾਰਾ ਜਿਲਦਬੰਦੀ ਤੋਂ ਪਹਲਾਂ, ਮੁਢਲੇ ਰੂਪ ਵਿਚ, ਰਾਗ ਤਿਲੰਗ ਪੋਥੀ ਵਿਚ ਰਾਗ ਕੇਦਾਰਾ ਦੇ ਮਗਰ ਲਗਾ ਹੋਇਆ ਸੀ । ਲਿਖਿਆ ਵੀ ਇਹ ਕਿਸੇ ਹੋਰ ਹੱਥ ਦਾ ਹੈ । ਜਿਲਦਬੰਦੀ ਸਮੇਂ ਇਹ ਰਾਗ ਬਸੰਤ ਦੇ ਸ਼ਬਦਾਂ ਵਿਚ ਗਲਤੀ ਨਾਲ ਚਲਾ ਗਇਆ ਲਗਦਾ ਹੈ ।

ਕੀ ਬਾਣੀ") ਅਤੇ ਇਕ ਅਸ਼ਟਪਦੀ ("ਜਿਨਿ ਕੀਆ ਤਿਨਿ ਦੇਖਿਆ") ਪ੍ਰਾਪਤ ਹਨ। ਦੋ ਚਉਪਦੇ ("ਇਹ ਤਨੁ ਮਾਇਆ ਪਾਹਿਆ" ਤੇ "ਇਆਨੜੀਏ ਮਾਨੜ") ਅਤੇ ਇਕ ਅਸ਼ਟਪਦੀ ("ਹਰਿ ਕੀਆ ਕਥਾ ਕਹਾਣੀਆਂ") ਪੋਥੀ ਵਿਚ ਨਹੀਂ ਹਨ। ਪਰੰਤੂ, "ਨਾਨਿਕਾ" ਛਾਪ ਵਾਲਾ ਇਕ ਸ਼ਬਦ ਵਾਧੂ ਵੀ ਲਿਖਿਆ ਹੋਇਆ ਹੈ। ਉਹ ਇਸ ਤਰ੍ਹਾਂ ਹੈ :

ਤਿਲੰਗ

ਅਲਹੁ ਏਕੁ ਕਰੀਮੁ ਕੁਦਰਤਿ ਸਚੁ ਕਾਦਰੁ ਪਾਕੁ ॥
ਸਰਗਸਤ ਬਾਜੀ ਖਲਕ ਸਾਜੀ ਹਮੂ ਹੋਸੀ ਖਾਕੁ ॥੧॥
ਦੁਨੀਆ ਮੁਕਾਮੇ ਫਨਾਂਹਿ ॥
ਅਲਮਉਤ ਅਜਰਾਈਲੁ ਹਾਜਰੁ
ਕਬਜ ਕਰਿ ਲੇ ਜਾਹਿ ॥੧॥ਰਹਾਉ॥
ਜਨ ਮਾਦਰਿ ਪਿਦਰਿ ਫ਼ਰਜੰਦ ਬਿਰਾਦਰਾ ਮਹਲ ਮੰਡਿਪ ਊਚ ॥
ਚੰਦਨ ਅਲਾਮ ਜਾਇਸੀ ਮੁਕਾਮੁ ਖਾਨੇ ਕੂਚ ॥੨॥
ਅਰਦਾਸ ਬੰਦੇ ਬਗਉ ਨਾਨਿਕ ਤੁਮਿ ਮਿਹਰਵਾਣੁ ਖੁਦਾਇ ॥
ਤੇਰਾ ਨਾਮ ਤਰਫੇ ਹਮੂ ਰਾਜੁ ਪਨਹ ਬੰਦੇ ਲਾਇ ॥੩॥੫॥

(ਪਤ੍ਰਾ ੧੯੪/ੳ)

ਇਸ ਰਾਗ ਦੀ ਭਗਤ ਬਾਣੀ ਵਿਚ ਕਬੀਰ ਦਾ ਇਕ ਸ਼ਬਦ "ਬੇਦ ਕਤੇਬ ਇਫਤਰਾ ਭਾਈ" ਤਾਂ ਪ੍ਰਾਪਤ ਹੈ, ਪਰ ਨਾਮਦੇਵ ਜੀ ਦੇ ਦੋਵੇਂ ਸ਼ਬਦ, "ਮੈ ਅੰਧੁਲੇ ਕੀ ਟੇਕ" ਅਤੇ "ਹਲੇ ਯਾਰਾ ਹਲੇ ਯਾਰਾ" ਪ੍ਰਾਪਤ ਨਹੀਂ ਹਨ। ਇਨ੍ਹਾਂ ਦੇ ਪ੍ਰਾਪਤ ਹੋਣ ਦੀ ਬਾਵਾ ਪ੍ਰੇਮ ਸਿੰਘ ਵਲੋਂ ਦਿਤੀ ਸੂਚਨਾ ਗ਼ਲਤ ਹੈ।[12] ਇਸੇ ਤਰ੍ਹਾਂ ਬਾਵਾ ਪ੍ਰੇਮ ਸਿੰਘ ਹੋਤੀ ਨੇ "ਦਰੋਗ ਪੜ ਖੁਸੀ ਹੋਏ" ਨਾਂ ਦੇ ਜਿਸ ਸ਼ਬਦ ਦਾ ਜ਼ਿਕਰ ਕੀਤਾ ਹੈ, ਉਹ ਉਪਰਲੇ "ਬੇਦੰ ਕਤੇਬੰ ਇਫਤਰਾ" ਵਾਲੇ ਸ਼ਬਦ ਦਾ ਹੀ ਅੰਗ ਹੈ, ਵਖਰਾ ਸ਼ਬਦ ਨਹੀਂ, ਕੇਵਲ ਦੋਬਾਰਾ ਜਿਲਦਬੰਦੀ ਸਮੇਂ ਆਪਣੇ ਸੰਗ ਸਾਥ (ਤਿਲੰਗ ਰਾਗ ਦੇ ਹੋਰਨਾਂ ਸ਼ਬਦਾਂ) ਨਾਲੋਂ ਵਿੱਛੜ ਕੇ ਇਥੇ, ਆਪਣੀ ਅਸਲੀ ਜਗ੍ਹਾ ਤੇ ਰਹ ਗਇਆ ਹੈ।[13]

ਰਾਗ ਗੂਜਰੀ ਦੇ ਬਾਵਾ ਪ੍ਰੇਮ ਸਿੰਘ ਹੋਤੀ ਦੇ ਦੱਸੇ ਸ਼ਬਦਾਂ ਵਿੱਚੋਂ ਕੋਈ ਵੀ ਇੱਥੇ ਪ੍ਰਾਪਤ ਨਹੀਂ ਹੈ[14]। ਪਤਾ ਨਹੀਂ, ਉਨ੍ਹਾਂ ਇਹ ਸੂਚਨਾ ਕਿੱਥੋਂ ਤੇ ਕਿਵੇਂ ਲੈ ਲਈ ਹੈ ? ਹਾਂ, ਤ੍ਰਿਲੋਚਨ ਭਗਤ ਦਾ ਸ਼ਬਦ "ਅੰਤਿ ਕਾਲਿ ਜੋ ਲਖਮੀ ਸਿੰਵਰੈ", ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਜ਼ਰੂਰ ਪ੍ਰਾਪਤ ਹੈ, ਪਰ ਲੰਡੇ ਅੱਖਰਾਂ ਵਿਚ।

---

[12]ਬਾਵਾ ਜੀ ਦੀ ਦਿੱਤੀ ਸੂਚਨਾ ਲਈ ਦੇਖੋ, 'ਆਲੋਚਨਾ', ਪੰ. ੫੬.

[13]ਦੇਖੋ ਉਪਰ, ਫੁਟਨੋਟ ਨੰਬਰ ੧੧.

[14]ਬਾਵਾ ਜੀ ਦੇ ਦਿੱਤੇ ਵੇਰਵੇ ਲਈ ਦੇਖੋ, 'ਆਲੋਚਨਾ', ਪੰ. ੫੬.

ਰਾਗ ਭੈਰਉ ਵਿਚ ਮਹਲਾ ੧ ਤੇ ਮਹਲਾ ੩ ਦੇ ਛਪੇ ਗ੍ਰੰਥ ਵਾਲੇ ਸਾਰੇ ਚਉਪਦੇ ਤੇ ਅਸ਼ਟਪਦੀਆਂ ਪੋਥੀ ਵਿਚ ਮੌਜੂਦ ਹਨ, ਪਰ ਰਲਗਡ ਕ੍ਰਮ ਵਿਚ। ਭਗਤਾਂ ਦੀ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਬੀਰ ਜੀ ਦੇ ੧੩ ਸ਼ਬਦ ਪ੍ਰਾਪਤ ਹਨ, ਪਰੰਤੂ ਇਹ ਸਤ ਨਹੀਂ ਹਨ :

੧. ਉਲਟਿ ਜਾਤਿ ਕੁਲ (ਗੁ. ਗ੍ਰੰਥ ਸਾਹਿਬ ਵਿਚ ਅੰਕ ੭)
੨. ਨਿਰਧਨ ਆਦਰੁ ਕੋਈ ( ,, ੮)
੩. ਸਤਰਿ ਸੈਇ ਸਲਾਰ ( ,, ੧੫)
੪. ਸਭੁ ਕੋਈ ਚਲਨ ਕਹਤ ( ,, ੧੬)
੫. ਕਿਉ ਲੀਜੈ ਗਢੁ ਬੰਕਾ ( ,, ੧੭)
੬. ਗੰਗ ਗੋਸਾਇਨਿ ਗਹਿਰ ( ,, ੧੮)
੭. ਕੋਟਿ ਸੂਰ ਜਾ ਕੈ ( ,, ੨੦)

ਕਬੀਰ ਜੀ ਦਾ ਸ੍ਰੀ ਗੁਰੂ ਗ੍ਰੰਥ ਵਾਲਾ ਸ਼ਬਦ 'ਇਹ ਧਨ ਮੇਰੇ ਹਰਿ ਕੇ ਹਥ' ਇਥੇ ਪੋਥੀ ਵਿਚ "ਨਾਉ ਮੇਰੈ ਖੇਤੀ" ਦੀ ਸਿਰੋਪੰਗਤੀ ਨਾਲ ਦਰਜ ਹੈ। ਭਗਤ ਨਾਮਦੇਵ ਜੀ ਦੇ ਇਕ ਸ਼ਬਦ "ਆਉ ਕਲੰਦਰ ਕੇਸਵਾ" ਤੋਂ ਸਿਵਾਇ ਬਾਕੀ ਦੇ ਗਿਆਰਾਂ ਸ਼ਬਦ ਪੋਥੀ ਵਿਚ ਪ੍ਰਾਪਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਨਾਮਦੇਵ ਦਾ ਸ਼ਬਦ "ਸੁਲਤਾਨ ਪੂਛੈ ਸੁਨੁ ਬੇ ਨਾਮਾ", ਇੱਥੇ ਪੋਥੀ ਵਿਚ ਦੋ ਸ਼ਬਦਾਂ, "ਹਿੰਦੂ ਗਰਦਨ ਮਾਰਊ ਤੋਹਿ" ਅਤੇ "ਸੁਲਤਾਨੁ ਪੂਛੈ ਕਹੁ ਰੇ ਨਾਮਾ" ਵਿਚ ਵੱਟ ਕੇ ਆਇਆ ਹੈ। ਦੋਹਾਂ ਪੋਥੀਆਂ ਦੇ ਪ੍ਰਸੰਗਾਂ ਦੇ ਪਾਠਾਂ ਵਿਚ ਭੇਦ ਬਹੁਤ ਹਨ। ਨਾਮਦੇਵ ਜੀ ਦਾ ਹੇਠਲੇ ਪਾਠ ਵਾਲਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਇਸ ਪੋਥੀ ਵਿਚ ਪ੍ਰਾਪਤ ਹੈ :

ਸੰਤਨ ਕੈ ਇਕੁ ਰੋਟੁ ਜਾਚੁਲਾ
ਸੋ ਰੋਟ ਲੇ ਨਾਠੋ ਬੀਠੁਲਾ ॥
ਘਿਰਤੁ ਲੇਹੁ ਜੀਉ ਤੁਮਿ ਘਿਰਤੁ ਲੇਹੁ ॥
ਘਿਰਤੁ ਲੇਹੁ ਮੋ ਕਉ ਦਰਸਨ ਦੇਹੁ ॥੧॥ ਰਹਾਉ ॥
ਕੂਕਰ ਹੋਇ ਨਾ ਵਸੈ ਉਜਾੜਿ ॥
ਘਿਰਤ ਸੰਗ ਰੋਟ ਖਾਹੁ ਮੁਰਾਰਿ ॥੨॥
ਊਤਮ ਜਾਤਿ ਨ ਦੇਖ ਅਲੋਨੀ ॥
ਨਾਮਦੇ ਕੈ ਹਥਿ ਘਿਰਤਾ ਕੀ ਡੋਨੀ॥੩॥੨੪॥

(ਪਤ੍ਰਾ ੨੭੦/ੳ)

ਰਵਿਦਾਸ ਜੀ ਦਾ ਸ਼ਬਦ "ਬੇਗਮਪੁਰਾ ਸਹਰ ਕਉ ਨਾਉ" ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗਉੜੀ ਵਿਚ ਦਰਜ ਹੈ, ਇਸ ਪੋਥੀ ਵਿਚ ਰਾਗ ਭੈਰਉ ਵਿਚ ਅੰਕਿਤ ਹੈ। ਤਿੰਨ ਸ਼ਬਦ "ਸਦਾ ਸੇਵਕ" ਦੀ ਸੰਗਿਆ ਅਧੀਨ ਵੀ ਆਏ ਹਨ, ਪਰ ਲਿਖ ਕੇ ਕੱਟੇ ਹੋਏ।

ਰਾਗ ਭੈਰਉ ਬਾਣੀ ਭਗਤਾਂ ਦੀ ਮੁਕਾ ਕੇ, ੨੭੩/ੳ ਪਤ੍ਰੇ ਉੱਤੇ ਪਿੱਛੋਂ ਕਥਿਤ ਲੰਡ ਅੱਖਰਾਂ ਵਿਚ ਮੂਲਮੰਤ੍ਰ ਤੋਂ ਬਾਅਦ ਵਾਰ ਰਾਗ ਆਸਾ ਦੇ ਪਹਲੇ ਤਿੰਨ ਸਲੋਕ ਮਹਲਾ ੧ ਦੇ ਨਾਂ ਹੇਠ ਦਰਜ ਹਨ। ਨਿਰਸੰਸੈ ਇਹ ਬਾਅਦ ਵਿਚ ਕੀਤੀ ਲਿਖਤ ਹੈ। ਇਸ ਥਾਂ ਤੇ ਦਿੱਤੇ ਮੂਲਮੰਤ੍ਰ ਵਿਚ "ਨਿਰੀਕਾਰ" ਦੀ ਥਾਂ "ਨਿਰਵੈਰ" ਆਇਆ ਹੈ। ਸਲੋਕਾਂ ਦੇ ਅੰਤ ਤੇ ਕੁਝ ਮੁਟੇਰੇ ਅੱਖਰਾਂ ਵਿਚ ਲਿਖਿਆ ਪਦ ਬ ਕ ਲ ਇਹ ਪ੍ਰਸ਼ਨ ਉਠਾਉਂਦਾ ਦਿਸਦਾ ਹੈ ਕਿ ਕਿਧਰੇ ਸ਼ਲੋਕਾਂ ਦਾ ਲਿਖਾਰੀ "ਬ-ਕਲਮ ਖੁਦ" ਲਿਖਕੇ ਆਪਣਾ ਥਹੁਪਤਾ ਦੇਣ ਤੋਂ ਤਾਂ ਨਹੀਂ ਰੁਕ ਗਇਆ ?

ਰਾਗ ਮਾਰੂ ਦੀ ਬਾਣੀ ਪਤ੍ਰਾ ੨੭੬/ਅ ਤੋਂ ਸ਼ੁਰੂ ਹੁੰਦੀ ਹੈ। ਮੁਢ ਵਿਚ ਇਹ ਸਾਰੀ ਬਾਣੀ ਰਾਗ ਕੇਦਾਰਾ ਨਾਂ ਹੇਠ ਦਰਜ ਸੀ, ਪਿੱਛੋਂ ਕਿਸੇ ਪੜਾਉ ਉੱਤੇ ਚੋਖੀਆਂ ਥਾਵਾਂ ਤੇ ਕੇਦਾਰਾ ਕੱਟ ਕੇ ਮਾਰੂ ਕਰ ਦਿੱਤਾ ਗਇਆ। ਇਸ ਤਰ੍ਹਾਂ ਇਕ ਰਾਗ ਦੀ ਥਾਂ ਤੇ ਦੋ ਹੋ ਗਏ। ਖੈਰ, ਰਾਗ ਮਾਰੂ ਵਿਚ ਮਹਲੁ ੧ ਤੇ ਮਹਲੁ ੩ ਦੇ, ਕੁਲ ਮਿਲਾ ਕੇ ਦਸ ਚਉਪਦੇ ਪ੍ਰਾਪਤ ਹਨ। ਪਹਲੀ ਪਾਤਸ਼ਾਹੀ ਦੇ ਤਿੰਨ ਚਉਪਦੇ ("ਮਾਇਆ ਮੁਈ ਨ ਮਨੁ ਮੋਆ", "ਜੋਗੀ ਜੁਗਤਿ ਨਾਮੁ" ਅਤੇ "ਅਹਿਨਿਸ ਜਾਗੈ ਨੀਂਦ") ਨਹੀਂ ਹਨ ਤੇ ਤੀਸਰੀ ਪਾਤਸ਼ਾਹੀ ਦੇ ਚਾਰ ("ਆਵਣ ਜਾਣਾ ਨ ਥੀਐ", "ਪਿਛਲੇ ਗੁਨਹ ਬਖਸਾਇ", "ਸਚਿ ਰਤੇ ਸੇ ਟੋਲਿ ਲਹੁ", "ਮਾਰੂ ਤੇ ਸੀਤਲੁ ਕਰੇ") ਨਹੀਂ। ਮਹਲਾ ੧ ਦੇ ਦੋ ਪਦੇ "ਇਹ ਧਨੁ ਸਰਬ ਰਹਿਆ" ਅਤੇ "ਸੂਰ ਸਰੁ ਸੋਸਿ ਲੇ" ਪੋਥੀ ਵਿਚ ਪਹਲੇ ਦੀ ਥਾਂ ਤੀਜੇ ਗੁਰੂ ਸਾਹਿਬ ਦੇ ਕਰਕੇ ਲਿਖੇ ਹੋਏ ਹਨ। ਦੋਹਾਂ ਗੁਰੂ ਸਾਹਿਬਾਨਾਂ ਦੀਆਂ ਅਸ਼ਟਪਦੀਆਂ ਤੇ ਸੋਹਲਿਆਂ ਵਿੱਚੋਂ ਕੋਈ ਵੀ ਅਸ਼ਟਪਦੀ ਜਾਂ ਸੋਹਲਾ ਇਸ ਪੋਥੀ ਵਿਚ ਨਹੀਂ ਹੈ। ਪਤਾ ਨਹੀਂ, ਬਾਵਾ ਪ੍ਰੇਮ ਸਿੰਘ ਹੋਤੀ-ਨੇ ਸੋਹਲਿਆਂ ਦੇ ਹੋਣ ਦੀ ਸੂਚਨਾ ਕਿਵੇਂ ਲਿਖ ਦਿੱਤੀ ਹੈ।[15]

ਭਗਤ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਬੀਰ ਜੀ ਦੇ ਦਸ ਸ਼ਬਦਾਂ ਵਿੱਚੋਂ ਕੇਵਲ ਤਿੰਨ ਸ਼ਬਦ ("ਰਿਧਿ ਸਿਧਿ ਜਾ ਕਉ ਫੁਰੀ", "ਜਿਨਿ ਗੜ ਕੋਟਿ ਕੀਏ", ਅਤੇ "ਅਨਭਉ ਕਿਨੈ ਨ ਦੇਖਿਆ"), ਰਾਗ ਮਾਰੂ ਵਾਲਾ ਬਦਲਿਆ ਨਾਂ ਲੈ ਕੇ ਆਏ ਹਨ; ਇਕ ("ਬਨਹਿ ਬਸੇ ਕਿਉ ਪਾਈਐ") ਕੇਦਾਰਾ ਮਾਰੂ ਦੇ ਸਾਂਝੇ ਸਿਰਲੇਖ ਹੇਠ ਹੈ ਅਤੇ ਚਾਰ, ("ਵੇਦ ਪੁਰਾਣ ਪੜੇ ਕਾ", "ਪੰਡੀਆ ਕਵਣ ਕੁਮਤਿ ਤੁਮ ਲਾਗੈ", "ਉਦਕ ਸਮੁੰਦ ਸਲਲ ਕੀ", ਅਤੇ "ਦੇਹੀ ਗਾਵਾ ਜੀਉ ਧਰ") ਰਾਗ ਕੇਦਾਰਾ ਹੇਠ ਚਲੇ ਗਏ ਹਨ। ਚਾਰ ("ਰਾਜਨ ਕਉਨੁ ਤੁਮਾਰੇ", "ਗਗਨ ਦਮਾਮਾ ਬਾਜਿਓ", "ਦੀਨੁ ਬਿਸਾਰਿਓ ਰੇ" ਅਤੇ "ਰਾਮ ਸਿਮਰ ਪਛੁਤਾਇਗਾ") ਹਨ ਹੀ ਨਹੀਂ।

ਨਾਮਦੇਵ ਦਾ ਸ਼ਬਦ, "ਚਾਰਿ ਮੁਕਤਿ ਚਾਰੇ ਸਿਧ", ਵੀ ਕਿਦਾਰਾ ਵਿਚ ਚਲਾ ਗਇਆ ਹੈ। ਜੈਦੇਵ ਦਾ "ਚੰਦ ਸਤ ਭੇਦਿਆ" ਇੱਥੇ ਹੀ ਦਰਜ ਹੈ। ਰਵਿਦਾਸ ਦੇ ਦੋ ਸ਼ਬਦ, (੧) ਐਸੀ ਲਾਲ ਤੁਝ ਬਿਨ ਅਤੇ (੨) ਸੁਖ ਸਾਗਰ ਸੁਰਤਰੁ ਚਿੰਤਾਮਣੀ, ਪੋਥੀ ਵਿਚ ਪ੍ਰਾਪਤ

[15] ਬਾਵਾ ਜੀ ਦੀ ਦਿੱਤੀ ਸੂਚਨਾ ਲਈ ਦੇਖੋ, 'ਆਲੋਚਨਾ', ਪੰਨਾ ੫੮.

ਨਹੀਂ ਹਨ; ਬਾਵਾ ਜੀ ਨੇ ਬਿਨਾ ਘੋਖ ਕੀਤੇ ਆਪਣੇ ਨੋਟਸ ਵਿਚ ਇਨ੍ਹਾਂ ਦਾ ਪ੍ਰਾਪਤ ਹੋਣਾ ਲਿਖ ਦਿੱਤਾ ਹੈ ।[16]

ਰਾਗ ਕਿਦਾਰਾ ਵਿਚ ਕੇਵਲ ਭਗਤਾਂ ਦੀ ਬਾਣੀ ਉਪਲਬਧ ਹੈ । ਪਹਲੇ ਤਿੰਨ ਗੁਰੂਆਂ ਵਿੱਚੋਂ ਕਿਸੇ ਨੇ ਵੀ ਇਸ ਰਾਗ ਵਿਚ ਬਾਣੀ ਨਹੀਂ ਕਹੀ ਸੀ; ਇਸ ਲਈ ਹੋ ਹੀ ਨਹੀਂ ਸਕਦੀ । ਹਾਂ, ਇਕ ਸ਼ਬਦ ਪੰਜ ਬੰਦਾਂ ਦਾ "ਸਦਾ ਸੇਵਕ/ਗੁਲਾਮ" ਸੰਗਿਆ ਅਧੀਨ ਲਿਖ ਕੇ ਕੱਟਿਆ ਹੋਇਆ ਹੈ । ਇਸ ਦਾ ਉੱਲੇਖ ਅਸੀਂ ਕੱਟੇ ਸ਼ਬਦਾਂ ਦੇ ਪ੍ਰਕਰਣ ਵਿਚ ਕਰਾਂਗੇ ।

ਛਪੇ ਗ੍ਰੰਥ ਸਾਹਿਬ ਵਾਲੇ ਰਾਗ ਕੇਦਾਰਾ ਦੇ ਪੰਜ ਸ਼ਬਦ ਅਤੇ ਰਵਿਦਾਸ ਜੀ ਦਾ ਇਕ ਸ਼ਬਦ ਇਸ ਪੋਥੀ ਵਿਚ ਦਰਜ ਹਨ । ਪਿੱਛੇ ਦੱਸੇ ਮਾਰੂ ਦੇ ਪੰਜ ਸ਼ਬਦ ਇਨ੍ਹਾਂ ਤੋਂ ਅਤਿਰਿਕਤ ਹਨ । ਕਬੀਰ ਜੀ ਦਾ ਸ਼ਬਦ "ਚਾਰਿ ਦਿਨ ਅਪਨੀ ਨਉਬਤ" ਇੱਥੇ ਪ੍ਰਾਪਤ ਨਹੀਂ; ਪਰ ਇਕ ਹੇਠਲੇ ਸਿਰਲੇਖ ਤੇ ਪਾਠ ਵਾਲਾ ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ, ਪੋਥੀ ਵਿਚ ਮੌਜੂਦ ਹੈ :

ਕੇਦਾਰਾ ਕਮੀਰੁ ਨਾਮ

ਚਾਲੀ ਅਚਲ ਭਈ ਥਿਤਿ ਪਾਈ ਜਹਾ ਕੀ ਤਹਾ ਸਮਾਈ ॥
ਅਬ ਮੋਹਿ ਹਾਰਿਓ ਰੇ ਭਾਈ ॥੧॥ ਰਹਾਉ ॥
ਕਰਤ ਭੇਖ ਭਰਮ ਅਰ ਪਖੰਡ ਲੇ ਲੇ ਸੰਖ ਉਪਾਈ ॥
ਗਿਆਨ ਅੰਜਨ ਜਰਿ ਭਏ ਭਸਮ ਸਰਿ . . . ਮਿਲਾਈ ॥੧॥
ਨਾਹੀ ਉਰਵਾਰੁ ਪਾਰੁ ਨਾਹੀ ਪਰਮਿਤਿ ਕਤ ਆਵਉ ਕਤ ਜਾਵਉ ॥
ਕਹੁ ਕਬੀਰ ਮੈ ਅਵਸਰੁ ਪਾਇਆ ਬਹੁੜਿ ਨ ਫੇਰਿ ਬਜਾਵਉ ॥੨॥੧੩॥

(ਪਤ੍ਰਾ ੨੯੦/ੳ)

## ਪੋਥੀ ਵਿਚ ਪ੍ਰਾਪਤ ਬਾਣੀ ਉੱਤੇ ਸਮੁੱਚੀ ਨਜ਼ਰ

ਪੋਥੀ ਵਿਚ ਸੰਮਿਲਿਤ ਬਾਣੀ ਦਾ ਸਫਟਕ ਚਿੱਤਰ ਪ੍ਰਾਪਤ ਕਰਨ ਲਈ ਹੇਠ ਲਿਖੀ ਸਾਰਣੀ ੧ ਜੋ ਤਿੰਨ ਖੰਡਾਂ ਵਿਚ ਵਿਭਾਜਿਤ ਕਰਕੇ ਟਿਪਣੀਆਂ ਸਹਿਤ ਦਿੱਤੀ ਜਾ ਰਹੀ ਹੈ, ਕਾਫੀ ਸਹਾਈ ਹੋਵੇਗੀ । ਇਹ ਕੇਵਲ ਅਹੀਆਪੁਰ ਵਾਲੀ ਪੋਥੀ ਦਾ ਬਿਓਰਾ ਹੈ; ਪਿੰਜੋਰ ਵਾਲੀ ਪੋਥੀ ਦਾ ਬਿਓਰਾ ਅਗੇ ਸਾਰਣੀ ੨ ਵਿਚ ਦਿੱਤਾ ਜਾਵੇਗਾ ।

[16]ਬਾਵਾ ਪ੍ਰੇਮ ਸਿੰਘ ਹੋਤੀ ਦੀ ਸੂਚਨਾ ਲਈ ਦੇਖੋ 'ਆਲੋਚਨਾ', ਪੰ. 59.

## ਸਾਰਣੀ ੧

### ਅਹੀਆਪੁਰ ਵਾਲੀ ਪੋਥੀ : ਬਾਣੀ ਦਾ ਬਿਓਰਾ ਖੰਡ (i)

ਹੇਠਾਂ ਗੁਰੂਆਂ, ਭਗਤਾਂ ਤੇ ਹੋਰਨਾਂ ਨਾਵਾਂ ਉੱਤੇ ਪੋਥੀ ਵਿਚ ਆਈ ਬਾਣੀ ਦਾ ਬਿਓਰਾ ਕਾਵਿ-ਭੇਦਾਂ ਅਨੁਸਾਰ ਦਰਜ ਹੈ। ਚੌਰਸ ਬ੍ਰੈਕਟਾਂ ਵਿਚ ਦਿੱਤੀ ਗਿਣਤੀ ਸੰਬੰਧਿਤ ਰਚੇਤਿਆਂ ਦੇ ਪੋਥੀ ਵਿਚ ਲਿਖ ਕੇ ਕੱਟੇ ਸ਼ਬਦਾਂ ਦੀ ਸੂਚਕ ਹੈ। ਹੋਰ ਸੂਚਨਾ ਸਾਰਣੀ ਖੰਡਾਂ ਦੇ ਹੇਠ ਦਰਜ ਟਿੱਪਣੀਆਂ ਵਿਚ ਜੁਟਾਈ ਗਈ ਹੈ।

| ਰਚੇਤਾ | ਰਾਗ ਸੂਹੀ | | | ਰਾਗ ਪ੍ਰਭਾਤੀ | | ਰਾਗ ਧਨਾਸਰੀ | | |
|---|---|---|---|---|---|---|---|---|
| | ਚਉਪਦੇ | ਅਸ਼ਟ-ਪਦੀਆਂ | ਛੰਤ | ਚਉਪਦੇ | ਅਸ਼ਟ-ਪਦੀਆਂ | ਚਉਪਦੇ | ਅਸ਼ਟ-ਪਦੀਆਂ | ਛੰਤ |
| ਮਹਲਾ ੧ | ੪ | ੪ | ੭ | ੧੯[4] | ੭ | ੯ | ੨ | ੩ |
| ਮਹਲਾ ੨ | ੧ | | | | | | | |
| ਮਹਲਾ ੩ | ੨ | ੨+੩[1] | ੭+੧[2] | ੮ | | ੯ | | |
| ਮਹਲਾ ੪ | | | | | | ੧ | | |
| ਮਹਲਾ ੫ | | | | | | ੨[7] | | |
| ਗੁਲਾਮ/ ਸਦਾ ਸੇਵਕ | | | [੪][5] | [੨][5] | | [੧][5] | | |
| ਕਬੀਰ | ੩+੨ | | | ੭[6] | | ੪ | | |
| ਨਾਮਦੇਵ | ੧ | | | ੩ | | ੫ | | |
| ਰਵਿਦਾਸ | ੩ | | | | | ੩ | | |
| ਫਰੀਦ | ੨ | | | | | | | |
| ਫੁਟਕਲ | | ੧(ਜਿ ਗੁਰੁ ਸ਼ਰਫ) | | ੧(ਬੇਣੀ) | | ੨(ਤ੍ਰਿਲੋਚਨ) ੧(ਧੰਨਾ) ੧(ਸੈਣ) | | |

[1]ਇਨ੍ਹਾਂ ਤਿੰਨ ਅਸ਼ਟਪਦੀਆਂ ਨਾਲ ਸਿਰਲੇਖ 'ਮਹਲੁ ੩ ਜਿ ਗੁਰੁ' ਆਇਆ ਹੈ।

[2]ਇਹ ਛੰਤ (ਕਰਿ ਲਾਲਚ ਮਨੁ ਲੋਭਾਣਾ ਜੀ) ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਹੈ। ਇਹ ਮਹਲੁ ੩ ਦੇ ਛੰਤਾਂ ਮਗਰ ਆਇਆ ਹੈ। ਇਸ ਲਈ ਅਸਾਂ ਮਹਲੁ ੩ ਦੇ ਛੰਤਾਂ ਵਿਚ ਰਖਿਆ ਹੈ।

[3]ਇਹ ਚਉਪਦਾ ਗ੍ਰੰਥ ਸਾਹਿਬ ਵਿਚ ਪ੍ਰਾਪਤ ਨਹੀਂ।

[4]ਇਨ੍ਹਾਂ ਉੱਨੀ ਚਉਪਦਿਆਂ ਵਿਚ ਦੋ ਅਜੇਹੇ ਹਨ ਜੋ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਵਿਚ ਦਰਜ ਹਨ।

[5]ਗੁਲਾਮ/ਸਦਾ ਸੇਵਕ ਨਾਂ ਹੇਠ ਅੱਗੇ ਚੌਰਸ ਬ੍ਰੈਕਟਾਂ ਵਿਚ ਦਰਸਾਏ ਸਾਰੇ ਚਉਪਦੇ ਲਿਖ ਕੇ ਕੱਟੇ ਹੋਏ ਹਨ।

[6]ਕਬੀਰ ਦੇ ਸਤ ਪਦਿਆਂ ਵਿੱਚੋਂ ਦੋ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਵਿਚ ਦਰਜ ਹਨ।

[7]ਇਨ੍ਹਾਂ ਦੋਹਾਂ ਚਉਪਦਿਆਂ ਵਿੱਚੋਂ ਇਕ ਗ੍ਰੰਥ ਸਾਹਿਬ ਵਿਚ ਮਹਲਾ ੪ ਦਾ ਕਰਕੇ ਆਇਆ ਹੈ।

## ਅਹੀਆਪੁਰ ਵਾਲੀ ਪੋਥੀ : ਬਾਣੀ ਦਾ ਬਿਓਰਾ (ਚਲਦਾ) ਖੰਡ (ii)

| ਰਚੈਤਾ | ਬਸੰਤ | | ਤਿਲੰਗ | | ਭੈਰਉ | |
|---|---|---|---|---|---|---|
| | ਚਉਪਦੇ | ਅਸ਼ਟ-ਪਦੀਆਂ | ਚਉਪਦੇ | ਅਸ਼ਟ-ਪਦੀਆਂ | ਚਉਪਦੇ | ਅਸ਼ਟ-ਪਦੀ |
| ਮਹਲਾ ੧ | ੯+੩[1] | ੭+੧[2] | ੩+੧ | ੧ | ੭ | ੧ |
| ਮਹਲਾ ੨ | | | | | ੧ | |
| ਮਹਲਾ ੩ | ੧੭+੧[1] | | | | ੧੯ | ੪ |
| ਮਹਲਾ ੪ | | | | | | |
| ਗੁਲਾਮ/ ਸਦਾ ਸੇਵਕ | [੨][3] | | | | [੩][5] | |
| ਕਬੀਰ | ੫ | | ੧ | | ੧੩ | |
| ਨਾਮਦੇਵ | ੩[4] | | | | ੧੨+੧[6] | |
| ਰਵਿਦਾਸ | ੧ | | | | ੨[7] | |
| ਫੁਟਕਲ | ੧(ਰਾਮਾ-ਨੰਦ) | | | | | |

[1]ਇਨ੍ਹਾਂ ਚਾਰ ੩+੧ ਸ਼ਬਦਾਂ ਵਿਚੋਂ ਮੂਲ ਲਿਖਾਰੀ ਨੇ ਇਕ ਮਹਲੁ ੩ ਦੇ ਸਿਰਲੇਖ ਹੇਠ ਤੇ ਬਾਕੀ ਤਿੰਨ ਮਹਲੁ ੧ ਦੇ ਸਿਰਨਾਵੇਂ ਥਲੇ ਦਰਜ ਕੀਤੇ ਹੋਏ ਸਨ। ਮਗਰੋਂ ਕਿਸੇ ਨੇ ਤਿੰਨਾਂ ਉਪਰ ਮਹਲਾ ੪ ਵਧਾ ਦਿਤਾ ਤੇ ਇਕ ਉਪਰ ਮਹਲਾ ੩ ਕਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਤਿੰਨ ਸ਼ਬਦ ਮਹਲਾ ੧ ਦੇ ਤੇ ਇਕ ਮਹਲਾ ੩ ਦਾ ਹੋਣ ਕਾਰਣ ਅਸੀਂ ਇਨ੍ਹਾਂ ਨੂੰ ਮਹਲਾ ੧ ਤੇ ਮਹਲਾ ੩ ਦੀ ਤਖਤੀ ਵਿਚ ਦਰਜ ਕੀਤਾ ਹੈ।

[2]ਇਸ ਵਿਚ ਸ਼ਾਮਲ ਇਕ ਅਸ਼ਟਪਦੀ ਪੋਥੀ ਵਿਚ ਮਹਲਾ ੪ ਦੇ ਸਿਰਲੇਖ ਹੇਠ ਦਰਜ ਸੀ ਜਦੋਂ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੧ ਦੀ ਰਚਨਾ ਕਰਕੇ ਦਿਖਾਈ ਗਈ ਹੈ।

[3]ਗੁਲਾਮ/ਸਦਾ ਸੇਵਕ ਦੇ ਚਉਪਦੇ ਲਿਖ ਕੇ ਕੱਟੇ ਹੋਏ ਹਨ।

[4]ਨਾਮਦੇਵ ਦੇ ਇਨ੍ਹਾਂ ਤਿਨਾਂ ਸ਼ਬਦਾਂ ਵਿੱਚੋਂ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਹੈ।

[5]ਗੁਲਾਮ/ਸਦਾ ਸੇਵਕ ਦੇ ਸ਼ਬਦ ਲਿਖਕੇ ਕੱਟੇ ਹੋਏ ਹਨ।

[6]ਇਕ ਸ਼ਬਦ ਮ: ੧ ਦਾ ਤੇ ਇਕ ਹੀ ਨਾਮਦੇਵ ਦਾ ਗ੍ਰੰਥ ਸਾਹਿਬ ਤੋਂ ਬਾਹਰੇ ਹਨ।

[7]ਦੋਹਾਂ ਵਿੱਚੋਂ ਇਕ ਸ਼ਬਦ ਰਵਿਦਾਸ ਦਾ ਰਾਗ ਗਉੜੀ ਵਿਚ ਦਰਜ ਹੈ।

ਅਹੀਆਪੁਰ ਵਾਲੀ ਪੋਥੀ : ਬਾਣੀ ਦਾ ਬਿਓਰਾ (ਚਲਦਾ) ਖੰਡ(iii)

| ਰਚੇਤਾ | ਮਾਰੂ | | | ਕੇਦਾਰਾ | | ਰਾਗ (ਫੁਟਕਲ) | |
|---|---|---|---|---|---|---|---|
| | ਚਉਪਦੇ | ਅਸ਼ਟ-ਪਦੀਆਂ | ਸੋਹਲੇ | ਚਉਪਦੇ | ਅਸ਼ਟ-ਪਦੀਆਂ | ਚਉਪਦੇ | ਸ਼ਲੋਕ |
| ਮਹਲਾ ੧ | ੭ | | | | | ੧(ਵਡਹੰਸ)[3] ੧(ਬਿਲਾਵਲ)[3] | ੩(ਵਾਰ ਆਸਾ, ਪਹਲੀ ਪਉੜੀ) |
| ਮਹਲਾ ੩ | ੩[1] | | | | | | |
| ਗੁਲਾਮ/ ਸਦਾ ਸੇਵਕ | | | | [੧][2] | | | |
| ਕਬੀਰ | ੪ | | | ੫[1] | | | |
| ਨਾਮਦੇਵ | | | | ੧ | | ੧ (ਮਲਾਰ)[3] | |
| ਰਵਿਦਾਸ | | | | ੬[1] | | | |
| ਫੁਟਕਲ | ੧ (ਜੈਦੇਵ) | | | | | ੧(ਤ੍ਰਿਲੋਚਨ-ਗੂਜਰੀ)[3] | |

[1]ਇਨ੍ਹਾਂ ਚਉਪਦਿਆਂ ਵਿੱਚੋਂ ਕਈਆਂ ਉਪਰ ਸਿਰਲੇਖ ਵਜੋਂ ਕੇਦਾਰਾ ਤੇ ਮਾਰੂ ਦੋਵੇਂ ਆਏ ਹਨ।

[2]ਗੁਲਾਮ/ਸਦਾ ਸੇਵਕ ਦਾ ਚਉਪਦਾ ਲਿਖ ਕੇ ਕੱਟਿਆ ਹੋਇਆ ਹੈ।

[3]ਇਹ ਚਾਰੇ ਸ਼ਬਦ ਲਗ ਮਾਤ੍ਰਾ ਰਹਿਤ ਲੰਡਾ ਲਿਪੀ ਵਿਚ ਲਿਖੇ ਹੋਏ ਹਨ।

## (ਅ) ਪਿੰਜੌਰ ਵਾਲੀ ਪੋਥੀ

ਦੂਜੀ, ਪਿੰਜੌਰ ਵਾਲੀ, ਪੋਥੀ ਸਾਨੂੰ ੧੯੮੮-੮੯ ਵਿਚ ਤਿੰਨ ਫੇਰਿਆਂ ਵਿੱਚੋਂ ਦੋ ਵਾਰੀ ਵੇਖਣ ਦਾ ਮੌਕਾ ਬਣਿਆ। ਮਾਲਿਕਾਂ ਵਲੋਂ ਹਰ ਵਾਰ ਕੇਵਲ ਡੇਢ ਕੁ ਘੰਟੇ ਦਾ ਸਮਾਂ ਦਿੱਤੇ ਜਾਣ ਕਾਰਣ, ਇਸ ਵਿਚਲੀ ਬਾਣੀ ਦੀ ਵੇਰਵੇ ਸਹਿਤ ਪੜਤਾਲ ਨਹੀਂ ਹੋ ਸਕੀ। ਇਸ ਲਈ ਇਸ ਦੇ ਵਸਤੂ ਬਾਰੇ ਅੱਗੇ ਦਿੱਤਾ ਵੇਰਵਾ ਮੁੱਖ ਰੂਪ ਵਿਚ ਬਾਵਾ ਪ੍ਰੇਮ ਸਿੰਘ ਹੋਤੀ ਦੇ ਨੋਟਸ ਤੋਂ ਹੀ ਆਇਆ ਹੈ, ਭਾਵੇਂ ਸਾਡੀ ਆਪਣੀ ਖੋਜ, ਆਂਸ਼ਿਕ ਰੂਪ ਵਿਚ, ਟਿੱਪਣੀਆਂ ਸਹਿਤ ਇਸ ਨਾਲ ਸੰਮਿਲਿਤ ਹੈ।

ਇਸ ਪੋਥੀ ਦੇ ਪਹਲੇ ਪੰਨਿਆਂ ਉਪਰ ਉਸ ਤਰ੍ਹਾਂ ਦਾ ਕੋਈ ਵਰ ਨਹੀਂ ਹੈ ਜਿਸ ਤਰ੍ਹਾਂ ਦਾ ਕਿ ਪਹਲੀ ਪੋਥੀ (ਅਹੀਆਪੁਰ ਵਾਲੀ) ਵਿਚ ਹੈ। ਪੋਥੀ ਸਿੱਧੀ ਹੀ ਰਾਗ

ਰਾਮਕਲੀ ਨਾਲ ਸ਼ੁਰੂ ਹ ਜਾਂਦੀ ਹੈ। ਸ਼ੁਰੂ ਕਰਨ ਦੀ ਡੌਲ ਉਹੀ ਹੈ ਜਿਹੜੀ ਪਹਲੀ ਪੋਥੀ ਦੀ ਹੈ, ਅਰਥਾਤ ਪਤ੍ਰਾ ੧/ੳ (ਖੁੱਲ੍ਹੀ ਕਿਤਾਬ ਦੇ ਸੱਜੇ ਹੱਥ ਵਾਲਾ) ਖਾਲੀ ਹੈ ਤੇ ਲਿਖਤ ਪਤ੍ਰਾ ੧/ਅ (ਖੁੱਲ੍ਹੀ ਕਿਤਾਬ ਦੇ ਖੱਬੇ ਹੱਥ ਵਾਲੇ, ਅਰਥਾਤ ੧/ੳ ਦੇ ਪੁੱਠੇ ਪਾਸੇ ਵਾਲੇ ਪਤ੍ਰੇ) ਤੋਂ ਸ਼ੁਰੂ ਹੁੰਦੀ ਹੈ) ਇਸ ਪੰਨੇ ਦੇ ਉਪਰ ਕਰਕੇ, ਸੱਜੇ ਕੋਨੇ ਵਿਚ ਮੂਲ-ਮੰਤ੍ਰ ਲਿਖਿਆ ਹੋਇਆ ਹੈ। ਇਸ ਦਾ ਪਾਠ ਇਸ ਤਰ੍ਹਾਂ ਹੈ :

ੴ
ਸਤਿਗੁਰੂ ਪਰਸਾਦ
ਸਚੁ ਨਾਮੁ ਕਰਤਾਰੁ ਅ
ਕਾਲ ਮੂਰਤਿ ਅਜੂਨੀ
ਸੰਭਉ ਗੁਰੂ ਪੂਰੇ ਕੇ ਪਰ
ਸਾਦੁ ॥

ਧਿਆਨ ਦੇਣਾ ਕਿ ਇਸ ਵਿਚ "ਨਿਰਭਉ ਨਿਰੀਕਾਰ" ਸ਼ਬਦ ਨਹੀਂ ਹਨ, ਹਾਲਾਂ ਕਿ ਅੰਦਰ ਇਸੇ ਪੋਥੀ ਵਿਚ ਕਈ ਥਾਵਾਂ ਤੇ ਇਹ ਸ਼ਬਦ ਮੂਲਮੰਤ੍ਰ ਵਿਚ ਆਏ ਹਨ।

ਮੰਗਲ ਦੇ ਖੱਬੇ ਪਾਸੇ ਵਾਲੀ ਥਾਂ ਉਤੇ ਉਸੇ ਤਰ੍ਹਾਂ ਦੀ ਚਿਤ੍ਰਕਾਰੀ ਹੋਈ ਹੋਈ ਹੈ ਜਿਸ ਤਰ੍ਹਾਂ ਦੀ ਪਹਲੀ ਪੋਥੀ ਦੇ ਬਾਣੀ ਵਾਲੇ ਮੁਢਲੇ ਪੰਨੇ ਤੇ ਹੈ। ਬਾਕੀ ਦਾ ਪਤ੍ਰਾ ਅਤੇ ਅਗਲਾ, ਪਤ੍ਰਾ ੨/ਅ ਵੀ, ਸੁਨਹਰੀ ਤੇ ਰੰਗੀਨ ਚਿਤ੍ਰਕਾਰੀ ਨਾਲ ਸੁਸੱਜਿਤ ਹਨ। ਪਹਲਾ ਪਤ੍ਰਾ ਇੱਥੇ ਵੀ, ਛਿਜ ਕੇ, ਮੁਰੰਮਤ ਹੋਇਆ ਹੋਇਆ ਹੈ।

ਪੋਥੀ ਦਾ ਆਕਾਰ ਲਿਖਾਈ, ਅੱਖਰਾਂ ਦੀ ਬਨਾਵਟ, ਹਾਸ਼ੀਏ ਦੀ ਚੌੜਾਈ, ਬੇਲ ਲਾਉਣ ਦੀ ਵਿਧੀ ਸਭ ਕੁਝ ਪਹਲੀ ਪੋਥੀ ਵਾਂਙ ਹੈ, ਜਿੱਥੋਂ ਦੋਵੇਂ ਪੋਥੀਆਂ ਇਕ ਹੀ ਵਿਅਕਤੀ ਦੀ ਕ੍ਰਿਤ ਸਿੱਧ ਹੁੰਦੀਆਂ ਹਨ। ਭੁੱਲਾਂ ਦੀ ਸੁਧਾਈ ਅੱਖਰ ਕੱਟ ਕੇ, ਲੀਕਾਂ ਫੇਰ ਕੇ, ਕੀਤੀ ਹੋਈ ਹੈ, ਹੜਤਾਲ ਨਹੀਂ ਵਰਤੀ। ਕਿਤੇ ਕਿਤੇ ਗੇਰੀ ਦਾ ਪ੍ਰਯੋਗ ਵੀ ਹੋਇਆ ਮਿਲਦਾ ਹੈ।

ਇਸ ਪੋਥੀ ਦੇ ਪਤ੍ਰਿਆਂ ਉੱਤੇ ਵੀ ਅੰਕ ਦੋ ਤਰ੍ਹਾਂ ਦੇ ਲਗੇ ਹੋਏ ਹਨ; ਇਕ ਪੰਨੇ ਦੇ ਮੱਧ ਵਿਚ, ਉਪਰ ਕਰਕੇ, ਤੇ ਦੂਜੇ ਹਾਸ਼ੀਏ ਵਿਚ, ਪੰਨੇ ਦੀ ਸੱਜੀ ਨੁੱਕਰ ਨਾਲ। ਵੇਲ ਵੀ ਉਸੇ ਪ੍ਰਕਾਰ ਦੀ ਚੌਹੀਂ ਪਾਸੀਂ ਬਣੀ ਹੋਈ ਹੈ। ਅੰਤਲੇ ਪਤ੍ਰੇ ਦੇ ਸਿੱਧੇ ਪਾਸੇ, ਖੁਲ੍ਹੀ ਪੋਥੀ ਦੇ ਸੱਜੇ ਹੱਥ ਵਾਲੇ ਉਤੇ, ਅੰਕ ੨੨੪ ਹੈ, ਇਸ ਦੇ ਪੁੱਠੇ ਪਾਸੇ ਅੰਕ ਨਹੀਂ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਪੁੱਠੇ ਪਾਸੇ ਨੂੰ ਸਿੱਧੇ ਪਾਸੇ ਦੇ ਅੰਕ ਨੇ ਹੀ ਮਲਿਆ ਹੋਇਆ ਹੈ। ਹੋਰ ਬਾਣੀ ਮਿਲਣ ਦੀ ਆਸ ਤੇ ਕਈ ਥਾਈਂ ਪਤ੍ਰੇ ਖਾਲੀ ਛਡੇ ਹੋਏ ਹਨ।

ਇਸ ਪੋਥੀ ਵਿਚ ਉਸੇ ਤਰ੍ਹਾਂ ਪਹਲੇ ਤੇ ਤੀਜੇ ਗੁਰੂ ਸਾਹਿਬਾਨ ਅਤੇ ਕੁਝ ਭਗਤਾਂ ਦੀ ਬਾਣੀ ਦਰਜ ਹੈ। ਇਹ ਨਿਪਟ ਚਾਰ ਰਾਗਾਂ—ਰਾਮਕਲੀ, ਸੋਰਠਿ, ਮਲਾਰ ਤੇ ਸਾਰੰਗ—ਦੀ ਹੈ।

**ਰਾਗ ਰਾਮਕਲੀ** ਵਿਚ ਮਹਲੁ ੧ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਾਰੇ ਅਥਵਾ ਗਿਆਰਾਂ ਚਉਪਦੇ ਤੇ ਨੌਂ ਅਸ਼ਟਪਦੀਆਂ ਪ੍ਰਾਪਤ ਹਨ। ਇਸੇ ਤਰ੍ਹਾਂ ਮਹਲੁ ੩ ਦਾ ਇੱਕੋ ਇਕ ਚਉਪਦਾ ਤੇ ਪੰਜੇ ਅਸ਼ਟਪਦੀਆਂ ਵੀ ਉਪਲਬਧ ਹਨ। ਲੰਮੀਆਂ ਬਾਣੀਆਂ ਵਿਚੋਂ ਮਹਲੁ ੧ ਦਾ 'ਓਅੰਕਾਰ' ਤੇ 'ਸਿਧ ਗੋਸ਼ਟਿ' ਅਤੇ ਮਹਲੁ ੩ ਦਾ 'ਅਨੰਦ' ਪੋਥੀ ਵਿਚ ਚੜ੍ਹੇ ਹੋਏ ਹਨ। 'ਸਿਧ ਗੋਸ਼ਟਿ' ਵਿਚ ਇੱਥੇ ੭੨ ਪਉੜੀਆਂ ਹਨ ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੭੩ ਹਨ। ਬਾਵਾ ਪ੍ਰੇਮ ਸਿੰਘ ਹੋਤੀ ਦਸਦੇ ਹਨ ਕਿ ਇਸਦੀ ੭੩ਵੀਂ ਪਉੜੀ ("ਤੇਰੀ ਗਤਿ ਮਿਤਿ ਤੂਹਿ ਜਾਣਹਿ, ਕਿਆ ਕੋ ਆਖ ਵਖਾਣੈ") ਛੇ ਤੁਕਾਂ ਦੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਮਿਲਦੀ ਹੈ, ਗੁਰੂ ਅਰਜੁਨ ਦੇਵ ਜੀ ਨੇ ਆਪ ਰਚ ਕੇ ਇਸ ਬਾਣੀ ਨਾਲ ਜੋੜੀ ਸੀ।[17] ਇਹ ਸੰਪਟ ਰੂਪ ਪਉੜੀ ਹੈ ਤੇ ਗੁਰਮੁਖ ਦੁਆਰਾ "ਸਭ ਜਗ ਆਪ ਵਰਤਦਾ" ਦੀ ਮਹੱਤਾ ਦ੍ਰਿੜ੍ਹ ਕਰਵਾਉਣ ਲਈ ਲਿਖੀ ਗਈ। ਆਨੰਦ ਸਾਹਿਬ ਦੀਆਂ ਇਸ ਪੋਥੀ ਵਿਚ ੩੮ ਪਉੜੀਆਂ ਹਨ। ਪੁਰਾਤਨ ਸੰਪ੍ਰਦਾਈ ਗਿਆਨੀਆਂ ਵਿਚ ਚਲੀ ਆ ਰਹੀ ਰਿਵਾਇਤ ਵਲ ਸੰਕੇਤ ਕਰਦੇ ਬਾਵਾ ਜੀ ਇਸ ਬਾਰੇ ਵੀ ਦਸਦੇ ਹਨ ਕਿ ੩੯ਵੀਂ ਪਉੜੀ ("ਇਹੁ ਸਾਚਾ ਸਹਿਲਾ ਸਾਚੈ ਘਰਿ ਗਾਵਹੁ") ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ ਅਤੇ ਅੰਤਲੀ ("ਅਨੰਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ") ਗੁਰੂ ਅਰਜੁਨ ਦੇਵ ਕ੍ਰਿਤ ਹੈ,[18] ਜੋ ਉਨ੍ਹਾਂ, ਵੀਹ ਵਿਸਵੇ, ਇਸ ਬਾਣੀ ਦੇ ਮਹਾਤਮ ਵਜੋਂ ਰਚੀ।

ਭਗਤ ਬਾਣੀ ਇਸ ਪੋਥੀ ਵਿਚ ਵੀ ਰਲਗਡ ਰੂਪ ਵਿਚ ਵਿਦਮਾਨ ਹੈ; ਸਿਰਲੇਖ ਵੀ ਸਾਂਝੇ ਹਨ, ਜਿਵੇਂ ਅਹੀਆਪੁਰ ਵਾਲੀ ਪੋਥੀ ਵਿਚ ਸਨ। ਭਗਤ ਬਾਣੀ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੇ ਇਸ ਰਾਗ ਦੇ ਕਬੀਰ ਜੀ ਦੇ ਅੱਠ ਸ਼ਬਦ ਤਾਂ ਮਿਲਦੇ ਹਨ; ਚਾਰ ("ਜਿਹ ਮੁਖ ਬੇਦੁ ਗਾਇਤ੍ਰੀ", "ਤਰਵਰੁ ਏਕੁ ਅਨੰਤ ਡਾਰ", "ਜਿਹ ਸਿਮਰਨਿ ਹੋਇ ਮੁਕਤਿ" ਅਤੇ "ਦੁਨੀਆ ਹੁਸੀਆਰ ਬੇਦਾਰ") ਨਹੀਂ ਮਿਲਦੇ। ਭਗਤ ਨਾਮਦੇਵ ਦੇ ਚਾਰੇ ਸ਼ਬਦ ਪ੍ਰਾਪਤ ਹਨ; ਪਰ ਰਵਿਦਾਸ ਤੇ ਬੇਣੀ ਦੇ ਸ਼ਬਦ ਨਹੀਂ ਹਨ। ਕਬੀਰ ਜੀ ਦਾ ਇਕ ਸ਼ਬਦ "ਅੰਤਰਿ ਮੈਲ ਜੋ ਤੀਰਥ ਨਾਵੈ", ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਵਿਚ ਦਰਜ ਹੈ, ਇੱਥੇ ਰਾਗ ਰਾਮਕਲੀ ਵਿਚ ਦਿੱਤਾ ਹੋਇਆ ਹੈ, ਜਿਸ ਨਾਲ ਕਬੀਰ ਦੇ ਰਲਦੇ ਸ਼ਬਦਾਂ ਦੀ ਸੰਖਿਆ ਨੌਂ ਹੋ ਗਈ ਹੈ। ਪੋਥੀ ਵਿਚ ਹੇਠ ਦਿੱਤੀ ਸਿਰੋਪੰਗਤੀ ਵਾਲਾ ਕਬੀਰ ਜੀ ਦਾ ਸ਼ਬਦ—

ਧੰਧਾ ਕਰਤ ਚਰਨ ਕਰ ਥਾਕੇ ਜਨਮ ਗਇਆ ਤਨ ਖੀਨ ॥
ਥਾਕੇ ਨੈਣ ਸਰਵਣ ਸੁਣ ਥਾਕੇ ਕਪਟ ਰਹਿਆ ਮਨ ਲੀਨ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਕਬੀਰ ਕੀ ਲਲਤਾ ਦੇ ਅਧੀਨ ਦਰਜ ਸ਼ਬਦ "ਥਾਕੇ ਨੈਨ ਸ੍ਰਵਨ ਸੁਨਿ ਥਾਕੇ" ਦਾ ਬਦਲਿਆ ਹੋਇਆ ਰੂਪ ਲਗਦਾ ਹੈ। ਕਬੀਰ ਜੀ ਦੇ ਦੋ

17. ਦੇਖੋ 'ਆਲੋਚਨਾ', ਪੰ. ੩੨, ਟਿੱਪਣੀ ਨੰਬਰ ੩੮.
18. ਉਹੀ, ਟਿੱਪਣੀ ੩੯.

ਸ਼ਬਦ ਅਜੇਹੇ ਵੀ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਚੜ੍ਹੇ, ਪਰ ਪੋਥੀ ਵਿਚ ਮੌਜੂਦ ਹਨ। ਉਹ ਹਨ :

(੧) ਮਦਰ ਚਲਤ ਮਾਸ ਦਸ ਲਾਗੈ ॥
(੨) ਡਾਇ ਬਡਾਗੀ ਸੁਨ ਰੇ ਡੌਰਾ ਸਿੰਘ ਰਹਿ ਬਨ ਘੇਰੀ ॥

ਭਗਤ ਨਾਮਦੇਵ ਤੇ ਤ੍ਰਿਲੋਚਨ, ਦੋਹਾਂ, ਦਾ ਇਕ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਪੋਥੀ ਵਿਚ ਦਰਜ ਹੈ। ਉਨ੍ਹਾਂ ਦੇ ਪਾਠ ਇੰਞ ਸ਼ੁਰੂ ਹੁੰਦੇ ਹਨ :

ਨਾਰਦੁ ਕਹੈ ਸੁਨਹੁ ਨਾਰਾਇਣ ਬੈਕੁੰਠ ਵਸੈ ਕਉਲਾਸਾ ॥ (ਨਾਮਦੇਵ)
ਰਾਜਾ ਰਾਵਣ ਸੁਣੋ ਬੇਨਤੀ ਕਹੇ ਦਮੋਦਰ ਰਾਣੀ ॥ (ਤ੍ਰਿਲੋਚਨ)

ਰਾਗ ਸੋਰਠਿ ਵਿਚ ਮਹਲਾ ੧ ਦੇ ਬਾਰਾਂ ਚਉਪਦੇ ਤੇ ਚਾਰ ਅਸ਼ਟਪਦੀਆਂ ਅਤੇ ਮਹਲਾ ੩ ਦੇ ਬਾਰਾ ਚਉਪਦੇ ਤੇ ਤਿੰਨ ਅਸ਼ਟਪਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀਆਂ ਇਸ ਪੋਥੀ ਵਿਚ ਪ੍ਰਾਪਤ ਹਨ, ਪਰ ਸ਼ਬਦਾਂ ਦਾ ਕ੍ਰਮ ਭਿੰਨ ਹੈ। ਭਗਤਾਂ ਦੀ ਬਾਣੀ ਇਸ ਪੋਥੀ ਦੀ ਰੀਤਿ ਅਨੁਸਾਰ ਰਲਗਡ ਰੂਪ ਵਿਚ ਲਿਖੀ ਹੋਈ ਹੈ। ਕਬੀਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਨੌਂ ਸ਼ਬਦ ਪੋਥੀ ਵਿਚ ਪ੍ਰਾਪਤ ਹਨ ਪਰ ਦੋ ("ਬਹੁ ਪਰਪੰਚ ਕਰਿ" ਅਤੇ "ਭੂਖੇ ਭਗਤਿ ਨ ਕੀਜੈ") ਨਹੀਂ ਹਨ। ਪੋਥੀ ਵਿਚ ਦੋ ਸ਼ਬਦ ਕਬੀਰ ਜੀ ਦੇ, ਬਾਵਾ ਪ੍ਰੇਮ ਸਿੰਘ ਹੋਤੀ ਦੀ ਪਾਈ ਦੱਸ ਅਨੁਸਾਰ, ਗ੍ਰੰਥ ਸਾਹਿਬ ਤੋਂ ਸਾਹਰੇ ਵੀ ਹਨ। ਇਹ ਇਨ੍ਹਾਂ ਪੰਗਤੀਆਂ ਨਾਲ ਸ਼ੁਰੂ ਹੁੰਦੇ ਹਨ :

(੧) ਜਾ ਕਾ ਠਾਕਰ ਨੀਕਾ ਹੋਏ ॥
(੨) ਮਾਟੀ ਖੋਦ ਕੈ ਭੀਤਿ ਉਸਾਰੀ ਪਸੂ ਕਹੇ ਘਰ ਮੇਰਾ ॥

ਪਹਲੇ ਦਾ ਪਾਠ ਨਹੀਂ ਮਿਲ ਸਕਿਆ। ਸੰਭਵ ਹੈ, ਇਹ ਕਬੀਰ ਜੀ ਦੇ ਰਾਗ ਗਉੜੀ ਵਾਲੇ ਸ਼ਬਦ "ਜਾ ਕਾ ਠਾਕੁਰ ਨੀਕਾ ਹੋਈ" ਦਾ ਹੀ ਕੋਈ ਵਟਿਆ ਹੋਇਆ ਰੂਪ ਹੋਵੇ। ਕਬੀਰ ਜੀ ਦੇ ਤੀਜੇ ਸ਼ਬਦ "ਬੇਦ ਪੁਰਾਨ ਸਭੈ ਮਤ ਸੁਨਿ ਕੈ" ਦੀ ਅੰਤਲੀ ਤੁਕ ਵਿਚ ਇੱਥੇ ਪਾਠ "ਖਾਲਸੇ" ਹੀ ਹੈ। ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਛੇ ਸ਼ਬਦ ਪੋਥੀ ਵਿਚ ਦਰਜ ਹਨ, ਪਰ ਇਕ ("ਜਲ ਕੀ ਭੀਤਿ ਪਵਨ ਕਾ ਥੰਭਾ") ਪ੍ਰਾਪਤ ਨਹੀਂ ਹੈ। ਪੋਥੀ ਦਾ ਤੇਰ੍ਹਵਾਂ ਸ਼ਬਦ ("ਜੇ ਤੁਮ ਨਹੀਂ ਤੋਰਉ ਤਉ ਹਮ ਨਹੀਂ ਤੋਰਹਿ") ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਜਉ ਤੁਮ ਗਿਰਵਰ ਤਉ ਹਮ ਮੋਰਾ" ਨਾਲ ਸ਼ੁਰੂ ਹੁੰਦਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ "ਚਮਰਠਾ ਗਾਠਿ ਨ ਜਾਨਈ ਲੋਕ ਗਠਾਵੈ ਪਨਹੀ", ਇੱਥੇ ਦੂਜੀ ਤੁਕ "ਆਰ ਨਹੀਂ ਜਿਹ ਤੋਪਉ, ਨਹੀਂ ਰਾਬੀ ਠਾਉ ਰੋਪਉ" ਨਾਲ ਆਰੰਭ ਹੁੰਦਾ ਹੈ।

ਭਗਤ ਨਾਮਦੇਵ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਇਕ ਸ਼ਬਦ ("ਜਬ ਦੇਖਾ ਤਬ ਗਾਵਾ") ਤਾਂ ਪ੍ਰਾਪਤ ਹੈ, ਪਰ ਦੋ ("ਪਾੜ ਪੜੋਸਣਿ ਪੂਛਿਲੈ" ਅਤੇ "ਅਣਮੜਿਆ ਮੰਦਲੁ") ਨਹੀਂ ਹਨ। ਭੀਖਨ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਦੋਵੇਂ ਸ਼ਬਦ ਪੋਥੀ ਵਿਚ ਹਨ।

ਰਾਗ ਸੋਰਠਿ ਵਿਚ "ਸਦਾ ਸੇਵਕ" ਦੇ ਸਿਰਨਾਵੇਂ ਵਾਲੇ, ਲਿਖ ਕੇ ਕਲਮ ਨਾਲ ਕੱਟ ਹੋਏ, ਦੋ ਸ਼ਬਦ ਵੀ ਹਨ।

ਰਾਗ ਸਾਰੰਗ ਵਿਚ ਮਹਲਾ ੧ ਦੇ ਤਿੰਨ ਚਉਪਦੇ ਉਪਲਬਧ ਹਨ। ਇਨ੍ਹਾਂ ਵਿੱਚੋਂ ਇਕ ਚਉਪਦਾ, ਪੋਥੀ ਵਿਚ "ਜਬ ਲਗ ਦਰਸ ਨ ਪਰਸੇ ਪ੍ਰੀਤਮ" ਨਾਲ ਸ਼ੁਰੂ ਹੁੰਦਾ ਹੈ ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ "ਹਰਿ ਬਿਨੁ ਕਿਉ ਰਹੀਐ" ਨਾਲ ਆਰੰਭ ਹੁੰਦਾ ਹੈ। ਮਹਲਾ ੧ ਦੀਆਂ ਦੋਵੇਂ ਅਸ਼ਟਪਦੀਆਂ ਪੋਥੀ ਵਿਚ ਵਿਦਮਾਨ ਹਨ, ਭਾਵੇਂ ਇਕ ਦਾ ਪਾਠ ਗ੍ਰੰਥ ਸਾਹਿਬ ਦੇ ਪਾਠ "ਹਰਿ ਬਿਨ ਕਿਉਂ ਜੀਵਾਂ" ਦੀ ਬਜਾਇ "ਹਰਿ ਕੀ ਪਿਆਸ ਪਿਆਸੀ ਕਾਮਨਿ" ਨਾਲ ਆਰੰਭ ਹੁੰਦਾ ਹੈ। ਦੂਜਾ ਰਹਾਉ ਦੀ ਤੁਕ, "ਹਰਿ ਬਿਨੁ ਕਿਉ ਧੀਰੈ", ਦੀ ਬਜਾਇ ਇਸ ਪੋਥੀ ਵਿਚ ਸ਼ਬਦ ਦੀ ਤਰ੍ਹਾਂ ਪਹਲੀ-ਪੰਗਤੀ, "ਕ੍ਰੋਧ ਨਿਵਾਰਿ ਜਲੇ ਹਉ ਮਮਤਾ" ਨਾਲ ਉਲਿਖਿਤ ਹੈ। ਮਹਲਾ ੩ ਦੀਆਂ ਤਿੰਨੇ ਅਸ਼ਟਪਦੀਆਂ ਵੀ ਇਸੇ ਤਰ੍ਹਾਂ ਰਹਾਉ ਦੀਆਂ ਪੰਗਤੀਆਂ ਨਾਲ ਸ਼ੁਰੂ ਨਾ ਹੋ ਕੇ ਅਸ਼ਟਪਦੀਆਂ ਦੀਆਂ ਮੁਢਲੀ ਪੰਗਤੀਆਂ ਨਾਲ ਸ਼ੁਰੂ ਹੁੰਦੀਆਂ ਹਨ।

ਕਬੀਰ ਦਾ ਕੇਵਲ ਇਕ ਸ਼ਬਦ ("ਹਰਿ ਬਿਨੁ ਕਉਨੁ ਸਹਾਈ") ਪੋਥੀ ਵਿਚ ਦਿੱਤਾ ਹੋਇਆ ਹੈ, ਦੋ ("ਕਹਾ ਨਰ ਗਰਬਸਿ" ਅਤੇ "ਰਾਜਾ ਸ੍ਰਮ ਮਿਤਿ") ਨਹੀਂ ਹਨ। ਇਸ ਇਕ ਸ਼ਬਦ ਤੋਂ ਬਿਨਾ ਹੋਰ ਕਿਸੇ ਭਗਤ ਦੀ ਬਾਣੀ ਇਸ ਰਾਗ ਵਿਚ ਸੰਮਿਲਿਤ ਨਹੀਂ। ਸੂਰਦਾਸ ਨਹੀਂ ਅਤੇ ਭਗਤ ਨਾਮਦੇਵ ਦੇ ਗ੍ਰੰਥ ਸਾਹਿਬ ਵਾਲੇ ਪੰਜ ਸ਼ਬਦ ਵੀ ਨਹੀਂ। ਪਰੰਤੂ ਪਤ੍ਰਾ ੨੨੩ ਉਪਰ "ਸਾਰੰਗ ਕਬੀਰ ਨਾਮਾ" ਦੇ ਸਿਰਲੇਖ ਹੇਠ ਇਕ ਸ਼ਬਦ, "ਆਪਨ ਦੇਵ ਦੇਹੁਰਾ ਆਪਨ, ਆਪ ਲਗਾਵੈ ਪੂਜਾ" ਲਿਖਿਆ ਹੋਇਆ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਹੈ।

ਰਾਗ ਮਲਾਰ ਵਿਚ ਮਹਲੁ ੧ ਦੀ ਬਾਣੀ "ਰਾਗ ਮਲਾਰ ਗੁਰੂ ਬਾਬੇ ਕਾ ਦਖਣੀ" ਸੰਗਿਆ ਅਧੀਨ ਦਿੱਤੀ ਹੈ। ਇਸ ਵਿਚ ਗੁਰੂ ਬਾਬੇ ਦੇ ਸਾਰੇ ਨੌਂ ਦੇ ਨੌਂ ਚਉਪਦੇ ਤੇ ਪੰਜਾਂ ਵਿੱਚੋਂ ਚਾਰ ਅਸ਼ਟਪਦੀਆਂ ਪ੍ਰਾਪਤ ਹਨ; ਇਕ ਅਸ਼ਟਪਦੀ (ਅਖਲੀ ਊਡੀ ਜਲੁ ਭਰ ਨਾਲਿ) ਪੋਥੀ ਵਿਚ ਨਹੀਂ ਹੈ। ਮਹਲੁ ੩ ਦੀ ਬਾਣੀ ਪੋਥੀ ਵਿਚ "ਮਲਾਰ ੩ ਗੁਰੂ ਬਾਬੇ ਕੀ" ਸਿਰਲੇਖ ਹੇਠ ਆਈ ਹੈ। "੩ ਗੁਰ ਬਾਬੈ" ਤੋਂ ਭਾਵ ਤੀਜਾ ਗੁਰੂ ਨਾਨਕ ਹੈ। ਇਨ੍ਹਾਂ ਦੇ ਸਾਰੇ ਤੇਰਾਂ ਦੇ ਤੇਰਾਂ ਪਦੇ ਪੋਥੀ ਵਿਚ ਸੰਮਿਲਿਤ ਹਨ, ਪਰੰਤੂ ਅਸ਼ਟਪਦੀ ਕੋਈ ਵੀ ਨਹੀਂ ਹੈ; ਤਿੰਨੇ ਦਰਜ ਹੋਣੋਂ ਰਹੀਆਂ ਹੋਈਆਂ ਹਨ।

ਭਗਤ ਨਾਮਦੇਵ ਜੀ ਦਾ ਇਕ ਸ਼ਬਦ "ਜਾ ਚੇ ਘਰਿ ਦਿਗ ਦਿਸੈ ਸਰਾਇਰਾ" ਗ੍ਰੰਥ ਸਾਹਿਬ ਵਿਚਲੇ ਸ਼ਬਦ ਨਾਲ ਰਲਦਾ ਹੈ, ਪਰ ਉਥੇ ਇਹ "ਸੇਵੀ ਲੇ ਗੋਪਾਲ ਰਾਇ" ਦੀ ਸਿਰੋਪੰਗਤੀ ਨਾਲ ਆਰੰਭ ਹੁੰਦਾ ਹੈ। ਨਾਮਦੇਵ ਦਾ ਦੂਜਾ ਸ਼ਬਦ ("ਮੋ ਕਉ ਤੂ ਨ ਬਿਸਾਰਿ") ਪੋਥੀ ਵਿਚ ਨਹੀਂ ਹੈ। ਇਸ ਦੀ ਥਾਂ ਪੋਥੀ ਵਿਚ "ਮੋਹਿ ਲਾਗਤੀ ਤਾਲਾ ਬੇਲੀ" ਵਾਲਾ

ਸ਼ਬਦ ਮੌਜੂਦ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗੋਂਡ ਵਿਚ ਚੜ੍ਹਿਆ ਹੋਇਆ ਹੈ। ਪੋਥੀ ਵਿਚਲੇ ਪਾਠ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਾਠ ਵਿਚ, ਜਿਵੇਂ ਕਿ ਹੋਰਨਾਂ ਥਾਵਾਂ ਤੇ ਵੀ ਹੈ, ਫਰਕ ਬਹੁਤ ਹਨ। ਪੋਥੀ ਵਿਚ ਇਸ ਦੇ ਕੇਵਲ ਤਿੰਨ ਬੰਦ ਪ੍ਰਾਪਤ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਬੰਦ ਮਿਲਦੇ ਹਨ।

ਪੋਥੀ ਦੇ ਅੰਤ ਤੇ ਕਬੀਰ ਜੀ ਦਾ ਸਾਰੰਗ ਰਾਗ ਦਾ ਇਕ ਹੋਰ ਸ਼ਬਦ, "ਜੈਸੇ ਮੀਨ ਪਾਨੀ ਮੈ ਰਹਤਾ, ਤਾ ਕਾਊ ਜਲ ਕੀ ਸੁਧ ਨ ਲੇਤਾ", ਲਿਖ ਕੇ ਕੱਟਿਆ ਹੋਇਆ ਹੈ। ਅਗੇ ਸਾਰੰਗ ਨਾਮਦੇਵ ਜੀ ਦੇ ਸਿਰਲੇਖ ਹੇਠ ਨਾਮਦੇਵ ਦਾ ਉਪਰਲੇ ਭਾਵ ਵਾਲਾ ਸ਼ਬਦ "ਜੈਸੇ ਮੀਨ ਪਾਨੀ ਮਹਿ ਰਹੈ" ਵਿਦਮਾਨ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਚਲਦਾ ਹੈ:

ਕਾਏ ਰੇ ਮਨ ਬਿਖਿਆ ਬਨ ਜਾਇ ॥
ਭੂਲੋ ਰੇ ਠਗ ਮੂਰੀ ਖਾਇ ॥ ੧ ॥ ਰਹਾਉ ॥

... ...

ਜੈਸੇ ਮੀਨੁ ਪਾਨੀ ਮਹਿ ਰਹੈ ॥
ਕਾਲ ਜਾਲੁ ਕੀ ਸੁਧਿ ਨ ਲਹੈ ॥

... ... ...

ਇੰਞ ਪ੍ਰਤੀਤ ਹੁੰਦਾ ਹੈ ਕਿ ਉਪਰ ਕਬੀਰ ਦੇ ਨਾਂ ਤੇ ਕੱਟਿਆ ਸ਼ਬਦ ਭਗਤ ਨਾਮਦੇਵ ਜੀ ਦੇ ਸ਼ਬਦ ਦਾ ਹੀ ਕੋਈ ਵਿਕ੍ਰਿਤ ਪਾਠ ਸੀ ਜੋ ਭਗਤ ਕਬੀਰ ਦੇ ਨਾਂ ਨਾਲ ਜੁੜ ਗਇਆ। ਪਿੰਜੋਰ ਵਾਲੀ ਪੋਥੀ ਵਿਚ ਦਰਜ ਬਾਣੀ ਦਾ ਸਾਰ ਤੱਤ ਅੱਗੇ ਸਾਰਣੀ ੨ ਵਿਚ ਦੇਖੋ:

## ਸਾਰਣੀ ੨
## ਪਿੰਜੋਰ ਵਾਲੀ ਪੋਥੀ : ਬਾਣੀ ਦਾ ਬਿਓਰਾ

ਨੋਟ : (੧) ਇਹ ਸਾਰਣੀ ਮੁਖ ਰੂਪ ਵਿਚ ਬਾਵਾ ਪ੍ਰੇਮ ਸਿੰਘ ਹੋਤੀ ਦੀ ਲਿਖਤ ਤੇ ਆਧਾਰਿਤ ਹੈ। ਸਾਨੂੰ ਸਾਰਾ ਬਿਓਰਾ ਚੈੱਕ ਕਰਨ ਦਾ ਅਵਸਰ ਪ੍ਰਾਪਤ ਨਹੀਂ ਹੋਇਆ।

(੨) ਸਾਰਣੀ ਵਿਚ ਚੌਰਸ ਬ੍ਰੈਕਟਾਂ ਵਿਚ ਦਿੱਤੇ ਅੰਕ ਸਦਾ ਸੇਵਕ ਦੇ ਲਿਖ ਕੇ ਕਟੇ ਸ਼ਬਦਾਂ ਦੇ ਸੂਚਕ ਹਨ।

(੩) ਤਾਰੇ (*) ਨਿਸ਼ਾਨ ਵਾਲੇ ਸ਼ਬਦ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੇ ਹਨ।

| ਰਚੈਤਾ | ਰਾਮਕਲੀ | | ਸੋਰਠਿ | | ਸਾਰੰਗ | | ਮਲਾਰ | |
|---|---|---|---|---|---|---|---|---|
| | ਚਉਪਦਾ/ ਹੋਰ ਬਾਣੀ | ਅਸ਼ਟ-ਪਦੀ | ਚਉਪਦਾ | ਅਸ਼ਟ-ਪਦੀ | ਚਉਪਦਾ | ਅਸ਼ਟ-ਪਦੀ | ਚਉਪਦਾ | ਅਸ਼ਟ-ਪਦੀ |
| ਮਹਲਾ ੧ | ੧੧+ ਓਅੰਕਾਰ +ਸਿਧ ਗੋਸਟਿ | ੯ | ੧੨ | ੪ | ੩ | ੨ | ੯ | ੪ |
| ਮਹਲਾ ੩ | ੧[1]+ਅਨੰਦ | ੫ | ੧੨ | ੩ | | ੩ | ੧੩ | |
| ਮਹਲਾ ੪ | | | | | | | | |
| ਸਦਾ ਸੇਵਕ | | | [੨] | | | | | |
| ਕਬੀਰ | ੯[1]+੨* | | ੯+੨* | | ੧+੧* | | | |
| ਨਾਮਦੇਵ | ੪+੧* | | ੧ | | | | ੧+੧[2] | |
| ਰਵਿਦਾਸ | | | ੬ | | | | | |
| ਤ੍ਰਿਲੋਚਨ | ੧* | | | | | | | |
| ਭੀਖਨ | | | ੨ | | | | | |

[1]ਇਨ੍ਹਾਂ ਵਿਚ ਸੰਮਿਲਿਤ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਤੇ ਰਾਗ ਸੂਹੀ ਲਲਤਾ ਵਿਚ ਚਲੇ ਗਏ ਹਨ ।

[2]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗੋਂਡ ਵਿਚ ਦਰਜ ਹੈ ।

## ਹੋਰ ਵਿਸ਼ੇਸ਼ ਗੱਲਾਂ

ਇਨ੍ਹਾਂ ਪੋਥੀਆਂ ਦੀਆਂ ਕੁਝ ਵਿਸ਼ੇਸ਼ਤਾਵਾਂ ਦਾ ਉੱਲੇਖ ਉਪਰ ਵਖ ਵਖ ਪ੍ਰਕਰਣਾਂ ਵਿਚ ਹੋ ਚੁਕਿਆ ਹੈ । ਕੁਝ ਹੋਰ ਜੋ ਧਿਆਨ ਮੰਗਦੀਆਂ ਹਨ, ਇਸ ਪ੍ਰਕਾਰ ਹਨ :

੧) ਇਸ ਪੋਥੀ ਵਿਚ ਗੁਰਬਾਣੀ ਦੇ ਪਿੱਛੇ ਸਭ ਥਾਂ ਕਵੀ-ਛਾਪ ਵਜੋਂ "ਨਾਨਿਕ" ਆਇਆ ਹੈ, "ਨਾਨਕ" ਨਹੀਂ ।

੨) ਪੋਥੀਆਂ ਵਿਚ "ਮਹਲਾ" ਪਦ ਨਹੀਂ, ਉਸ ਦੀ ਥਾਂ "ਮਹਲੁ ੧", "ਮਹਲੁ ੩" ਆਦਿ ਵਰਤਿਆ ਮਿਲਦਾ ਹੈ, ਜਾਂ ਫਿਰ, ਬਾਣੀ ਰਚਣਹਾਰ ਦਾ ਸੂਚਕ ਹੋਰ ਕੋਈ ਪਦ,

ਜਿਵੇਂ "ਗੁਰੂ ਬਾਬਾ", "ਬਾਬਾ ਪਾਤਸਾਹ", "ਗੁਲਾਮ", "ਸਦਾ ਸੇਵਕ", "ਨਾਮਾ ਕਮੀਰ" ਆਦਿ। ਤਿਲੰਗ ਰਾਗ ਵਿਚ ਇਕ ਥਾਂ ਤੇ "ਬਾਬੇ ਪਾਤਸ਼ਾਹ ਕਾ ਬੋਲਣਾ" ਵੀ ਲਿਖਿਆ ਹੈ। ਬਾਵਾ ਪ੍ਰੇਮ ਸਿੰਘ ਨੇ "ਦਖਣੀ" ਪਦ ਓਅੰਕਾਰ ਨਾਲ ਜੋੜ ਕੇ "ਦਖਣੀ ਓਅੰਕਾਰ" ਪੜ੍ਹਨ ਦੀ ਭੁੱਲ ਕੀਤੀ ਹੈ। "ਦਖਣੀ" ਇਥੇ ਰਾਮਕਲੀ ਦੇ ਸਪਸ਼ਟੀਕਰਣ ਵਜੋਂ ਆਇਆ ਹੈ—ਉਸੇ ਤਰ੍ਹਾਂ ਜਿਵੇਂ "ਮਲਾਰ ਗੁਰੂ ਬਾਬੇ ਕਾ ਦਖਣੀ" ਵਿਚ ਮਲਾਰ ਦੇ ਸਪਸ਼ਟੀਕਰਣ ਵਜੋਂ "ਦਖਣੀ", ਜਾਂ "ਰਾਗ ਸਾਰੰਗ ਦਖਣੀ" ਵਿਚ "ਦਖਣੀ"।

੩) ਬਾਣੀ ਦੀ ਵੰਡ ਰਾਗਾਂ ਅਨੁਸਾਰ ਤਾਂ ਹੋਈ ਹੋਈ ਹੈ, ਪਰ ਘਰਾਂ ਦਾ ਉੱਲੇਖ ਨਹੀਂ ਮਿਲਦਾ। ਫਿਰ ਵੀ, ਇਹ ਨਹੀਂ ਕਹਿਆ ਜਾ ਸਕਦਾ ਕਿ ਇਹ ਬਾਣੀ ਘਰਾਂ ਦੀ ਕੈਦ ਤੋਂ ਬਾਹਰ ਹੈ। ਜਦੋਂ ਅਸੀਂ ਬਾਣੀ ਦੇ ਕੁਝ ਖੰਡ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਘਰਾਂ ਦੀ ਕੈਦ ਵਾਲੇ ਖੰਡਾਂ ਨਾਲ ਸਮਾਨਾਂਤਰ ਚਲਦੇ ਦੇਖਦੇ ਹਾਂ, ਤਾਂ ਸਾਨੂੰ ਇਸ ਤਰ੍ਹਾਂ ਦਾ ਯਕੀਨ ਹੋ ਜਾਂਦਾ ਹੈ ਕਿ ਗੁਰਬਾਣੀ ਨੂੰ ਪੋਥੀਆਂ ਵਿਚ ਲਿਖਣ ਲਈ ਜਦੋਂ ਵੀ ਢਾਲਿਆ ਗਇਆ ਤਾਂ ਉਸ ਦਾ ਆਧਾਰ ਰਾਗਾਂ ਨਾਲ ਘਰ ਵੀ ਮਿਥਿਆ ਗਇਆ।

੪) ਪੋਥੀ ਵਿਚ ਰਾਗਾਂ ਦੇ ਮੁਢ ਵਿਚ ਮੂਲਮੰਤ੍ਰ ਦਾ ਮੰਗਲ ਰੂਪ ਵਿਚ ਵਰਤਿਆ ਜਾਣਾ ਅਤੇ ਛੋਟੇ ਵਿਭਾਜਣਾਂ, ਜਿਵੇਂ ਅਸ਼ਟਪਦੀਆਂ ਆਦਿ ਨਾਲ, ਛੋਟੇ ਮੰਗਲਾਂ ਦਾ ਵਰਤਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਆਰੂਪ (format) ਦੀ ਯਾਦ ਤਾਜ਼ਾ ਕਰਾਂਦਾ ਹੈ।

੫) ਅੰਕ ਲਾਉਣ ਦੀ ਵਿਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਹੈ; ਚਉਪਦਿਆਂ ਦੇ ਬੰਦਾਂ ਨਾਲ ੧, ੨, ੩, ੪, ਆਦਿ ਲਿਖ ਕੇ, ਚਉਪਦੇ ਦੇ ਅੰਤ ਤੇ ॥੪॥ ਤੇ ਮਗਰੋਂ ਚਉਪਦੇ ਦਾ ਗਿਣਤੀ-ਸੂਚਕ ਅੰਕ ਵੀ ਦਿੱਤਾ ਹੋਇਆ ਹੈ। ਰਾਗ ਸੂਹੀ ਵਿਚ ਤਾਂ, ਜਿਵੇਂ ਅਸੀਂ ਵੇਖ ਚੁਕੇ ਹਾਂ, ਚਉਪਦਿਆਂ ਦਾ ਜੋੜ ਅੱਗੇ ਚਲਾ ਕੇ ਗੁਰੁਵਿਅਕਤੀਆਂ ਦੀ ਕੁਲ ਬਾਣੀ ਦਾ ਜੋੜ-ਸੂਚਕ ਅੰਕ ਵੀ ਦੇ ਦਿੱਤਾ ਹੈ। ਅਜੇਹਾ ਚਉਪਦਿਆਂ, ਅਸ਼ਟਪਦੀਆਂ ਤੇ ਛੰਤਾਂ ਦੇ ਰਲਗਡ ਰੂਪ ਵਿਚ ਆਉਣ ਕਾਰਣ ਕੀਤਾ ਗਿਆ ਲਗਦਾ ਹੈ। ਅਗਲੇ ਰਾਗਾਂ ਵਿਚ ਚਉਪਦਿਆਂ, ਅਸ਼ਟਪਦੀਆਂ ਤੇ ਛੰਤਾਂ ਦੇ ਜੋੜਾਂ ਨੂੰ ਅਡ ਅਡ ਰਖਿਆ ਗਇਆ ਹੈ। ਭਗਤਾਂ ਦੀ ਬਾਣੀ, ਰਚੈਤਿਆਂ ਦੇ ਰਲਗਡ ਰੂਪ ਵਿਚ ਆਉਣ ਕਾਰਣ, ਇਕ ਸਮੂਹ (ਜੋੜ) ਵਜੋਂ ਹੀ ਲਈ ਗਈ ਹੈ।

੬) ਦੋਹਾਂ ਪੋਥੀਆਂ ਵਿਚ ਕੁਝ ਕੁ ਸ਼ਬਦਾਂ ਦੇ ਮਗਰ ਪਲੇਟ V, ਚਿਤ੍ਰ ੩ ਦੀ ਡੌਲ ਤੇ ਤਿੰਨ ਲਕੀਰਾਂ ਪਾ ਕੇ ਉਨ੍ਹਾਂ ਦੇ ਹੇਠਾਂ ਅੰਕ ਲਿਖੇ ਹੋਏ ਹਨ। ਬਾਵਾ ਪ੍ਰੇਮ ਸਿੰਘ ਦਾ ਖਿਆਲ ਹੈ ਕਿ 'ਲਕੀਰ ਦੇ ਹੇਠ ਲਿਖਿਆ ਅੰਕ ਗੁਰੂ-ਵਿਅਕਤੀ ਦਾ ਸੂਚਕ ਹੈ ਅਥਵਾ ਲਿਖਾਰੀ ਇਹ ਦਸਣਾ ਚਾਹੁੰਦਾ ਹੈ ਕਿ ਇੱਥੋਂ ਤਕ ਮਹਲਾ ੧ ਦੇ ਸ਼ਬਦ ਹਨ'।[19] ਇਹ ਖਿਆਲ ਉੱਕਾ ਹੀ ਨਿਰਮੂਲ ਹੈ। ਅਹੀਆਪੁਰ ਵਾਲੀ ਪੋਥੀ ਵਿਚ ਇਨ੍ਹਾਂ ਚਿੰਨ੍ਹਾਂ ਦੇ ਹੇਠ ਲਿਖੇ ਅੰਕ ਸਿਲਸਲੇ ਵਾਰ (੧, ੨, ੩. ੪, . . .) ਵਧਦੇ ਜਾਂਦੇ ਹਨ ਅਤੇ

[19] ਦੇਖੋ 'ਆਲੋਚਨਾ', ਪੰ. ੩੧, ਟਿੱਪਣੀ ੩੪.

ਰਾਗ ਸੂਹੀ ਦਾ ਸਭ ਤੋਂ ਮਗਰਲਾ ਅੰਕ ੧੧ ਹੈ । ਜਾਹਿਰ ਹੈ ਕਿ ਅੰਕ ੧੧ ਕਿਸੇ ਪਾਤਸ਼ਾਹੀ ਦਾ ਸੂਚਕ ਨਹੀਂ ਹੋ ਸਕਦਾ । ਰਾਗ ਪਰਭਾਤੀ ਦੇ ਇਸ ਚਿੰਨ੍ਹ ਵਾਲੇ ਅੰਕ ਪਹਲਾਂ ਤਾਂ ੧, ੨, ੩, ੪, . . . ਨਾਲ ਚਲਦੇ ਸਨ, ਪਰ ਮਗਰੋਂ ਇਨ੍ਹਾਂ ਨਾਲ ਲੋੜੀਂਦਾ ਅੰਕ ਵਧਾ ਕੇ ਇਨ੍ਹਾਂ ਨੂੰ ੧੨, ੧੩, ੧੪ . . . ਅਥਵਾ ਚਲਦਾ ਬਣਾ ਦਿੱਤਾ ਗਇਆ । ਇਸ ਵਕਤ ਰਾਗ ਭੈਰਉ ਤਕ ਇਨ੍ਹਾਂ ਅੰਕਾਂ ਦੀ ਗਿਣਤੀ ੨੭ ਤਕ ਲੱਭੀ ਜਾ ਸਕਦੀ ਹੈ। ਮਾਰੂ ਤੇ ਕਿਦਾਰਾ ਅਤੇ ਤਿਲੰਗ ਵਿਚਲੀ ਗਿਣਤੀ ਸੁਤੰਤਰ ਰਖੀ ਹੋਈ ਹੈ । ਸਾਨੂੰ ਚੋਖਾ ਮੱਥਾ ਮਾਰਨ ਦੇ ਬਾਵਜੂਦ ਇਨ੍ਹਾਂ ਦੀ ਸਮਝ ਨਹੀਂ ਆਈ । ਕਈ ਜਗ੍ਹਾ ਇਹ ਚਿੰਨ੍ਹ ਲਿਖਾਈ ਹੋ ਚੁਕਣ ਦੇ ਪਿੱਛੋਂ ਵੀ ਥੋੜੀ ਜੇਹੀ ਥਾਂ ਲੱਭ ਕੇ ਘਸੋੜ ਦਿੱਤੇ ਗਏ ਹਨ, ਜਿਵੇਂ ਕਿ ਇਨ੍ਹਾਂ ਦਾ ਲਿਖਣਾ ਜ਼ਰੂਰੀ ਸੀ । ਸਾਡਾ ਮਤ ਇਹ ਹੈ ਕਿ ਇਹ ਲਿਖਤ ਨੂੰ ਬਾਣੀ ਦੇ ਖੁਲ੍ਹੇ ਪਤ੍ਰਿਆਂ ਜਾਂ ਸੈਂਚੀਆਂ ਨਾਲ ਮੇਲਾਨ ਲਈ ਲਾਏ ਗਏ ਪੜਤਾਲੀਆ ਚਿੰਨ੍ਹ ਯਾ ਅੰਕ ਹਨ ।

੭) ਰਾਗਾਂ ਦਾ ਨਾਮਕਰਣ ਤੇ ਇਨ੍ਹਾਂ ਦੀ ਵਰਗ-ਵੰਡ ਪੋਥੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਕੁਝ ਭਿੰਨ ਹੈ। ਇੱਥੇ ਬਹੁਤੇ ਰਾਗਾਂ ਨਾਲ ਪਦ "ਦਖਣੀ" ਆਇਆ ਹੈ, ਜਿਵੇਂ ਛੰਦ ਦੱਖਣੀ ਰਾਗ ਪ੍ਰਭਾਤੀ ਦਖਣੀ, ਭੈਰਉ ਦਖਣੀ, ਰਾਗ ਸਾਰੰਗ ਦਖਣੀ ਜਾਂ ਰਾਗ ਰਾਮਕਲੀ ਮਹਲਾ ੧ ਦਖਣੀ । ਬਾਵਾ ਪ੍ਰੇਮ ਸਿੰਘ ਨੇ ਇਸ ਨੂੰ ਪਿਛਲੇ ਸਿਰਲੇਖ ਨਾਲ ਦਰਜ ਬਾਣੀ ਨੂੰ "ਦਖਣੀ ਓਅੰਕਾਰ" ਪੜ੍ਹਨ ਦੀ ਭੁੱਲ ਕੀਤੀ ਹੈ । ਇੱਥੇ "ਦਖਣੀ" ਰਾਮਕਲੀ ਦਾ ਉਸੇ ਤਰ੍ਹਾਂ ਵਿਸ਼ੇਸ਼ਣ ਹੈ ਜਿਸ ਤਰ੍ਹਾਂ ਦਾ ਕਿ "ਮਲਾਰ ਗੁਰੂ ਬਾਬੇ ਕਾ ਦਖਣੀ" ਵਿਚ "ਦਖਣੀ" ।

੮) ਬਾਣੀ ਦੇ ਰਾਗਾਂ ਵਿਚ ਬੱਧੇ ਹੋਣ ਕਾਰਣ ਧੁਨੀਆਂ ਅੰਕਿਤ ਕਰਨ ਦਾ ਵਿਧਾਨ ਵੀ ਮੁਢ ਤੋਂ ਹੀ ਚਲਿਆ ਆ ਰਹਿਆ ਹੈ । ਅਹੀਆਪੁਰ ਵਾਲੀ ਪੋਥੀ ਵਿਚ ਕਈ ਥਾਂਵਾਂ ਤੇ ਹੇਠ ਲਿਖੇ ਸਿਰਲੇਖ ਤੇ ਹਿਦਾਇਤਾਂ ਆਈਆਂ ਹਨ :

ਮਹਲੁ ੩ ਸੂਹੀ ਹਮ ਘਰਿ ਸਾਜਨ ਆਏ

ਇਸ ਦੇ ਹੇਠਾਂ ਜੋ ਛੰਤ ਦਿੱਤਾ ਹੈ ਉਹ "ਸੁਖੁ ਸੋਹਿਲੜਾ ਹਰਿ ਧਿਆਵਹੁ ਰਾਮ" ਹੈ । ਉਪਰਲੇ ਸਿਰਲੇਖ ਦਾ ਭਾਵ ਇਹ ਹੈ ਕਿ ਇਸ ਛੰਤ ਨੂੰ ਉਪਰਲੀ ਧੁਨੀ ਤੇ ਗਾਉਣਾ ਹੈ । ਇਸੇ ਤਰ੍ਹਾਂ ਅੱਗੇ ਇਕ ਹੋਰ ਥਾਂ ਇਹ ਸੂਚਨਾ ਦੇ ਕੇ ਛੰਤ ਅੱਗੇ ਲਿਖਿਆ ਹੈ :

ਪਰਥਾਇ
ਸੂਹੀ ਛੰਦ ਮਹਲੁ ੩ ਆਵਹੋ ਸਜਨਾ ਹਮ

"ਪਰਥਾਇ" ਤੋਂ ਇਥੇ ਭਾਵ "ਧੁਨੀ ਪਰਥਾਇ ਹੀ ਹੈ" । ਅੱਗੇ ਜਾ ਕੇ ਇਕ ਸਿਰਲੇਖ ਵਿਚ ਇਹ ਗੱਲ ਹੋਰ ਵੀ ਸਪਸ਼ਟ ਕਰ ਦਿੱਤੀ ਗਈ ਹੈ । ਲਿਖਿਆ ਹੈ :

ਆਵਹੋ ਸਜਨਾ ਦਰਸਨੁ ਦੇਖਹੁ ਤੇਰਾ ਰਾਮ
ਛੰਦ ਏਤੁ ਧੁਨੀ ਗਾਵਣ ਪਰਥਾਇ ਹੋਏ ॥

੯) ਪੋਥੀਆਂ ਵਿਚ ਭਗਤਾਂ ਦੇ ਨਾਂ ਇਕਸਾਰ ਨਹੀਂ ਆਏ। ਕਿਧਰੇ "ਕਮੀਰ" ਹੈ ਕਿਧਰੇ "ਕਬੀਰ"। ਇਸੇ ਤਰ੍ਹਾਂ ਕਿਧਰੇ "ਨਾਮਾ" ਹੈ ਕਿਧਰੇ "ਨਾਮਦੇਉ"। ਭਿੰਨ ਭਿੰਨ ਸ੍ਰੋਤਾਂ ਤੋਂ ਜਿਵੇਂ ਸ਼ਬਦ ਮਿਲੇ, ਓਵੇਂ ਸਾਂਭ ਲਏ ਗਏ ਲਗਦੇ ਹਨ।

੧੦) ਰਾਗ ਭੈਰਉ ਵਿਚ ਸਿਰਲੇਖਾਂ ਨਾਲ ਸਭਨੀਂ ਥਾਈਂ (ਸਿਵਾਇ ਇਕ ਦੋ ਥਾਂਵਾਂ ਦੇ, ਜਿੱਥੇ ਸ਼ਬਦ ਬਾਅਦ ਵਿਚ ਪੋਥੀ ਵਿਚ ਚੜ੍ਹੇ) "ਭੈਰੋ" ਹੀ ਆਇਆ ਹੈ। ਇਹ ਇਸ ਦੇ ਪ੍ਰਮਾਣਿਕ ਰੂਪ ਦਿੱਤੇ ਜਾਣ ਤੋਂ ਪਹਲਾਂ ਦਾ ਲੌਕਿਕ ਰੂਪ ਲਗਦਾ ਹੈ। ਰਾਗ ਪਰਭਾਤੀ ਨਾਲ ਵੀ "ਬਿਭਾਸ" ਪਦ ਕਿਤੇ ਨਹੀਂ ਆਇਆ, ਭਾਵੇਂ ਦੋ ਤਿੰਨ ਥਾਵਾਂ ਤੇ "ਪ੍ਰਭਾਤੀ ਲਲਤਾ" ਲਿਖਿਆ ਮਿਲਦਾ ਹੈ।

੧੧) ਰਾਗ ਮਾਰੂ ਤੇ ਕਿਦਾਰਾ ਵਿਚ ਸਾਡੇ ਮੁਢਲੇ ਲਿਖਾਰੀ ਲੰਮਾ ਭੇਦ ਕਰਦੇ ਪ੍ਰਤੀਤ ਨਹੀਂ ਹੁੰਦੇ। ਅਹੀਆਪੁਰ ਵਾਲੀ ਪੋਥੀ ਵਿਚ ਉਨ੍ਹਾਂ ਸਾਰੇ ਸ਼ਬਦਾਂ ਦੇ ਉਪਰ ਜਿਹੜੇ ਰਾਗ ਮਾਰੂ ਹੇਠ ਸੂਚਿਤ ਹੋਏ ਹਨ, ਪਹਲਾਂ ਰਾਗ ਵਜੋਂ "ਕਿਦਾਰਾ" ਹੀ ਲਿਖਿਆ ਹੋਇਆ ਸੀ। ਮਗਰੋਂ ਉਨ੍ਹਾਂ ਉਪਰ ਕਾਨੀ ਫੇਰ ਕੇ "ਮਾਰੂ" ਲਿਖ ਦਿੱਤਾ ਗਇਆ। ਭਗਤਾਂ ਦੀ ਬਾਣੀ ਵਿਚ ਇਹ ਤਬਦੀਲੀ ਸਭ ਥਾਂ ਤੇ ਨਹੀਂ ਕੀਤੀ ਗਈ। ਇਸ ਲਈ ਉਹ ਬਹੁਤ ਕਰਕੇ ਰਾਗ "ਕੇਦਾਰਾ" ਵਿਚ ਹੀ ਟਿਕੇ ਰਹੇ।

੧੨) ਪਹਲੀ ਅਰਥਾਤ ਅਹੀਆਪੁਰ ਵਾਲੀ ਪੋਥੀ ਦੇ ਪਤ੍ਰਾ ੨੬੩/ੳ ਉਪਰ ਭੈਰਉ ਰਾਗ ਦੇ ਸੰਦਰਭ ਵਿਚ ਇਹ ਸੂਚਨਾ ਆਈ ਹੈ :

ਭੈਰੋ ਕਮੀਰ ਨਾਮਾ ਭਗਤ ਬਾਬੇ ਕੇ

ਅੱਗੇ ਪਤ੍ਰਾ ੨੯੨/ੳ ਉਪਰ ਰਾਗ ਕੇਦਾਰ ਦੇ ਪ੍ਰਸੰਗ ਵਿਚ ਇਹ ਫਿਰ ਦੁਹਰਾਈ ਹੋਈ ਹੈ :

ਕੇਦਾਰਾ ਕਮੀਰ ਨਾਮਾ ਬਾਬੇ ਦੇ ਭਗਤ

ਇਸ ਤੋਂ ਪਤਾ ਲਗਦਾ ਹੈ ਕਿ ਪੋਥੀਆਂ ਲਿਖੇ ਜਾਣ ਦੇ ਯੁਗ ਵਿਚ ਸਿਖ ਜਗਤ ਭਗਤ ਨਾਮਦੇਵ ਤੇ ਭਗਤ ਕਬੀਰ ਨੂੰ ਗੁਰੂ ਨਾਨਕ ਦੇਵ ਜੀ ਦੇ ਸਿਖ ਮੰਨ ਕੇ ਹੀ ਮਾਨਤਾ ਦੇਂਦਾ ਸੀ।

੧੩) ਸਵਰਗਵਾਸੀ ਪ੍ਰੋਫੈਸਰ ਸਾਹਿਬ ਸਿੰਘ ਨੇ 'ਪੁਰਾਤਨ' ਜਨਮਸਾਖੀ ਦਾ ਕਾਲ ਨਿਸ਼ਚਿਤ ਕਰਦੇ ਸਮੇਂ ਇਹ ਖਿਆਲ ਪ੍ਰਗਟਾਇਆ ਸੀ ਕਿ ਸ਼ਬਦ "ਸਚੇ ਪਾਤਸਾਹ" ਸਭ ਤੋਂ ਪਹਲਾਂ ਚੌਥੇ ਗੁਰੂ ਸਾਹਿਬ ਲਈ ਵਰਤੀਣਾ ਸ਼ੁਰੂ ਹੋਇਆ।[20] ਇਸ ਪੋਥੀ ਵਿਚ "ਪਾਤਸਾਹ" ਪਦ ਬਾਬੇ ਨਾਨਕ ਲਈ ਕਈ ਥਾਂ ਵਰਤਿਆ ਮਿਲਦਾ ਹੈ। ਇਸ ਤੋਂ ਪ੍ਰੋਫੈਸਰ ਸਾਹਿਬ ਸਿੰਘ ਦੇ ਉਪਰੋਕਿਤ ਖਿਆਲ ਦਾ ਖੰਡਨ ਹੋ ਜਾਂਦਾ ਹੈ। ਬਾਬਾ ਨਾਨਕ ਮੁਢ ਤੋਂ ਹੀ ਦੀਨ ਅਤੇ ਦੁਨੀਆ, ਦੋਹਾਂ ਦੇ ਸ਼ਾਹ ਮੰਨੇ ਚਲੇ ਆਏ ਹਨ।

---

[20]ਦੇਖੋ 'ਪੰਜਾਬੀ ਦੁਨੀਆ' ਜਨਵਰੀ, 1951.

੧੪) ਬਾਵਾ ਪ੍ਰੇਮ ਸਿੰਘ ਹੋਤੀ ਅਹੀਆਪੁਰ ਵਾਲੀ ਪੋਥੀ ਦੇ ਪਤ੍ਰਾ ੩੦੦ ਉਪਰ ਆਏ ਸ਼ਬਦ "ਮੇਰੀ ਸਖੀ ਸਹੇਲੀ ਸੁਨਹੁ ਭਾਈ" ਉਪਰ ਟਿੱਪਣੀ ਕਰਦੇ ਲਿਖਦੇ ਹਨ :

> ਇਸ ਸ਼ਬਦ ਦੇ ਤਿੰਨ ਪਦ ਪੂਰੇ ਲਿਖੇ ਗਏ ਹਨ ਅਤੇ ਚੌਥੇ ਪਦ ਦੀ ਕੇਵਲ ਇਕੋ ਤੁਕ ਲਿਖੀ ਗਈ ਹੈ, ਅਰਥਾਤ "ਗੁਰਮਨ ਮਾਰਿਓ ਕਰਿ ਸੰਜੋਗ ॥" ਅਗਲੀ ਤੁਕ ਦੇ ਸਿਰਫ ਇਨਾ "ਅਹਿ" ਲਿਖਿਆ ਜਾ ਰਿਹਾ ਸੀ ਕਿ ਇਕਾ ਇਕ ਐਸੀ ਘਟਨਾ ਸਾਮ੍ਹਣੇ ਆਈ ਕਿ ਇਹ ਤੁਕ ਇੱਥੇ ਦੀ ਇੱਥੇ ਹੀ ਰਹਿ ਗਈ ਅਤੇ ਇਹ ਸਤਿਗੁਰ ਅਰਜਨ ਨੇ ਪੂਰੀ ਕੀਤੀ । ਪੂਰੀ ਤੁਕ ਇਸ ਤਰ੍ਹਾਂ ਹੈ : ਅਹਿਨਿਸਿ ਰਵੈ ਭਗਤਿ ਜੋਗੁ ॥[21]

ਬਾਵਾ ਜੀ ਨੇ ਇਹ ਗੱਲ ਛਾਣਬੀਨ ਕੀਤੇ ਬਿਨਾ ਹੀ ਲਿਖ ਦਿੱਤੀ ਹੈ । ਵਾਸਤਵ ਗੱਲ ਇਹ ਹੈ ਕਿ ਦੋਬਾਰਾ ਜਿਲਦ ਕਰਵਾਉਣ ਸਮੇਂ ਪਤ੍ਰਾ ਅੰਕ ੩੦੦ ਆਪਣੇ ਸਾਥੀ ਪਤ੍ਰਿਆਂ ਨਾਲੋਂ ਨਿੱਖੜ ਕੇ ਅੰਤ ਤੇ ਜਾ ਲਗਿਆ । "ਨਿਸਿ ਰਵੈ ਭਗਤਿ ਜੋਗੁ" ਵਾਲੀ ਲੋੜੀਂਦੀ ਤੁਕ ਰਾਗ ਤਿਲੰਗ ਦੇ ਛੇਤੀ ਪਿੱਛੋਂ ਆਏ ਪਤ੍ਰਾ ਅੰਕ ੧੯੭/ੳ ਉਪਰ ਪ੍ਰਾਪਤ ਹੈ । ਪਤ੍ਰਾ ੩੦੦ ਦੇ ਉਸ ਤੋਂ ਪਹਲਾਂ ਆਉਣ ਨਾਲ ਪਾਠ ਆਪਣੇ ਆਪ ਪੂਰਾ ਹੋ ਜਾਣਾ ਸੀ ।

੧੫) ਦੂਜੀ, ਅਥਵਾ ਪਿੰਜੋਰ ਵਾਲੀ, ਪੋਥੀ ਦੇ ਪਤ੍ਰਾ ੯੩/ਅ ਉਪਰ ਸ੍ਰੀ ਗੁਰੂ ਰਾਮਦਾਸ ਦੇ ਗੁਰਿਆਈ ਤੋਂ ਪਹਲਾਂ ਦੇ ਸਮੇਂ ਦੇ ਦਸਤਖਤ ਮਿਲਦੇ ਹਨ (ਪਲੇਟ IX, ਚਿਤ੍ਰ ੬) । ਇਹ ਦਸਤਖਤ ਪੋਥੀ ਲਿਖਣ ਸਮੇਂ ਉਚੇਚੇ ਤੌਰ ਤੇ ਕਰਵਾਏ ਨਹੀਂ ਲਗਦੇ । ਇਕ ਤਾਅ ਉਤੇ ਪਹਲਾਂ ਹੀ ਗੁਰੂ ਸਾਹਿਬ ਨੇ ਕਿਸੇ ਅਗੰਮੀ ਵੇਗ ਵਿਚ "ਗਲਾਮ ਮਸਤ ਤਡ ਜਠ ਚਦ" (ਗੁਲਾਮ ਮਸਤ ਤੈਂਡਾ ਜੇਠ ਚੰਦ) ਲਿਖਿਆ ਹੋਇਆ ਸੀ । ਜਦੋਂ ਪੋਥੀ ਲਿਖਣ ਲਈ ਤਾਅ (sheet) ਚੌਹਰਾ ਕੀਤਾ ਗਇਆ ਤਾਂ ਇਹ ਹਸਤਾਖਰ ਪਤ੍ਰੇ ਦੇ ਖੱਬੇ ਪਾਸੇ ਵਾਲੇ ਹਾਸ਼ੀਏ ਵਿਚ ਆ ਗਇਆ । ਲਿਖਾਰੀ ਨੇ ਇਸ ਨੂੰ ਓਵੇਂ ਜਿਵੇਂ ਰਹਣ ਦਿੱਤਾ । ਉੱਥੇ ਇਹ ਖੜਵੇਂ ਰੁਖ਼ ਹੈ । ਇਹ ਫਿੱਕੀ ਜੇਹੀ ਸਿਆਹੀ ਨਾਲ ਲਿਖਿਆ ਹਸਤਾਖਰ ਹੈ ਤੇ ਸਿਖ ਜਗਤ ਲਈ ਬੜੀ ਗੌਰਵ ਵਾਲੀ ਚੀਜ਼ ਹੈ । ਪਤਾ ਨਹੀਂ ਬਾਵਾ ਪ੍ਰੇਮ ਸਿੰਘ ਹੋਤੀ ਨੇ ਇਸ ਨੂੰ "ਗੁਲਾਮ ਮਸਤਾਨ ਜੇਠ ਚੰਦ" ਕਿਵੇਂ ਪੜ੍ਹ ਲਇਆ ਹੈ ।[22] ਇਹ ਬਿਨਾ ਕਿਸੇ ਸੰਸੇ ਦੇ "ਗੁਲਾਮ ਮਸਤ ਤੈਂਡਾ ਜੇਠ ਚੰਦ" ਹੈ ਤੇ ਸ੍ਰੀ ਗੁਰੂ ਅਮਰਦਾਸ ਜੀ ਪ੍ਰਤੀ ਨੌਜਵਾਨ ਜੇਠ ਚੰਦ ਦੀ ਗੁਰੁ-ਸ਼ਰਧਾ ਤੇ ਨਿਮਰਤਾ ਦਾ ਲਖਾਇਕ ਹੈ ।

੧੬) ਲਿਖਤ—

ਗੁਰੂ ਅੰਗਦ ਗੁਰ
ਮੁਖੀ ਅਖਰੁ ਬਾਨਾਏ
ਬਾਬੇ ਦੇ ਅਗੇ
ਸਬਦੁ ਭੇਟ ਕੀਤਾ

---

[21] ਦੇਖੋ 'ਆਲੋਚਨਾ', ਪੰਨਾ ੬੭, ਟਿੱਪਣੀ ੫੬.

[22] ਉਹੀ, ਪੰਨਾ ੪੬.

ਪਿੰਜੌਰ ਵਾਲੀ, ਭਾਵ ਦੂਜੀ ਪੋਥੀ ਦੇ ਪਤ੍ਰਾ ੨੧੫/ਅ ਉਪਰ ਮੂਲਮੰਤ੍ਰ ਰੂਪੀ ਮੰਗਲ ਦੇ ਖੱਬੇ ਪਾਸੇ ਤ੍ਰਿੱਛੀਆਂ ਜੇਹੀਆਂ ਪਾਲਾਂ ਵਿਚ ਕੀਤੀ ਹੋਈ ਹੈ। ਬਾਬੇ ਦੇ ਜਿਸ ਸ਼ਬਦ ਵੱਲ ਇੱਥੇ ਸੰਕੇਤ ਕੀਤਾ ਗਇਆ ਹੈ, ਉਹ ਗੁਰੂ ਨਾਨਕ ਦੇਵ ਜੀ ਦਾ ਰਾਗ ਸਾਰੰਗ ਵਿਚ ਰਚਿਆ ਇਹ ਚਉਪਦਾ ਹੈ :

ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹ ਲੀਆ ਮਨੁ ਮੇਰਾ ॥
ਸਮਝਸਿ ਸਬਦੁ ਬੀਚਾਰੇ ॥ ੧ ॥ ਰਹਾਉ ॥
... ... ...
ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ਹਰਿ ਕੈ ਨਾਮ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ॥੪॥੨॥[23]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਗ ਸਾਰੰਗ ਦਾ ਪਹਲਾ ਚਉਪਦਾ ਹੈ ਤੇ "ਅਪਨੇ ਠਾਕੁਰ ਦੀ ਹਉ ਚੇਰੀ" ਨਾਲ ਸ਼ੁਰੂ ਹੁੰਦਾ ਹੈ। ਪੋਥੀ ਵਿਚ ਇਸ ਦਾ ਅੰਕ ੨ ਹੈ। ਇਸ ਦੇ ਉਪਰ ਲਿਖੀ ਟੂਕ (ਜਿਸ ਨੂੰ ਅਸੀਂ ਉਪਰ ਉੱਧ੍ਰਿਤ ਕਰ ਆਏ ਹਾਂ) ਦਾ ਅਰਥ ਬਾਵਾ ਪ੍ਰੇਮ ਸਿੰਘ ਹੋਤੀ ਨੇ ਇਹ ਲਇਆ ਹੈ :

> ਗੁਰਮੁਖੀ ਅਖਰਾਂ ਦੇ ਬਣਨ ਤੇ ਸਭ ਤੋਂ ਪਹਲਾਂ ਗੁਰਬਾਣੀ ਦਾ ਸ਼ਬਦੁ ਜਿਹੜਾ ਲਿਖਿਆ ਗਿਆ, ਉਹ ਗੁਰੂ ਨਾਨਕ ਦੇਵ ਜੀ ਦਾ ਇਹ ਸਬਦੁ ਸੀ ਜੋ ਗੁਰੂ ਅੰਗਦ ਸਾਹਿਬ ਨੇ ਸ੍ਰੀ ਗੁਰੂ ਅਮਰਦਾਸ ਨੂੰ ਸੁਣਾਇਆ। ਬਾਬੇ ਤੋਂ ਭਾਵ ਗੁਰੂ ਅਮਰਦਾਸ ਜੀ ਤੋਂ ਹੈ ਕਿਉਂਕਿ ਤੀਜੇ ਸਤਿਗੁਰੂ ਜੀ ਬਾਬਾ ਸਹੰਸਰ ਰਾਮ ਜੀ ਦੇ ਦਾਦਾ ਜੀ ਸਨ। ਆਪ ਜੀ ਦਾਦਾ ਜੀ ਨੂੰ ਬਾਬਾ ਜੀ ਬੁਲਾਂਦੇ ਸ੍ਨ।[24]

ਅਸਾਂ ਸੰਬੰਧਿਤ ਸ਼ਬਦ ਦੇ ਉੱਪਰ ਲਿਖੀ ਟੂਕ ਬੜੇ ਧਿਆਨ ਨਾਲ ਵਾਚੀ ਹੈ। ਇਹ ਉਸ ਹੱਥ ਦੀ ਲਿਖੀ ਹੋਈ ਨਹੀਂ, ਜਿਸ ਦੀ ਕਿ ਪੋਥੀ ਲਿਖੀ ਹੋਈ ਹੈ। ਜੇ ਬਾਵਾ ਪ੍ਰੇਮ ਸਿੰਘ ਹੋਤੀ ਅਨੁਸਾਰ ਪੋਥੀ ਬਾਬਾ ਸਹੰਸਰ ਰਾਮ ਨੇ ਲਿਖੀ ਹੈ, ਤਾਂ ਇਹ ਟੂਕ ਸਹੰਸਰ ਰਾਮ ਦੇ ਹੱਥ ਦੀ ਲਿਖੀ ਹੋਈ ਨਹੀਂ। ਇਹ ਟੂਕ ਬਹੁਤ ਪਿੱਛੋਂ ਲਿਖੀ ਗਈ ਜਦੋਂ ਇਹ ਰਿਵਾਇਤ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ, ਚੰਗੀ ਤਰ੍ਹਾਂ ਦ੍ਰਿੜ੍ਹ ਹੋ ਚੁਕੀ ਸੀ। ਨਿਸ਼ਚੇ ਹੀ, ਇਸ ਦਾ ਅਰਥ ਇਹ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਤਿਆਰ ਕਰਕੇ ਨਮੂਨੇ ਵਜੋਂ ਸ਼ਬਦ ਗੁਰੂ ਨਾਨਕ ਦੇਵ ਜੀ ਦੀ ਭੇਟ ਕੀਤਾ, ਨਾ ਕਿ ਗੁਰੂ ਅਮਰਦਾਸ ਜੀ ਦੀ, ਜਿਵੇਂ ਕਿ ਬਾਵਾ ਜੀ ਦਸਦੇ ਹਨ। ਲਿਖਣ ਵਾਲੇ ਦਾ ਮਨੋਰਥ ਇਸੇ ਰਿਵਾਇਤ ਨੂੰ ਦ੍ਰਿੜ੍ਹ ਕਰਾਣਾ ਲਗਦਾ ਹੈ।

---

[23]ਸ੍ਰੀ ਗੁਰੂ ਗ੍ਰੰਥ ਵਿਚ ਇਹ ਸ਼ਬਦ "ਅਪੁਨੇ ਠਾਕੁਰੀ ਕੀ ਹਉ ਚੇਰੀ, ਚਰਨ ਗਹੇ ਜਗ ਜੀਵਨ ਪ੍ਰਭ ਕੇ, ਹਉਮੈ ਮਾਰ ਨਿਬੇਰੀ" ਨਾਲ ਸ਼ੁਰੂ ਹੁੰਦਾ ਹੈ ਤੇ ਰਹਾਉ ਦੀ ਪੰਗਤੀ ਵੀ ਇਹੀ ਹੈ (ਦੇਖੋ ਪੰ. ੧੧੯੭)।

[24]ਦੇਖੋ 'ਆਲੋਚਨਾ', ਪੰ. ੩੦, ਟਿੱਪਣੀ ੩੦.

**ਕੱਟੇ ਹੋਏ ਸ਼ਬਦਾਂ ਦੀ ਵਿਥਿਆ :** ਉਪਰ ਅਸੀਂ ਕੁਝ ਸ਼ਬਦਾਂ ਦੇ "ਗੁਲਾਮ" ਤੇ "ਸਦਾ ਸੇਵਕ" ਨਾਂ ਹੇਠ ਲਿਖ ਕੇ, ਲੀਕਾਂ ਫੇਰ ਕੇ, ਕੱਟੇ ਹੋਣ ਦੀ ਗੱਲ ਕਰ ਆਏ ਹਾਂ। ਅਹੀਆਪੁਰ ਵਾਲੀ ਪੋਥੀ ਵਿਚ ਇਹ ਸ਼ਬਦ ਇਸ ਤਰ੍ਹਾਂ ਸਨ :

(੧) ਸੂਹੀ ਗੁਲਾਮ ਸਦਾ ਸੇਵਕ

ਪਿਰ ਕੇ ਰੰਗਿ ਰਤੀ ਸੋਹਾਗਣਿ ਅਨ ਦਿਨੁ ਰਲੀਆ ਮਾਣੈ ॥
ਤੇਰੇ ਨਾਇ ਰਤੀ ਸਦਾ ਬੈਰਾਗਣਿ ਹਰਿ ਕਾ ਨਾਮੁ ਵਖਾਣੈ ॥੧॥
... ... ...
ਮੈ ਸੀਗਾਰੁ ਬਹੁਰੂਪ ਅਕਾਰ . . . (ਅਧੂਰਾ ਹੈ)[25]

(ਪਤ੍ਰਾ ਪ੩/ਅ)

(੨) ਸੂਹੀ ਗੁਲਾਮ

ਮੈਂ ਅਵਗਣਿਆਰੀ ਕੋ ਗੁਣ ਨਾਹੀ ॥
ਬਿਨੁ ਗੁਣ ਭੇਟੇ ਮਿਲਣੁ ਨ ਪਾਹੀ ॥੧॥
ਨ ਮੈ ਚਜ ਆਚਾਰੁ ਨ ਕੋਈ ॥
ਕਿਉ ਕਰਿ ਸਾਹਿਬ ਮਿਲਾਵਾ ਹੋਈ ॥ ਰਹਾਉ ॥
... ... ...

(ਪਤ੍ਰਾ ਪ੪/ੳ)

×××
(੩) ਸੂਹੀ [ਗੁਲਾਮ] ਸਦਾ ਸੇਵਕ

ਪਿਰ ਕੇ ਰੰਗਿ ਰਤੀ ਸੋਹਾਗਣਿ ਅਨਦਿਨੁ ਰਲੀਆ ਮਾਣੈ ॥
ਤੇਰੇ ਨਾਇ ਰਤੀ ਸਦਾ ਬੈਰਾਗਣਿ ਹਰਿ ਕਾ ਨਾਮੁ ਵਖਾਣੈ ॥੧॥
ਹਰਿ ਹਰਿ ਨਾਮੁ ਜਪਉ ਮੇਰੀ ਮਾਈ ॥
ਹਰਿ ਦਰਸਣ ਬਿਨੁ ਰਹਿਣ ਨ ਜਾਈ ॥੧॥ਰਹਾਉ॥
ਤੂ ਦਿਆਲ ਕਿਰਪਾ ਕਰਿ ਮੇਰੇ ਸੁਆਮੀ ਮੈ ਦੀਜੈ ਨਾਮੁ ਵਡਾਈ ॥
ਨਾਮੁ ਦਾਨੁ ਦੇਹਿ ਮਸਤ ਜਨ ਕਉ ਭਾਜਿ ਆਇਆ ਸਰਣਾਈ ॥੨॥
ਜਿਨ ਹਰਿ ਕਾ ਪ੍ਰੇਮ ਨ ਚਾਖਿਆ ਸੇ ਡੂਬ ਮੂਏ ਬਿਨੁ ਪਾਣੀ ॥
ਜਮਦਰਿ ਬਧੋ ਚੋਟਾ ਖਾਵੈ ਅਬ ਕਿਆ ਕਹੈ ਪਰਾਣੀ ॥੩॥
ਜਿਸ ਤੂ ਦੇਹਿ ਸੋਇ ਜਨ ਪਾਵੈ ਇਕ ਤਿਲ ਤੇਰੀ ਵਡਿਆਈ ॥
ਨਾਨਿਕ ਨਾਮੁ ਵਸੈ ਘਟ ਅੰਤਰਿ ਤਾ ਸਹਜੇ ਹਰਿ ਗੁਣ ਗਾਈ ॥੪॥੨॥

(ਪਤ੍ਰਾ ਪ੪/ਅ)

---

[25] ਇਹ ਪਹਲਾ ਪਦਾ ਸੀ, ਪਰ ਇਸ ਨੂੰ ਸੋਧ ਕੇ ਤੇ ਸੰਪੂਰਣ ਕਰਕੇ ਦੋਬਾਰਾ ਹੇਠਾਂ ਵੀ ਲਿਖਿਆ ਗਇਆ।

×××
[ ] ਇਹ ਨੀਸਾਨ ਲਿਖ ਕੇ ਕਟੇ ਨਾਵਾਂ ਦਾ ਸੂਚਕ ਹੈ।

(੪) ਸੂਹੀ ਗੁਲਾਮ

ਪਕੇ ਮੰਡਪ ਮਹਲ ਮਹਲਤ ਜਾਰਾ ॥
ਖਿਨ ਮਹਿ ਜਾਤ ਨ ਲਾਗੇ ਬਾਰਾ ॥੧॥
... ... ...
ਭਨਥ ਨਾਨਿਕ ਜਗ ਸਗਲਾ ਸੋਇਆ ॥
ਗੁਰ ਪਰਸਾਦਿ ਜਨ ਮੁਕੁ ਹੋਇਆ ॥੪॥

(ਪਤ੍ਰਾ ੫੫/ੳ)

ੴ ਸਤਿਗੁਰੂ ਪ੍ਰਸਾਦਿ

(੫) ਪਰਭਾਤੀ ਗੁਲਾਮੁ

ਸਹਜ ਭਾਇ ਮਿਲਾਇਆ ਗੁਰ ਪੂਰੇ ਵਿਚਹੁ ਹਉਮੈ ਖੋਈ ॥
ਸਦਾ ਅਲਿਪਤੁ ਰਹੈ ਦਿਨੁ ਰਾਤੀ ਪੂਰਨੁ ਕਿਰਪਾ ਹੋਈ ॥੧॥
... ... ...
ਅਉਗਣਿ ਸਹਿਗੁਣ ਗੁਰੂ ਦਿਖਾਇਆ ਤਾਂ ਮਨੁ ਰਹਿਆ ਠਾਈ ॥
ਨਾਨਿਕ ਗੁਰੂ ਵਡਭਾਗੀ ਪਾਇਆ ਸਹਜੇ ਰਹਿਆ ਸਮਾਈ ॥੪॥੧॥

(ਪਤ੍ਰਾ ੧੦੨/ੳ)

(੬) ਪਰਭਾਤੀ ਗੁਲਾਮੁ

ਆਪਣੈ ਵਸਿ ਕੀਤੋਨੁ ਸਭ ਕਿਛੁ ਹੋਰਸ ਹਥਿ ਕਿਛੁ ਨਾਹੀ ॥
ਗੁਰਮੁਖਿ ਹੋਵੈ ਸੁ ਚਰਨੀ ਲਾਗੈ ਮਨਮੁਖ ਆਵੈ ਜਾਹੀ ॥੧॥
... ... ...
ਜਹ ਦੇਖਾ ਤਹ ਏਕੋ ਪਸਰਿਆ ਦੂਜਾ ਅਵਰ ਨ ਕੋਈ ॥
ਨਾਨਿਕ ਗੁਰਮੁਖਿ ਏਕੋ ਜਾਣੈ ਤਾਂ ਵਿਚਹੁ ਹਉਮੈ ਖੋਈ ॥੩॥੨॥

(ਪਤ੍ਰਾ ੧੦੩/ਅ)

ਹੁਣ "ਸਦਾ ਸੇਵਕ" ਦੀ ਸੰਗਿਆ ਅਧੀਨ ਮਿਲਦੇ **(ਪਰ ਲੀਕਾਂ ਫੇਰ ਕੇ ਕੱਟੇ ਹੋਏ)** ਸ਼ਬਦ ਦੇਖੋ :

ੴ

(੧) ਸਦਾ ਸੇਵਕ ਸਤਿਗੁਰੂ

ਧਨਾਸਰੀ

ਗੁਰਮੁਖਿ ਨਾਮੁ ਜਪੈ ਜਨੁ ਕੋਈ ॥
ਗੁਰਮੁਖਿ ਭਗਤਿ ਪਰਾਪਤਿ ਹੋਈ ॥
... ... ...
ਨਾਨਿਕ ਗੁਰਮੁਖਿ ਮਿਲੈ ਵਡਿਆਈ
ਗੁਰਮੁਖਿ ਸਹਜੇ ਰਹਿਆ ਸਮਾਈ ॥੪॥੧॥

(ਪਤ੍ਰਾ ੧੪੯/ਅ)

ੴ

ਸਤਿਗੁਰੂ ਪਰਸਾਦੁ

× × ×

(੨) ਬਸੰਤ ਗੁਲਾਮ ਸਦਾ ਸੇਵਕ

ਆਪੇ ਹੀ ਸੰਤੁ ਭਗਤੀ ਲਾਇਓ ਆਪੇ ਦੈਂਤ ਚਿੜਾਇਆ ॥
ਆਪੇ ਹੀ ਸੰਤ ਕੀ ਕਰਹਿ ਤੂ ਰਖਿਆ ਆਪੇ ਦੁਸਟ ਪਚਾਇਆ ॥੧॥
... ... ...
ਸੰਤ ਜਨ ਕੀ ਜੋ ਨਿੰਦਾ ਕਰੇ ਸੋ ਪਰਭ ਆਪਿ ਭੁਲਾਇਆ ॥
ਨਾਨਿਕ ਹਰਿ ਜੀ ਨਾਹੀ ਅੰਤਰੁ ਜਾ ਹਰਿ ਕੈ ਮਨਿ ਭਾਇਆ ॥੪॥੧॥

(ਪਤ੍ਰਾ ੨੧੧/ਅ)

(੩) ਰਾਗ ਬਸੰਤ

× × ×

ਗੁਲਾਮ ਸਦਾ ਸੇਵਕ

ਜੇਤਾ ਕਾਪੜ ਅੰਗਿ ਹੰਢਾਇਆ ॥
ਭਲੇ ਭੁਲੇ ਤੈ ਭੋਜਨ ਖਾਇਆ ॥
... ...
ਤੁਧ ਆਪ ਹੀ ਸਿਰਿ ਦਿਤਾ ਭਾਰਾ ॥
ਨਾਨਿਕ ਨਾਮ ਬਿਨੁ ਡੂਬਿ ਮੂਆ ਸੰਸਾਰਾ ॥੫॥੨॥

(ਪਤ੍ਰਾ ੨੧੧/ਅ)

(੪) ਭੈਰਉ ਸਦਾ ਸੇਵਕੁ

ਹਉਮੈ ਮਮਤਾ ਸਬਦੇ ਖੋਈ ॥
ਗੁਰ ਪਰਸਾਦਿ ਸਦਾ ਸੁਖੁ ਹੋਈ ॥੧॥
... .. ...
ਨਾਨਿਕ ਗੁਰ ਪਾਇਆ ਪੂਰੇ ਭਾਗ ॥
ਅਨਦਿਨ ਸਬਦੇ ਰਹਿਆ ਜਾਗ ॥੪॥੧॥

(ਪਤ੍ਰਾ ੨੫੫/ੳ)

(੫) ਰਾਗ ਭੈਰਉ ਸਦਾ ਸੇਵਕ

ਸੋਈ ਪੰਡਿਤ ਹਰਿ ਨਾਮੁ ਧਿਆਵੈ ॥
ਸੋਈ ਪੰਡਿਤ ਜਿ ਹਉਮੈ ਸਬਦਿ ਜਲਾਵੈ ॥
... ...
ਭਨਥ ਨਾਨਿਕ ਜਨੁ ਕਰੇ ਕਰਾਇਆ ॥
ਸੋਈ ਮੁਕਤ ਜਿਨਿ ਹਰਿ ਨਾਮੁ ਧਿਆਇਆ ॥

(ਪਤ੍ਰਾ ੨੫੫/ੳ)

(੬) ਰਾਗ ਭੈਰਉ ਸਦਾ ਸੇਵਕ

ਸਤਿਗੁਰ ਪੂਰੇ ਨਾਮੁ ਦਿੜਾਇਆ ॥
ਅਉਗਣ ਮੇਟਿ ਗੁਣੀ ਬਕਸਾਇਆ ॥
ਸਤਿਗੁਰ ਤੇ ਮੈ ਨਵਨਿਧਿ ਪਾਈ ॥
ਸਤਗੁਰ ਸਹਜੇ ਰਹਿਆ ਸਮਾਈ ॥
ਸਤਿਗੁਰ ਮੋ ਕਉ ਭਏ ਦੇਆਲਾ ॥
ਸਤਗੁਰ ਕੇ ਹਮ ਬਾਲਿ ਗੁਪਾਲਾ ॥੧॥ ਰਹਾਉ ॥
... ... ...
ਤਿਸ ਸਤਗੁਰ ਤੇ ਇਕੁ ਸੇਵਕੁ ਭਇਆ ॥
ਤਿਨਿ ਸੇਵਕਿ ਸਭ ਜਗੁ ਉਧਰਿਆ ॥੨॥
ਤਿਸੁ ਸਵਕਿ ਕਉ ਸਦਾ ਬਲਿਹਾਰੀ ॥
ਜਿਨਿ ਡੂਬਤਾ ਜੀਉ ਲੀਆ ਉਬਾਰੀ ॥
ਓਹੁ ਸੇਵਕੁ ਓਹੁ ਸਤਗੁਰੁ ਪੂਰਾ
ਸਰਬ ਕਲਾ ਰਾਚੇ ਭਰਪੂਰਾ ॥੩॥
ਆਪੇ ਸੇਵਕੁ ਸਤਗੁਰੁ ਪੂਰਾ ॥
ਅਨਹਤ ਸਬਦੁ ਵਜਾਵੈ ਤੂਰਾ ॥
ਅਨੁਹਤਿ ਰਾਤੇ ਮੈ ਬੈਰਾਗੀ ॥
ਨਾਨਿਕ ਸੇਵਕ ਏਕਾ ਲਿਵਲਾਗੀ ॥੪॥੨॥ (ਪਤ੍ਰਾ ੨੫੬/ੳ)

(੭) ਸਤਿਗੁਰੂ ਸਤਿਗੁਰੂ ਸਦਾ ਸੇਵਕ [ਗੁਲਾਮ]
ਕੇਦਾਰਾ

ਸਤਿਗੁਰ ਬਾਝਹੁ ਕਿਨੈ ਨ ਪਾਇਓ
ਸਭ ਥਕੀ ਕਰਮ ਕਮਾਇ ॥
... ... ...
ਗੁਰ ਨਾਨਿਕ ਮਨ ਅੰਦਰ ਵਸਿਆ
ਤਾਂ ਸਹਜੇ ਰਹਿਆ ਸਮਾਈ ॥੫॥੧॥ (ਪਤ੍ਰਾ ੨੮੩/ਅ)

(ਪਿੰਜੋਰ ਵਾਲੀ ਪੋਥੀ)

(੮) ਸੋਰਠਿ ਸਦਾ ਸੇਵਕ

ਨਾ ਬੇੜੀ ਨਾ ਤੁਲੜਾ ਭਾਇ ਕਿਨਿ ਵਿਧਿ ਪਾਰਿ ਪਾਇ ॥
... .. ...
ਨਵਨਿਧਿ ਨਾਮੁ ਪਲੈ ਪਵੈ ਭਾਈ ਤਾ ਸਹਜੇ ਰਹੈ ਸਮਾਇ ॥੪॥੧॥
(ਪਤ੍ਰਾ ੧੫੯/ਅ)

(੯) ਸੋਰਠਿ ਸਦਾ ਸੇਵਕ

ਮਨ ਰੇ ਸਾਚੀ ਲਿਵ ਰਹੁ ਤੂ ਲਾਗੁ ॥

... ... ...

ਆਪ ਗਇਆ ਤਾਂ ਸਤਗੁਰੁ ਮਿਲਿਆ
ਨਾਨਿਕ ਹਰਿ ਗੁਣ ਗਾਇ ॥੪॥੨॥

(ਪਤ੍ਰਾ ੧੯੦/ੳ)

"ਗੁਲਾਮ" ਦੀ ਸੰਗਿਆ ਅਧੀਨ ਮਿਲਦੇ ਉਪਰ ਲਿਖੇ ਪੰਜ ਸ਼ਬਦ ਅਤੇ "ਸਦਾ ਸੇਵਕ" ਦੇ ਸਿਰਲੇਖ ਹੇਠ ਮਿਲਦੇ ਨੌਂ ਸ਼ਬਦ ਸਾਰੇ ਲੀਕ ਫੇਰ ਕੇ ਕੱਟੇ ਹੋਏ ਹਨ। ਇਹ ਨਹੀਂ ਕਿ ਇਹ ਗ਼ਲਤੀ ਨਾਲ ਲਿਖੇ ਗਏ। ਗਲਤੀ ਨਾਲ ਲਿਖਿਆ ਇਕ ਸ਼ਬਦ ਹੋ ਸਕਦਾ ਸੀ, ਦੋ ਹੋ ਸਕਦੇ ਸਨ, ਚੌਦਾਂ ਨਹੀਂ। ਫਿਰ ਇਹ ਦੋਹਾਂ ਪੋਥੀਆਂ ਵਿਚ ਥਾਂ ਥਾਂ ਫੈਲੇ ਹੋਏ ਹਨ। ਇਸ ਲਈ ਪੋਥੀ ਦੇ ਆਰੰਭਿਕ ਕਾਲ ਵਿਚ ਇਹ ਇਨ੍ਹਾਂ ਪੋਥੀਆਂ ਦਾ ਅਨਿੱਖੜ ਅੰਗ ਸਨ। ਇਨ੍ਹਾਂ ਨੂੰ ਮਗਰੋਂ ਹੀ ਕਿਤੇ ਛੇਕਿਆ ਗਇਆ।

"ਗੁਲਾਮ" ਤੇ "ਸਦਾ ਸੇਵਕ" ਨਾਂ ਥਲੇ ਰਚੇ ਗਏ "ਨਾਨਿਕ" ਕਵੀ ਛਾਪ ਵਾਲੇ ਇਨ੍ਹਾਂ ਸ਼ਬਦਾਂ ਦੇ ਰਚੈਤਾ ਬਾਰੇ ਕੀ ਕੋਈ ਅਨੁਮਾਨ ਲਾਇਆ ਜਾ ਸਕਦਾ ਹੈ ? ਸਾਡਾ ਖਿਆਲ ਹੈ ਕਿ ਇਹ ਇਕ ਹੀ ਵਿਅਕਤੀ ਦੀ ਰਚਨਾ ਹਨ। ਇਸ ਦੀ ਤਸਦੀਕ ਕੁਝ ਸ਼ਬਦਾਂ ਉਪਰ "ਗੁਲਾਮ" ਤੇ "ਸਦਾ ਸੇਵਕ" ਦੋਹਾਂ ਨਾਵਾਂ ਦੇ ਹਾਲੀ ਵੀ ਮੌਜੂਦ ਹੋਣ ਤੋਂ ਹੁੰਦੀ ਹੈ। ਉਂਞ ਵੀ "ਸਦਾ ਸੇਵਕ" ਗੁਲਾਮ ਦਾ ਹੀ ਪਰਯਾਇਵਾਚੀ ਪਦ ਹੈ।

ਪਿੰਜੌਰ ਵਾਲੀ ਪੋਥੀ ਵਿਚ ਚੌਥੇ ਗੁਰੂ ਸਾਹਿਬ ਦੇ ਮਿਲਦੇ ਹਸਤਾਖ਼ਰਾਂ (ਗੁਲਾਮ ਮਸਤ ਤਫ ਜਠ ਚਦ) ਤੋਂ ਪਤਾ ਲਗਦਾ ਹੈ ਕਿ ਗੁਰੂ ਰਾਮਦਾਸ ਕਿਸ਼ੋਰ ਅਵਸਥਾ ਵਿਚ ਆਪਣੇ ਆਪ ਨੂੰ ਸ੍ਰੀ ਗੁਰੂ ਅਮਰਦਾਸ ਦਾ "ਗੁਲਾਮ" ਕਹ ਕੇ ਖੁਸ਼ ਹੁੰਦੇ ਸਨ। ਸੰਭਵ ਹੈ ਕਿ ਇਹ ਸ਼ਬਦ ਉਨ੍ਹਾਂ ਦੀ ਮੁਢਲੀ ਆਯੂ ਦੀ ਉਪਜ ਹੋਣ। ਪਰੰਤੂ ਇਨ੍ਹਾਂ ਦੇ ਮਗਰ ਕਵੀ ਛਾਪ ਵਜੋਂ "ਨਾਨਿਕ" ਪਦ ਆਇਆ ਹੈ। ਇਸ ਗੱਲ ਦੀ ਆਸ ਨਹੀਂ ਕੀਤੀ ਜਾ ਸਕਦੀ ਕਿ ਨੌਜਵਾਨ ਜੇਠ ਚੰਦ (ਗੁਰੂ ਰਾਮਦਾਸ) ਨੇ ਗੁਰੂ ਬਣਨ ਤੋਂ ਪਹਲਾਂ 'ਨਾਨਕ' ਨਾਮ ਵਰਤਣ ਦੀ ਦਲੇਰੀ ਕੀਤੀ ਹੋਵੇ। ਇਸ ਲਈ ਭ੍ਰਮ ਉਪਜਦਾ ਹੈ ਕਿ ਇਹ ਉਨ੍ਹਾਂ ਦੀ ਰਚਨਾ ਨਹੀਂ। ਠੀਕ ਇਹੀ ਲਗਦਾ ਹੈ ਕਿ ਇਹ ਕੱਚੀ ਅਰਥਾਤ ਨਕਲੀ ਬਾਣੀ ਸੀ, ਜੋ ਗੁਰੂ ਅਮਰਦਾਸ ਜੀ ਦੇ ਸਮੇਂ 'ਨਾਨਕ' ਨਾਮ ਥਲੇ ਰਚੀਨੀ ਸ਼ੁਰੂ ਹੋ ਗਈ ਸੀ। ਨੌਜਵਾਨ ਜੇਠ ਚੰਦ ਨੂੰ ਗੁਰੂ ਅਮਰਦਾਸ ਜੀ ਦੇ ਮਨੋ ਲਾਹੁਣ ਲਈ, ਜੇਠਾ ਜੀ ਦੇ ਦੋਖੀਆਂ ਨੇ ਇਸ ਨੂੰ ਗੁਲਾਮ/ਸਦਾ ਸੇਵਕ ਨਾਂ ਹੇਠ ਠੇਲ੍ਹ ਦਿੱਤਾ। ਉਥੋਂ ਹੀ ਬਿਆੜ੍ਹਾਂ ਵਿਚ ਨਕਲ ਹੁੰਦੀ ਇਹ ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ ਪਹੁੰਚੀ, ਤੇ ਨਕਲ ਵੀ ਇਹ ਗੁਰ ਵਿਅਕਤੀਆਂ ਦੇ ਨਾਲ, ਭਗਤਾਂ ਦੀ ਬਾਣੀ ਤੋਂ ਪਹਲਾਂ, ਕੀਤੀ ਗਈ। ਮਗਰੋਂ ਹਕੀਕਤ ਖੁਲਣ ਤੇ ਇਹ ਕਟ ਦਿੱਤੀ ਗਈ।

**ਲਿਖਾਰੀ ਤੇ ਲਿਖਣ-ਕਾਲ** : ਪਿੱਛੇ ਅਹੀਆਪੁਰ ਵਾਲੀ ਪੋਥੀ ਦੇ ਪ੍ਰਸੰਗ ਵਿਚ ਅਸੀਂ ਇਹ ਲਿਖ ਆਏ ਹਾਂ ਕਿ ਇਸ ਪੋਥੀ ਦੇ ਮੁੱਢ ਵਿਚ ਪੋਥੀ ਦੇ ਲਿਖੇ ਜਾਣ ਦਾ ਸੰਮਤ ਤੇ ਇਸ ਦੇ ਪਾਠ ਕਰਨ ਵਾਲੇ ਨੂੰ ਇਸ ਦਾ ਫਲਾਦੇਸ ਲਿਖਿਆ ਹੋਇਆ ਹੈ। ਇਹ ਲਿਖਤ ਪੋਥੀ ਦੇ ਮੁਢ ਵਿਚ ਲਗੇ ਅੰਕ-ਰਹਿਤ ਪਤ੍ਰੇ ਉਪਰ ਪਲੇਟ VI, ਚਿਤ੍ਰ ੪ (ੳ) ਦੀ ਲਿਖਤ ਵਿਚ ਪ੍ਰਾਪਤ ਹੈ ਅਤੇ ਉਸ ਨੂੰ ਵਰਤਮਾਨ ਗੁਰਮੁਖੀ ਲਿਪੀ ਵਿਚ ਪਲੇਟ VII ਚਿਤ੍ਰ ੪ (ਅ) ਦੀ ਡੌਲ ਤੇ ਪ੍ਰਸਤੁਤ ਕੀਤਾ ਜਾ ਸਕਦਾ ਹੈ। ਇਸ ਪਿਛਲੇ ਚਿਤ੍ਰ ੪ (ਅ) ਵਿਚ ਬਾਰੀਕ ਟੇਢੀ ਲੀਕ ਉਨ੍ਹਾਂ ਥਾਵਾਂ ਨੂੰ ਦਿਖਾਂਦੀ ਹੈ ਜਿਨ੍ਹਾਂ ਤੇ ਇਹ ਪਤ੍ਰਾ ਛਿਜ ਕੇ ਮੁੜ ਮੁਰੰਮਤ ਹੋਇਆ ਹੋਇਆ ਹੈ। ਇਸ ਲਕੀਰ ਦੇ ਬਾਹਰਵਾਰ ਵਾਲੇ ਸਾਰੇ ਅੱਖਰ ਦੋਬਾਰਾ ਲਿਖੇ ਹੋਏ ਹਨ ਤੇ ਉਪਰ ਮਿਤੀ ਵਾਲੀ ਲਿਖਤ ਵੀ ਬਾਅਦ ਦੀ ਕੀਤੀ ਹੋਈ ਹੈ।

ਬਾਵਾ ਪ੍ਰੇਮ ਸਿੰਘ ਨੇ ਉਪਰਲੀ ਟੂਕ ਵਿਚ ਆਈ ਮਿਤੀ "ਸੰਮਤ ੧੬੫੨ ਮਾਘ ਵਦੀ ੧" ਦਾ ਨਿਰਣਾ ਨਹੀਂ ਕੀਤਾ। ਇਕ ਲੰਮੀ ਟੂਕ ਰਾਹੀਂ ਆਪਣਾ ਮਤ ਇਸ ਤਰ੍ਹਾਂ ਦੁਹਰਾਇਆ ਹੈ :

ੳ) ਇਹ ਪੋਥੀਆਂ ਸੰਮਤ ੧੬੨੯ (੧੬੨੭ ?) ਵਿਚ ਲਿਖਾਣ ਦਾ ਹੁਕਮ ਸ੍ਰੀ ਗੁਰੂ ਅਮਰਦਾਸ ਨੇ ਬਾਬਾ ਸਹੰਸਰ ਰਾਮ ਆਪਣੇ ਪੋਤੇ ਬਾਬਾ ਮੋਹਨ ਜੀ ਦੇ ਸਪੁੱਤਰ ਨੂੰ ਦਿੱਤਾ ਕਿ ਸਤਿਗੁਰੂ ਨਾਨਕ ਦੇਵ ਅਤੇ ਗੁਰੂ ਅੰਗਦ ਜੀ ਅਤੇ ਗੁਰੂ ਘਰ ਦੇ ਨਵਾਜੇ ਹੋਏ ਭਗਤ ਕਬੀਰ ਜੀ ਆਦਿ ਦੀ ਬਾਣੀ ਜਿਹੜੀ ਖੁਲ੍ਹਿਆਂ ਪੰਨਿਆਂ ਪਰ ਵਖੋ ਵਖ ਥਾਏਂ ਗੁਰਸਿਖਾਂ ਦੇ ਘਰ ਵਿਚ ਯਾ ਉਨ੍ਹਾਂ ਨੂੰ ਮੁਖਆਗਰ ਕੰਠ ਸੀ ਯਾ ਜੇਹੜੇ ਸਬਦ ਰਬਾਬੀ, ਸਤਿਗੁਰੂ ਨਾਨਕ ਦੇ ਸਮੇਂ ਤੋਂ ਉਸ ਵਕਤ ਤਕ ਸੰਗਤਾਂ ਵਿਚ ਕੀਰਤਨ ਦੁਆਰਾ ਗਾਈ ਜਾਂਦੀ ਅਤੇ ਜਿਹੜੀ ਗੁਰੂ ਅਮਰਦਾਸ ਜੀ ਨੂੰ ਮੁਖ ਆਪਦੇ ਕੰਠ ਸੀ ਉਸ ਦੇ ਇਕੋ ਥਾਂ ਇਕੱਠੀ ਕਰਕੇ ਲਿਖਣ ਦਾ ਹੁਕਮ ਦਿੱਤਾ। ਕੁਝ ਭਾਗ ਤਾਂ ਸਾਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਮੌਜੂਦਗੀ ਵਿਚ ਕਲਮਬੰਦ ਹੋ ਗਏ ਪਰ ਨਾਲ ਆਪ ਨੇ ਹੁਕਮ ਦਿੱਤਾ ਸੀ ਵਿਚ ਵਿਚ ਕੋਰੇ ਵਰਕੇ ਛਡੇ ਜਾਣ ਕਿ ਜਦ ਉਹ ਗੁਰੂ ਸਿਖ ਕੰਧਾਰ ਤੇ ਕਾਬਲ ਸਿਆਮ ਤੇ ਹੋਰ ਹੋਰ ਦੇਸਾਂ ਤੋਂ ਦਰਸ਼ਨਾਂ ਲਈ ਆਂਦੇ ਸਨ ਤਾਂ ਉਹਨਾਂ ਨੂੰ ਹੁਕਮ ਸੀ ਕਿ ਜਿਸ ਪਾਸ ਗੁਰੂ ਜੀ ਦੀ ਲਿਖਤੀ ਬਾਣੀ ਹੋਵੇ ਯਾ ਜ਼ਬਾਨੀ ਕੰਠ ਹੋਵੇ ਤਾਂ ਜਦ ਦਰਸ਼ਨ ਨੂੰ ਆਵਨ ਬਾਣੀ ਲਿਖਵਾ ਦੇਣ। ਸੋ ਇਹ ਸਿਲਸਿਲਾ ਸ੍ਰੀ ਗੁਰੂ ਰਾਮਦਾਸ ਜੀ ਸਮੇਂ ਪਿੱਛੇ ਤਕ ਸੰਮਤ ੧੬੫੨ ਤਕ ਜਾਰੀ ਰਿਹਾ।[26]

ਇਸ ਤੋਂ ਪਹਲਾਂ ਪਿੰਜੌਰ ਵਾਲੀ ਪੋਥੀ ਸੰਬੰਧੀ ਆਪ ਇਹ ਲਿਖ ਆਏ ਸਨ :

(ਅ) ਇਹ ਪੋਥੀ ਬਾਬਾ ਸਹੰਸਰ ਰਾਮ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਗੁਰਮੁਖੀ ਅਖਰਾਂ ਵਿਚ ਲਿਖੀ। ਬਾਬਾ ਸਹੰਸਰ ਰਾਮ ਜੀ ਬਾਬਾ ਮੋਹਨ ਜੀ ਦੇ ਸਪੁੱਤਰ ਸੀ।

---

[26]ਦੇਖੋ, 'ਆਲੋਚਨਾ', ਪੰ. ੬੭, ਟਿੱਪਣੀ ੫੬.

> ਪੁਰਾਤਨਤਾ ਦੇ ਲਿਹਾਜ਼ ਨਾਲ ਇਹ ਪੋਥੀ ਦੂਜੀ ਚੀਜ਼ ਹੈ ਜੇਹੜੀ ਸਤਿਗੁਰੂ ਨਾਨਕ ਜੀ ਦੀ ਜਨਮਸਾਖੀ ਦੇ ਉਪਰੰਤ ਗੁਰਮੁਖੀ ਅਖਰਾਂ ਵਿਚ ਲਿਖੀ ਗਈ ਹੈ। ਇਸ ਦੇ ਲਿਖਣ ਦਾ ਸਮਾਂ ਸੰਮਤ ੧੬੨੭ ਅਸੂ ਦੇ ਮਹੀਨੇ ਅਰੰਭ ਹੋ ਕੇ ਸੰਮਤ ੧੬੨੯ ਭਾਦੋਂ ਦੀ ੧੦ ਹੈ। ਇਹਨਾਂ ਦੋ ਸਾਲਾਂ ਵਿਚ ਬਹੁਤ ਸਾਰੀ ਬਾਣੀ ਚੜ੍ਹ ਗਈ।[27]

ਬਾਵਾ ਜੀ ਨੇ ਇਹ ਮਿਤੀਆਂ "ਸਾਖੀਆਂ ਗੁਰੂ ਬੰਸ ਕੀਆਂ" ਤੋਂ ਲਈਆਂ ਹਨ। ਇਸ ਪੁਸਤਕ ਬਾਰੇ ਅਸੀਂ ਕੁਝ ਨਹੀਂ ਜਾਣਦੇ। ਇਹ ਨ ਹੱਥ-ਲਿਖਤ ਰੂਪ ਵਿਚ, ਤੇ ਨ ਛਪੀ ਦਸ਼ਾ ਵਿਚ, ਸਾਡੇ ਵੇਖਣ ਵਿਚ ਕਿਤੇ ਆਈ ਹੈ। ਭੱਲਾ ਵੰਸ਼ ਦੀਆਂ ਆਪਣੀਆਂ ਰਿਵਾਇਤਾ ਦਾ ਕੋਈ ਸੰਗ੍ਰਹ ਹੋਵੇ ਤਾਂ ਪਤਾ ਨਹੀਂ।

ਪੋਥੀ ਦੇ ਮੁਢ ਵਿਚ ਲਗੀ ਵਰ-ਰੂਪ ਲਿਖਤ ਵਿਚ ਆਏ ਪਦ **ਪੋਥੀ ਲਿਖੀ ਗੁਰੂ ਅੰਬਿਰ ਬਾਬੇ** ਦੀ ਵਿਆਖਿਆ ਬਾਵਾ ਜੀ ਇੰਞ ਕਰਦੇ ਹਨ:

> ਬਾਬਾ ਸਹੰਸਰ ਰਾਮ ਜੀ ਦਸ ਰਹੇ ਹਨ ਕਿ ਇਹ ਪੋਥੀ ਬਾਬੇ (ਦਾਦੇ) ਗੁਰੂ ਅਮਰਦਾਸ ਨੇ ਲਿਖਵਾਣੀ ਆਰੰਭ ਕਰਵਾਈ ਆਪਣੇ ਅੰਸ (ਪੋਤੇ ਤੋਂ)।[28]

ਅਸੀਂ ਪਹਲਾਂ ਬਾਵਾ ਜੀ ਦੀ ਇਸ ਵਿਆਖਿਆ ਨੂੰ ਲੈਂਦੇ ਹਾਂ। ਟੂਕ ਵਿਚ ਸ਼ਬਦ "ਲਿਖੀ" ਹੈ, "ਲਿਖਵਾਈ" ਨਹੀਂ, ਤੇ "ਲਿਖਣ" ਅਤੇ "ਲਿਖਵਾਣ" ਵਿਚ ਬਹੁਤ ਫ਼ਰਕ ਹੈ। ਟੂਕ ਵਿਚ ਸੂਚਨਾ ਇਹ ਹੈ: "ਪੋਥੀ ਲਿਖੀ ਗੁਰ ਅੰਬਿਰ ਬਾਬੇ"। "ਅੰਬਿਰ" ਸਪਸ਼ਟ ਭਾਂਤ 'ਅਮਰ' ਦਾ ਗ੍ਰਾਮੀਨ ਰੂਪ ਹੈ। ਪੋਥੀ, ਨਿਸ਼ਚੈ ਹੀ, ਗੁਰੂ ਅਮਰਦਾਸ ਜੀ ਨੇ ਨਹੀਂ ਲਿਖੀ। ਟੂਕ ਨਾਲ ਆਈ ਮਿਤੀ "ਸੰਮਤ ੧੬੫੨ ਮਾਘ ਵਦੀ ੧" ਬਾਵਾ ਜੀ ਨੂੰ ਅੱਗੇ ਨਹੀਂ ਤੁਰਨ ਦੇਂਦੀ। ਓਦੋਂ ਗੁਰੂ ਅਮਰਦਾਸ ਜੀ ਇਸ ਅਸਾਰ ਸੰਸਾਰ ਵਿਚ ਨਹੀਂ ਸਨ। ਇਸ ਲਈ ਉਨ੍ਹਾਂ 'ਲਿਖੀ" ਦੀ ਥਾਂ "ਲਿਖਵਾਈ" ਬਣਾ ਕੇ ਗੱਲ ਅੱਗੇ ਤੋਰੀ। ਸਾਡੀ ਜਾਚੇ ਗੁਰੂ ਅਮਰਦਾਸ ਨਾਲ ਪੋਥੀ ਨੂੰ ਜੋੜਨਾ ਗੌਰਵ ਪ੍ਰਦਾਨ ਕਰਨ ਦੀ ਨਿਪਟ ਇਕ ਜੁਗਤ ਹੈ; ਇਸ ਤੋਂ ਵਧ ਹੋਰ ਕੁਝ ਨਹੀਂ।

ਅਹੀਆਪੁਰ ਵਾਲੀ ਪੋਥੀ ਦਾ ਵਰ ਰੂਪ ਪਤ੍ਰਾ ਆਸੇ ਪਾਸੇ, ਹੇਠੋਂ ਉਤੋਂ, ਸਭ ਪਾਸਿਆਂ ਤੋਂ ਮੁਰੰਮਤ ਹੋਇਆ ਹੋਇਆ ਹੈ। ਧਿਆਨ ਨਾਲ ਵੇਖਣ ਤੋਂ ਪਤਾ ਲਗਦਾ ਹੈ ਕਿ ਇਹ ਪਤ੍ਰਾ ਕਿਸੇ ਕਾਰਣ ਆਸਿਆਂ ਪਾਸਿਆਂ ਤੋਂ ਛਿਜ ਜਾਂ ਟੁਕਿਆ ਗਇਆ। ਫਿਰ ਇਸ ਨੂੰ ਬਚਾਉਣ ਲਈ ਇਸ ਤੋਂ ਪਹਲੇ ਖਾਲੀ ਪਤ੍ਰੇ ਨਾਲ ਚਮੋੜ ਦਿੱਤਾ ਗਇਆ। ਪਤ੍ਰੇ ਉੱਤੇ ਉਂਗਲੀ ਫੇਰਨ ਨਾਲ, ਛਿੱਜਣ ਉਪਰਾਂਤ ਮੁਰੰਮਤ ਹੋਈਆਂ ਥਾਵਾਂ ਦਾ ਸਾਫ਼ ਪਤਾ ਲਗ ਜਾਂਦਾ ਹੈ। ਮੁਰੰਮਤ ਹੋਈਆਂ ਥਾਂਵਾਂ ਨੂੰ ਟੋਹਣ ਨਾਲ ਇਹ ਪਤਾ ਲਗਦਾ ਹੈ (ਪਲੇਟਸ VI ਤੇ VII ਤੇ ਉਸ ਦਾ ਮੌਜੂਦਾ ਲਿਪੀ ਵਿਚ ਰੂਪਾਂਤਰਣ) ਕਿ "ਸੰਮਤੁ ੧੬੫੨ ਮਾਘ ਵਦੀ ੧ ਪੋਥੀ

---

[27]ਉਹੀ, ਪੰ. ੨੫, ਟਿੱਪਣੀ ੧੩.

[28]ਦੇਖੋ, 'ਆਲੋਚਨਾ', ਪੰ. ੬੭, ਟਿੱਪਣੀ ੫੭.

ਲਿਖੀ ਗੁਰੂ ਅੰਬਰਿ ਬਾਬੇ" ਬਾਅਦ ਵਿਚ ਕੀਤੀ ਲਿਖਤ ਹੈ; ਇਹ ਪਹਲਾਂ ਪੋਥੀ ਵਿਚ ਮੌਜੂਦ ਨਹੀਂ ਸੀ। ਇਸ ਲਈ ਇਸ ਨੂੰ ਨਿਰਝਕ ਸਵੀਕਾਰ ਕਰਨਾ ਸੰਭਵ ਨਹੀਂ ਹੋਵੇਗਾ। ਇਸੇ ਤਰ੍ਹਾਂ ਅੰਤ ਵਿਚ ਵਧਾਇਆ ਸ੍ਰਾਪ "ਜਿ ਕੋਈ ਅਸਾਡੀ ਹੱਡੀ ਵਿਚਹੁੰ ਗੁਰੂ ਛਡਿ ਕੇ ਦੂਜੇ ਲਗੇਗਾ, ਸੋ ਅਵਸ ਨਰਕਿ ਜਾਇਗਾ" ਵੀ ਬਾਅਦ ਵਿਚ ਕੀਤਾ ਗਇਆ ਵਾਧਾ ਹੋ ਸਕਦਾ ਹੈ।

ਅਹੀਆਪੁਰ ਵਾਲੀ ਪੋਥੀ ਦੇ ਪੰਨਾ ੮/ਅ ਉਪਰ ਪੋਥੀ ਦਾ ਲਿਖਾਰੀ ਆਪਣੇ ਲਈ ਇਹ ਯਾਚਨ ਕਰਦਾ ਹੈ (ਪਲੇਟ VIII, ਚਿਤ੍ਰ ੫)

> ਏ ਪਾਰਬ੍ਰਹਮ ਪਰਮੇਸਰ ਏ ਅਬਿਨਾਸੀ ਪੁਰਖ ਬਾਬਾ ਨਾਨਿਕ ਅੰਗਦ ਅਮਰਦਾਸ ਸਚੇ ਪਾਤਿਸਾਹਾ ਮੇਰਾ ਚਿਤ ਬਾਣੀ ਬਾਬੇ ਦੀ ਨਾਲਿ ਲਾਇ ਏਦੂ ਹੋਰੁ ਉਪਰ ਦਾਨੁ ਕੋਈ ਨਾਹੀ ਜਿਸ ਨੋ ਤੂ ਦੇਹਿ ਤਿਸ ਨੋ ਮਿਲੇ ਬਾਬਾ ਪਾਤਸ਼ਾਹ [॥]

ਵਰ ਵਾਲੇ ਪਤ੍ਰੇ ਦੀ ਲਿਖਤ ਯਾਚਨਾ ਵਾਲੀ ਇਸ ਲਿਖਤ ਨਾਲ ਨਹੀਂ ਰਲਦੀ, ਨਾ ਹੀ ਵਰ ਵਾਲੀ ਲਿਖਤ ਪੋਥੀ ਦੀ ਮੂਲ ਲਿਖਤ ਨਾਲ ਮੇਲ ਖਾਂਦੀ ਹੈ। ਹਾਂ, ਇਹ ਪੋਥੀ ਵਿਚ ਸ਼ੇਖ਼ ਫ਼ਰੀਦ (ਪਤ੍ਰਾ ੬੦/ੳ) ਤੇ ਰਾਗ ਤਿਲੰਗ (ਪਤ੍ਰਾ ੧੮੧/ਅ) ਦੀ ਲਿਖਤ ਨਾਲ ਰਲਦੀ ਹੈ। ਇਸ ਲਈ ਵਰ ਵਾਲੀ ਲਿਖਤ ਬਾਅਦ ਦੀ ਕੀਤੀ ਹੋਈ ਹੈ।

ਮੂਲ ਲਿਖਾਰੀ ਨੇ ਆਪਣੀ ਯਾਚਨਾ ਵਿਚ ਗੁਰੂ ਅਮਰਦਾਸ ਜੀ ਨੂੰ ਉਨ੍ਹਾਂ ਦੇ ਠੀਕ ਨਾਂ ਨਾਲ ਯਾਦ ਕੀਤਾ ਹੈ, ਪਰੰਤੂ ਵਰ ਵਾਲੇ ਪਤ੍ਰੇ ਵਿਚ ਨਾਂ "ਗੁਰੂ ਅੰਬਿਰ ਬਾਬਾ" ਆਇਆ ਹੈ। ਫਲਸ੍ਰੂਪ ਯਾਚਨਾ ਤੇ ਵਰ ਦਾ ਲਿਖਾਰੀ, ਦੋਵੇਂ, ਇਕ ਹੀ ਵਿਅਕਤੀ ਨਹੀਂ ਹੋ ਸਕਦੇ। ਇਸ ਤੋਂ ਪਤਾ ਲਗਦਾ ਹੈ ਕਿ ਸਹੰਸਰ ਰਾਮ ਪੋਥੀ ਦਾ ਲਿਖਾਰੀ ਨਹੀਂ; ਲਿਖਣ ਵਾਲਾ ਕੋਈ ਹੋਰ ਹੈ; ਸਹੰਸਰ ਰਾਮ ਦੇ ਨਾਂ ਨਾਲ ਇਹ ਕੇਵਲ ਜੁੜ ਗਈ ਲਗਦੀ ਹੈ।

ਸ੍ਰਾਪ ਹਡੀ ਵਿਚਹੁ ਗੁਰੂ ਛਡਿ ਕੈ ਦੁਯੈ ਲਗੇਗਾ ਅਵਸਿ ਨਰਕਿ ਜਾਏਗਾ[29] ਦਾ ਸੰਕੇਤ ਸਪਸ਼ਟ ਭਾਂਤ ਗੁਰੂ ਰਾਮਦਾਸ ਜੀ ਵੱਲ ਹੈ। ਇਨ੍ਹਾਂ ਦੇ ਨਾਂ ਨਾਲ ਜੋੜੇ ਗਏ ਮੁਢਲੇ ਸਮੇਂ ਦੇ ਨਕਲੀ ਸ਼ਬਦਾਂ ਦਾ ਜੋ "ਗੁਲਾਮ" ਤੇ "ਸਦਾ ਸੇਵਕ" ਦੀ ਸੰਗਿਆ ਅਧੀਨ, ਪੋਥੀ ਵਿਚ ਅੰਕਿਤ ਕੀਤੇ ਗਏ, ਲੀਕੇ ਜਾਣਾ ਵੀ ਇਸੇ ਪਾਸੇ ਸੰਕੇਤ ਕਰਦਾ ਹੈ। ਸੋ ਇਹ ਤਾਂ ਸਿਧ ਹੈ ਕਿ ਇਹ ਪੋਥੀਆਂ ਬਾਬਾ ਮੋਹਨ ਦੇ ਵੰਸ਼ਜਾਂ ਨਾਲ ਠੀਕ ਜੁੜੀਆਂ ਹੋਈਆਂ ਹਨ, ਪਰ ਇਹ ਸਿਧ ਨਹੀਂ ਹੁੰਦਾ ਕਿ ਇਹ ਸਹੰਸਰ ਰਾਮ ਦੀਆਂ ਤਿਆਰ ਕੀਤੀਆਂ ਹੋਈਆਂ ਹਨ।

ਵਰ ਕਹ ਲਓ ਜਾਂ ਸ੍ਰਾਪ, ਇਹ ਪਤ੍ਰਾ ਇਹ ਵੀ ਸਿਧ ਕਰਦਾ ਹੈ ਕਿ ਬਾਬਾ ਮੋਹਨ ਦੇ ਵੰਸ਼ਜਾਂ ਢੇਰ ਚਿਰ ਤਕ ਗੱਦੀ ਦੇ ਉਨ੍ਹਾਂ ਦੇ ਘਰੋਂ ਨਿਕਲ ਕੇ ਗੁਰੂ ਰਾਮਦਾਸ ਦੇ ਵੰਸ਼

29 "ਹਡੀ" ਸ਼ਬਦ 'ਹੁੰਦੀ' ਜਾਂ 'ਹੁੰਢੀ' ਨੂੰ ਭੰਨ ਕੇ ਬਣਾਇਆ ਗਇਆ ਹੈ। ਇਹ ਹੁੰਢੀ ਕਰ ਕੇ ਵੀ ਉਠਾਇਆ ਜਾ ਸਕਦਾ ਹੈ; ਪਰੰਤੂ ਇਸ ਨਾਲ ਅਰਥਾਂ ਵਿਚ ਫਰਕ ਨਹੀਂ ਪੈਂਦਾ।

ਵਿਚ ਚਲੇ ਜਾਣ ਦੀ ਵਿਵਸਥਾ ਨਾਲ ਸਮਝੌਤਾ ਨਹੀਂ ਸੀ ਕੀਤਾ। ਫਲਸ੍ਵਰੂਪ, ਸ੍ਰਾਪ ਵਾਲੇ ਇਸ ਪਤ੍ਰੇ ਸਹਿਤ ਇਸ ਦੇ ਗੁਰੂ ਅਰਜੁਨ ਜੀ ਤਕ ਪਹੁੰਚਣਾ ਸੰਦਿਗ੍ਧ ਹੋ ਜਾਂਦਾ ਹੈ। ਬਾਣੀ ਦਾ ਸਰਸਰੀ ਮੇਲਾਨ ਕਰਨ ਤੇ ਇਸ ਪੋਥੀ ਤੋਂ ਸਤਿਗੁਰਾਂ ਦੇ ਲਾਭ ਉਠਾਉਣ ਦਾ ਕੋਈ ਸੰਕੇਤ ਵੀ ਨਹੀਂ ਮਿਲਦਾ।

ਪੋਥੀ ਦਾ ਰਚਨਾ-ਕਾਲ ਨਿਰਧਾਰਿਤ ਕਰਨ ਵਿਚ ਉਪਰ-ਉੱਧ੍ਰਿਤ ਯਾਚਨਾ ਵਾਲੀ ਲਿਖਤ ਮੁੜ ਸਹਾਇਤਾ ਕਰਦੀ ਦਿਸਦੀ ਹੈ। ਯਾਚਨਾ ਵਿਚ ਤਿੰਨ ਗੁਰੂਆਂ (ਬਾਬਾ ਨਾਨਿਕ, ਅੰਗਦੁ ਤੇ ਅਮਰਦਾਸ) ਦਾ ਉੱਲੇਖ ਹੈ। ਚੌਥੇ ਗੁਰੂ, ਰਾਮਦਾਸ ਜੀ ਦਾ ਨਾਂ ਨਹੀਂ ਆਇਆ, ਤੇ ਨ ਹੀ ਉਨ੍ਹਾਂ ਦੇ ਮੁਕਾਬਲੇ ਦੇ ਕਿਸੇ ਗੱਦੀਕਾਰ, ਬਾਬਾ ਮੋਹਨ ਜਾਂ ਸਹੰਸਰ ਰਾਮ ਜੀ ਦਾ ਜ਼ਿਕਰ ਹੈ। ਇਸ ਤੋਂ ਪਤਾ ਲਗਦਾ ਹੈ ਕਿ ਜਦੋਂ ਪੋਥੀ ਲਿਖੀ ਜਾਣੀ ਆਰੰਭ ਹੋਈ ਤਾਂ ਗੁਰੂ ਅਮਰਦਾਸ ਜੀ ਦਾ ਹੀ ਸਮਾਂ ਸੀ। ਇਸੇ ਸਮੇਂ ਗੁਰਗੱਦੀ ਲਈ ਨਾਮਿਤ ਉਤਰਾਧਿਕਾਰੀ ਰਾਮਦਾਸ ਜੀ ਦੇ ਨਾਂ ਨਾਲ ਜੁੜੇ ਪਦੇ ਰਚੇ ਗਏ, ਜਿਨ੍ਹਾਂ ਨੂੰ ਪਹਲਾਂ ਤਾਂ ਪੋਥੀ ਵਿਚ ਥਾਂ ਦਿੱਤੀ ਗਈ, ਮਗਰੋਂ ਕਟ ਦਿੱਤਾ ਗਇਆ। ਥਾਂ ਦੇਣ ਵਾਲਾ ਪਹਲਾ ਲਿਖਾਰੀ ਕਿਸੇ ਇਕ ਪਾਸੇ ਨਾਲ ਬਝਾ ਹੋਇਆ ਨਹੀਂ ਸੀ, ਇਸ ਲਈ ਉਸ "ਨਾਨਿਕ" ਨਾਮ ਥਲੇ ਰਚੀ ਗਈ ਇਸ ਬਾਣੀ ਨੂੰ ਵੀ "ਜੀ ਆਇਆਂ" ਆਖਿਆ। ਪਰੰਤੂ ਬਾਅਦ ਵਿਚ ਇਹ ਕਟ ਦਿੱਤੀ ਗਈ।

ਬਾਵਾ ਪ੍ਰੇਮ ਸਿੰਘ ਦਾ ਸੁਝਾਇਆ ਰਚਨਾ-ਕਾਲ, "੧੬੨੭ ਵਿਚ ਸ਼ੁਰੂ ਤੇ ੧੬੨੯ ਵਿਚ ਸਮਾਪਤੀ", ਗਵੇੜ ਉਪਰ ਹੀ ਆਧਾਰਿਤ ਹੈ। ਇਸ ਨੂੰ ਪਰਵਾਨ ਕਰਨ ਵਿਚ ਮੁਸ਼ਕਿਲਾਂ ਆਉਂਦੀਆਂ ਹਨ। ਇਸ ਵਿਚ ਮਹਲਾ ੪ ਦੇ ਆਏ ਦੋ ਸ਼ਬਦ ਤੇ ਮਹਲਾ ੫ ਦਾ ਇਕ, ਇਸ ਦੇ ਰਚਨਾ-ਕਾਲ ਨੂੰ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਸਮੇਂ ਤਕ ਖਿਚ ਖੜਦੇ ਹਨ। ਫਲਸ੍ਵਰੂਪ 'ਸੰਮਤ ੧੬੫੨ ਬਿ. ਮਾਘ ਵਦੀ ੧ ਲਿਖਣ ਵਾਲੇ ਨੇ ਇਹ ਮਿਤੀ ਸੋਚ ਸਮਝ ਕੇ ਹੀ ਲਿਖੀ ਲਗਦੀ ਹੈ। ਕੁਝ ਵੀ ਹੋਵੇ, ਇਹ ਪੋਥੀ ਨਿਸ਼ਚੇ ਹੀ ਗੁਰਬਾਣੀ ਦੇ ਪ੍ਰਾਪਤ ਸੰਗ੍ਰਹਾਂ ਵਿੱਚੋਂ ਪ੍ਰਾਚੀਨਤਮ ਹੈ।

# ੨. ਪੋਥੀ ਗੁਰੂ ਹਰਿ ਸਹਾਇ

## (ਕਥਿਤ ਮੁੱਢਲੀ ਪੋਥੀ)

ਜ਼ਿਲਾ ਫ਼ੀਰੋਜ਼ਪੁਰ ਵਿਚ ਪਿੰਡ ਗੁਰੂ ਹਰਿ ਸਹਾਇ ਗੁਰੂ ਅਰਜੁਨ ਦੇਵ ਜੀ ਦੇ ਵੱਡੇ ਭਰਾ, ਪ੍ਰਿਥੀ ਚੰਦ, ਜਿਸ ਨੂੰ ਸਿਖ ਇਤਿਹਾਸ ਵਿਚ "ਮੀਣਾ" ਕਰ ਕੇ ਯਾਦ ਕੀਤਾ ਜਾਂਦਾ ਹੈ, ਦੀ ਔਲਾਦ ਵਿੱਚੋਂ ਸੋਢੀ ਹਰਿ ਸਹਾਇ ਸਪੁਤ੍ਰ ਜੀਵਨ ਮਲ ਦਾ ਵਸਾਇਆ ਹੋਇਆ ਹੈ। ਇਹ ਉਸ ਈਸਾ ਖਾਨ ਦੀ ਸਿਫ਼ਾਰਿਸ਼ 'ਤੇ ੧੮੯੯ ਬਿਕ੍ਰਮੀ ਵਿਚ ਆਪਣੇ ਪੁਤ੍ਰ ਸੋਢੀ ਹਰਿ ਸਹਾਇ ਦੇ ਨਾਂ 'ਤੇ ਵਸਾਇਆ ਸੀ।[1] ਇਨ੍ਹਾਂ ਪਾਸ ਇਕ ਹਥ-ਲਿਖਿਤ ਪੋਥੀ ਤੇ ਇਕ ਮਾਲਾ ਸੀ ਜੋ ਇਹ ਪਹਲੇ ਗੁਰੂ ਸਾਹਿਬ ਦੇ ਸਮੇਂ ਤੋਂ ਗੱਦੀ ਨਾਲ ਉਤਰਾਧਿਕਾਰੀਆਂ ਨੂੰ ਮਿਲੀ ਦਸਦੇ ਸਨ। ਇੰਞ ਇਹ ਦੋਵੇਂ ਚੀਜ਼ਾਂ ਗੁਰੂ ਨਾਨਕ ਦੇਵ ਜੀ ਦੀਆਂ ਪਾਵਨ ਯਾਦਗਾਰਾਂ ਮੰਨੀਆਂ ਜਾਂਦੀਆਂ ਸਨ। ਗੁਰੂ ਬਾਬੇ ਦੀਆਂ ਇਨ੍ਹਾਂ ਪਾਵਨ ਨਿਸ਼ਾਨੀਆਂ ਕਾਰਣ ਇਸ ਖ਼ਾਨਦਾਨ ਦੀ ਇਲਾਕੇ ਵਿਚ ਮਾਨਤਾ ਬਣੀ ਹੋਈ ਸੀ। ਇਹ ਦੋਵੇਂ ਚੀਜ਼ਾਂ, ਮੰਦੇ ਭਾਗਾਂ ਨੂੰ, ਸਾਲ ੧੯੭੦ ਵਿਚ, ਜਦੋਂ ਇਨ੍ਹਾਂ ਦਾ ਮਾਲਿਕ, ਸੋਢੀ ਜਸਵੰਤ ਸਿੰਘ, ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਦੇ ਸਿਲਸਿਲੇ ਵਿਚ ਦਿੱਲੀ ਵਿਚ ਕੀਤੀ ਗਈ ਪ੍ਰਦਰਸ਼ਨੀ ਪਿੱਛੋਂ ਰੇਲ ਰਾਹੀਂ ਵਾਪਸ ਗੁਰੂ ਹਰਿ ਸਹਾਇ ਆ ਰਹਿਆ ਸੀ, ਚੋਰੀ ਹੋ ਗਈਆਂ ਤੇ ਅੱਜ ਤਕ ਇਨ੍ਹਾਂ ਦਾ ਥਹੁ ਪਤਾ ਨਹੀਂ ਲਗ ਸਕਿਆ।

ਖੇਦ ਹੈ ਕਿ ਸਾਨੂੰ ਇਸ ਪੋਥੀ ਦੇ ਦਰਸ਼ਨ ਪਰਸਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ਹੋਰਨਾਂ ਖੋਜਕਾਰਾਂ ਨੂੰ ਵੀ, ਸਿਵਾਇ ਗਿਆਨੀ ਗੁਰਦਿੱਤ ਸਿੰਘ, ਮੌਜੂਦਾ ਪ੍ਰਧਾਨ ਕੇਂਦ੍ਰੀ ਸਿੰਘ ਸਭਾ, ਦੇ ਇਸ ਨੂੰ ਵਾਚਣ ਦਾ ਮੌਕਾ ਨਹੀਂ ਮਿਲਿਆ। ਹੋਰ ਤਾਂ ਹੋਰ ਜੀ. ਬੀ. ਸਿੰਘ ਵੀ ਇਸ ਨੂੰ ਆਪ ਦੇਖਣ ਦੀ ਖੁਸ਼ੀ ਨ ਲੈ ਸਕਿਆ।

ਜੀ. ਬੀ. ਸਿੰਘ ਇਸ ਪੋਥੀ ਵੱਲ ਮਿਰਜ਼ਈਆਂ ਦੀ ਇਕ ਪੁਸਤਕ 'ਮੁਜੱਦਦੇ ਆਜ਼ਿਮ' ਵਿਚ ਇਹ ਲੇਖ ਪੜ੍ਹ ਕੇ ਖਿੱਚਿਆ ਗਇਆ ਕਿ ਗੁਰੂ ਨਾਨਕ ਦੇਵ ਜੀ ਆਪਣੇ ਨਾਲ ਜੋ

---

[1]ਗੁਰੂ ਹਰਿ ਸਹਾਇ ਵਾਲੇ ਸੋਢੀਆਂ ਅਥਵਾ ਮੀਣਾ ਗੁਰੂਆਂ ਦੀ ਬੰਸਾਵਲੀ ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ : ਪ੍ਰਿਥੀ ਚੰਦ (ਗੁਰੂ ਸਾਹਿਬ ਜੀ)→ ਮਨੋਹਰ ਦਾਸ (ਗੁਰੂ ਮਿਹਰਬਾਨ ਜੀ)→ ਗੁਰੂ ਹਰਿ ਜੀ→ ਗੁਰੂ ਹਰਿ ਗੋਪਾਲ→ਗੁਰੂ ਗੁਰਦਿੱਤਾ ਜੀ→ਗੁਰੂ ਜੀਵਨ ਮਲ→ਗੁਰੂ ਹਰਿ ਸਹਾਇ→ਗੁਰੂ ਅਜੀਤ ਸਿੰਘ→ ਗੁਰੂ ਸਮਹਾਰ ਸਿੰਘ→ਗੁਰੂ ਗੁਲਾਬ ਸਿੰਘ→ਗੁਰੂ ਫਤਹ ਸਿੰਘ→ਗੁਰੂ ਬਿਸ਼ਨ ਸਿੰਘ→ਗੁਰੂ ਜਸਵੰਤ ਸਿੰਘ→ਗੁਰੂ ਕਰਮ ਸਿੰਘ (ਵਰਤਮਾਨ ਵਾਰਿਸ)।— ਦੇਖੋ ਗ੍ਰਿਫ਼ਨ, 'ਰਊਸਾਇ ਪੰਜਾਬ' ਪੰਨਾ ੫; ਤਾਰੀਖਿ ਮਮਦੋਟ (ਸੰਖਿਪਤ), 'ਤਾਰੀਖਿ ਮਖਜ਼ਨਿ ਪੰਜਾਬ'।

ਕਿਤਾਬ ਚੁੱਕੀ ਫਿਰਦੇ ਸਨ ਤੇ ਜੋ ਇਸ ਵਕਤ ਗੁਰੂ ਹਰਿ ਸਹਾਇ, ਜ਼ਿਲ੍ਹਾ ਫ਼ੀਰੋਜ਼ਪੁਰ, ਵਿਚ ਸੁਰਖਿਅਤ ਹੈ, ਕੁਰਾਨ ਸ਼ਰੀਫ਼ ਦੀ ਹੀ ਇਕ ਸਫ਼ਰੀ ਕਾਪੀ ਸੀ।[2] ਮਿਰਜ਼ਈ ਇਹ ਸਾਰਾ ਕੁਝ ਗੁਰੂ ਸਾਹਿਬ ਨੂੰ ਮੁਸਲਮਾਨ ਸਿੱਧ ਕਰਨ ਲਈ ਕਰ ਰਹੇ ਸਨ।

ਜੀ. ਬੀ. ਸਿੰਘ ਨੇ ਪੋਥੀ ਬਾਰੇ ਜੋ ਬਿਓਰਾ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਦਿੱਤਾ ਹੈ, ਉਹ ਹੋਰ ਹੀ ਕਿਸੇ ਦਾ ਜੁਟਾਇਆ ਹੋਇਆ ਹੈ। ਉਨ੍ਹਾਂ ਨੂੰ ਇਸ ਪੋਥੀ ਬਾਰੇ ਉਸ ਸਜਨ ਨੇ ਜੋ ਲੇਖ ਲਿਖ ਭੇਜਿਆ, ਉਹ ਇਸ ਤਰ੍ਹਾਂ ਹੈ :–

> "੧੩ ਅਪ੍ਰੈਲ ੧੯੪੪, ਵਿਸਾਖੀ ਵਾਲੇ ਦਿਨ, ਮੈਂ ਗੁਰੂ ਹਰਿ ਸਹਾਇ ਇਕ ਕਿਤਾਬ ਦੇ ਦਰਸ਼ਨ ਕੀਤੇ, ਜਿਸ ਦਾ ਨਾਮ "ਪੋਥੀ" ਕਰਕੇ ਮਸ਼ਹੂਰ ਹੈ। ਗੁਰੂ ਜਸਵੰਤ ਸਿੰਘ ਜੀ, ਜਿਨ੍ਹਾਂ ਦੀ ਮਲਕੀਅਤ ਵਿਚ ਇਹ 'ਪੋਥੀ' ਹੈ, ਵਿਸਾਖੀ ਵਾਲੇ ਦਿਹਾੜੇ ਤਿੰਨ ਚਾਰ ਘੰਟੇ ਲਈ ਇਹਦਾ ਪ੍ਰਕਾਸ਼ ਕਰਦੇ ਹਨ ਤੇ ਲੋਕੀਂ ਦੂਰੋਂ ਨੇੜਿਓਂ ਇਹਦੇ ਦਰਸ਼ਨ ਕਰਨ ਆਉਂਦੇ ਤੇ ਚੜ੍ਹਤ ਦੇਂਦੇ ਨੇ। ਗੁਰੂ ਸਾਹਿਬ ਚੋਗਾ ਤੇ ਸੇਲੀ ਟੋਪੀ ਪਾ ਕੇ ਸਾਰਾ ਸਮਾਂ ਪੋਥੀ ਦੀ ਹਾਜ਼ਰੀ ਵਿਚ ਬੈਠਦੇ ਨੇ। . . .
>
> "ਇਹਦੇ ਸ਼ੁਰੂ ਵਿਚ ਗ੍ਰੰਥ ਸਾਹਿਬ ਦੀਆਂ ਹੋਰ ਬੀੜਾਂ ਦੀ ਤਰ੍ਹਾਂ ਰਾਗਾਂ ਅਨੁਸਾਰ ਬਾਣੀ ਦਾ ਤਤਕਰਾ ਹੈ। ਅਗੇ ਜਾ ਕੇ, ਤਤਕਰੇ ਦੇ ਪਿੱਛੇ ਪੰਜ ਵਖਰਿਆਂ ਵਖਰਿਆਂ ਸਫ਼ਿਆਂ ਉੱਤੇ ਪੰਜ ਤਾਰੀਕਾਂ ਤੇ ਹੇਠਾਂ ਕੁਝ ਥੋੜੀ ਲਿਖਾਈ ਹੈ। ਇਹਨਾਂ ਵਿੱਚੋਂ ਪਹਲੀ ਤਾਰੀਕ ੧੫੯੫ ਅਖੀਰਲੀ ੧੬੬੧ ਹੈ। ਇਹ ਲਿਖਾਈ ਸਾਫ਼ ਗੁਰਮੁਖੀ ਅੱਖਰਾਂ ਵਿਚ ਨਾ ਹੋਣ ਕਰਕੇ ਅਤੇ ਵਰਕੇ ਪਾਟੇ ਹੋਣ ਕਰਕੇ ਮੇਰੇ ਕੋਲੋਂ ਪੜ੍ਹੀ ਨਹੀਂ ਗਈ . . .। 'ਪੋਥੀ' ਦੇ ਅਖ਼ੀਰ ਵਿਚ ਸੌ ਕੁ ਵਰਕੇ ਪਿੱਛੋਂ ਜੋੜੇ ਗਏ ਦਿਸਦੇ ਨੇ। ਇਹਨਾਂ ਵਰਕਿਆਂ ਦੀ ਲਿਖਾਈ ਵੀ ਬਾਕੀ ਕਿਤਾਬ ਨਾਲੋਂ ਵੱਖਰੀ ਹੈ। . . . ਕਿਤਾਬ ਸਾਰੀ ਇਕ ਹੱਥ ਦੀ ਲਿਖਿਤ ਨਹੀਂ, ਦੋ ਜਾਂ ਤਿੰਨ ਹੱਥਾਂ ਦੀ ਲਿਖੀ ਹੈ। ਲਿਪੀ ਗੁਰਮੁਖੀ ਹੈ ਪਰ ਕਈ ਥਾਂ ਲਿਖਣ ਦਾ ਢੰਗ ਅਜਿਹਾ ਹੈ ਕਿ ਸਾਫ਼ ਪੜ੍ਹਿਆ ਨਹੀਂ ਜਾਂਦਾ। ਕਈ ਥਾਂ ਇਬਾਰਤ ਜੁੜਵੀਂ ਹੈ ਜਿਸ ਤਰ੍ਹਾਂ ਕਿ ਗ੍ਰੰਥ ਸਾਹਿਬ ਵਿਚ ਹੁੰਦੀ ਹੈ, ਪਰ ਕਈ ਥਾਂ ਹਰਫ਼ ਅਲਗ ਅਲਗ ਹਨ, ਤੇ ਲਗ ਮਾਤਰਾ ਪੂਰੀਆਂ ਨਹੀਂ। . . .
>
> "ਪੋਥੀ ਦੀ ਹਾਲਤ ਖ਼ਸਤਾ ਹੈ ਅਤੇ ਬਹੁਤ ਸਾਰੇ ਵਰਕੇ ਅੱਧੇ ਪਚੱਧੇ ਰਹਿ ਗਏ ਨੇ। ਮੇਰੀ ਜਾਚੇ ਪੋਥੀ ਇਕ ਪ੍ਰਾਚੀਨ ਬੀੜ ਹੈ।"[3]

ਇਸ ਨੋਟ 'ਤੇ ਟਿੱਪਣੀ ਕਰਦਿਆਂ ਜੀ. ਬੀ. ਸਿੰਘ ਲਿਖਦਾ ਹੈ ਕਿ ਇਹ ਪੋਥੀ "ਗੁਰੂ ਹਰਿ ਸਹਾਇ" ਦੇ ਵੇਲੇ ਨਕਲ ਕੀਤੀ ਗਈ ਜਾਪਦੀ ਹੈ। ਇਹ "ਬਾਬੇ ਨਾਨਕ ਦੀ

---

[2]ਜੀ. ਬੀ. ਸਿੰਘ, 'ਪ੍ਰਾਚੀਨ ਬੀੜਾਂ', ਪੰ. ੧੯.

[3]ਉਹੀ, ਪੰ. ੨੨-੨੩.

ਪੋਥੀ ਨਹੀਂ ਹੋ ਸਕਦੀ ਅਤੇ ਨ ਓਹ ਪੋਥੀ ਜੋ ਬਾਬਾ ਪ੍ਰਿਥੀ ਚੰਦ ਜਾਂ ਉਹਨਾਂ ਦੇ ਪੁਤ੍ਰ 'ਗੁਰੂ ਮਿਹਰਬਾਨ' ਜੀ ਪਾਸ ਸੀ, ਜਿਸ ਨੂੰ ਉਹ ਗੁਰੂ ਨਾਨਕ ਸਾਹਿਬ ਵਾਲੀ ਪੋਥੀ ਅਤੇ ਉਹਨਾਂ ਦੇ ਆਪਣੇ ਹੱਥ ਦੀ ਲਿਖੀ ਦਸ ਕੇ, ਬਾਬਾ ਪ੍ਰਿਥੀ ਚੰਦ ਨੇ ਗੁਰੂ ਅਰਜੁਨ ਦੇਵ ਦੇ ਮੁਕਾਬਲੇ ਪੁਰ ਆਪਣੀ ਵਖਰੀ ਗੁਰ-ਗੱਦੀ ਕਾਇਮ ਕੀਤੀ ਸੀ।[4] ਪਰੰਤੂ ਜੀ. ਬੀ. ਸਿੰਘ ਦਾ ਇਹ ਗਵੇੜ, ਜਿਵੇਂ ਕਿ ਅਸੀਂ ਅੱਗੇ ਚੱਲ ਕੇ ਦੇਖਾਂਗੇ, ਸਾਰਾ ਹੀ ਗਲਤ ਨਿਕਲਿਆ !

ਜੀ. ਬੀ. ਸਿੰਘ ਨੂੰ ਪੋਥੀ ਬਾਰੇ ਜਾਣਕਾਰੀ ਜੁਟਾਣ ਵਾਲੇ ਸੱਜਨ ਸਾਡੇ ਮੰਦੇ ਭਾਗਾਂ ਨੂੰ ਇਸ ਖੇਤਰ ਦੇ ਵਿਸ਼ੇਸ਼ੱਗ ਨਹੀਂ ਸਨ ਤੇ ਪੁਰਾਤਨ ਲਿਪੀ ਨੂੰ ਪੜ੍ਹਨ ਦੀ ਸਮਰਥਾ ਨਹੀਂ ਰਖਦੇ ਸਨ। ਫਲਸਰੂਪ, ਉਨ੍ਹਾਂ ਦੀ ਦਿੱਤੀ ਜਾਣਕਾਰੀ ਸਾਡੀ ਭੁੱਖ ਨਹੀਂ ਮਿਟਾਂਦੀ। ਇਹ ਲਗਦੀ ਵੀ ਅਟਕਲ ਪੱਚੂ ਤੇ ਆਧਾਰਿਤ ਹੈ। ਐਪਰ, ਗਿਆਨੀ ਗੁਰਦਿੱਤ ਸਿੰਘ ਪਾਸ ਇਸ ਅਮੋਲਕ ਸੰਚੇ ਦਾ ਕਾਫ਼ੀ ਮਵਾਦ ਪਇਆ ਹੈ। ਜੇ ਸਾਰੀ ਪੋਥੀ ਦੇ ਨਹੀਂ ਤਾਂ ਬਹੁਤੇ ਹਿੱਸੇ ਦੇ ਫੋਟੋ-ਚਿੱਤ੍ਰ ਉਨ੍ਹਾਂ ਲਏ ਹੋਏ ਹਨ। ਇਹ ਉਨ੍ਹਾਂ ੧੯੬੦ ਵਿਚ ਹਾਸਲ ਕੀਤੇ ਸਨ। ਅਸੀਂ ਉਨ੍ਹਾਂ ਨੂੰ ਕੁਝ ਜਾਣਕਾਰੀ ਜੁਟਾਣ ਲਈ ਬੇਨਤੀ ਕੀਤੀ ਸੀ ਤੇ ਇਹ ਬਚਨ ਦਿੱਤਾ ਸੀ ਕਿ ਜੋ ਕੁਛ ਉਹ ਸਾਨੂੰ ਘਲਣਗੇ, ਅਸੀਂ ਉਸ ਨੂੰ ਉਨ੍ਹਾਂ ਦੇ ਧੰਨਵਾਦ ਸਹਿਤ ਉਨ੍ਹਾਂ ਦੇ ਹਵਾਲੇ ਨਾਲ ਛਾਪ ਦਿਆਂਗੇ। ਲਗਾਤਾਰ ਕੀਤੀਆਂ ਬੇਨਤੀਆਂ ਦੇ ਪਿੱਛੋਂ ਗਿਆਨੀ ਜੀ ਨੇ ਆਪਣੀ ੨੯ ਅਗਸਤ ੧੯੯੮ ਮਿਤੀ ਵਾਲੀ ਚਿੱਠੀ ਵਿਚ ਇੰਨੀ ਕੁ ਸੂਚਨਾ ਦਿੱਤੀ ਹੈ :

> ਗੁਰੂ ਹਰਿ ਸਹਾਇ ਵਾਲੀ ਪੋਥੀ ਆਦਿ ਬੀੜ ਦੀ ਨਕਲ ਨਹੀਂ, ਵਖਰੀ ਕਿਸਮ ਦੀ ਸੰਚੀ ਹੈ। ਇਸ ਵਿਚ ਬਾਣੀ ਪਹਲੇ ਗੁਰੂਆਂ ਦੀ ਹੀ ਹੈ। ਭੱਟਾਂ ਤੇ ਭਗਤਾਂ ਦੀ ਵੀ ਥੋੜੀ ਥੋੜੀ ਹੈ। ਮੇਹਰਬਾਨੀਆਂ ਦੀ ਕੋਈ ਬਾਣੀ ਨਹੀਂ। ਰਾਗਾਂ ਦੀ ਗਿਣਤੀ ਉਨ੍ਹਾਂ ਦੇ ਕਰਮ ਬਾਬਤ ਦਸਣਾ ਔਖਾ ਹੈ। ਪੋਥੀ ਜਰਜਰੀ ਹੋਣ ਕਰਕੇ ਪੜਤਾਲੀ ਨਹੀਂ ਜਾ ਸਕਦੀ ਸੀ। ਫਾਲਤੂ ਬਾਣੀਆਂ ਵਿਚੋਂ ਕੋਈ ਬਾਣੀ ਨਹੀਂ। ਮੂਲਮੰਤ੍ਰ ਦੇ ਤਿੰਨ ਸਰੂਪ ਹਨ। ਪੋਥੀ ਦੀਆਂ ਫੋਟੋ ਲਭ ਗਈਆਂ ਤਾਂ ਉਨ੍ਹਾਂ ਤੋਂ ਦੇਖ ਕੇ ਹੀ ਦਸਿਆ ਜਾ ਸਕਦਾ ਹੈ। ਲਿਖਤ ਭਿੰਨ ਭਿੰਨ ਹੱਥਾਂ ਦੀ ਹੈ। ਵਿਸ਼ੇਸ਼ ਵਰਨਣਯੋਗ ਗੱਲਾਂ ਬਹੁਤ ਹਨ। ਚਿੱਠੀ ਵਿਚ ਨਹੀਂ ਆ ਸਕਦੀਆਂ।

ਗਿਆਨੀ ਗੁਰਦਿੱਤ ਸਿੰਘ ਜੀ ਵੱਲੋਂ ਸਮੇਂ ਸਮੇਂ ਪੋਥੀ ਬਾਰੇ ਜੋ ਜਾਣਕਾਰੀ ਛਾਪੇ ਵਿਚ ਦਿੱਤੀ ਜਾਂਦੀ ਰਹੀ ਹੈ, ਉਹ ਮੁਖ ਰੂਪ ਵਿਚ ਇਸ ਦੇ ਅੱਖਰਾਂ ਬਾਰੇ ਹੀ ਸੀ। ਆਪਣੇ ਸਭ ਤੋਂ ਪਹਲੇ ਲੇਖ[5] ਵਿਚ ਉਨ੍ਹਾਂ ਇਸਦੀ ਲਿਖਤ ਦਾ ਜੋ ਨਮੂਨਾ ਦਿੱਤਾ ਉਹ ਪਲੇਟ X ਚਿਤ੍ਰ ੮ (ੳ) ਵਿਚ ਤੇ ਉਸ ਦਾ ਅਜੋਕੀ ਲਿਪੀ ਵਿਚ ਰੂਪਾਂਤਰਣ ਪਲੇਟ XI ਚਿਤ੍ਰ ੮ (ਅ) ਵਿਚ ਪ੍ਰਸਤੁਤ ਹੈ। ਆਪਣੇ ਉਪਰੋਕਤ ਲੇਖ ਵਿਚ "ਆਦਿ ਗ੍ਰੰਥ ਦੀ ਸਾਜਨਾ" ਸੰਬੰਧੀ

---

[4]ਉਹੀ, ਪੰਨਾ ੨੧.

[5]ਦੇਖੋ, 'ਪ੍ਰਕਾਸ਼' (ਜਿ. ੨੪, ਅੰਕ ੩੦, ੨੨ ਅਗਸਤ ੧੯੭੧), ਮੁਖ ਪੰਨਾ ਤੇ ਪੰਨਾ ੪-੬.

ਜਾਣਕਾਰੀ ਦੇਂਦਿਆਂ ਆਪ ਨੇ ਇਸ ਨੂੰ ਮੂਲਭੂਤ ਪੋਥੀਆਂ ਵਿਚ ਕੋਈ ਸਥਾਨ ਨਹੀਂ ਦਿੱਤਾ ਸੀ। ਹੋਰ ਵਿਸ਼ੇਸ਼ ਸੂਚਨਾ ਜੋ ਆਪਦੀ ਕਲਮ ਤੋਂ ਇਸ ਲੇਖ ਵਿਚ ਟਪਕੀ ਸੀ, ਇਹ ਸੀ ਕਿ ਇਹ ਪੋਥੀ ਸੋਢੀ ਮਿਹਰਬਾਨ ਨੂੰ ਸ੍ਰੀ ਅਕਾਲ ਤਖਤ ਤੋਂ ਹੱਥ ਲਗੀ ਸੀ।[6] ਇਸ ਹਿਸਾਬ ਗੁਰ ਹਰਿ ਸਹਾਇ ਵਾਲੀ ਪੋਥੀ ਦਾ ਸੰਬੰਧ ਪ੍ਰਿਥੀ ਚੰਦ ਨਾਲ ਨਾ ਹੋ ਕੇ ਸ੍ਰੀ ਗੁਰੂ ਅਰਜੁਨ ਤੇ ਉਨ੍ਹਾਂ ਦੇ ਸਪੁਤ੍ਰ ਸ੍ਰੀ ਗੁਰੂ ਹਰਿਗੋਬਿੰਦ ਨਾਲ ਹੋਇਆ। ਪਰ ਉਪਰ ਪਲੇਟ X ਚਿਤ੍ਰ ੮ (ੳ) ਵਿਚ ਦਿਤਾ ਮਜ਼ਮੂਨ ਇਸ ਗੱਲ ਨੂੰ ਝੁਠਲਾਂਦਾ ਦਿਸਦਾ ਹੈ। ਇਸ ਵਿਚ ਭਗਤ ਕਬੀਰ ਜੀ ਦਾ ਜੋ ਸ਼ਬਦ ਦਿੱਤਾ ਹੈ, ਉਸ ਦਾ ਸਿਰਲੇਖ ਹੈ :

ੴ ਸਤਿ ਗੁਰ ਪਰਸਾਦਿ ਸ੍ਰੀ ਰਾਗ ॥ ਪਦਾ ਗੁਸਾਈ ਕਬੀਰ ਕਾ ॥

ਧਿਆਨ ਦੇਣਾ ਕਿ ਇਸ ਵਿਚ ਕਬੀਰ ਜੀ ਲਈ ਵਿਸ਼ੇਸ਼ਣ "ਗੁਸਾਈ" ਆਇਆ ਹੈ, "ਭਗਤ" ਨਹੀਂ। ਪੰਚਮ ਪਾਤਸ਼ਾਹੀ ਵਲੋਂ ਤਿਆਰ ਕਰਵਾਈਆਂ ਸਾਰੀਆਂ ਬੀੜਾਂ ਵਿਚ ਕਬੀਰ ਜੀ ਨੂੰ "ਭਗਤ" ਕਰਕੇ ਹੀ ਚਿਤਾਰਿਆ ਗਇਆ ਹੈ, "ਗੁਸਾਈ" ਕਰਕੇ ਨਹੀਂ। ਹੋਰ ਤਾਂ ਹੋਰ ਬਾਬਾ ਮੋਹਨ ਵਾਲੀਆ ਪੋਥੀਆਂ ਵਿਚ ਵੀ ਕਬੀਰ ਜੀ "ਭਗਤ" ਰੂਪ ਵਿਚ ਹੀ ਚਿਤਾਰੇ ਗਏ ਹਨ। ਪਰ "ਗੁਸਾਈ" ਸੋਢੀ ਮਿਹਰਬਾਨ ਰਚਿਤ 'ਗੋਸ਼ਟਾਂ ਕਬੀਰ ਜੀਉ ਕੀਆ' ਦਾ ਬਹੁਤ ਪ੍ਰਿਅ ਵਿਸ਼ੇਸ਼ਣ ਹੈ। ਫਲਸਰੂਪ, ਇਹ ਪੋਥੀ ਮਿਹਰਬਾਨ ਪਰੰਪਰਾ ਨਾਲ ਠੀਕ ਮੇਲ ਖਾਂਦੀ ਹੈ, ਤੇ ਅਕਾਲ ਤਖਤੋਂ ਆਉਣ ਵਾਲੀ ਗੱਲ ਦੀ ਸਾਖ ਭਰਦੀ ਨਹੀਂ ਦਿਸਦੀ।

ਪੋਥੀ ਵਿਚ ਆਏ ਕਬੀਰ ਦੇ ਪਾਠ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਾਠ ਨਾਲ ਮੇਲਾਨ ਪੋਥੀ ਨੂੰ ਦੂਜੇ ਪ੍ਰਚਲਿਤ ਸੰਚਿਆ ਨਾਲੋਂ ਵਖਰੀ ਸ਼ਾਖਾ ਦੀ ਸਿਧ ਕਰਦਾ ਹੈ। ਦੋਹਾਂ ਦੇ ਪਾਠਾਂ ਦੀ ਤੁਲਨਾ ਵੇਖੋ :

ਪੋਥੀ : ਜਨਨੀ ਜਾਨਤ ਸੁਤੁ ਵਡਾ ਹੋਵਤੁ ਹੈ ॥
ਗੁ. ਗ੍ਰੰਥ : ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ॥
ਪੋਥੀ : ਇਉ ਨਾਹੀ ਜਾਨੇ ਜਿ ਦਿਨੁ ਦਿਨ ਅਵਧ ਘਟਤੁ ਹੈ ॥
ਗੁ. ਗ੍ਰੰ. : ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥
ਪੋਥੀ : ਮੋਰੋ ਮੋਰੋ ਕਰਿ ਅਧਕ ਲਾਡੁ ਧਰਿ ਮਨ ਮਹਿ ਬਿਗਸੈ ॥
ਗੁ. ਗ੍ਰੰ. : ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ
ਪੋਥੀ : ਤਿਸੁ ਦੇਖਤ ਹੀ ਜਮ ਗੋ . . . ਹਸੈ ॥੧॥
ਗੁ. ਗ੍ਰੰ. : ਜਮਰਾਉ ਹਸੈ ॥੧॥
ਪੋਥੀ : ਐਸਾ ਤੈ ਜਗਤ . . . ਭੁਲਾਇਆ ॥ ਕੈ . . .
ਗੁ. ਗ੍ਰੰ. : ਐਸਾ ਤੈਂ ਜਗੁ ਭਰਮਿ ਲਾਇਆ ॥ ਕੈ . . .

---

[6]ਉਹੀ, ਪੰ. ੪.

ਇੱਨੇ ਜ਼ਿਆਦਾ ਪਾਠ-ਭੇਦਾਂ ਦੇ ਸਨਮੁਖ ਇਸ ਸ਼ਬਦ ਨੂੰ ਆਦਿ ਬੀੜ ਦੀ ਪ੍ਰਚਲਿਤ ਸ਼ਾਖਾ ਤੋਂ ਵਖਰੀ ਸ਼ਾਖਾ ਦਾ ਪਾਠ ਮੰਨੇ ਬਿਨਾ ਚਾਰਾ ਨਹੀਂ ਰਹ ਜਾਂਦਾ।

ਫੁਟਕਲ ਸੂਚਨਾਵਾਂ ਜੁਟਾਨ ਵਿਚ ਵੀ ਇਹ ਸੰਚਾ ਬੜਾ ਵਿਚਿਤ੍ਰ ਦਿਸ ਆਇਆ ਸੀ। ੧੯੬੯ ਵਿਚ ਜਦੋਂ ਮੈਂ 'ਆਦਿ ਸਾਖੀਆਂ' ਦੇ ਸੰਪਾਦਨ ਤੇ ਕੰਮ ਕਰ ਰਹਿਆ ਸਾਂ, ਤਾਂ ਮੈਂ ਗਿਆਨੀ ਗੁਰਦਿਤ ਸਿੰਘ ਨੂੰ ਬੇਨਤੀ ਕੀਤੀ ਸੀ ਕਿ ਪੋਥੀ ਪਿੰਡ ਗੁਰੂ ਹਰਿ ਸਹਾਇ ਵਿਚ ਜੇ ਜੋਤੀ ਜੋਤ ਸਮਾਵਣ ਦੇ ਚਲਿਤ੍ਰ ਹਨ ਤਾਂ ਮੈਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਣੇ ਦੀ ਥਿਤਿ ਦਸਣ ਦੀ ਕ੍ਰਿਪਾਲਤਾ ਕਰਨੀ। ਮੈਂ ਇਹ ਦੇਖਣਾ ਚਾਹੁੰਦਾ ਸਾਂ ਕਿ ਕੀ ਉਸ ਵਿਚ ਚਲਾਣਾ ਅਸੂ ਸੁਦੀ ੧੦ ਦਾ ਹੈ ਕਿ ਅਸੂ ਵਦੀ ੧੦ ਦਾ, ਅਤੇ ਸਾਲ ਕਿਹੜਾ ਹੈ, ੧੫੯੫ ਕਿ ੧੫੯੬ ? ਇਸ ਤੇ ਉਨ੍ਹਾਂ ਮੈਨੂੰ ਜੋ ਸੂਚਨਾ ਲਭ ਕੇ ਦਿੱਤੀ, ਉਹ ਮੇਰੀ ਉਪਰ-ਕਥਿਤ ਪੁਸਤਕ ਵਿਚ ਦਰਜ ਹੈ।[7] ਮੈਂ ਉਸ ਤੋਂ ਆਪਣਾ ਸਿੱਟਾ ਕਢਣ ਵਿਚ ਸਫਲ ਹੋ ਗਇਆ।

'ਸਿੰਘ ਸਭਾ ਪਤ੍ਰਿਕਾ', ਅਗਸਤ ੧੯੭੯, ਦੇ ਟਾਈਟਲ ਪੰਨੇ ਉਪਰ ਦਿੱਤੇ ਇਸ ਪੋਥੀ ਦੇ ਇਕ ਪਤ੍ਰੇ ਦਾ ਚਿਤ੍ਰ (ਪਲੇਟ IX) ਇਸ ਲਿਖਤ ਨੂੰ ਬਾਬਾ ਮੋਹਨ ਵਾਲੀਆਂ ਪੋਥੀਆਂ ਦੀ ਲਿਖਣ-ਸ਼ੈਲੀ ਦੇ ਕਰੀਬ ਲੈ ਜਾਂਦਾ ਹੈ। ਉਹ ਲਿਖਤ ਬੜੀ ਸੰਖੇਪ ਹੈ, ਕੇਵਲ ਇਨੀ ਕੁ :

ੴ ਸਚੁਨਾਮ ਗੁਰੂ ਬਾਬਾ ਨਾਨਕ

"ਸਤਿਨਾਮ" ਦੀ ਥਾਂ "ਸਚੁ ਨਾਮ" ਦਾ ਵਰਤਾਰਾ ਇਸ ਲਿਖਤ ਨੂੰ ਬਾਬਾ ਮੋਹਨ ਵਾਲੀਆਂ ਪੋਥੀਆਂ ਦੇ ਮੁਹਾਵਰੇ ਨਾਲ ਜਾ ਜੋੜਦਾ ਹੈ। ਅੱਖਰਾਂ ਤੇ ਲਗ-ਮਾਤ੍ਰਾਂ ਦੀ ਬਨਾਵਟ ਵੀ ਇਸ ਪੋਥੀ ਨੂੰ ਬਾਬਾ ਮੋਹਨ ਵਾਲੀਆਂ ਪੋਥੀਆਂ ਦੇ ਸਮੇਂ ਦੇ ਨੇੜੇ ਲੈ ਜਾਂਦੀ ਹੈ।

ਉਪਰਲਾ ਲੇਖ ਲਿਖੇ ਜਾਣ ਪਿੱਛੋਂ ਗਿਆਨੀ ਗੁਰਦਿਤ ਸਿੰਘ ਦੀ ਲਿਖੀ ਨਵੀਂ ਪੁਸਤਕ 'ਇਤਿਹਾਸ ਗੁਰੂ ਗ੍ਰੰਥ ਸਾਹਿਬ' (ਪ੍ਰਕਾਸ਼ਿਤ, ਮਾਰਚ ੧੯੯੦) ਉਨ੍ਹਾਂ ਦੀ ਦਇਆ-ਦ੍ਰਿਸ਼ਟੀ ਨਾਲ ਵਾਚਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਸ ਵਿਚ ਉਨ੍ਹਾਂ ਪਿੰਡ ਗੁਰੂ ਹਰਿ ਸਹਾਇ ਵਾਲੀ ਪੋਥੀ ਬਾਰੇ ਕੁਝ ਹੋਰ ਜਾਣਕਾਰੀ ਜੁਟਾਈ ਹੈ। ਆਪ ਲਿਖਦੇ ਹਨ :

> "...ਪੋਥੀ ਦੇ ਇਕ ਪੱਤਰੇ ਤੇ ਦਸ ਤੇ ਦਸ ਤੋਂ ਵਧ ਲਫ਼ਜ਼ ਨਹੀਂ ਹਨ। ਪੋਥੀ ਦੇ ਦੋ ਰੂਪ ਹਨ, ਇਕ ਪ੍ਰਾਚੀਨ ਇਕ ਨਵੀਨ। ਨਵੀਨ ਭਾਗ ਦੀ ਸੂਚਨਾ ਨਵਾਂ ਤਤਕਰਾ ਲਿਖਣ ਵਾਲੀ ਕਲਮ ਦੀ ਦਿੱਤੀ ਹੋਈ ਹੈ। ਇਹ ਸਲੋਕ [ਫਰੀਦ ਦੇ] ਨਵੀਨ ਭਾਗ ਦਾ ਅੰਗ ਹਨ।
>
> "ਗੁਰਬਾਣੀ ਦੀ ਆਦਿ ਪੋਥੀ ਇਹੋ ਹੀ ਮੰਨੀ ਜਾਂਦੀ ਹੈ, ਜੋ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਹੋਏ ਗੁਰੂ ਸਾਹਿਬਾਨ ਨੂੰ ਗੁਰਗੱਦੀ ਦੇ ਨਾਲ ਮਹੱਤਵਪੂਰਨ ਚਿੰਨ੍ਹ ਸਮਝ ਕੇ ਸੌਂਪੀ ਜਾਂਦੀ ਰਹੀ ਸੀ।...

[7] ਦੇਖੋ 'ਆਦਿ ਸਾਖੀਆਂ', ਤੀਜਾ ਸੰਸਕਰਣ, ਪੰਨਾ 74-75.

"...ਮੂਲ ਪੋਥੀ ਨਿਸਚੇ ਹੀ ਪ੍ਰਾਚੀਨ ਹੈ। ਪਹਿਲੀ ਪੋਥੀ ਦਾ ਭਾਗ ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ, ਸਪੁਜੀ, ਸਿਧ ਗੋਸਟ, ਓਅੰਕਾਰ, ਵਾਰ ਮਲਾਰ ਆਦਿ ਹਨ। ਕੁਝ ਸਲੋਕ ਗੁਰੂ ਅੰਗਦ ਦੇਵ ਜੀ ਦੇ ਹਨ ਜਿਨ੍ਹਾਂ ਦੇ ਪਿੱਛੇ ਕਰਕੇ ਦੂਜੀ ਕਲਮ ਤੋਂ ਕੁਝ ਕਬੀਰ ਜੀ ਦੇ ਅਤੇ ਅਗੇ ਦਿੱਤੇ ਫ਼ਰੀਦ ਜੀ ਦੇ ਸਲੋਕ ਹਨ। ਵਖੋ ਵਖਰੀਆਂ ਕਲਮਾਂ ਤੋਂ ਸਮੇਂ ਸਮੇਂ ਵਾਧੇ ਹੋਣ ਦਾ ਪਤਾ ਚਲਦਾ ਹੈ

"੧੬੬੫ ਵਿਚ ਗੁਰੂ ਅਰਜਨ ਜੀ ਸ਼ਹੀਦ ਕੀਤੇ ਗਏ ਸਨ। ਉਨ੍ਹਾਂ ਦਾ ਭੀ ਇਹ ਨੀਸਾਣ ਪੋਥੀ ਲਿਖਣ ਵੇਲੇ ਦਾ ਨਹੀਂ ਹੋ ਸਕਦਾ। ਪਹਿਲਾਂ ਦਾ ਲਿਖਿਆ ਹੋਇਆ ਪਿੱਛੋਂ ਲਾਇਆ ਹੋਵੇਗਾ। ਪਰ ਹੁਣ ਉਹ ਭੀ ਨਹੀਂ, ਮਹਿਜ ਸੂਚਨਾ ਹੈ। ਦੂਜੀ ਵਾਰ ਤਤਕਰਾ ਲਿਖਣ ਦੀ ਸੂਚਨਾ ਇਸ ਤਰ੍ਹਾਂ ਦਿੱਤੀ ਹੈ :

੧ਓ ਸਤਿਗੁਰ ਪ੍ਰਸਾਦਿ ॥

੧੬੬੫ ਜੇਠ ਸੁਦਿ ਚੌਥ ਸੀ

ਸੰਬਤੁ ੧੬੯੨ ਸਾਵਣ ਵਦੀ ੧ ਤਤਕਰਾ ਨਵਾਂ ਲਿਖਿਆ।

ਨੀਸਾਣ ਸ੍ਰੀ ਗੁਰੂ ਅਰਜਨ ਜੀ ਕਾ ॥੪॥੫॥[8]

ਪਿੰਡ ਗੁਰੂ ਹਰਿ ਸਹਾਇ ਵਾਲੀ ਪੋਥੀ ਦੇ ਪਤਰਾ ੬੬੪ ਉੱਤੇ ਸੂਚਨਾ ਪ੍ਰਾਪਤ ਹੈ : "੩੮ ਸਲੋਕ ਫ਼ਰੀਦ ਜੀ ਦੇ ਲਿਖੇ।"[9]

ਫ਼ਰੀਦ ਜੀ ਦੇ ਇਹ ਸਲੋਕ ਮੰਗਲ, "੧ਓ ਸਤਿਗੁਰ ਪ੍ਰਸਾਦਿ", ਨਾਲ ਸ਼ੁਰੂ ਹੁੰਦੇ ਹਨ। ਪਹਲੀ ਕਲਮ ਤੋਂ ਕੇਵਲ ਦੋ ਸਲੋਕ ਹਨ, ਦੂਜੀ ਕਲਮ ਤੋਂ ਬਾਕੀ ਦੇ ਛੱਤੀ। ਤੇ ਇਨ੍ਹਾਂ ਵਿੱਚੋਂ ਥੋੜੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਲੋਕ ਕਹੇ ਜਾ ਸਕਦੇ ਹਨ, ਪਰ ਅਨੇਕ-ਪਾਠ-ਭੇਦਾਂ ਵਾਲੇ ਹਨ; ਬਾਕੀ ਦੇ ਨਵੇਂ ਕਹੇ ਜਾ ਸਕਦੇ ਹਨ।

ਪਾਠ-ਭੇਦਾਂ ਦੇ ਪੱਖ ਤੋਂ ਗਿਆਨੀ ਜੀ ਦਸਦੇ ਹਨ ਕਿ "ਮਸਲੇ ਫ਼ਰੀਦ ਦੇ ਪੋਥੀ ਵਿਚਲੇ ਸਲੋਕਾਂ ਨਾਲ ਏਨ੍ਹਾਂ ਸਲੋਕਾਂ ਦਾ ਪਾਠ ਵਧੇਰੇ ਮਿਲਦਾ ਹੈ"।[10]

ਇਸ ਪੋਥੀ ਦੇ ਪਤ੍ਰਾ ੭੧੦ ਉਪਰ ਗੱਦ ਦੀ ਇਸ ਟੁਕੜੀ ਦੇ ਮਿਲਣ ਦਾ ਪਤਾ ਵੀ ਚਲਦਾ ਹੈ :

੧ਓ ਸਤਿਗੁਰ ਪ੍ਰਸਾਦਿ

ਸ੍ਰੀ ਠਾਕਰ ਜੀ ਪਹਿ ਆਇਆ ਗੁਰੂ ਬਾਬਾ ਨਾਨਕ ਜੀ। ਲਾਗੇ ਮੁਜਰਾ ਕਰਨ। ਸ੍ਰੀ ਠਾਕਰ ਜੀ ਕੇ ਆਗੇ। ਪਹਲਾਂ ਸੋਹਿਲਾ ਗਾਇਆ। ਜੈ ਘਰਿ ਕੀਰਤ ਆਖੀਅਹਿ

---

[8]ਗੁਰਦਿਤ ਸਿੰਘ, ਗਿਆਨੀ, 'ਇਤਿਹਾਸ ਗੁਰੂ ਗ੍ਰੰਥ ਸਾਹਿਬ'—ਭਗਤ ਬਾਣੀ ਭਾਗ, ਪੰਨਾ ੩੭੦.

[9]ਉਹੀ, ਪੰਨਾ ੩੭੧.

[10]ਉਹੀ, ਪੰਨਾ ੩੭੩.

ਕਰਤੇ ਕਾ ਹੋਇ ਬੀਚਾਰੋ । ਇਹ ਸੋਹਿਲਾ ਗਾਇ ਕਰ ਫਿਰ ਕੀਰਤਿ ਗਾਈ । ਆਸਾ ਰਾਗ ਮਹਿ ਗੁਰੂ ਬਾਬੇ ਠਾਕਰ ਜੀ ਕੀ ਕੀਰਤਿ ਕਹੀ ॥ ਮ: ੧॥ ਛਿਅ ਘਰ ਛਿਅ ਗੁਰ ਤੌ ਕਹੁ ਨਾਨਕ ਕਰਤੇ ਕੇ ਕੇਤੇ ਵੇਸ ਤਕ ॥ ਪ੍ਰਮੇਸਵਰ ਜੀ ਕੀ ਇਹ ਆਰਤੀ ਗੁਰੂ ਬਾਬੇ ਜੀ ਕਹੀ ॥ ਰਾਗ ਧਨਾਸਿਰੀ ਮਹਲਾ ੧ ॥ ਗਗਨ ਮਹਿ ਥਾਲ ਰਵਿ ਚੰਦ...ਕੈਸੀ ਆਰਤੀ ਹੋਏ ਜਗਜੀਵਨਾ ਤੇਰੀ ਆਰਤੀ... ।[11]

ਇਹ ਟੂਕੜੀ ਸਪਸ਼ਟ ਭਾਂਤ ਸੋਢੀ ਮਿਹਰਬਾਨ ਰਚਿਤ ਗੁਰੂ ਬਾਬਾ ਨਾਨਕ ਦੀਆਂ ਗੋਸ਼ਟਾਂ ਵਿੱਚੋਂ ਹੈ ਤੇ ਇਸ ਤੋਂ ਇਸ ਪੋਥੀ ਦੇ ਸੋਢੀ ਮਿਹਰਬਾਨ ਦੇ ਵੰਸ਼ਜਾਂ ਦੀ ਮਲਕੀਅਤ ਹੋਣ ਦੀ ਪੁਸ਼ਟੀ ਹੁੰਦੀ ਹੈ। ਇਸ ਤੋਂ ਆਰਤੀ ਸੋਹਿਲਾ ਦੇ ੧੬੯੨ ਬਿ. ਤੋਂ ਪਹਲਾਂ ਮਿਹਰਬਾਨ ਦੇ ਹੱਥੀਂ (ਹਰਿ ਜੀ ਦੇ ਹੱਥੀਂ ਨਹੀਂ, ਜਿਵੇਂ ਕਿ ਕੁਝ ਲਿਖਾਰੀ ਖਿਆਲ ਕਰਦੇ ਹਨ) ਪਰਮਾਰਥ ਅਧੀਨ ਆ ਜਾਣ ਦੀ ਟੋਹ ਮਿਲਦੀ ਹੈ।

"ਗੁਰੂ ਹਰਿ ਸਹਾਇ ਵਾਲੀ ਪੋਥੀ ਦੇ ਅੰਤਲੇ ਭਾਗ ਵਿਚ ਭਗਤ ਬਾਣੀ ਦੇ ਹੋਣ ਤੋਂ ਸਿਧ ਹੁੰਦਾ ਹੈ ਕਿ ਉਸ ਪੋਥੀ ਵਿਚ ਭਗਤ ਬਾਣੀ ਪਿੱਛੋਂ ਲਿਖੀ ਗਈ ।"[12]

---

[11]ਉਹੀ, ਪੰ. ੧੦੭.

[12]ਉਹੀ, ਪੰ. ੫੮੪.

## ੩. ਬਾਹੋਵਾਲ ਵਾਲੀ ਪੋਥੀ

### ੧੭ਵੀਂ ਸਦੀ ਬਿਕ੍ਰਮੀ

ਇਹ ਪੋਥੀ ਭਾਈ ਵੀਰ ਸਿੰਘ ਸਾਹਿਤ ਸਦਨ, ਦਿੱਲੀ ਦੇ ਅਜਾਇਬ ਘਰ ਵਿਚ ਹੋਰਨਾਂ ਹੱਥ-ਲਿਖਤ ਗ੍ਰੰਥਾਂ ਨਾਲ ਪ੍ਰਦਰਸ਼ਿਤ ਹੈ। ਇਸ ਦਾ ਇੰਦਰਾਜ ਸਦਨ ਦੇ ਪੁਸਤਕਾਲੇ ਵਿਚ ਹੱਥ-ਲਿਖਤ ਨੰ. ੬ ਵਜੋਂ ਹੋਇਆ ਹੋਇਆ ਹੈ। ਇਸ ਨੂੰ ਸਦਨ ਵਾਲਿਆਂ "ਬਾਹੋਵਾਲ ਵਾਲੀ ਪੋਥੀ" ਦਾ ਨਾਂ ਦਿੱਤਾ ਹੈ। ਬਾਹੋਵਾਲ ਭਾਈ ਵੀਰ ਸਿੰਘ ਅਨੁਸਾਰ ਪੱਛਮੀ ਪਾਕਿਸਤਾਨ ਦੇ ਜ਼ਿਲਾ ਗੁਜਰਾਤ ਦਾ ਕੋਈ ਪਿੰਡ ਸੀ ਤੇ ਇਹ ਉਥੋਂ ਦੇ ਬੇਦੀ ਬੰਸ ਦੇ ਬਾਬਾ ਬਚਿਤ੍ਰ ਸਿੰਘ ਦੀ ਮਲਕੀਅਤ ਸੀ। ਪਰੰਤੂ, ਗਿਆਨੀ ਗੁਰਦਿੱਤ ਸਿੰਘ ਅਨੁਸਾਰ ਬਾਹੋਵਾਲ ਜ਼ਿਲ੍ਹਾ ਸਿਆਲਕੋਟ ਵਿਚ ਸਥਿਤ ਸੀ (ਦੇਖੋ ਰਿਸਾਲਾ 'ਗੁਰੂ ਨਾਨਕ ਮਿਸ਼ਨ' ਅਕਤੂਬਰ ੧੯੭੪)। ਪੋਥੀ ਵਿਚ ਹੀ ਪਈ ਭਾਈ ਵੀਰ ਸਿੰਘ ਦੀ ਇਕ 'ਚਿਟ'[1] ਤੋਂ ਪਤਾ ਲਗਦਾ ਹੈ ਕਿ ਇਹ ਉਨ੍ਹਾਂ ਪਾਸ ਕੁਝ ਹੋਰ ਪੋਥੀਆਂ ਨਾਲ ੧੦ ਦਸੰਬਰ ੧੯੪੮ ਨੂੰ ਪਹੁੰਚੀ। ਮਗਰੋਂ ਬਾਵਾ ਬਚਿਤ੍ਰ ਸਿੰਘ ਨੇ ਇਹ ਪੋਥੀ ਭਾਈ ਵੀਰ ਸਿੰਘ ਰਚਿਤ ਪੁਸਤਕਾਂ ਦੇ ਸੈੱਟ ਦੇ ਇਵਜ਼ ਵਿਚ ਭਾਈ ਸਾਹਿਬ ਨੂੰ ਹੀ ਸੌਂਪ ਦਿੱਤੀ। ਇਸ ਨਾਲ ਆਈਆਂ ਦੂਜੀਆਂ ਪੋਥੀਆਂ ਕਿਹੜੀਆਂ ਸਨ ਤੇ ਹੁਣ ਕਿੱਥੇ ਹਨ ?—ਇਸ ਬਾਰੇ ਯਕੀਨੀ ਤੌਰ ਤੇ ਕੁਝ ਨਹੀਂ ਕਹਿਆ ਜਾ ਸਕਦਾ, ਪਰ "ਗੁਰੂ ਗ੍ਰੰਥ ਸਾਹਿਬ ਵਰਗੀ" ਇਹ ਪੋਥੀ ਕਥਿਤ ਸੰਸਥਾ ਪਾਸ ਅਮਨ ਅਮਾਨ ਸੁਰੱਖਿਅਤ ਹੈ।

ਪੋਥੀ ਸਚਮੁਚ ਬਹੁਤ ਪੁਰਾਣੀ ਹੈ। ਕਾਗ਼ਜ਼ ਇਸ ਦਾ ਬਹੁਤ ਖਸਤਾ ਹੈ; ਹੱਥ ਲਾਇਆਂ ਭੁਰ ਭੁਰ ਜਾਂਦਾ ਹੈ। ਸਦਨ ਵਾਲੇ ਇਸ ਨੂੰ ਲੈਮੀਨੇਟ ਕਰਾਉਣ ਦਾ ਵਿਚਾਰ ਰਖਦੇ ਹਨ, ਤੇ ਲੈਮੀਨੇਸ਼ਨ ਤੋਂ ਪਹਲਾਂ ਦੇਖਣ ਦੀ ਆਗਿਆ ਨਹੀਂ ਦੇਂਦੇ। ਪਰ "ਤਾ ਤਰਯਾਕ ਅਜ਼ ਇਰਾਕ ਆਵੁਰਦਾ ਸ਼ਵੱਦ, ਮਾਰ-ਗੁਜ਼ੀਦਹ ਮੁਰਦਾ ਸ਼ਵੱਦ" ਵਾਲੀ ਕੈਫ਼ੀਯਤ ਹੈ। ਬੜੀ ਮੁਸ਼ਕਿਲ ਨਾਲ ਕੁਝ ਸਮੇਂ ਲਈ ਕੇਸ ਵਿਚ ਪਈ ਪਈ ਦੇ ਵਾਚਣ ਦੀ ਆਗਿਆ

---

[1]ਚਿੱਟੇ ਸਫੇਦ ਕਾਗ਼ਜ਼ ਦੇ ਇਕ ਟੁਕੜੇ ਉਪਰ ਫੌਨਟੇਨ ਪੈੱਨ ਨਾਲ ਨੀਲੀ ਕਾਲੀ ਸਿਆਹੀ ਵਿਚ ਲਿਖੀ ਇਹ ਚਿਟ ਇਸ ਤਰ੍ਹਾਂ ਚਲਦੀ ਹੈ : "ਇਹ ਪੋਥੀਆਂ ਅਮਾਨਤ ਹਨ ਬੇਦੀ ਬਚਿਤ੍ਰ ਸਿੰਘ ਵਹਾ (?) ਗੁਜਰਾਤ ਵਾਲੇ ਦੀਆਂ ਵੱਡੀ ਪੋਥੀ ਸਾਹਿਬ ਗੁਰੂ ਗ੍ਰੰਥ ਸਾਹਿਬ ਵਰਗੀ ਵੀ ਉਨ੍ਹਾਂ ਦੀ ਹੈ ਉਹ ਪੇਟੀ ਵਿਚ ਪਈ ਹੈ ਵਾਪਸ ਦੇਣੀਆਂ ਹਨ ਸਭ" — ਵੀਰ ਸਿੰਘ (੧੦.੧੨.੧੯੪੮)। ਮਗਰੋਂ, ਗਿਆਨੀ ਮਹਾਂ ਸਿੰਘ ਦੀ ਪਾਈ ਦੱਸ ਅਨੁਸਾਰ, ਬਾਬਾ ਜੀ ਇਹ ਸਭ ਪੋਥੀਆਂ ਭਾਈ ਸਾਹਿਬ ਰਚਿਤ ਸਾਹਿੱਤ ਦੇ ਇਵਜ਼ ਵਿਚ ਭਾਈ ਸਾਹਿਬ ਨੂੰ ਹੀ ਸੌਂਪ ਗਏ—ਦੇਖੋ ਗਿਆਨੀ ਮਹਾਂ ਸਿੰਘ, "ਬਾਹੋਵਾਲ ਵਾਲੀ ਪੋਥੀ" 'ਖੋਜ਼ਾ' (ਮਾਰਚ ੧੯੮੦), ਪੰਨਾ ੧੬.

ਮਿਲੀ। ਇਸ ਲਈ ਬਹੁਤ ਕੁਝ ਲੋੜੀਂਦਾ ਅੱਖੋਂ ਪਰੋਖੇ ਰਹ ਗਏ ਹੋਣ ਦੀ ਸੰਭਾਵਨਾ ਹੈ। ਤਾਂ ਵੀ, ਜੋ ਕੁਝ ਇਸ ਅਦੁੱਤੀ ਸੰਚੇ ਬਾਰੇ ਜਾਣਿਆ ਜਾ ਸਕਿਆ ਹੈ, ਖੋਜ-ਅਭਿਲਾਖੀਆਂ ਦੇ ਲਾਭ ਹਿਤ ਪ੍ਰਸਤੁਤ ਹੈ।

ਬਾਵਾ ਬਚਿਤ੍ਰ ਸਿੰਘ ਗੁਰੂ ਨਾਨਕ ਦੇਵ ਜੀ ਦੇ ਸਪੁਤ੍ਰ ਲਖਮੀ ਚੰਦ ਦੀ ਸੰਤਾਨ ਵਿੱਚੋਂ ਹਣ ਦਾ ਦਮ ਭਰਦੇ ਸਨ। ਬਾਬਾ ਜੀ ਦਾ ਕਥਨ ਸੀ ਕਿ ਇਹ ਪੋਥੀ ਉਨ੍ਹਾਂ ਦੇ ਵੱਡੇਰੇ, ਬਾਬਾ ਸਿਰੀਚੰਦ ਜੀ ਗੁਰੂ ਅਰਜੁਨ ਦੇਵ ਜੀ ਪਾਸ ਉਦੋਂ ਲੈ ਕੇ ਗਏ ਸਨ ਜਦੋਂ ਉਹ ਆਦਿ ਬੀੜ ਦੀ ਸੰਪਾਦਨਾ ਵਿਚ ਜੁਟੇ ਹੋਏ ਸਨ। ਪਰ, ਇਹ ਗੱਲ ਨਿਰਮੂਲ ਹੈ, ਕਿਉਂਜੋ ਇਸ ਵਿਚ ਪੰਚਮ ਪਾਤਸ਼ਾਹ ਦੀ ਬਾਣੀ ਵੀ ਦਰਜ ਹੈ।

ਪੋਥੀ ਕਿਤਾਬੀ ਸ਼ਕਲ ਦੀ ਹੈ, ਭਾਵ ਇਹ ਕਿ ਥੱਲਾ ਇਸ ਦਾ ਛੋਟਾ ਹੈ ਤੇ ਉਚਾਈ ਵੱਡੀ ਹੈ। ਆਕਾਰ ਇਸ ਦਾ ਮਿਣ ਕੇ ਨਹੀਂ ਦੇਖਿਆ, ਪਰ ਅੰਦਾਜ਼ਨ ੨੩ ਸੈ. ਮੀ. × ੩੩ ਸੈ. ਮੀ. ਪ੍ਰਤੀਤ ਹੁੰਦਾ ਹੈ। ਲਿਖਤ ਦੇ ਦੋਹੀਂ ਪਾਸੀਂ ਦੋ ਲਕੀਰਾਂ ਨਾਲ ਹਾਸ਼ੀਆ ਲਗਾ ਹੋਇਆ ਹੈ। ਪੋਥੀ ਕਈ ਹੱਥਾਂ ਦੀ ਲਿਖੀ ਹੋਈ ਹੈ। ਕਈ ਹਿੱਸੇ ਬਹੁਤ ਪੁਰਾਣੇ ਹਨ, ਕੁਝ ਬਾਅਦ ਦੇ, ਤੇ ਕੁਝ ਹੋਰ ਵੀ ਪਿੱਛੋਂ ਦੇ। ਪੋਥੀ ਦੇ ਲਿਖੇ ਜਾਣ ਦਾ ਸੰਮਤ ਨਹੀਂ ਹੈ, ਨਾ ਹੀ ਇਸ ਵਿਚ 'ਚਲਿਤ੍ਰ ਜੋਤੀ ਜੋਤ ਸਮਾਵਣੇ' ਕੇ ਹਨ। ਪਰੰਤੂ ਇਸ ਦੀਆਂ ਅੱਧੀ ਕੁ ਦਰਜਨ ਦੇ ਕਰੀਬ ਲਿਖਤਾਂ—ਉਨ੍ਹਾਂ ਦੇ ਅੱਖਰ ਤੇ ਲਗ-ਮਾਤ੍ਰਾਂ ਦੀ ਬਨਾਵਟ—ਇਸ ਪੋਥੀ ਦੇ ਲਿਖਣ ਦਾ ਸਮਾਂ, ੧੭ਵੀਂ ਸਦੀ ਬਿਕ੍ਰਮੀ ਅਥਵਾ ਗੁਰੂ ਅਰਜੁਨ ਦੇਵ ਤੋਂ ਗੁਰੂ ਗੋਬਿੰਦ ਸਿੰਘ ਤਕ ਲੈ ਜਾਂਦੀਆਂ ਹਨ। ਅੰਤਲੇ ਹਿੱਸੇ ਦੀ ਲਿਖਾਵਟ ਤਾਂ ਦਮਦਮੀ ਲਿਖਣ-ਸ਼ੈਲੀ ਦਾ ਅਨੁਸਰਨ ਕਰਦੀ ਲਗਦੀ ਹੈ। ਕਿਆਸ ਹੈ ਕਿ ਇਹ ਹਿੱਸਾ ਬਹੁਤ ਚਿਰ ਪਿੱਛੋਂ, ਸਿਖ ਸਰਦਾਰਾਂ ਦੀ ਚੜ੍ਹਤ ਸਮੇਂ, ਇਸ ਪੋਥੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਸ਼ਕਲ ਦੇਣ ਲਈ, ਮੁਕੰਮਲ ਕੀਤਾ ਗਇਆ। ਕੁਝ ਵੀ ਹੋਵੇ, ਪੋਥੀ ਦੇ ਕਈ ਪਾਠਾਂ ਦੇ ਮੁਢਲੇ, ਅਥਵਾ ਪ੍ਰਾਚੀਨਤਮ, ਹੋਣ ਬਾਰੇ ਕੋਈ ਸੰਦੇਹ ਨਹੀਂ ਰਹਿੰਦਾ।

ਇਸ ਤੋਂ ਪਹਲਾਂ ਕਿ ਇਸ ਪੋਥੀ ਦੇ ਅਧਿਐਨ ਵਿਚ ਪ੍ਰਵਿਰਤ ਹੋਇਆ ਜਾਏ। ਇਹ ਦ੍ਰਿੜ੍ਹ ਕਰਾਣ ਦੀ ਆਵੱਸ਼ਕਤਾ ਪ੍ਰਤੀਤ ਹੁੰਦੀ ਹੈ ਕਿ ਇਹ ਪੋਥੀ ਸ੍ਰੀ ਆਦਿ ਗ੍ਰੰਥ ਦੀ ਨਕਲ ਨਹੀਂ, ਗੁਰਬਾਣੀ ਦਾ ਸੰਗ੍ਰਹ ਹੈ। ਪ੍ਰਕਿਰਤੀ ਇਸ ਪੋਥੀ ਦੀ ਬਿਆਜ਼ ਰੂਪ ਦੀ ਹੈ। ਫਲਸ੍ਵਰੂਪ ਇਸ ਵਿਚ ਅੰਕਿਤ ਬਾਣੀਆਂ ਦਾ ਨ ਤਾਂ ਕ੍ਰਮ ਦਿੜ੍ਹ ਭਾਂਤ ਸ੍ਰੀ ਆਦਿ ਗ੍ਰੰਥ ਦੇ ਕ੍ਰਮ ਵਾਲਾ ਹੈ; ਨ ਰਾਗਾਂ ਦੀ ਤਰਤੀਬ ਆਦਿ ਬੀੜ ਵਾਲੀ ਹੈ, ਅਤੇ ਨ ਹੀ ਮੰਗਲ ਨਿਰੂਪਣ ਦੀ ਸ਼ੈਲੀ ਪਾਵਨ ਬੀੜ ਨਾਲ ਰਲਦੀ ਹੈ। ਇਹ ਸਗੋਂ (ਅਧਿਕ ਅੰਸ਼ ਵਿਚ) ਬੀੜ ਦੀ ਤਿਆਰੀ ਸਮੇਂ ਚਲਦੇ ਬਾਣੀ ਦੇ ਖਿੰਡੇ ਪੁੰਡੇ ਸੰਗ੍ਰਹਾਂ ਦੀ ਨਕਲ ਹੈ। ਫਲਸ੍ਵਰੂਪ, ਇਹ ਉਸੇ ਤਰ੍ਹਾਂ ਦਾ ਪ੍ਰਯਾਸ ਹੈ, ਜਿਸ ਤਰ੍ਹਾਂ ਦਾ ਕਿ ਬਾਬਾ ਮੋਹਨ ਵਾਲੀਆਂ ਪੋਥੀਆਂ ਦਾ ਸੀ। ਇਸੇ ਕਾਰਣ ਇਸ ਵਿਚ ਨ ਸਾਰੀ ਬਾਣੀ ਪ੍ਰਾਪਤ ਹੈ; ਨ ਸਾਰੇ ਰਾਗ

ਦਰਜ ਹਨ ਤੇ ਨ ਰਾਗਾਂ ਦਾ ਕ੍ਰਮ ਰਲਦਾ ਹੈ, ਅਤੇ ਨ ਸ਼ਬਦਾਂ ਦੀ ਤਰਤੀਬ, ਜਿਵੇਂ ਕਿ ਹੇਠਲੀ ਸੂਚੀ ਤੇ ਬਾਣੀ-ਕ੍ਰਮ ਤੋਂ ਸਪਸ਼ਟ ਹੋ ਜਾਵੇਗਾ :–

| | | |
|---|---|---|
| ੧. ਸਿਰੀ ਰਾਗ | ੭. ਤੁਖਾਰੀ | ੧੩. ਗੋਂਡ |
| ੨. ਮਾਝ | ੮. ਕਿਦਾਰਾ | ੧੪. ਤਿਲੰਗ |
| ੩. ਗਉੜੀ | ੯. ਜੈਤਸਰੀ | ੧੫. ਬਸੰਤ |
| ੪. ਰਾਮਕਲੀ | ੧੦. ਬਿਹਾਗੜਾ | ੧੬. ਕਾਨੜਾ |
| ੫. ਆਸਾ | ੧੧. ਨਟ ਨਰਾਇਣ | ੧੭. ਵਡਹੰਸ |
| ੬. ਮਾਰੂ | ੧੨. ਦੇਵਗੰਧਾਰੀ | ੧੮. ਬਿਭਾਤੀ ਪ੍ਰਭਾਸ |

੧੯. ਸੋਰਠਿ ਵਾਰਾਂ (ਗੂਜਰੀ ਮ: ੩, ਗਉੜੀ, ਮਾਝ, ਬਸੰਤ, ਕਾਨੜਾ, ਗੂਜਰੀ ਮ: ੫, ਜੈਤਸਰੀ, ਵਡਹੰਸ, ਬਿਲਾਵਲ, ਰਾਮਕਲੀ ਮ: ੩, ਰਾਮਕਲੀ ਮ: ੫, ਸਤਾ ਬਲਵੰਡ ਤੇ ਸਿਰੀ ਰਾਗ ਆਦਿ) । ਵਾਰ ਰਾਗ ਆਸਾ, ਰਾਗ ਆਸਾ ਦੇ ਨਾਲ ਹੀ ਦਰਜ ਹੈ, ਵਖਰੀ ਨਹੀਂ, ਜਿਵੇਂ ਕਿ ਉਪਰਲੀਆਂ ਹਨ ।

ਜੋ ਰਾਗ ਸਾਡੀ ਦ੍ਰਿਸ਼ਟੀ ਨਹੀਂ ਪਏ (ਹੋ ਸਕਦਾ ਹੈ, ਹੋਣ) ਇਹ ਹਨ :

| | | |
|---|---|---|
| ੨੦. ਧਨਾਸਰੀ | ੨੩. ਸਾਰੰਗ | ੨੬. ਟੋਡੀ |
| ੨੧. ਸੂਹੀ | ੨੪. ਮਲਾਰ | ੨੭. ਬੈਰਾੜੀ |
| ੨੨. ਭੈਰਉ | ੨੫. ਕਲਿਆਨ | ੨੮. ਮਾਲੀ ਗਉੜਾ । |

ਦੋ ਰਾਗ ਬਿਲਾਵਲ ਤੇ ਰਾਮਕਲੀ ਅਧੂਰੇ ਰੂਪ ਵਿਚ ਦਰਜ ਹਨ । ਰਾਗ ਜੈਜਾਵੰਤੀ ਹੋ ਹੀ ਨਹੀਂ ਸੀ ਸਕਦਾ, ਕਿਉਂਜੋ ਨੌਵੇਂ ਪਾਤਸਾਹ ਦੀ ਬਾਣੀ ਇਸ ਵਿਚ ਚੜ੍ਹੀ ਹੀ ਨਹੀਂ ।

ਰਾਗ ਆਸਾ ਤਕ ਤਾਂ ਅੱਖਰਾਂ ਦੀ ਬਨਾਵਟ ਅਤੇ ਮੰਗਲ-ਸ਼ੈਲੀ ਪ੍ਰਾਚੀਨ ਰੂਪ ਦੀ ਹੈ, ਇਸ ਦੇ ਮਗਰੋਂ ਰਾਗ ਮਾਰੂ ਤੋਂ ਹੱਥ ਬਦਲ ਗਇਆ ਹੈ । ਫਿਰ ਜਿਉਂ ਜਿਉਂ ਅੱਗੇ ਵਧਦੇ ਹਾਂ, ਅੱਖਰਾਂ ਦੀ ਬਨਾਵਟ, ਮੰਗਲ ਲਿਖਣ ਦੀ ਸ਼ੈਲੀ ਤੇ ਇਥੋਂ ਤਕ ਕਿ ਮੂਲ ਪਾਠ ਅਠਾਰਵੀਂ ਸਦੀ ਬਿਕ੍ਰਮੀ ਦੇ ਮੁਢਲੇ ਕਾਲ ਵਿਚ ਮਿਲਦੀਆਂ ਆਮ ਬੀੜਾਂ ਵਾਲਾ ਹੋ ਗਇਆ ਹੈ । ਤਾਂ ਵੀ, ਇਸ ਬੀੜ ਦੇ ਬਹੁਤੇ ਹਿੱਸੇ ਤਿਤ ਸਮੇਂ ਚਲਦੇ ਨਿਜੀ ਸੰਗ੍ਰਹਾਂ ਤੋਂ ਆਏ ਕਹੇ ਜਾ ਸਕਦੇ ਹਨ, ਤੇ ਇਸ ਕਾਰਣ, ਪ੍ਰਾਚੀਨਤਾ ਦਾ ਦਮ ਭਰਦੇ ਹਨ । ਕੁਝ ਹਿੱਸੇ ਜੋ ਆਦਿ ਬੀੜ ਦੀ ਤਿਆਰੀ ਤੋਂ ਬਾਅਦ ਪ੍ਰਚਲਿਤ ਹੋ ਚੁਕੀਆਂ ਬੀੜਾਂ ਤੋਂ ਲਏ ਗਏ ਹਨ, ਉਹ ਆਦਿ ਬੀੜ ਨਾਲ ਰਲਦੇ ਹਨ । ਫਲਸ੍ਰੂਪ ਭੋਗ ਦੀ ਬਾਣੀ ਦੀ ਸਥਿਤੀ, ਜੋ, ਨਿਰਸੰਦੇਹ, ਆਦਿ ਬੀੜ ਦੇ ਸੰਕਲਣ ਦੀ ਖਿਲ ਰੂਪ ਦੀ ਉਪਜ ਹੈ, ਇਸ ਪੋਥੀ ਵਿਚ ਇੰਵ ਹੈ :–

ਸਲੋਕ ਕਬੀਰ ਜੀਉ ਕੇ (੨੪੩), ਸਲੋਕ ਸੇਖ ਫ਼ਰੀਦ ਜੀ ਦੇ (੧੩੦), ਸਵੱਯੇ ਮੁਖ

ਬਾਕਜ (੨੦), ਸਵੱਯੇ ਭਟਾਂ ਕੇ (੪੩), ਸਲੋਕ ਵਾਰਾਂ ਤੇ ਵਧੀਕ (੧੫੩), ਸਲੋਕ ਸਹਸ-ਕ੍ਰਿਤੀ (੬੭), ਸਲੋਕ ਗਾਥਾ (੨੪), ਚਉਬੋਲੇ (੧੧), ਫੁਨਹੇ (੨੩) ਅਤੇ ਰਾਗਮਾਲਾ, ਜੋ ਪਤ੍ਰਾ ੬੬੧/ੳ ਉੱਤੇ ਮੁਕਦੀ ਹੈ।

ਇਸ ਤੋਂ ਬਿਨਾਂ ਵਿਧੀ-ਨਿਸ਼ੇਧ ਸੰਬੰਧੀ ਕੁਝ ਆਦੇਸ਼ (ਪੰਜ ਕੰਮ ਕਰੈ, ਪੰਜ ਕੰਮ ਨ ਕਰੈ, ਆਦਿ) ਵੀ ਇਸ ਪੋਥੀ ਵਿਚ ਪ੍ਰਾਪਤ ਹਨ। ਇਹ ਇੱਥੇ "ਸਾਖੀ ਗੁਰੂ ਬਾਬੇ ਦੀ" ਸਿਰਲੇਖ ਹੇਠ ਆਏ ਹਨ, ਜਦੋਂ ਕਿ ਕੁਝ ਪ੍ਰਾਚੀਨ ਬੀੜਾਂ ਤੇ ਪੋਥੀਆਂ ਵਿਚ ਇਹ "ਸਾਖੀ ਗੁਰੂ ਅਮਰਦਾਸ ਕੀ", "ਗੁਰੂ ਅਮਰਦਾਸ ਕਾ ਬੋਲਣਾ', "ਸਾਖੀ ਮਹਲਾ ੫" ਸਿਰਲੇਖਾਂ ਅਧੀਨ ਆਏ ਹਨ।[2]

ਪਤ੍ਰਿਆਂ ਨੂੰ ਅੰਕ ਲਾਉਣ ਦੀ ਵਿਧੀ, ਇਸ ਪੋਥੀ ਵਾਲੇ ਦੀ, ਇਕਸਾਰ ਨਹੀਂ। ਮੁਢਲੇ ਪਤ੍ਰਿਆਂ ਉਪਰ ਅੰਕ ਖੁਲੀ ਪੋਥੀ ਦੇ ਸੱਜੇ ਹੱਥ ਵਾਲੇ ਹਾਸ਼ੀਏ ਵਿਚ ਉਪਰ ਕਰਕੇ ਕੋਨੇ ਤੇ ਲਗੇ ਹੋਏ ਹਨ, ਜਦੋਂ ਕਿ ਅੱਗੇ ਚਲ ਕੇ ਅੰਕ ਮਗਰਲੇ ਪਾਸੇ ਹੋ ਜਾਂਦੇ ਹਨ। ਕੁਝ ਪਤ੍ਰਿਆਂ ਉੱਤੇ ਦੋ ਦੋ ਤਿੰਨ ਤਿੰਨ ਅੰਕ ਲਗੇ ਹੋਏ ਹਨ, ਜੋ ਨਵੇਂ ਪਤ੍ਰੇ ਪਾਣ ਜਾਂ ਪਾਠ ਅੱਗੇ ਪਿੱਛੇ ਕਰਨ ਕਾਰਣ ਲਾਣੇ ਪਏ ਲਗਦੇ ਹਨ।

ਤਤਕਰਾ ਇਸ ਪੋਥੀ ਦਾ ਕੋਈ ਨਹੀਂ ਹੈ; ਗ੍ਰੰਥ ਸਿੱਧਾ ਹੀ, ਜਿਵੇਂ ਕਿ ਅਸੀਂ ਹੁਣੇ ਦੇਖਾਂਗੇ, ਜਪੁ ਸਾਹਿਬ ਨਾਲ ਸ਼ੁਰੂ ਹੁੰਦਾ ਹੈ। ਪਰੰਤੂ ਰਾਗਮਾਲਾ ਦੇ ਪਤ੍ਰਾ ੬੬੧/ੳ ਉਪਰ ਅੰਕ ਮੁਕ ਜਾਣ ਦੇ ਬਾਵਜੂਦ ਮਗਰਲੇ ਪਾਸੇ ਪੰਨਾ/ਅ/ ਉੱਤੇ ਜੋ ਖਾਲੀ ਹੈ, ਪਤ੍ਰਾ ਅੰਕ ਦਿੱਤੇ ਹੋਏ ਹੋਣ ਤੋਂ ਸਿੱਧ ਹੁੰਦਾ ਹੈ ਕਿ ਇਸ ਲਿਖਾਰੀ ਦੀ ਪਤ੍ਰਾ ਲਾਉਣ ਦੀ ਵਿਧੀ ਵਿਗਿਆਨਕ ਹੈ; ਭਾਵ ਇਹ ਕਿ ਇਕ ਹੀ ਪਤ੍ਰੇ ਦੇ ਸਿੱਧੇ ਪੁੱਠੇ ਪਾਸੇ ਨੂੰ ਲੈ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ, ਖੱਬੇ ਤੇ ਸੱਜੇ ਪਾਸੇ ਦੇ ਪੰਨਿਆ ਨੂੰ ਰਲਾ ਕੇ ਪਤ੍ਰਾ ਨਹੀਂ ਬਣਾਇਆ। ਹੁਣ ਇਸ ਪੋਥੀ ਦੀਆਂ ਵਿਸ਼ੇਸ਼ ਗੱਲਾਂ ਵਲ ਧਿਆਨ ਦਿਓ :-

੧) ਜਪੁਜੀ ਸਾਹਿਬ ਇਸ ਪੋਥੀ ਵਿਚ ਪਤ੍ਰਾ ੧ (ੳ) ਤੋਂ ਸ਼ੁਰੂ ਹੁੰਦਾ ਹੈ। ਅੰਕ ਸੱਜੇ ਬੰਨੇ ਵਾਲੇ ਪੰਨੇ ਤੇ ਉਪਰ ਕਰਕੇ ਹਾਸ਼ੀਏ ਵਿਚ ਹੈ। ਇਸ ਦੇ ਮੁਢ ਵਿਚ ਮੂਲਮੰਤ੍ਰ ਨਹੀਂ ਹੈ, ਸਿਰਫ਼ ਮੰਗਲ ਹੈ : "੧ਓ ਸ੍ਰੀ ਸਤਿਗੁਰੂ ਪਰਿਸਾਦਿ" [ਪਲੇਟ XII, ਚਿਤ੍ਰ ੯] ਇਸ ਦੇ ਅਗੇ "ਸਲੋਕ" ਸਿਰਲੇਖ ਦੇ ਕੇ, "ਆਦਿ ਸਚੁ . . . ਹੋਸੀ ਭੀ ਸਚੁ ॥ ੧ ॥ ਲਿਖਿਆ ਹੈ। "ਜਪ" ਪਦ ਇਸ ਦੇ ਮਗਰੋਂ ਆਇਆ ਹੈ। ਸਪਸ਼ਟ ਹੈ ਕਿ ਜਪੁ ਜਦੋਂ ਮੁਢ ਵਿਚ ਰਚਿਆ ਗਇਆ ਤਾਂ ਇਹ "ਸੋਚੈ ਸੋਚਿ ਨ ਹੋਵੀ" ਨਾਲ ਆਰੰਭ ਹੁੰਦਾ ਸੀ। ਇਸ ਗੱਲ ਦੀ ਪ੍ਰੋੜਤਾ ਇਸ ਪੁਸਤਕ ਵਿਚ 'ਵਿਲਖਣ ਤੇ ਪ੍ਰਾਚੀਨ' ਨਾਂ ਹੇਠ ਅੰਕਿਤ ਪਾਠ (ਨੰ. ੫)

[2] ਦੇਖੋ ਜੀ.ਬੀ. ਸਿੰਘ, 'ਪ੍ਰਾਚੀਨ ਬੀੜਾਂ,' ਪੰਨਾ ੨੮੬ (ਬੀੜ ਬਣੀ ਗ੍ਰਾਮ) ੨੯੦, (ਬੀੜ ਢਾਕਾ), ਤੇ ਪੰਨਾ ੩੭੩-੭੪, ਹੋਰ ਦੇਖੋ ਨਰਿੰਦਰ ਕੌਰ ਭਾਟੀਆ, 'ਸ੍ਰੀ ਸਤਿਗੁਰੂ ਜੀ ਦੇ ਮੁਹੈਂ ਦੀਆਂ ਸਾਖੀਆਂ,' ਪੰਨਾ ੧੩-੨੦.

ਤੋਂ ਵੀ ਹੋ ਜਾਂਦੀ ਹੈ। ਜਪੁ ਸਾਹਿਬ ਦੇ ਇਸ ਵਕਤ ਚਲਦੇ ਪਾਠ ਨਾਲ ਇਸ ਪੋਥੀ ਦੇ ਪਾਠ ਦਾ ਨਿਠ ਕੇ ਮੇਲਾਨ ਨਹੀਂ ਕੀਤਾ ਜਾ ਸਕਿਆ। ਪਾਠ-ਭੇਦ ਬਹੁਤ ਹਨ। ਪਰੰਤੂ ਕੁਝ ਕੁ ਜੋ ਕਾਹਲੀ ਕਾਹਲੀ ਨੋਟ ਕੀਤੇ ਜਾ ਸਕੇ ਸਨ, ਹੇਠਾਂ ਕਾਲੇ ਅੱਖਰਾਂ ਵਾਲੇ ਹਨ :—

| ਜਪੁ ਦੀ ਪਉੜੀ ਤੇ ਤੁਕ ਨੰਬਰ | ਬਾਹੋਵਾਲ ਵਾਲੀ ਪੋਥੀ ਦਾ ਪਾਠ | ਛਪੇ ਗ੍ਰੰਥ ਦਾ ਪਾਠ |
|---|---|---|
| ੨.੧ | ਹੁਕਮੀ **ਹੋਆ** ਆਕਾਰੁ | **ਹੋਵਨਿ** |
| ੨.੨ | ਹੁਕਮੀ **ਹੋਏ** ਜੀਅ | **ਹੋਵਨਿ** |
| ੨.੬ | ਹਉਮੈ **ਕਰੈ** ਨ ਕੋਇ | ਹਉਮੈ **ਕਹੈ** |
| ੩.੬ | ਜੀਅ **ਲਦੇ ਫਿਰਿ ਦੇਇ** | **ਲੈ ਫਿਰ ਦੇਹ** |
| ੩.੯ | **ਕਥਨੀ ਕਥਾ** ਨ ਆਵੈ ਤੋਟ | **ਕਥਨਾ ਕਥੀ** |
| ੩.੧੦ | ਕਥਿ ਕਥਿ ਕਥੀ **ਕੋਟੀ ਹੀ ਕੋਟ** | **ਕੋਟੀ ਕੋਟਿ ਕੋਟਿ** |
| ੪.੪ | **ਮੁਹੋ** ਕਿ ਬੋਲਣੁ | **ਮੁਹੌ** |
| ੧੬.੭ | **ਧਉਲ ਧਰਮ ਦੇਆ** ਕਾ ਪੂਤ | **ਧੌਲ ਧਰਮੁ ਦਇਆ** |
| ੧੬.੧੮ | ਕੇਤੀ ਦਾਤਿ ਜਾਣੈ **ਕਉਣ ਕੂਤ** | **ਕੌਣ ਕੂਤ** |
| ੧੭.੭ | ਅਸੰਖ ਸੂਰ **ਮੁਹਿ ਭਖਹਿ ਸਾਰ** | **ਮੁਹ ਭਖ ਸਾਰ** |
| ੨੦.੪ | ਦੇ **ਸਬੂਣੀ ਲਈਐ** ਉਹ ਧੋਇ | **ਸਬੂਣ ਲਈਐ** |
| ੨੪.੫ | ਅੰਤ ਨ ਜਾਪੈ **ਕੇਤਾ** ਆਕਾਰ | **ਕੀਤਾ** |
| ੩੨.੧ | ਇਕਦੂ **ਜੀਭਹੁ** ਲਖ ਹੋਹਿ | **ਜੀਭੌ** |
| | **ਲਖੀਹੁ ਲਖ ਬੀਸ** | **ਲਖ ਹੋਵਹਿ ਲਖ ਵੀਸ** |
| ਸਲੋਕ | **ਪਉਣ ਗੁਰੂ** | **ਪਵਨ ਗੁਰੂ** |
| ਸਲੋਕ | **ਚਲੇ ਮਸਕਤਿ ਘਾਲਿ** | **ਗਏ ਮਸਕਤਿ** |

ਉਪਰ ਦਿੱਤੇ ਪਾਠ-ਭੇਦਾਂ ਵਿਚੋਂ ਕਈ ਹਾਸੋ ਹੀਣੇ ਤੇ ਲਿਖਾਰੀ ਦੀ ਉਕਾਈ ਕਰਕੇ ਹਨ, ਤੇ ਕਈ ਵਿਚਾਰ ਦੀ ਮੰਗ ਕਰਦੇ ਹਨ। ਤਾਂ ਵੀ, ਇਕ ਗੱਲ ਸਪਸ਼ਟ ਹੈ ਕਿ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਕਥਿਤ 'ਜਪੁ' ਤੋਂ ਭਿੰਨ ਪਾਠ ਵਾਲੇ 'ਜਪੁ' ਵੀ ਸਿਖ ਜਗਤ ਵਿਚ ਚਾਲੂ ਸਨ। ਬੀੜਾਂ ਦੇ ਤਤਕਰਿਆਂ ਵਿਚ ਦਰਜ "ਜਪੁ ਗੁਰੂ ਰਾਮਦਾਸ ਜੀਉ ਕੇ ਦਸਤਖਤਾਂ ਕਾ ਨਕਲ" ਇਸ ਗੱਲ ਦਾ ਆਪ ਸੂਚਕ ਹੈ ਕਿ ਇਕ ਹੀ ਨਹੀਂ, ਹੋਰ ਵੀ ਪਾਠ ਚਾਹ ਨਾਲ ਪੜ੍ਹੀ ਜਾਂਦੀ ਇਸ ਬਾਣੀ ਦੇ ਪ੍ਰਾਪਤ ਸਨ। ਹਥਲੀ ਪੋਥੀ ਦੇ 'ਜਪੁ' ਵਿਚ ਟਿੱਪੀ ਨੇ ਲਈ ਗੋਲ ਬਿੰਦੀ ਦੀ ਥਾਂ ਅੱਧੀ ਡੰਡੀ ਵਰਤੀ ਹੋਈ ਮਿਲਦੀ ਹੈ। ਕਈ ਥਾਈਂ ਬੇਲੋੜੀ ਅਨੁਸ੍ਵਾਰ (ਬਿੰਦੀ) ਦੀ ਵਰਤੋਂ ਵੀ ਹੋਈ ਹੋਈ ਹੈ। ਪਰੰਤੂ ਕਨੌੜੇ ਦੀ ਥਾਂ ਮੁਕਤਾ ਅੱਖਰ ਨਾਲ /ਉ/ ਲਾ ਕੇ ਕਨੌੜੇ ਦੀ ਅਵਾਜ਼ ਲੈਣੀ ਪੁਰਾਣੀ, ਬਾਬਾ ਮੋਹਨ ਵਾਲੀਆਂ ਪੋਥੀਆਂ, ਦੀ ਰੀਤਿ ਹੈ। ਉਸੇ ਦੀ ਇਸ ਪੋਥੀ ਵਿਚ ਪੈਰਵੀ ਕੀਤੀ ਗਈ ਹੈ।

੨. ਜਪੁਜੀ ਦੇ ਮਗਰ ਨ "ਸੋਦਰ" ਦੇ ਪੰਜ ਸ਼ਬਦ ਹਨ, ਨ "ਸੋ ਪੁਰਖੁ" ਦੇ ਚਾਰ ਸ਼ਬਦ। ਹਾਂ ਕੀਰਤਨ ਸੋਹਿਲਾ ਦਰਜ ਹੈ। ਸੋ ਪੁਰਖੁ (ਚਾਰ ਸ਼ਬਦ) ਦੇ ਦਰਜ ਨ ਹੋਣ ਦੀ ਸਮਝ ਤਾਂ ਆ ਸਕਦੀ ਹੈ ਪਰ "ਸੋਦਰੁ" ਦੇ ਪੰਜ ਸ਼ਬਦਾਂ ਦੇ ਰਹ ਜਾਣ ਦਾ ਪਤਾ ਨਹੀਂ ਲਗਦਾ ਕਿਉਂਜੋ ਇਹ ਬਾਣੀ ਰਹਰਾਸ ਵਜੋਂ ਹਰੇਕ ਪ੍ਰਾਚੀਨ ਗ੍ਰੰਥ ਵਿਚ ਉਪਲਬਧ ਹੈ। ਅਗੇ ਪਤ੍ਰਾ ੧੦ ਤੋਂ ੧੩ ਤਕ ਖਾਲੀ ਹਨ।

੩. ਪਤ੍ਰਾ ੧੪ ਉਪਰ ਬੜੀ ਮੋਟੀ ਕਲਮ ਨਾਲ ਸਫੇਦ ਕਾਗਜ਼ ਤੇ ਲਿਖਿਆ "ਗ ਰ ਰ ਖ ਗ" ਚਮੋੜਿਆ ਹੋਇਆ ਹੈ। [ਪਲੇਟ XIII, ਚਿਤ੍ਰ ੧੦] ਇਹ ਲਗ ਮਾਤ੍ਰਾਂ ਤੋਂ ਬਿਨਾਂ ਹੈ ਤੇ ਇਸ ਦਾ ਅਰਥ ਹੈ "ਗੁਰੂ ਰਖੇਗਾ" ਇਹ ਇਥੇ ਤਬੱਰੁਕ ਵਜੋਂ ਹਾਸਲ ਕਰਕੇ ਲਾਇਆ ਗਇਆ ਨਿਸ਼ਾਨ ਹੈ। ਅਸੀਸ ਇਹ ਬਾਬਾ ਗੁਰਦਿੱਤਾ ਤੇ ਨੌਵੇਂ ਸਤਿਗੁਰਾਂ ਦੇ ਹੁਕਮਨਾਮਿਆਂ ਵਿਚ ਲਿਖੀ ਅਕਸਰ ਦੇਖੀ ਗਈ ਹੈ। ਭਾਈ ਕੀ ਡਰੌਲੀ ਜਿਹੜੇ ਹੁਕਮ-ਨਾਮੇ ਪਏ ਹਨ ਤੇ ਜਿਨ੍ਹਾਂ ਨੂੰ ਉਹ ਦਸਮ ਪਾਤਸ਼ਾਹ ਦੇ ਦਸਦੇ ਹਨ ਉਨ੍ਹਾਂ ਵਿਚੋਂ ਇਕ ਦੇ ਉਪਰ ਖਾਲੀ ਥਾਵਾਂ ਤੇ ਇਹੀ ਅਸੀਸ ਇਸੇ ਤਰ੍ਹਾਂ ਮੋਟੇ ਮੋਟੇ ਅੱਖਰਾਂ ਵਿਚ ਬਾਰ ਬਾਰ ਦੁਹਰਾਈ ਹੋਈ ਹੈ।

੪. ਇਸ ਪੋਥੀ ਵਿਚ ਬਾਣੀਆਂ ਦੇ ਮੁਢ ਵਿਚ ਮੂਲਮੰਤ੍ਰ ਪਹਲਾਂ ਕਿਤੇ ਨਹੀਂ ਸੀ। ਜਿੱਥੇ ਕਿਤੇ ਹੁਣ ਦਿਸਦਾ ਹੈ, ਬਾਅਦ ਦੀ ਭੰਨ ਤੋੜ ਦਾ ਫਲ ਹੈ। ਪਹਿਲਾਂ ਮੁਖ ਰੂਪ ਵਿਚ ਸਭ ਥਾਂ ਛੋਟਾ ਮੰਗਲ ਹੀ ਵਰਤਿਆ ਹੋਇਆ ਸੀ। ਉਸ ਦੇ ਵਿਭਿੰਨ ਸਰੂਪ ਹੇਠ ਲਿਖੇ ਅਨੁਸਾਰ ਹਨ :

| | |
|---|---|
| ਗੁਰੂ ਸਤਿ | ਸਤਿਗੁਰ ਪਰਸਾਦਿ |
| ੧ ਗੁਰੂ ਸਤਿ | ੧ ਸਤਿਗੁਰ ਪ੍ਰਸਾਦਿ |
| ਓ ਗੁਰੂ ਸਤਿ | ੧ |
| ੧ਓ ਗੁਰੂ ਸਤਿ | ਸ੍ਰੀ ਸਤਿਗੁਰ ਪ੍ਰਸਾਦਿ |
| ਗੁਰੂ ਸਤਿ ਕੇ ਪ੍ਰਸਾਦਿ | ੧ਓ ਸਤਿਗੁਰੂ ਪਰਿਸਾਦਿ |

"ਸਤਿਗੁਰ ਪ੍ਰਸਾਦਿ" ਤੇ "ਗੁਰੂ ਸਤਿ" ਵਿੱਚੋਂ ਬਹੁਲਤਾ ਕਿਸ ਦੀ ਹੈ ? ਇਸ ਦਾ ਨਿਰਣਾ ਤਾਂ ਗਿਣ ਗਠ ਕੇ ਹੀ ਹੋ ਸਕਦਾ ਸੀ ਪਰ ਉਸ ਲਈ ਸਮਾਂ ਨਹੀਂ ਸੀ। ਤਾਂ ਵੀ, ਇਹ ਕਹਣ ਵਿਚ ਸੰਕੋਚ ਨਹੀਂ ਕਿ "ਗੁਰੂ ਸਤਿ" ਦੀ ਵਾਰੰਵਾਰਤਾ ਕੋਈ ਘਟ ਨਹੀਂ ਹੈ। ਮੰਗਲ ਲਿਖਣ ਦਾ ਇਹ ਇਕ ਪੁਰਾਣਾ ਢੰਗ ਸੀ, ਜੋ ਅਸੀਂ ਸ੍ਰੀ ਗੁਰੂ ਤੇਗ ਬਹਾਦਰ ਦੇ ਹੁਕਮਨਾਮਿਆਂ ਵਿਚ ਵੀ ਵਰਤਿਆ ਦੇਖਦੇ ਹਾਂ। ਕੋਲਬਰੁਕ ਵਾਲੀ ਅਥਵਾ 'ਪੁਰਾਤਨ ਜਨਮਸਾਖੀ' ਦੇ ਮੁਢ ਵਿਚ ਵੀ ਇਹ ਵਿਦਮਾਨ ਹੈ। ਅਧਿਐਨ ਅਧੀਨ ਪੋਥੀ ਵਿਚ ਮੰਗਲ ਨਿਰੂਪਣ ਦੇ ਇਸ ਪੁਰਾਣੇ ਢੰਗ ਨੂੰ ਹੀ ਨਿਭਾਇਆ ਹੋਇਆ ਹੈ।

੫. ਬਾਣੀ ਰਚੈਤਾ ਗੁਰੁ ਵਿਅਕਤੀ ਨੂੰ ਇਸ ਪੋਥੀ ਵਿਚ "ਮਹਲੁ" ਪਦ ਨਾਲ ਅੰਕ ਲਿਖ ਕੇ ਸੂਚਿਤ ਕਰਨ ਦੀ ਰੀਤਿ ਕਈ ਥਾਈਂ ਨਿਭਾਈ ਗਈ ਹੈ। ਅਗੇ ਜਾ ਕੇ

"ਮਹਲਾ" ਪਦ ਦੀ ਵਰਤੋਂ ਵੀ ਹੋਈ ਮਿਲਦੀ ਹੈ। ਗੁਰਵਿਅਕਤੀ ਨਾਲ "ਮਹਲੁ" ਲਿਖਣ ਦੀ ਰੀਤਿ ਪੁਰਾਣੀ ਹੈ। ਜਿਹੜੀਆਂ ਬਾਣੀਆਂ "ਮਹਲੁ" ਦੀ ਸੰਗਿਆ ਅਧੀਨ ਅੰਕਿਤ ਹੋਈਆਂ ਮਿਲਦੀਆਂ ਹਨ, ਉਹ ਅੱਖਰਾਂ ਤੇ ਲਗਮਾਤ੍ਰਾਂ ਦੇ ਰੂਪ ਕਾਰਣ ਵੀ ਪੁਰਾਣੀਆਂ ਹਨ। ਇਸ ਪਖ ਤੋਂ ਇਹ ਪੋਥੀ ਬਾਬਾ ਮੋਹਨ ਵਾਲੀਆਂ ਪੋਥੀਆਂ ਦੀ ਅਤੇ ਮਗਰੋਂ ਚਲੀ "ਮਹਲਾ" ਵਰਤਣ ਦੀ ਪਰਿਪਾਟੀ, ਦੋਹਾਂ, ਦੀ ਧਾਰਣੀ ਹੈ।

੬. ਰਹਾਉ ਦੀ ਤੁਕ ਦੇ ਅੰਤ ਉੱਤੇ ਰਹਾਉ ਪਦ ਤੋਂ ਪਹਲਾਂ ਅੰਕ ੧ ਇਸ ਪੋਥੀ ਵਿਚ ਨਹੀਂ ਆਇਆ ਜਿਵੇਂ ਕਿ ਪ੍ਰਚਲਿਤ ਬੀੜਾਂ ਵਿਚ ਲਿਖਿਆ ਮਿਲਦਾ ਹੈ। ਰਾਗ ਮਾਝ ਦੇ ਮਹਲਾ ੫ ਦੇ ਸ਼ਬਦ "ਮੇਰਾ ਮਨ ਲੋਚੈ" ਦੇ ਪਿੱਛੇ ਰਹਾਉ ਦੀ ਤੁਕ "ਹਉ ਘੋਲੀ ਜੀਉ ਘੋਲਿ ਘੁਮਾਈ" ਕੇਵਲ ਇਕ ਵਾਰ ਆਈ ਹੈ, ਨਾ ਕਿ ਹਰ ਪਦ ਦੇ ਅੰਤ ਉੱਤੇ ਜਿਵੇਂ ਕਿ ਛਪੀਆਂ ਬੀੜਾਂ ਵਿਚ ਦੇਖਿਆ ਜਾਂਦਾ ਹੈ।

੭. ਸ਼ਬਦਾਂ ਦੇ ਜੋੜ ਲਾਉਣ ਦੀ ਵਿਧੀ ਇਸ ਪੋਥੀ ਦੇ ਕੁਝ ਰਾਗਾਂ ਦੀ ਬੜੀ ਵਿਚਿਤ੍ਰ ਦਿਸ ਆਈ ਹੈ। ਉਦਾਹਰਣ ਵਜੋਂ, ਸਿਰੀਰਾਗ ਵਿਚ ਸ਼ਬਦਾਂ ਦੀ ਗਿਣਤੀ ੧, ੨, ੩ ਨਾਲ . . . ਸ਼ੁਰੂ ਹੁੰਦੀ ਹੈ। ਜਦੋਂ ਇਹ ੬ (ਛੇ) ਤੇ ਪਹੁੰਚਦੀ ਹੈ, ਤਾਂ ਸ਼ਬਦਾਂ ਦਾ ਜੋੜ "ਛਕਾ ੧" ਲਿਖ ਕੇ ਪ੍ਰਗਟਾਇਆ ਮਿਲਦਾ ਹੈ। ਇਸ ਪਿਛੋਂ ਗਿਣਤੀ ਮੁੜ ੧, ੨, ੩ ਤੋਂ ਆਰੰਭ ਹੋ ਜਾਂਦੀ ਹੈ। ਜਦੋਂ ਫਿਰ ਛੇ ਸ਼ਬਦ ਪੂਰੇ ਹੋ ਜਾਂਦੇ ਹਨ ਤਾਂ ਜੋੜ ਵਜੋਂ "ਛਕੇ ੨" ਲਿਖਿਆ ਹੋਇਆ ਮਿਲਦਾ ਹੈ। ਹਰ ਛੇ ਸ਼ਬਦਾਂ ਬਾਅਦ ਛਕਾ-ਅੰਕ ਵਧਦਾ ਜਾਂਦਾ ਹੈ। ਕਹਣ ਦਾ ਭਾਵ ਇਹ ਕਿ ਸ਼ਬਦਾਂ ਦੀ ਗਿਣਤੀ ਇਸ ਰਾਗ ਵਿਚ ਛਕਿਆਂ ਵਿਚ ਪ੍ਰਗਟਾਈ ਗਈ ਹੈ। ਸਿਰੀਰਾਗ ਵਿਚ ਚਉਪਦਿਆਂ ਦੇ ਅੰਤ ਤੇ "ਛਕੇ ੧੬" ਆਇਆ ਹੈ। ਤਿੰਨ ਹੋਰ ਚਉਪਦੇ ਇਸ ਗਿਣਤੀ ਤੋਂ ਅਤਿਰਿਕਤ ਹਨ, ਜਿਸ ਨਾਲ ਚਉਪਦਿਆਂ ਦੀ ਗਿਣਤੀ ੧੬ × ੬ + ੩ = ੯੯ ਹੋ ਜਾਂਦੀ ਹੈ। ਸਿਰੀਰਾਗ ਦੀਆਂ ਅਸ਼ਟਪਦੀਆਂ ਦਾ ਜੋੜ ਵੀ ਛਕਿਆਂ ਵਿਚ ਹੋਇਆ ਹੋਇਆ ਹੈ।

ਅੰਕ ਲਾਉਣ ਦੀ ਇਹ ਵਿਧੀ ਇਸ ਪੋਥੀ ਵਿਚ ਸਿਰੀਰਾਗ ਤੋਂ ਬਿਨਾਂ ਰਾਗ ਮਾਝ ਤੇ ਰਾਗ ਕਾਨੜਾ ਵਿਚ ਵੀ ਭੁਗਤਾਈ ਮਿਲਦੀ ਹੈ। ਰਾਗ ਗਉੜੀ ਦੇ ਪਹਲੇ ਕੁਝ ਪ੍ਰਕਰਣਾਂ ਵਿਚ ਵੀ ਇਹੀ ਪਰਿਪਾਟੀ ਹੈ; ਪਰੰਤੂ ਅਸ਼ਟਪਦੀਆਂ ਮਹਲਾ ੫ ਤੋਂ ਸ਼ਬਦਾਂ ਦਾ ਜੋੜ ਵਧਦੇ ਅੰਕਾਂ ਨਾਲ ਸੂਚਿਤ ਹੋਣ ਲਗ ਪੈਂਦਾ ਹੈ। ਰਾਗ ਬਸੰਤ ਦੇ ਮਹਲਾ ੪ ਤਕ ਦੇ ਚਉਪਦਿਆਂ ਦੇ ਜੋੜ ਵੀ ਛਕਿਆ ਵਿਚ ਕੀਤੇ ਮਿਲਦੇ ਹਨ [ਪਲੇਟ XIV, ਚਿਤ੍ਰ ੧੧]। ਛਕਿਆਂ ਵਿਚ ਜੋੜ ਲਾਉਣ ਦੀ ਵਿਧੀ ਇਸ ਗ੍ਰੰਥ ਦੇ ਲਿਖਾਰੀ ਦੀ ਕਾਢ ਨਹੀਂ। ਜੇ ਇੰਵ ਹੁੰਦਾ ਤਾਂ ਸਭ ਥਾਵਾਂ ਤੇ ਇਹ ਰੀਤਿ ਨਿਭਾਈ ਗਈ ਹੁੰਦੀ। ਲਿਖਾਰੀ ਨੇ ਹੋਰਨਾਂ ਥਾਵਾਂ ਤੇ ਜੋੜ ਅੰਕਾਂ ਵਿਚ ਲਾਉਣ ਦਾ ਸਾਧਾਰਣ ਢੰਗ ਹੀ ਵਰਤਿਆ ਹੈ। ਫਲਸ੍ਵਰੂਪ, ਛਕਿਆਂ ਵਿਚ ਜੋੜ ਕਿਸੇ ਹੋਰ ਲਿਖਾਰੀ ਦੀ ਕਾਢ ਸੀ, ਜਿਸਨੂੰ ਬਾਹੋਵਾਲ ਵਾਲੀਆਂ ਪੋਥੀਆਂ ਦੇ ਲਿਖਾਰੀ ਨੇ ਬਾਣੀ ਨਕਲ ਕਰਦਿਆਂ ਇੰਨ ਬਿੰਨ ਲੈ ਲਇਆ। ਛਕਿਆਂ ਵਿਚ ਜੋੜ ਬਾਣੀ ਸੰਕਲਣ

ਤੇ ਸੰਪਾਦਨ ਦੇ ਇਕ ਮੁਢਲੇ ਪੈਟਰਨ ਦਾ ਭਾਨ ਕਰਾਂਦਾ ਹੈ, ਕਿਉਂਜੋ ਇਸ ਦੇ ਪੈਰ-ਚਿੰਨ੍ਹ ਹੋਰਨਾਂ ਗ੍ਰੰਥਾਂ ਵਿਚ ਵੀ ਮਿਲਦੇ ਹਨ।

੮. ਰਾਗ ਗਉੜੀ ਗੁਆਰੇਰੀ ਭਗਤਾਂ ਕੀ ਵੀ ਪਹਲਾਂ ਨਿਪਟ "੧ਓ ਸਤਿਗੁਰ ਪ੍ਰਸਾਦਿ" ਨਾਲ ਆਰੰਭ ਹੁੰਦੀ ਸੀ। ਮਗਰੋਂ ਕਿਸੇ ਨੇ "੧ਓ" ਨੂੰ ਹੜਤਾਲ ਕੇ ਉਸ ਉਪਰ ਪੂਰਾ ਮੂਲਮੰਤ੍ਰ ਇਸ ਤਰ੍ਹਾਂ ਲਿਖ ਦਿੱਤਾ ਕਿ ਅੰਤਲਾ ਹਿੱਸਾ "ਗੁਰ ਪ੍ਰਸਾਦਿ" ਮੂਲਮੰਤ੍ਰ ਦਾ ਹਿੱਸਾ ਬਣ ਗਇਆ ਹੈ। ਸੁਖਮਨੀ ਤੇ ਬਾਵਨ ਅੱਖਰੀ ਇਸ ਰਾਗ ਵਿਚ ਭਗਤ ਬਾਣੀ ਦੇ ਪਿੱਛੇ ਹੈ। ਬਾਅਦ ਵਿਚ ਹੱਥ ਆਉਣ ਕਾਰਣ ਪਿੱਛੇ ਦਰਜ ਹੋਈ ਹੋਣੀ ਹੈ। ਬਾਵਨ ਅੱਖਰੀ ਮਹਲਾ ੫ ਦਾ ਆਰੰਭ ਇਸ ਪੋਥੀ ਵਿਚ ਇਸ ਸਲੋਕ ਤੋਂ ਹੁੰਦਾ ਹੈ "ਆਪਹਿ ਕੀਆ ਕਰਾਇਆ ਆਪੇ ਕਰਨੇ ਯੋਗ"। "ਗੁਰਦੇਵ ਪਿਤਾ ਗੁਰਦੇਵ ਮਾਤਾ" ਵਾਲਾ ਸ਼ਲੋਕ ਅੰਤ ਤੇ ਆਇਆ ਹੈ, ਮੁਢ ਵਿਚ ਨਹੀਂ। ਇਸ ਦੇ ਅੰਤ ਤੇ ਇਸ ਸਲੋਕ ਦੇ ਆਦਿ ਅੰਤ ਤੇ ਪੜ੍ਹਨ ਦੀ ਹਿਦਾਇਤ ਕਿਸੇ ਹੋਰ ਹੱਥ ਦੀ ਲਿਖੀ ਹੋਈ ਹੈ।

੯. ਰਾਗ ਆਸਾ ਵਿਚ "ਸੋ ਪੁਰਖੁ" ਵਾਲਾ ਸ਼ਬਦ ਆਮ ਗ੍ਰੰਥਾਂ ਵਿਚ "ਸੋਦਰੁ" ਦੇ ਮਗਰ ਦਿੱਤਾ ਹੋਇਆ ਹੁੰਦਾ ਹੈ, ਇਸ ਪੋਥੀ ਵਿਚ ਇਹ 'ਸੋਦਰੁ' ਦੇ ਮਗਰ ਦੇ ਕੇ ਬੇ-ਮਿਸਲ ਕੀਤਾ ਹੋਇਆ ਨਹੀਂ। ਇੱਥੇ ਤਰਤੀਬ 'ਸੋਦਰੁ', 'ਸੁਣ ਵਡਾ', 'ਆਖਾ ਜੀਵਾਂ', ਜਿ ਦਰ ਮਾਂਗਤਿ', ਫਿਰ 'ਤਾਲ ਮਦੀਰੇ' ਆਦਿ ਠੀਕ ਹੈ। ਰਾਗ ਆਸਾ ਵਿਚ ਕਬੀਰ ਦੇ ਤੀਜੇ ਸਲੋਕ ਵਿਚ ਪਾਠ "ਬੁਨਨਾ ਤਨਨਾ" ਵੀ ਠੀਕ ਹੈ।

ਵਾਰ ਰਾਗ ਆਸਾ ਨਾਲ, ਜੋ ਇਸ ਰਾਗ ਦੀ ਕੁਝ ਹੋਰ ਬਾਣੀ ਦੇ ਨਾਲ ਅੰਤ ਤੇ ਦਿੱਤੀ ਹੋਈ ਹੈ, ਧੁਨੀ ਦਰਜ ਨਹੀਂ। ਇਸੇ ਤਰ੍ਹਾਂ ਰਾਗ ਮਾਝ ਦੀ ਵਾਰ, ਗਉੜੀ ਦੀ ਵਾਰ ਮਹਲਾ ੫ ਵਡਹੰਸ ਕੀ ਵਾਰ ਤੇ ਕਾਨੜੇ ਦੀ ਵਾਰ ਤੇ ਵੀ ਧੁਨੀਆਂ ਦਰਜ ਨਹੀਂ ਹਨ। ਸਾਰੰਗ ਰਾਗ ਇਸ ਪੋਥੀ ਵਿਚ ਹੈ ਹੀ ਨਹੀਂ। ਰਾਗ ਗੂਜਰੀ ਮਹਲਾ ੩ ਦੀ ਵਾਰ ਨਾਲ "ਸਿਕੰਦਰ ਬਿਰਾਹਮ ਧੁਨੀ" ਦਿੱਤੀ ਹੋਈ ਹੈ। ਵਾਰ ਰਾਗ ਮਲਾਰ ਮਹਲਾ ੧ ਨਾਲ ਵੀ ਹੈ, ਇੰਵ: "ਰਾਣੈ ਕੈਲਾਸ ਕੀ ਧੁਨੀ"। ਰਾਮਕਲੀ ਕੀ ਵਾਰ ਮਹਲਾ ੩ ਨਾਲ ਵੀ ਹੈ: "ਜੋਧੈ ਵੀਰੇ ਪਰਬਾਣੀ ਕੀ ਧੁਨੀ"।

੧੦. ਸਿਰੀ ਰਾਗ ਦੀ ਵਾਰ ਵਿਚ ਸਲੋਕਾਂ ਨਾਲ ਮਹਲੇ ਦਰਜ ਹਨ, ਹੋਰਨਾਂ ਵਾਰਾਂ ਦੇ ਸਲੋਕਾਂ ਨਾਲ ਵੀ ਮਹਲੇ ਦਰਜ ਹਨ। ਵਾਰਾਂ ਦੇ ਅੰਤ ਤੇ "ਸੁਧ" ਜਾਂ "ਸੁਧੁ ਕੀਚੈ" ਆਦਿ ਹਿਦਾਇਤੀ ਪਦ ਨਹੀਂ ਹਨ।

੧੧. ਰਾਗ ਵਡਹੰਸ ਮਹਲਾ ੧ ਦੇ ਤੀਜੇ ਚਉਪਦੇ, "ਮੋਰੀ ਰੁਣ ਝੁਣ ਲਾਇਆ" ਦੀ ਅੰਤਲੀ ਤੁਕ—

ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗ ਸਮਾਣਾ ॥

ਜੋ ਮਿਹਰਬਾਨ ਰਚਿਤ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੇ ਪੋਥੀ ਵਾਲੇ ਭਾਗ ਵਿਚ ਪ੍ਰਾਪਤ ਹੈ, ਇਸ ਪੋਥੀ ਵਿਚ ਵੀ ਨਹੀਂ ।

੧੨. ਰਾਗ ਮਾਰੂ ਵਿਚ ਮੀਰਾ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਦਿੱਤਾ ਹੋਇਆ ਹੈ। ਇਹ ਹਿੱਸਾ ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਬਹੁਤ ਪਿਛਲੇਰੇ ਕਾਲ ਦਾ ਹੈ। ਇਕ ਰੋਚਕ ਗੱਲ ਇਹ ਹੈ ਕਿ "ਮਾਰੂ ਮੁਕਾ" ਦੀ ਸੂਚਨਾ ਦੇ ਕੇ ਮਗਰੋਂ ਅੰਤ ਤੇ ਪੰਚਮ ਪਾਤਸ਼ਾਹ ਦਾ ਸ਼ਬਦ "ਚਰਨ ਕਮਲ ਹਿਰਦੈ ਨਿਤ ਧਾਰ" ਦਰਜ ਕੀਤਾ ਹੋਇਆ ਹੈ । ਪਿੱਛੋਂ ਮਿਲਿਆ ਜਾਂ ਪਿੱਛੋਂ ਰਚਿਆ ਗਇਆ ਹੋਣਾ ਹੈ । ਹੋਰਨਾਂ ਗ੍ਰੰਥਾਂ ਦੇ ਵੀ ਅੰਤ ਤੇ ਹੈ ।

੧੩. ਰਾਗ ਬਸੰਤੁ ਨਾਲ "ਹਿੰਡੋਲ" ਪਦ ਨਹੀਂ ਆਇਆ। ਇਸ ਰਾਗ ਦਾ ਸ਼ਬਦ "ਬਸਤਰ ਉਤਾਰ ਦਿਗੰਬਰ ਹੋਗ" ਅਤੇ ਇਕਤੁੱਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ", ਦੋਵੇਂ, ਮਹਲਾ ੧ ਦੇ ਕਰਕੇ ਦਿੱਤੇ ਹੋਏ ਹਨ। ਇਸ ਰਾਗ ਦੇ ਮਹਲਾ ੫ ਦੇ ਕੁਝ ਚਉਪਦਿਆਂ ਨਾਲ "ਭੇਟ ਪਹਲੀ", "ਭੇਟ ੪", "ਭੇਟ ੬" ਪਦ ਆਏ ਹਨ। "ਭੇਟ" ਪੰਜਾਬ ਦੇ ਧਾਰਮਿਕ ਜਗਤ ਵਿਚ ਦੇਵੀ ਨੂੰ ਰੀਝਾਉਣ ਲਈ ਗਾਏ ਜਾਂਦੇ ਭਜਨ ਲਈ ਵਰਤਿਆ ਜਾਂਦਾ ਪਦ ਹੈ। ਉਸੇ ਭਾਵਨਾ ਨੂੰ ਪ੍ਰਗਟਾਉਣ ਲਈ ਇੱਥੇ ਇਹ ਪਦ ਵਰਤਿਆ ਲਗਦਾ ਹੈ ।

੧੪. ਪਾਠ-ਭੇਦ ਕਈ ਬੜੇ ਰੋਚਕ ਹਨ । ਕੁਝ ਉਪਰ "ਜਪੁ" ਸਾਹਿਬ ਦੇ ਪ੍ਰਸੰਗ ਵਿਚ ਆ ਚੁਕੇ ਹਨ। ਕੁਝ ਹੋਰ, ਜੋ ਤਰਦੀ ਤਰਦੀ ਨਜ਼ਰ ਨਾਲ ਅੱਖਾਂ ਸਾਮਣੇ ਆ ਗਏ ਹਨ, ਹੇਠਾਂ ਦੇਂਦੇ ਹਾਂ :

| | ਪੋਥੀ ਵਿਚਲਾ ਪਾਠ | ਛਪੇ ਗ੍ਰੰਥ ਨਾਲ ਪਾਠ-ਭੇਦ |
|---|---|---|
| ੳ) | ਸਬਦ ਰੰਗਾਏ ਹੁਕਮਿ ਬੁਝਾਏ ॥ | ਸਬਾਇ (ਪੰ. ੧੦੯) |
| | ਸਚੀ ਸੋਭਾ ਮਹਲਿ ਬੁਲਾਏ ॥ | ਦਰਗਹ ਹੈ ,, |
| (ਅ) | ਨਾਨਕ ਸਚੁ ਕਹੈ ਬੇਨੰਤੀ ਜੀਉ ਸਚੁ ਮਿਲੈ ਗੁਣ ਗਾਵਣਿਆ ॥ | ਬੇਨਤੀ (ਪੰ. ੧੦੯) |
| (ੲ) | ਇਕ ਅਰਜ ਗੁਫਤਮ ਪੇਸਿ ਤੋ | ਯਕ (ਪੰ. ੭੨੧) |
| (ਸ) | ਬਿਖਮੁ ਥਾ ਕਣਕਿ ਜਿਨਿ ਰਾਖਿਆ ਤਿਸੁ ਤਿਲੁ ਨ ਬਿਸਾਰਿ ॥ | ਥਾਨਹੁ ਜਿਨਿ ਰਖਿਆ (ਪੰ. ੭੦੬) |

ਪੋਥੀ ਵਿਚ ਸਭ ਪ੍ਰਕਾਰ ਦੇ ਪਾਠ-ਭੇਦਾਂ ਦੀ ਬਹੁਲਤਾ ਹੈ । ਇਕੱਲੇ ਦੁਕੱਲੇ ਸ਼ਬਦ-ਭੇਦਾਂ ਤੋਂ ਬਿਨਾ ਵਿਆਕਰਣਿਕ ਲਗ-ਮਾਤ੍ਰਾ ਦੇ ਭੇਦ ਬਹੁਤ ਹਨ; /ਣ/ ਦੀ ਥਾਂ /ਨ/ ਅਤੇ ਇਸ ਦੇ ਉਲਟ /ਨ/ ਦੀ ਥਾਂ /ਣ/ ਦੀ ਵਰਤੋਂ ਦੇ ਅੰਤਰ ਵੀ ਚੋਖੇ ਹਨ : ਭਾਖਾਈ ਰੁਚੀ ਅਧੀਨ "ਅੰਮ੍ਰਿਤ" ਨੂੰ "ਅੰਬ੍ਰਿਤ", "ਵਿਸਾਰਿ" ਨੂੰ "ਬਿਸਾਰ", "ਆਗੈ" ਨੂੰ "ਅੱਗੈ",

"ਸਿਫ਼ਤ", ਨੂੰ "ਸਿਪਤ", ਆਦਿ ਲਿਖਣ ਦਾ ਝੁਕਾਉ ਵੀ ਪ੍ਰਤੱਖ ਹੈ। ਇਸੇ ਕਾਰਣ ਕੁਝ ਸ਼ਬਦਾਂ ਦੇ ਕਰਤਿਤ੍ਵ ਦਾ ਵੀ ਫ਼ਰਕ ਹੈ।

੧੫. ਭਗਤ ਬਾਣੀ ਇਸ ਪੋਥੀ ਵਿਚ ਸੰਬੰਧਿਤ ਰਾਗਾਂ ਨਾਲ ਦਰਜ ਹੈ, ਛਡੀ ਹੋਈ ਨਹੀਂ।

੧੬. ਸਿਰਲੇਖ ਰਾਗਾਂ ਤੇ ਬਾਣੀਆਂ ਦੇ ਇਸ ਪੋਥੀ ਵਿਚ ਇਕ ਡੌਲ ਨਾਲ ਨਹੀਂ ਲਗੇ ਹੋਏ। ਕਿਧਰੇ ਸਿਰਲੇਖਾਂ ਨਾਲ "ਮਹਲੁ" ਪਹਿਲਾ (ਜਾਂ ੧) ਚਲਦਾ ਹੈ, ਕਿਧਰੇ "ਮਹਲਾ" ਪਦ ਵਰਤਿਆ ਮਿਲਦਾ ਹੈ। ਉਤਾਰਾ ਕਰਨ ਵਾਲੇ ਨੂੰ ਜਿਹੜਾ ਸਿਰਲੇਖ "ਮਹਲੁ" ਨਾਲ ਲਿਖਿਆ ਮਿਲਿਆ, ਉਹ ਉਸ "ਮਹਲੁ" ਨਾਲ ਸੂਚਿਤ ਕਰ ਦਿੱਤਾ ਲਗਦਾ ਹੈ ਅਤੇ ਜਿਹੜਾ "ਮਹਲਾ" ਪਦ ਨਾਲ ਸੁਸ਼ੋਭਿਤ ਨਜ਼ਰੀਂ ਆਇਆ, ਉਹ ਉਸ "ਮਹਲਾ" ਪਦ ਨਾਲ ਦਰਜ ਕੀਤਾ ਹੋਇਆ ਹੈ। ਰਾਗ ਦਾ ਨਾਂ ਓਵੇਂ ਜਿਵੇਂ ਨਕਲ ਕਰ ਲਇਆ ਗਇਆ ਹੈ। ਇਹ ਚੀਜ਼ ਸੰਪਾਦਨ-ਕਿਰਿਆ ਦੇ ਵਖ ਵਖ ਸਮਿਆਂ ਤੇ ਚਲ ਰਹੇ ਹੋਣ ਦੀ ਗਵਾਹੀ ਭਰਦੀ ਹੈ; ਇਹ ਨਹੀਂ ਕਿ ਇਤਿਹਾਸ ਦੇ ਕਿਸੇ ਇਕ ਬਿੰਦੂ ਤੇ ਸਾਰੀ ਕਿਰਿਆ ਆਰੰਭ ਹੋ ਕੇ ਉਦੋਂ ਹੀ, ਜਾਂ ਕੁਝ ਚਿਰ ਮਗਰੋਂ, ਸਮਾਪਤ ਹੋ ਗਈ।

੧੭. ਰਾਗਾਂ ਨਾਲ ਉਨ੍ਹਾਂ ਦੇ ਅੱਗੇ ਭੇਦ ਕਿਤੇ ਕਿਤੇ ਦਰਜ ਹਨ; ਬਹੁਤੀਆਂ ਥਾਵਾਂ ਤੇ ਨਹੀਂ। ਇਸੇ ਤਰ੍ਹਾਂ ਪਦਿਆਂ ਦੀ ਕਾਵਿ-ਵੰਨਗੀ (ਚਉਪਦੇ, ਅਸ਼ਟਪਦੀਆਂ, ਛੰਤ, ਆਦਿ) ਸਭ ਥਾਂ ਸਿਰਲੇਖਾਂ ਨਾਲ ਸੂਚਿਤ ਨਹੀਂ ਹੈ। ਚਉਪਦੇ ਇੰਵ ਹੀ, ਬਿਨਾ ਸੂਚਨਾ ਦੇ, ਸ਼ੁਰੂ ਹੋ ਜਾਂਦੇ ਹਨ। ਉਦਾਹਰਣ ਵਜੋਂ, ਰਾਗ ਬਸੰਤ ਨਾਲ "ਹਿੰਡੋਲ" ਪਦ ਦਾ ਲਗਪਗ ਅਭਾਵ ਹੈ। ਗਉੜੀ ਵੀ ਸਭ ਥਾਂ ਵਿਭੇਦਿਤ ਨਹੀਂ ਕੀਤੀ ਹੋਈ। ਸਿਰਲੇਖਾਂ ਨਾਲ ਬਹੁਤੀਆਂ ਥਾਵਾਂ ਤੇ "ਚਉਪਦੇ", "ਘਰੁ" ਆਦਿ ਵੀ ਨਹੀਂ ਹਨ। ਸਿਰਲੇਖਾਂ ਦੇ ਭੇਦ ਬਾਣੀ ਨਿਰੂਪਣ ਦੇ ਪੁਰਾਣੇ ਤੇ ਨਵੇਂ ਢੰਗਾਂ ਦੇ ਸੂਚਕ ਹਨ :

ਰਾਗ ਸ੍ਰੀ ਰਾਗ ਮਹਲੁ ਪਹਿਲਾ
ਰਾਗ ਸਿਰੀ ਰਾਗ ਮਹਲਾ ੧
ਰਾਗ ਸ੍ਰੀ ਰਾਗ ਮਹਲੁ ੧
ਰਾਗ ਮਾਝ ਮਹਲਾ ੧ ॥ ਅਸ਼ਟਪਦੀਆਂ ॥
ਰਾਗ ਗਉੜੀ ਮਹਲੁ ਪਹਿਲਾ ॥੧॥
ਰਾਗ ਗਉੜੀ ਪੂਰਬੀ ਬਾਵਨ ਅਖਰੀ ॥ਮਹਲਾ ੫॥
ਰਾਗ ਜੈਤਿਸਿਰੀ ਘਰੁ ੧ ਮਹਲਾ ੪
ਰਾਗ ਆਸਾ ਮਹਲਾ ੧
ਰਾਗ ਰਾਮਕਲੀ ॥ ਮਹਲੁ ੧॥ ਸਿਧ ਗੋਸਟਿ ॥
ਰਾਗ ਮਾਰੂ ਮਹਲਾ ੩ ਵਾਰ ਸਲੋਕਾ ਨਾਲਿ ॥
ਰਾਗ ਕਿਦਾਰਾ ਮਹਲਾ ੪

## ੪. ਬੀੜ ਧਰਮਸਾਲਾ ਭਾਈ ਪੈਂਹਦਾ ਸਾਹਿਬ

### (ਸਮਾਂ : ਛੇਵੀਂ ਪਾਤਸ਼ਾਹੀ)

ਇਸ ਬੀੜ ਦਾ ਉੱਲੇਖ ਜੀ.ਬੀ. ਸਿੰਘ ਨੇ ਭਰਪੂਰ ਰੂਪ ਵਿਚ ਕੀਤਾ ਹੈ ।[1] ਦੇਸ਼-ਵੰਡ ਤੋਂ ਪਹਲਾਂ ਇਹ ਬੀੜ ਸ਼ਹਰ ਰਾਵਲਪਿੰਡੀ ਦੇ ਸੈਦਪੁਰੀ ਦਰਵਾਜ਼ਾ ਵਿਚ ਡੇਰਾ ਬਾਵਿਆਂ ਦੇ ਨੇੜੇ ਭਾਈ ਪੈਂਹਦਾ ਸਾਹਿਬ ਦੀ ਧਰਮਸਾਲਾ ਵਿਚ ਸਥਿਤ ਸੀ । ਪਾਕਿਸਤਾਨ ਬਣ ਜਾਣ ਤੇ ਇਹ ਆਪਣੇ ਉਜੜੇ ਮਾਲਿਕਾਂ ਨਾਲ ਪਹਾੜਗੰਜ, ਨਵੀਂ ਦਿੱਲੀ, ਪਹੁੰਚੀ । ਇੱਥੇ ਹੀ ਇਸ ਨੂੰ ਰੌਡ ਆਰਾਕਸ਼ਾਂ ਤੇ ਭਾਈ ਵਿਸਾਖਾ ਸਿੰਘ ਦੇ ਘਰ, ਬਲਾਕ XV, ਮਕਾਨ ਨੰ. ੮੬੪੫, ਵਿਚ ਵੇਖਣ ਦਾ ਅਵਸਰ ਭਾਈ ਰਣਧੀਰ ਸਿੰਘ ਅਤੇ ਬਾਵਾ ਹਰਨਾਮਦਾਸ ਉਦਾਸੀ ਨੂੰ ਹੋਇਆ । ਅਸਾਂ ਇਸ ਦੇ ਦਰਸ਼ਨ ਸਾਲ ੧੯੫੮-੫੯ ਵਿਚ ਮਕਾਨ ਨੰਬਰ ੮੩੧੫, ਗਲੀ ਨੰਬਰ ੫, ਮੁਲਤਾਨੀ ਟਾਡਾਂ (ਨਿਕਟ ਐਨਥੋਨੀ ਹਾਇਰ ਸੈਕੰਡਰੀ ਸਕੂਲ, ਨਵੀਂ ਦਿੱਲੀ) ਵਿਚ ਬੀਬੀ ਨੰਦ ਰਾਣੀ ਦੀ ਨਿਗਰਾਨੀ ਹੇਠ ਕੀਤੇ ਸਨ । ਪਰ ਓਦੋਂ ਅਸੀਂ ਇਸ ਸੰਬੰਧੀ ਥੋੜੀ ਜਿੰਨੀ ਜਾਣਕਾਰੀ ਹੀ ਇਕਤ੍ਰ ਕਰ ਸਕੇ ਸਾਂ । ਇਸ ਗ੍ਰੰਥ ਦਾ ਥਹੁ ਪਤਾ ਇਸ ਵਕਤ ਮਾਲੂਮ ਨਹੀਂ ਹੈ । ਸਾਡੇ ਵਲੋਂ ਦਿੱਤੀ ਜਾਣਕਾਰੀ ਦਾ ਸੋਮਾ ਸ. ਜੀ.ਬੀ. ਸਿੰਘ ਜਾਂ ਫਿਰ ਭਾਈ ਰਣਧੀਰ ਸਿੰਘ ਭੂਤਪੂਰਵ ਗੁਰਦਵਾਰਾ ਇੰਸਪੈਕਟਰ ਹਨ ।[2]

**ਇਤਿਹਾਸਕ ਪਿਛੋਕੜ :** ਮਹਾਰਾਜ ਭਾਈ ਪੈਂਹਦਾ ਸਾਹਿਬ ਮਾਈ ਵੀਰੋ ਜੀ ਤੇ ਭਾਈ ਨਾਨੂ ਸਿੰਘ ਜੀ, ਜਿਨ੍ਹਾਂ ਦੀ ਯਾਦ ਵਿਚ ਧਰਮਸਾਲਾ ਦੇ ਮੱਥੇ ਤੇ ਪੱਥਰ ਲੱਗਾ ਹੋਇਆ ਸੀ, ਬਾਰੇ ਜੀ.ਬੀ. ਸਿੰਘ ਲਿਖਦਾ ਹੈ ਕਿ ਭਾਈ ਪੈਂਹਦਾ ਜੀ ਦਸਮੇਸ਼ ਜੀ ਦੇ ਹਜ਼ੂਰੀ ਸਿਖ ਸਨ ਅਤੇ ਭਾਈ ਨਾਨੂ ਸਿੰਘ ਭਾਈ ਪੈਂਹਦਾ ਜੀ ਦੇ ਖਾਨਦਾਨ ਵਿੱਚੋਂ ਹੀ ਸਨ ਜੋ ਉਸਮਾਨ ਖਟੜ ਜ਼ਿਲਾ ਹਜ਼ਾਰਾ ਦੇ ਵਸਨੀਕ ਸਨ । ਇਸ ਗੱਲ ਦਾ ਪ੍ਰਮਾਣ ਕਿ ਭਾਈ ਪੈਂਹਦਾ ਜੀ ਗੁਰੂ ਘਰ ਵਿਚ ਚੋਖੀ ਮਾਨ-ਪ੍ਰਤਿਸ਼ਠਾ ਰਖਦੇ ਸਨ, ਇਸ ਤੋਂ ਮਿਲਦਾ ਹੈ ਕਿ ਦਸਵੇਂ ਸਤਿਗੁਰੂ ਜੀ ਨੇ ਇਸ ਗ੍ਰੰਥ ਤੇ ਆਪ ਦਸਤਖਤ ਕਰਕੇ ਭਾਈ ਪੈਂਹਦਾ ਨੂੰ ਨਿਵਾਜਿਆ ਸੀ ।

---

[1]ਦੇਖੋ 'ਪ੍ਰਾਚੀਨ ਬੀੜਾਂ', ਪੰ. ੨੦੫-੨੧੫.

[2]ਸਾਲ ੧੯੭੬ ਵਿਚ ਜਦੋਂ ਇਨ੍ਹਾਂ ਸੱਤਰਾਂ ਦੇ ਲੇਖਕ ਨੇ ਗ੍ਰੰਥ ਮੁੜ ਵਾਚਣ ਦਾ ਉਪਰਾਲਾ ਕੀਤਾ ਤਾਂ ਪਤਾ ਲੱਗਾ ਕਿ ਬੀਬੀ ਜੀ ਚਲਾਣਾ ਕਰ ਚੁਕੇ ਹਨ ਤੇ ਉਸ ਦੇ ਪੁਤ੍ਰ ਕਿਸੇ ਹੋਰ ਥਾਂ (ਸ਼ਾਇਦ ਬਕਰ ਮੰਡੀ) ਜਾ ਵਸੇ ਹਨ । ਪਤਾ ਨਹੀਂ ਕਿ ਹੁਣ ਇਹ ਗ੍ਰੰਥ ਕਿਸ ਦੇ ਕੋਲ ਹੈ ।

**ਗ੍ਰੰਥ ਦੀ ਆਕ੍ਰਿਤੀ :** ਜੀ.ਬੀ. ਸਿੰਘ ਨੇ ਇਸ ਗ੍ਰੰਥ ਨੂੰ ਫ਼ਕੀਰਾਂ ਦੇ ਕਚਕੋਲ ਵਰਗਾ ਕਹਿਆ ਹੈ ਕਿਉਂਜੋ ਇਸ ਵਿਚ ਅਨੇਕ ਪ੍ਰਕਾਰ ਦੀਆਂ ਬਾਣੀਆਂ ਲਿਖੀਆਂ ਹੋਈਆਂ ਹਨ। ਇਸ ਦੇ ਕੁਲ ਪਤ੍ਰੇ ੧੭੦੫ ਹਨ ਤੇ ਕਾਗਜ਼ ਕਈ ਪ੍ਰਕਾਰ ਦਾ ਵਰਤਿਆ ਹੋਇਆ ਹੈ। ਕਿਧਰੇ ਕਾਗਜ਼ ਮੋਟਾ ਹੈ, ਕਿਧਰੇ ਪਤਲਾ; ਕਿਧਰੇ ਚਿੱਟਾ ਹੈ, ਕਿਧਰੇ ਭੂਰੇ ਜੰਗਾਲ ਦੇ ਰੰਗ ਦਾ। ਲਿਖਿਆ ਹੋਇਆ ਵੀ ਇਹ ਅਨੇਕਾਂ ਹੱਥਾਂ ਦਾ ਹੈ; ਕਿਧਰੇ ਕਲਮ ਮੋਟੀ ਹੈ ਕਿਧਰੇ ਬਾਰੀਕ। ਪਾਠਾਂ ਦੀ ਗਿਣਤੀ ਵੀ ਇੱਕੋ ਜਿੰਨੀ ਨਹੀਂ। ਵਿੱਚ ਵਿੱਚ ਪਤ੍ਰੇ ਵੀ ਕੋਰੇ ਛਡੇ ਹੋਏ ਹਨ। ਹਾਸ਼ੀਆ ਵੀ ਅਨੇਕ ਥਾਂ ਤੇ ਨਵਾਂ ਲੱਗਾ ਹੋਇਆ ਅਤੇ ਪਤ੍ਰਿਆਂ ਦੇ ਅੰਕ ਨਵੇਂ ਸਿਰਿਓਂ ਲਗੇ ਹੋਏ ਹਨ। ਗ੍ਰੰਥ ਦਾ ਵਡੇਰਾ ਭਾਗ ਗੁਰਬਾਣੀ ਨੇ ਮਲਿਆ ਹੋਇਆ ਹੈ, ਪਰ ਵਿੱਚ ਵਿੱਚ ਅੰਨਮਤੀ ਅਧਿਆਤਮਿਕ ਕ੍ਰਿਤੀਆਂ ਨੂੰ ਵੀ ਥਾਂ ਦਿਤੀ ਹੋਈ ਹੈ, ਜਿਵੇਂ 'ਆਤਮ ਪ੍ਰਬੋਧਨ ਨਿਰੰਤ੍ਰ ਕਥਾ, ਸਤਿਗੁਰੂ ਜੀ ਕੀ ਉਸਤਤੀ, ਸਤੋਤਰ ਸਵਾਮੀ ਸ਼ੰਕਰਾਚਾਰਯ, ਪ੍ਰਾਣ ਸੰਗਲੀ, ਜੁਗਾਵਲੀ, ਆਦਿ। ਇਸ ਲਈ ਜੀ.ਬੀ. ਸਿੰਘ ਦਾ ਮੱਤ ਹੈ ਕਿ ਇਸ ਗ੍ਰੰਥ ਨੂੰ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ ਦੇ ਬਰਾਬਰ ਰਖ ਕੇ ਮੁਕਾਬਲਾ ਕਰਨਾ ਠੀਕ ਨਹੀਂ ਹੋਵੇਗਾ[3] ਤਾਂ ਵੀ, ਆਪਣੀ ਅਨੇਕ ਪਖੀ ਰੋਸ਼ਨੀ ਕਾਰਣ ਜੋ ਇਹ ਗ੍ਰੰਥ ਆਪਣੇ ਕਾਲ ਤੇ ਸੁਟ ਰਹਿਆ ਹੈ, ਇਹ ਇਕ ਬੜੇ ਕੰਮ ਦੀ ਦਸਤਾਵੇਜ਼ ਹੈ।

ਇਹ ਗ੍ਰੰਥ ਕਿਸੇ ਬੱਧੀ ਵਿਓਂਤ ਅਨੁਸਾਰ ਤਿਆਰ ਕੀਤਾ ਸਿਧ ਨਹੀਂ ਹੁੰਦਾ। ਜਿਵੇਂ ਜਿਵੇਂ ਬਾਣੀ ਇਸ ਦੇ ਲੇਖਕਾਂ ਦੇ ਹੱਥ ਆਉਂਦੀ ਰਹੀ ਹੈ, ਉਹ ਲਿਖ ਲੈਂਦੇ ਰਹੇ ਹਨ। ਇੰਢ ਅੱਡ ਅੱਡ ਸਮਿਆਂ ਤੇ ਲਿਖੇ ਪਤ੍ਰਿਆਂ ਨੂੰ ਬਾਅਦ ਵਿਚ ਜਿਲਦ ਦੀ ਸ਼ਕਲ ਦੇ ਲਈ ਗਈ ਹੈ, ਅਤੇ ਜੋ ਕੁਝ ਵੀ ਲਿਖਿਆ ਹੋਇਆ ਸੀ, ਉਹ ਸੰਭਾਲਣ ਦੀ ਖਾਤਰ ਜਿਲਦ ਅੰਦਰ ਟਾਂਕ ਲਇਆ ਗਇਆ ਹੈ।

**ਤਿਆਰੀ ਦਾ ਸਮਾਂ :** ਗ੍ਰੰਥ ਦਾ ਵੱਡਾ ਹਿੱਸਾ ਸੰਮਤ ੧੬੬੩ ਤੋਂ ਲੈ ਕੇ ਸੰਮਤ ੧੭੦੧ ਦੇ ਵਿਚਾਲੇ ਲਿਖਿਆ ਗਇਆ, ਭਾਵੇਂ ਕੁਝ ਹਿੱਸੇ ਸਪਸ਼ਟ ਭਾਂਤ ਦਸਵੇਂ ਸਤਿਗੁਰੂ ਜੀ ਦੇ ਸਮੇਂ ਵੱਲ ਸੰਕੇਤ ਕਰਦੇ ਹਨ। ਗ੍ਰੰਥ ਵਿਚ ਮਿਲਦੇ ਛੇਵੇਂ, ਸਤਵੇਂ, ਨੌਵੇਂ ਤੇ ਦਸਵੇਂ ਸਤਿਗੁਰਾਂ ਦੇ ਹਸਤਾਖਰ[4] ਇਸ ਦੇ ਛੇਵੀਂ ਤੋਂ ਦਸਵੀਂ ਪਾਤਸ਼ਾਹੀ ਤਕ ਦੇ ਲੰਮੇ ਕਾਲ ਦੀ ਹਾਮੀ ਭਰਦੇ ਹਨ।

**ਬਾਣੀ ਦਾ ਵੇਰਵਾ ਤੇ ਤਰਤੀਬ :** ਗ੍ਰੰਥ ਵਿਚ ਬਾਣੀ ਦੀ ਤਰਤੀਬ ਬੜੀ ਉਘੜੀ ਦੁਘੜੀ ਹੈ, ਤ੍ਰਤਕਰੇ ਵਿਚ ਹਰੇਕ ਰਾਗ ਦੇ ਪਿੱਛੇ ਸ਼ਬਦਾਂ ਦਾ ਜੋੜ ਦਿੱਤਾ ਹੈ। ਉਸ ਨੂੰ

---

[3]ਪ੍ਰਾਚੀਨ ਬੀੜਾਂ, ਪੰਨਾ ੨੦੭.

[4]ਵੇਖੋ ੧੩੩੧ ਦਾ ਮਗਰਲਾ ਅੰਕਹੀਨ ਪਤ੍ਰਾ (ਗੁਰੂ ਗੋਬਿਦ ਸਿੰਘ ਜੀ ਦੇ ਨੀਸਾਣ ਲਈ) ਅਤੇ ਪਤ੍ਰਾ ਨੰਬਰ ੧੩੩੨ ਅਤੇ ੧੩੩੫ (ਛੇਵੇਂ, ਸਤਵੇਂ ਤੇ ਨੌਵੇਂ ਗੁਰੂ ਜੀ ਦੇ ਨੀਸਾਣਾਂ ਲਈ)। ਇਨ੍ਹਾਂ ਦੇ ਹੱਥ ਨਾਲ ਉਤਾਰੇ ਵਾਲੇ ਰੂਪਾਂ ਲਈ ਦੇਖੋ ਜੀ.ਬੀ. ਸਿੰਘ, 'ਪ੍ਰਾਚੀਨ ਬੀੜਾਂ', ਪੰਨਾ ੨੦੮ ਦੇ ਸਾਮ੍ਹਣੇ।

ਵਰਤਦਿਆਂ ਰਾਗਾਂ ਦੀ ਤਰਤੀਬ ਤੇ ਸ਼ਬਦਾਂ ਦੀ ਗਿਣਤੀ ਜਿਵੇਂ ਜੀ.ਬੀ. ਸਿੰਘ ਨੇ ਦਿੱਤੀ ਹੈ। ਇਸ ਪ੍ਰਕਾਰ ਹੈ :

> ਸ੍ਰੀ ਰਾਗ (੧੩੬), ਮਾਝ (੧੦੦), ਗਉੜੀ (੨੮੧), ਆਸਾ (੨੧੪), ਬਿਲਾਵਲ (੪੫), ਗੌਂਡ (੨੮), ਰਾਮਕਲੀ (੧੧੧), ਸੂਹੀ (੧੦੦), ਬਿਲਾਵਲ (ਫੇਰ) (੧੧੦), ਆਸਾ (ਫੇਰ) (੧੮੬), ਗੂਜਰੀ (੬੧), ਦੇਵ ਗੰਧਾਰੀ (੪੦), ਸੂਹੀ (ਫੇਰ) (੩੦), ਮਾਰੂ (੧੪੨), ਕਿਦਾਰਾ (੧੯), ਤੁਖਾਰੀ (੧੧), ਧਨਾਸਰੀ (੯੬), ਟੋਡੀ (੩੩), ਬੈਰਾੜੀ (੭), ਭੀਮ ਪਲਾਸੀ(੬), ਜੈਤਸਰੀ (੨੦), ਇਸ ਦੇ ਮਗਰੋਂ ਗੁਰੂ ਜੀ [ਦੇ ਮੂਹੈਂ] ਦੀਆਂ ਸਾਖੀਆਂ ਹਨ।[5] ਅੱਗੇ ਸ਼ਬਦ ਨੌਵੇਂ ਮਹਲੇ ਕੇ (੧੬), ਸ਼ੁਰੂ ਹੋ ਜਾਂਦੇ ਹਨ ਅਤੇ ਫਿਰ ਰਾਗ ਸੋਰਠ(੧) ਬਸੰਤ (੧), ਤਿਲੰਗ (੨੩), ਮਾਲੀਗੌੜਾ (੧੪), ਭੈਰੋ (੯੯), ਬਸੰਤ (ਫੇਰ) (੬੯), ਸੋਰਠ (ਫੇਰ) (੧੩੭), ਬਿਹਾਗੜਾ (੧੬), ਸਾਰੰਗ(੧੬੫), ਕਾਨੜਾ(੭੦), ਕਲਿਆਨ (੨੪), ਨਟ ਨਾਰਾਇਣ (੨੫), ਵਡਹੰਸ (੫੨) ਅਤੇ ਪ੍ਰਭਾਤੀ (੫੯) ਚਲ ਪੈਂਦੇ ਹਨ। ਪ੍ਰਭਾਤੀ ਦੇ ਮਗਰੋਂ ਸਲੋਕ ਕਬੀਰ ਜੀ ਕੇ (੨੧੪), ਸਲੋਕ ਫ਼ਰੀਦ ਜੀ ਕੇ (੧੪੦) ਬਾਣੀ ਭਗਤਾਂ ਦੀ (੨੬੯), ਬਾਵਨ ਅਖਰੀ, ਸੁਖਮਨੀ, ਮਾਲਕੋਸ ਦੀ ਵਾਰ ਤੇ ਰਾਗਮਾਲਾ ਦਰਜ ਹਨ। ਅੱਗੇ ਵਾਰਾਂ ਦਾ ਜੁਮਲਾ (੨੨), ਗ੍ਰੰਥ ਦਾ ਤਤਕਰਾ, ਪ੍ਰਾਣ ਸੰਗਲੀ (੨੭ ਧਿਆਇ), ਸਵਈਏ (੨੦), ਸਲੋਕ ਸਹਸ-ਕ੍ਰਿਤੀ (੬੯), ਗਾਥਾ (੨੪), ਫੁਨਹੇ (੨੩) ਤੇ ਚਉਬੋਲੇ (੫) ਹਨ ਤੇ ਰਤਨਮਾਲਾ ਵੀ ਮੌਜੂਦ ਹੈ।[6]

੬. ਉਪਰਲਾ ਵੇਰਵਾ ਇਸ ਗ੍ਰੰਥ ਦੇ ਬਿਆੜ ਰੂਪ ਹੋਣ ਦੀ ਹਾਮੀ ਭਰਦਾ ਹੈ ਤੇ ਇਸੇ ਵਿਚ ਇਸ ਦੀ ਮਹੱਤਾ ਹੈ। ਧਿਆਨ ਦੇਣ ਯੋਗ ਇਕ ਹੋਰ ਗੱਲ ਇਹ ਹੈ ਕਿ ਇਸ ਗ੍ਰੰਥ ਵਿਚ ਨੌਵੇਂ ਮਹਲ ਦੀ ਸਾਰੀ ਬਾਣੀ ਦਰਜ ਨਹੀਂ ਹੈ; ਕੇਵਲ ੧੬ ਸ਼ਬਦ ਹੀ ਲਿਖੇ ਹੋਏ ਹਨ। ਇਸ ਤੋਂ ਸਿਧ ਹੈ ਜਿਗਿਆਸੂ ਨੌਵੇਂ ਮਹਲ ਦੀ ਬਾਣੀ ਵੀ ਤਾਂਘ ਨਾਲ ਇਕਤ੍

[5] ਜੀ.ਬੀ. ਸਿੰਘ ਨੇ 'ਪ੍ਰਾਚੀਨ ਬੀੜਾਂ' ਦੇ ਪੰਨਾ ੨੦੮ ਉਤੇ ਇਸ ਗ੍ਰੰਥ ਵਿਚ '੩੮੩ ਸਾਖੀਆਂ ਗੁਰੂ ਜੀ ਕੀਆਂ' ਹੋਣ ਦੀ ਜੋ ਗੱਲ ਕੀਤੀ ਹੈ, ਉਸ ਵਿਚ ਉਹ ਉਕਾਈ ਖਾ ਗਏ ਹਨ। ਤਤਕਰੇ ਵਿਚ "ਗੁਰੂ ਜੀ ਦੀਆਂ ਸਾਖੀਆਂ" ਅਰਥਾਤ ਬਚਨਾਂ ਦੇ ਪੱਤੀ ੩੮੩ ਉੱਤੇ ਹੋਣ ਦੀ ਸੂਚਨਾ ਸੀ। ਇਨ੍ਹਾਂ ਸਾਖੀਆਂ ਦੀ ਭਾਲ ਵਿਚ ਹੀ ਇਨ੍ਹਾਂ ਸੱਤਰਾਂ ਦੇ ਲੇਖਕ ਨੇ ਇਸ ਗ੍ਰੰਥ ਨੂੰ ਇਸ ਸਦੀ ਦੇ ਛੇਵੇਂ ਦਹਾਕੇ ਵਿਚ ਦਿੱਲੀ ਜਾ ਟੋਲਿਆ ਸੀ। ਖੋਜ ਕਰਨ ਤੇ ਪਤਾ ਲੱਗਾ ਕਿ ਜੀ.ਬੀ. ਸਿੰਘ ਨੇ ਤਤਕਰੇ ਵਿਚਲੀ ਸਾਖੀਆਂ ਦੀ ਪੱਤੀ ਨੂੰ ਹੀ ਸਾਖੀਆਂ ਦੀ ਗਿਣਤੀ ਸਮਝ ਲਇਆ। ਇਹ ਉਹੀ ੧੩ ਬਚਨ ਹਨ ਜਿਨ੍ਹਾਂ ਦਾ ਵੇਰਵਾ ਡਾ. ਨਰਿੰਦਰ ਕੌਰ ਭਾਟੀਆ ਨੇ ਆਪਣੀ ਪੁਸਤਕ 'ਸ੍ਰੀ ਸਤਿਗੁਰੂ ਜੀ ਦੇ ਮੂਹੈਂ ਦੀਆਂ ਸਾਖੀਆਂ' ਵਿਚ ਦਿੱਤਾ ਹੈ। (ਦੇਖੋ ਪੰਨਾ ੨੪)

[6] ਬਾਣੀ ਦੀ ਤਰਤੀਬ ਤੇ ਗਿਣਤੀ ਦੀ ਸੂਚਨਾ ਅਸਾਂ 'ਪ੍ਰਾਚੀਨ ਬੀੜਾਂ' ਦੇ ਪੰਨਾ ੨੧੨ ਤੇ ਦਿੱਤੇ ਫੁਟਨੋਟ ਅਤੇ ਭਾਈ ਰਣਧੀਰ ਸਿੰਘ ਦੀ ਅਣਛਪੀ ਪੁਸਤਕ "ਸ਼ਬਦ ਵਿਗਾਸ" ਤੋਂ ਲਈ ਹੈ।

ਕਰਦੇ ਰਹੇ; ਇਹ ਵਖਰੀ ਗੱਲ ਹੈ ਕਿ ਗ੍ਰੰਥ ਸਾਹਿਬ ਵਿਚ ਉਹ ਸਾਮੂਹਕ ਰੂਪ ਵਿਚ ਬਾਅਦ ਵਿਚ ਚੜ੍ਹੀ।

## ਹੋਰ ਵਿਸ਼ੇਸ਼ਤਾਵਾਂ

੧. ਰਾਗ ਰਾਮਕਲੀ ਵਿਚ 'ਟਿੱਕੇ ਕੀ ਵਾਰ' ਜੋ ਰਾਇ ਬਲਵੰਡ ਤਥਾ ਸੱਤੇ ਡੂਮ ਦੀ ਕਹੀ ਹੋਈ ਹੈ, ਉਸ ਦੀਆਂ ਅੱਠ ਪਉੜੀਆਂ ਆਮ ਗ੍ਰੰਥ ਸਾਹਿਬਾਂ ਵਿਚ ਮਿਲਦੀਆਂ ਹਨ। ਪਰੰਤੂ ਇਸ ਗ੍ਰੰਥ ਵਿਚ ਦੋ ਪਉੜੀਆਂ ਹੋਰ ਵੀ ਹਨ ਜਿਨ੍ਹਾਂ ਦਾ ਸਬੰਧ ਛੇਵੇਂ ਗੁਰੂ ਜੀ ਦੀ ਗੱਦੀ-ਨਿਸ਼ੀਨੀ ਨਾਲ ਹੈ। ਸੰਭਵ ਹੈ ਕਿ ਇਹ ਬਲਵੰਡ ਤੇ ਸੱਤਾ ਵਿਚੋਂ ਹੀ ਕਿਸੇ ਜਾਂ ਫਿਰ ਉਨ੍ਹਾਂ ਦੀ ਔਲਾਦ ਵਿਚੋਂ ਕਿਸੇ ਨੇ ਰਚੀਆਂ ਹੋਣ। ਉਹ ਦੋਵੇਂ ਪਉੜੀਆਂ ਇਸ ਪ੍ਰਕਾਰ ਚਲਦੀਆਂ ਹਨ :

ਪੰਚਾਇਣਿ ਕਾਇਆ ਪਲਟਿ ਥਾਇ ਛੇਵੇਂ ਕੀਉਨ ਨਿਵਾਸ ॥
ਉਤਰਿਆ ਉਤਾਰ ਲੈ ਬਾਲ ਰੂਪੀ ਸਭ ਗੁਣ ਤਾਸੁ ॥
ਪਿਛੇ ਕੁਦਰਤਿ ਘਤੀਉਨਿ ਧਰਿ ਤਕ ਤੋਲਿਓਨ ਆਕਾਸ ॥
ਦਿਨਸ ਚੜਾਇਉਨੁ ਰਾਤਿ ਘਤਿ ਕੁਦਰਤ ਕੀਉਨ ਪ੍ਰਗਾਸ ॥
ਆਇ ਵਾਉ ਨ ਡੋਲਦੀ ਪਰਬਤ ਜਿਉ ਕਉਲਾਸੁ ॥
ਨਾਨਕ ਅੰਗਦ ਅਮਰਦਾਸ ਗੁਰੂ ਅਰਜਨ ਤੂੰ ਰਾਮਦਾਸ ॥
ਪੰਚਾਇਣ ਕਾਇਆ ਪਲਟਿ ਥਾਇ ਛੇਵੀ ਕੀਉਨ ਨਿਵਾਸ ॥੯॥

ਅੰਬਰ ਧਰਤਿ ਵਿਛੋੜਿਉਨ ਵਿਣ ਥੰਮਾਂ ਗਗਨ ਖਲੋਆ ॥
ਬਾਬੈ ਤੂੰ ਵਡਿਆਇਉਨ, ਸੁਵੰਨੀ ਖਿਵੈ ਚੰਦੋਇਆ ॥
ਚਉਦਹਿ ਰਤਨ ਨਿਕਾਲਿਉਨ ਕਲਿ ਅੰਦਰ ਚਾਨਣ ਹੋਆ ॥
ਅਗੈ ਡਬੀ ਜਾਂਦੀ ਸੀ ਮੇਦਨੀ ਦੇ ਹਥੀ ਆਪ ਖਲੋਆ ॥
ਨਾਨਕ ਅੰਗਦ ਅਮਰ ਗੁਰ ਅਰਜਨ ਭੀ ਆਪ ਖਲੋਆ ॥
ਪੰਚਾਇਣ ਆਪੇ ਵਰਤਿਆ ਛਿਆ ਪੁਰਖ ਭੀ ਆਪੇ ਹੋਆ ॥੧੦॥[7]

ਸ਼ੈਲੀ ਦੇ ਪਖੋਂ ਦੋਵੇਂ ਪਉੜੀਆਂ ਭੱਟਾਂ ਦੀ ਯਾਦ ਤਾਜ਼ਾ ਕਰਾਉਂਦੀਆਂ ਹਨ। ਬਾਹਰ ਸੰਗਤਾਂ ਵਿਚ ਚਲਦੀਆਂ ਹੋਣਗੀਆਂ ਜਿੱਥੋਂ ਲੈ ਕੇ ਭਾਈ ਪੈਂਹਦਾ ਨੇ ਲਿਖ ਲਈਆਂ।

੨. ਰਾਗ ਗਉੜੀ ਕਬੀਰ ਜੀ ਦੇ ਸ਼ਬਦ "ਕਾਲਬੂਤ ਕੀ ਹਸਤਨੀ" ਦੀਆਂ ਆਮ ਬੀੜਾਂ ਵਿੱਚੋਂ ਰਹੀਆਂ ਹੇਠ ਲਕੀਰੀਆਂ ਪੰਗਤੀਆਂ ਇਸ ਗ੍ਰੰਥ ਵਿਚ ਪ੍ਰਾਪਤ ਹਨ :

ਬਿਖੈ ਬਾਚੁ ਹਰਿ ਰਾਚੁ ਸਮਝ ਮਨ ਬਉਰਾ ਰੇ,
ਦੁਰਲਭ ਦੇਹ ਕਉ ਕਾਜ ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ,
ਗਹਿਓ ਨ ਰਾਮ ਜਹਾਜੁ ॥

---

[7]ਵੇਖੋ 'ਪ੍ਰਾਚੀਨ ਬੀੜਾਂ' ੨੧੪.

੩. ਰਾਗ ਧਨਾਸਰੀ ਵਿਚ ਭਗਤ ਨਾਮਦੇਵ ਜੀ ਦੇ ਸ਼ਬਦ, "ਗਹਰੀ ਕਰਕੇ ਨੀਵ ਖੁਦਾਈ", ਦੇ ਮੁਕਾਬਲੇ ਤੇ ਇੱਥੇ ਪਾਠ "ਡੂੰਘੀ ਕਰਕੇ ਨੀਵ ਖੁਦਾਈ" ਹੈ ਜੋ ਬਾਬਾ ਮੋਹਨ ਵਾਲੀਆਂ ਪੋਥੀਆਂ ਦਾ ਅਨੁਸਾਰੀ ਹੈ।

੪. ਰਾਗ ਰਾਮਕਲੀ ਸਦ ਬਾਬਾ ਸੁੰਦਰ ਜੀ ਦਾ ਹੇਠ ਲਿਖਿਆ ਪਾਠ ਇਸ ਗ੍ਰੰਥ ਵਿਚ ਹੀ ਠੀਕ ਮਿਲਿਆ ਹੈ :

ਸਭ ਪਵੈ ਪੈਰੀ ਸਤਿਗੁਰੂ ਕੇਰੀ
ਜਿਥੇ ਗੁਰੂ ਆਪ ਰਖਾਇਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ
ਫਿਰ ਸਤਿਗੁਰੂ ਆਣ ਨਿਵਾਇਆ ॥

੫. 'ਸ੍ਰੀ ਸੰਕਰਾਚਾਰਯ ਵਿਰਚਿਤ ਸ਼ਬਦੀ ਸਤੋਤ੍ਰ, ਜੋ ਕਿਸੇ ਗੰਗਾਦਾਸ ਬ੍ਰਾਹਮਣ ਦਾ ਸੰਸਕ੍ਰਿਤ ਵਿਚ ਲਿਖਿਆ ਹੋਇਆ ਹੈ, ਸੰਮਤ ੧੬੯੩ ਦੀ ਲਿਖਤ ਹੈ।[8] ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੀਸਾਣ ਇਸ ਬੀੜ ਦੇ ਕਾਲ ਦੀਆਂ ਹਦਾਂ ਦਰਸਾਉਂਦਾ ਹੈ। ਜਿਸ ਬਾਰੇ ਸੰਕੇਤ ਅਸੀਂ ਉਪਰ ਕਰ ਆਏ ਹਾਂ।

[8]ਉਹੀ; ਪੰ. ੨੦੯.

# ੫. ਵਿਲੱਖਣ ਤੇ ਪ੍ਰਾਚੀਨ ਬੀੜ

## (ਸਮਾਂ : ਛੇਵੀਂ ਪਾਤਸ਼ਾਹੀ)

ਇਹ ਬੜੀ ਵਿਲੱਖਣ ਬੀੜ ਹੈ ਤੇ ਇਸ ਵਕਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ, ਐਕਸੈਸ਼ਨ ਨੰ. ਐਮ-ਐਸ. ੧੨੪੫ ਉਪਰ ਉਪਲਬਧ ਹੈ। ਇਸ ਨੂੰ ਇਸ ਲਾਇਬ੍ਰੇਰੀ ਨੇ ਇਨ੍ਹਾਂ ਸਤਰਾਂ ਦੇ ਲੇਖਕ ਦੀ ਉਚੇਚੀ ਬੇਨਤੀ ਤੇ ਪ੍ਰਾਪਤ ਕੀਤਾ। ਇਸ ਦੇ ਇਤਿਹਾਸ ਦਾ ਠੀਕ ਪਤਾ ਨਹੀਂ ਲਗ ਸਕਿਆ। ਵਿਕ੍ਰੇਤਾ ਮੈਸਰਜ਼ ਹਰਭਜਨ ਸਿੰਘ ਹਰਚਰਨ ਸਿੰਘ ਚਾਵਲਾ, ਬਾਜ਼ਾਰ ਮਾਈ ਸੇਵਾਂ, ਇਸ ਪੱਖ 'ਤੇ ਰੌਸ਼ਨੀ ਪਾਣ ਲਈ ਰਜ਼ਾਮੰਦ ਨਹੀਂ ਹੋਏ।

**ਆਕਾਰ :** ਬੀੜ ੧੭ ਸ.ਮ. × ੨੭ ਸ.ਮ. (ਲਿਖਤ ੧੪ ਸ.ਮ. × ੨੪ ਸ.ਮ.) ਆਕਾਰ ਦੇ ਪਤ੍ਰਿਆਂ ਉਤੇ ਖੁਲ੍ਹਦੀ ਹੈ। ਨੁਹਾਰ ਇਸ ਦੀ ਕਿਤਾਬੀ ਹੈ। ਕਹਣ ਦਾ ਭਾਵ ਇਹ ਕਿ ਇਸ ਦਾ ਪੇਂਦਾ ਛੋਟਾ ਤੇ ਉੱਚਾਈ ਲੰਮੀ ਹੈ। ਪਤ੍ਰਿਆਂ ਦੇ ਸੱਜੇ ਅਤੇ ਖੱਬੇ, ਦੋਹਾਂ ਪਾਸਿਆਂ ਉੱਤੇ ਛੇ ਸਤ ਬਾਰੀਕ ਰੰਗਦਾਰ ਲਕੀਰਾਂ ਵਿਚ ਮੋਟੀ ਸੁਨਹਰੀ ਲਕੀਰ ਨਾਲ ਹਾਸ਼ੀਆ ਲਗਾ ਹੋਇਆ ਹੈ, ਤੇ ਪਤ੍ਰਿਆਂ ਦੇ ਅੰਕ ਖੁਲ੍ਹੀ ਬੀੜ ਦੇ ਸੱਜੇ ਹੱਥ ਵਾਲੇ ਪਤੇ ਦੇ ਅਧ-ਵਿਚਕਾਰ, ਹਾਸ਼ੀਏ ਵਿਚ, ਲਗੇ ਹੋਏ ਹਨ। ਕੁਲ ਪਤ੍ਰੇ ੧੨੬੭ ਹਨ। ਇੰਵ, ਸੱਜੇ ਹੱਥ ਵਾਲਾ ਪੰਨਾ ਸੰਬੰਧਿਤ ਪਤ੍ਰੇ ਦਾ /ੳ/ ਵਾਲਾ ਪੰਨਾ ਹੈ ਤੇ ਮਗਰਲੇ ਪਾਸੇ, ਜੋ ਖੁਲ੍ਹੀ ਬੀੜ ਦੇ ਖੱਬੇ ਹੱਥ ਵਾਲਾ ਪੰਨਾ ਬਣ ਜਾਂਦਾ ਹੈ, ਪਤ੍ਰੇ ਦਾ /ਅ/ ਵਾਲਾ ਪੰਨਾ ਹੈ। ਪ੍ਰਤਿ ਪੰਨਾ ੧੯ ਪਾਲਾਂ ਤੇ ਹਰੇਕ ਪਾਲ ਵਿਚ ੯ ਤੋਂ ੧੩ ਤਕ ਸ਼ਬਦ ਹਨ। ਜਿਲਦ ਇਸ ਬੀੜ ਦੀ ਦੋਬਾਰਾ ਬਣੀ ਹੋਈ ਹੈ, ਪਰ ਉਹ ਵੀ ਟੁੱਟੀ ਭੱਜੀ ਹੈ ਤੇ ਨਵੇਂ ਸਿਰਿਓਂ ਬਣਾਏ ਜਾਣ ਦੀ ਉਡੀਕ ਵਿਚ ਹੈ।

**ਤਤਕਰਾ :** ਬੀੜ ਵਿਚ 'ਜਪੁ' ਪਤ੍ਰਾ ੨੭ /ਅ/ ਤੋਂ ਸ਼ੁਰੂ ਹੁੰਦਾ ਹੈ। ਇਸ ਤੋਂ ਪਹਲੇ ੨੬ ਪਤ੍ਰੇ ਖਾਲੀ ਛੱਡੇ ਹੋਏ ਹਨ। ਇਹ ਤਤਕਰੇ ਲਈ ਛੱਡੇ ਗਏ ਹੋਣਗੇ, ਪਰ ਮਗਰੋਂ ਤਤਕਰਾ ਹਰੇਕ ਰਾਗ ਤੋਂ ਪਹਲਾਂ ਦੇਣ ਦੇ ਵਿਚਾਰ ਨੇ ਇਨ੍ਹਾਂ ਨੂੰ ਵਰਤੋਂ ਵਿਚ ਆਉਣ ਤੋਂ ਰੋਕ ਦਿੱਤਾ ਲਗਦਾ ਹੈ।

**ਮਹੂਰਤੀ ਸ਼ਲੋਕ :** ਇਸ ਵਕਤ ਬੀੜ ਦੇ ਪਹਲੇ, ਅੰਕਹੀਣ ਪਤ੍ਰੇ ਦੇ ਮਗਰਲੇ ਪਾਸੇ ਇਕ ਅਧੂਰੀ ਜੇਹੀ ਪਰ ਰੰਗੀਨ ਬੇਲ ਕਿਸੇ ਹੋਰ ਪੋਥੀ ਦੀ ਲੈ ਕੇ ਜੜੀ ਹੋਈ ਹੈ। ਇਸ ਦਾ ਸਾਮ੍ਹਣਾ, ਸੱਜੇ ਹੱਥ ਵਾਲਾ, ਪੰਨਾ ਖ਼ਾਲੀ ਤੇ ਅੰਕਹੀਣ ਹੈ। ਉਸ ਦੇ ਮਗਰਲੇ ਪਾਸੇ ਦੇ ਪੰਨੇ ਉੱਤੇ ਇਕ ਅਸ਼ਟਭੁਜੀ ਫੁੱਲ, ਚੌਹਾਂ ਨੁਕਰਾਂ ਤੇ ਬਣੀ ਵੇਲ ਅਤੇ ਰੰਗ

ਬ੍ਰੰਗੀਆਂ ਧਾਰੀਆਂ ਨਾਲ ਬਣੇ ਹਾਸ਼ੀਏ ਵਿਚ ਘਿਰਿਆ ਹੋਇਆ ਹੈ। ਇਸ ਦੇ ਸਾਮ੍ਹਣੇ ਵਾਲੇ ਪੰਨੇ ਉੱਤੇ, ਉਪਰਲੇ ਪਾਸੇ ਤੇ ਹੇਠਾਂ, ਦੋਹਾਂ ਪਾਸਿਆਂ ਤੇ, ਬਣੀ ਉਸੇ ਕਿਸਮ ਦੀ ਰੰਗੀਨ ਵੇਲ ਨਾਲ ਸੁਸੱਜਿਤ, ਕਿਸੇ ਬਜ਼ੁਰਗ ਦੇ ਹਸਤਾਖਰਾਂ ਨਾਲ ਲਿਖਿਆ ਬਿਹਾਗੜੇ ਦੀ ਵਾਰ ਦਾ, ਮਹਲਾ ੩ ਦਾ, ਇਹ ਸ਼ਲੋਕ ਹੈ :

ਗੁਰਮੁਖਿ ਪ੍ਰਭੁ ਸੇਵਹਿ ਸਦਾ ਸਾਚਾ, ਅਨਦਿਨ ਸਹਜਿ ਪਿਆਰਿ ॥
ਸਦਾ ਅਨੰਦ ਗਾਵਹਿ ਗੁਣ ਸਾਚੇ, ਅਰਧਿ ਉਰਧਿ ਉਰਧਾਰਿ ॥
ਅੰਦਰਿ ਪ੍ਰੀਤਮੁ ਵਸਿਆ ਸਾਚਾ ਧੁਰ ਕਰਮ ਲਿਖਿਆ ਕਰਤਾਰਿ ॥
ਨਾਨਕ ਆਪਿ ਮਿਲਾਇਸੀ ਆਪੇ ਕਿਰਪਾ ਧਾਰਿ ॥[1]

ਨੀਸਾਣ : ਬਜ਼ੁਰਗ ਦੇ ਹੱਥਾਂ ਨਾਲ ਲਿਖੇ ਇਸ ਮਹੂਰਤੀ ਸਲੋਕ ਵਾਲੇ ਪਤ੍ਰੇ ਦਾ ਮਗਰਲਾ ਪੰਨਾ ਫਿਰ ਖ਼ਾਲੀ ਹੈ। ਇਸ ਦੇ ਸਾਮ੍ਹਣੇ ਸੱਜੇ ਹੱਥ ਵਾਲੇ ਪੰਨੇ ਉੱਤੇ ਨੌਵੀਂ ਪਾਤਸ਼ਾਹੀ, ਸ੍ਰੀ ਗੁਰੂ ਤੇਗ ਬਹਾਦਰਜੀ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ (ਪਲੇਟ XV, ਚਿਤ੍ਰ ੧੨) ਤਿੰਨ ਪਾਸੇ ਲਗੀ ਬੜੀ ਚੌੜੀ ਰੰਗੀਨ ਵੇਲ ਨਾਲ ਸ਼ੋਭਾ ਦੇ ਰਹਿਆ ਹੈ। ਇਹ ਬੜੀ ਸਫ਼ਾਈ ਨਾਲ ਗ੍ਰੰਥ ਦੇ ਪਤ੍ਰੇ ਉਪਰ ਚਮੋੜਿਆ ਹੋਇਆ ਨੀਸਾਣ ਹੈ ਜਿਸ ਦੇ ਚਮੋੜੇ ਹੋਏ ਹੋਣ ਦਾ ਪਤਾ ਇਸ ਦੇ ਮਗਰਲੇ ਪਾਸੇ ਨੂੰ ਤੱਕਿਆਂ ਲਗ ਜਾਂਦਾ ਹੈ। ਇਹ ਪਤ੍ਰਾ ਵੀ ਅੰਕਹੀਣ ਹੈ। ਇਸ ਦੇ ਛੇਤੀ ਪਿੱਛੋਂ ਅਗਲੇ ਪਤ੍ਰੇ ਉਤੇ ਅੰਕ ੧੫ ਲੱਗਾ ਹੋਇਆ ਹੈ। ਇਹ ਅੰਕ ਪੋਥੀ ਦੀ ਦੋਬਾਰਾ ਜਿਲਦ ਕਰਾਣ ਸਮੇਂ ਨਵੇਂ ਸਿਰਿਓਂ ਲਾਇਆ ਗਇਆ ਸਿੱਧ ਹੁੰਦਾ ਹੈ। ਵਾਸਤਵ ਵਿਚ ਇਹ ਬੀੜ ਦਾ ਪੱਤ੍ਰਾ ਨੰਬਰ ੫੨੨ ਹੈ, ਜੋ ਦੋਬਾਰਾ ਜਿਲਦ ਕਰਦੇ ਸਮੇਂ ਭੁੱਲ ਨਾਲ ਇੱਥੇ ਲਗਾ ਗਇਆ ਹੈ। ਲੈਮੀਨੇਸ਼ਨ[2] ਤੋਂ ਬਾਅਦ ਪੁਸਤਕ ਦੀ ਨਵੇਂ ਸਿਰਿਓਂ ਜਿਲਦ ਕਰਾਉਣ ਪਿੱਛੋਂ, ਆਸ ਹੈ ਇਹ ਆਪਣੀ ਠੀਕ ਥਾਂ ਤੇ ਚਲਾ ਜਾਏਗਾ। ਇਸ ਦੇ ਅਗਲੇ ਪੰਜ ਪਤ੍ਰੇ (ਨੰਬਰ ੧੬, ੧੭, ੧੮, ੧੯ ਤੇ ੨੦) ਗੁੰਮ ਹਨ। ਅੱਗੇ ੨੧, ੨੨, ੨੫ ਤੇ ੨੬ਵੇਂ ਅੰਕਾਂ ਵਾਲੇ ਚਾਰ ਪਤ੍ਰੇ ਖ਼ਾਲੀ ਹਨ, ਜਦੋਂ ਕਿ ਅੰਕ ੨੩ ਤੇ ੨੪ ਵਾਲੇ ਦੋ ਪਤ੍ਰੇ ਫਿਰ ਗੁੰਮ ਹਨ।

ਬਾਣੀ ਦਾ ਆਰੰਭ : ਬਾਣੀ ਬੀੜ ਵਿਚ ਪਤ੍ਰਾ ੧੭ /ਅ/ ਤੋਂ ਸ਼ੁਰੂ ਹੁੰਦੀ ਹੈ। ਇਸ ਪੰਨੇ ਦੇ ਉਪਰ ਸਭ ਤੋਂ ਪਹਲਾਂ ੧ਓ ਗੁਰੂ ਸਾਹਿਬਾਨ ਦੇ ਹਸਤਾਖਰਾਂ ਵਾਲੀ ਸ਼ੈਲੀ ਵਿਚ

[1]ਨੀਸਾਣ ਰੂਪ ਵਿਚ ਲਗਿਆ ਇਹ ਸਲੋਕ ਕਈ ਪਾਸਿਆਂ ਤੋਂ ਖੰਡਿਤ ਹੈ। ਅਸੀਂ ਇਸ ਦੇ ਪਾਠ ਨੂੰ ਬੀੜ ਵਿਚ ਅੰਦਰ ਦਿੱਤੇ ਪਾਠ ਤੋਂ ਪੂਰਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਲੋਕ ਪੰਨਾ 551 ਉਤੇ ਪ੍ਰਾਪਤ ਹੈ। ਇਸ ਦੇ ਪ੍ਰਚਲਿਤ ਪਾਠ ਨਾਲੋਂ ਕੁਝ ਭੇਦ ਹਨ ਜੋ ਇਸ ਬੀੜ ਦਾ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ਇਕ ਵਿਆਪਕ ਗੁਣ ਹੈ।

[2]ਇਹ ਬੀੜ ਕਾਫ਼ੀ ਖ਼ਸਤਾ ਹਾਲਤ ਵਿਚ ਹੈ। ਅਤਿ ਦੁਰਲਭ ਹੋਣ ਕਾਰਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹੱਥ-ਲਿਖਤਾਂ ਦੇ ਕਦਰਦਾਨ ਲਾਇਬਰੇਰੀਅਨ, ਇਸ ਨੂੰ ਲੈਮੀਨੇਸ਼ਨ ਦੁਆਰਾ ਸੁਰਖਿਅਤ ਕਰਨ ਦੀ ਫਿਕਰ ਵਿਚ ਹਨ।

ਲਿਖਿਆ ਹੋਇਆ ਹੈ। ਉਸ ਦੇ ਹੇਠਾਂ, ਸੱਜੇ ਪਾਸੇ ਵਲ, ਤਿੰਨ ਪਾਲਾਂ ਵਿਚ ਮੂਲ-ਮੰਤ੍ਰ ਹੈ। ਇਹ ਪ੍ਰਚਲਿਤ ਮੂਲਮੰਤ੍ਰ ਨਾਲ ਹੋਰਨਾਂ ਸਭ ਗੱਲਾਂ ਵਿਚ ਤਾਂ ਰਲਦਾ ਹੈ ਪਰ ਇਕ ਫ਼ਰਕ ਨਾਲ। ਇਸ ਵਿਚ "ਗੁਰ ਪ੍ਰਸਾਦਿ" ਦੀ ਥਾਂ "ਸਤਿਗੁਰ੍ਹ ਪ੍ਰਸਾਦਿ" ਲਿਖਿਆ ਹੋਇਆ ਹੈ। ਮੂਲਮੰਤ੍ਰ ਦਾ ਇਹੀ ਰੂਪ ਅੰਦਰ ਰਾਗ ਗਉੜੀ, ਰਾਗ ਆਸਾ, ਰਾਗ ਰਾਮਕਲੀ ਦੀ ਓਅੰਕਾਰ ਨਾਂ ਦੀ ਬਾਣੀ ਤੇ ਸਮਾਵਨੇ ਕੇ ਚਲਿਤ੍ਰ, ਕੇਵਲ ਚਾਰ ਥਾਵਾਂ ਉੱਤੇ ਲਿਖਿਆ ਹੋਇਆ ਹੈ, ਬਾਕੀ ਰਾਗਾਂ ਦੇ ਮੁਢ ਵਿਚ ਮੰਗਲ ਦਾ ਛੋਟਾ ਰੂਪ ਵਰਤਿਆ ਹੋਇਆ ਹੈ ਪਰ ਉਥੇ ਵੀ 'ਗੁਰਪ੍ਰਸਾਦਿ' ਦੀ ਥਾਂ 'ਸਤਿਗੁਰੁ ਪ੍ਰਸਾਦਿ' ਹੈ। ਇਸ ਪੱਖ ਤੋਂ ਇਹ ਬੀੜ ਬਾਬਾ ਮੋਹਨ ਵਾਲੀਆਂ ਪੋਥੀਆਂ ਦਾ ਅਨੁਸਰਨ ਕਰਦੀ ਕਹੀ ਜਾ ਸਕਦੀ ਹੈ।

ਜਪੁ : ਮੂਲ ਮੰਤ੍ਰ ਦੇ ਮਗਰੋਂ ਬਾਣੀ ਦੀ ਸੰਗਿਆ, ਜਪੁ ॥ ਮਹਲੁ ॥੧॥, ਨਵੇਕਲੀ ਲਾਈਨ ਵਿਚ ਲਿਖੀ ਹੋਈ ਹੈ। ਇਸ ਪਿੱਛੋਂ ਜਪੁ ਪਹਲੀ ਪਉੜੀ, "ਸੋਚੈ ਸੋਚ ਨ ਹੋਵਈ", ਨਾਲ ਸੁਰੂ ਹੁੰਦਾ ਹੈ। ਪਉੜੀ ਦੇ ਮੁਢ ਵਿਚ ਸ਼ਲੋਕ "ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚ ਨਾਨਕ ਹੋਸੀ ਭੀ ਸਚੁ ॥" ਨਹੀਂ ਹੈ (ਪਲੇਟ XVI, ਚਿਤ੍ਰ ੧੩)। ਇਹ ਇਸ ਬੀੜ ਦੀ ਦੂਜੀ ਵਿਸ਼ੇਸ਼ਤਾ ਹੈ। ਆਪਣੇ ਆਪ ਵਿਚ ਇਹ ਇਕ ਬੜੀ ਵਿਚਿਤ੍ਰ ਗੱਲ ਹੈ। ਇਹ ਸਲੋਕ, ਜਿਵੇਂ ਕਿ ਅਸੀਂ ਜਾਣਦੇ ਹਾਂ, ਸੁਖਮਨੀ ਸਾਹਿਬ ਦੀ ਸਤ੍ਹਾਰਵੀਂ ਅਸ਼ਟਪਦੀ ਦੇ ਮੁਢ ਵਿਚ ਆਇਆ ਹੈ। ਉਸ ਅਸ਼ਟਪਦੀ ਵਿਚ ਪੰਚਮ ਸਤਿਗੁਰਾਂ ਨੇ ਸ਼ਬਦ 'ਸਚੁ' ਦੀ ਵਰਤੋਂ ਕਿਤੇ ਨਹੀਂ ਕੀਤੀ, ਸਭ ਥਾਂ 'ਸਤਿ' ਵਰਤਿਆ ਹੈ। ਦੂਜੇ ਪਾਸੇ ਗੁਰੂ ਬਾਬੇ ਦੀ ਬਾਣੀ ਵਿਚ 'ਸਤਿ' ਦੀ ਥਾਂ 'ਸੱਚ' ਨੂੰ ਪ੍ਰਧਾਨਤਾ ਪ੍ਰਾਪਤ ਹੈ। ਇਸ ਲਈ ਸ਼ਲੋਕ ਠੀਕ ਪਹਲੀ ਪਾਤਸ਼ਾਹੀ ਦਾ ਹੈ, ਪਰ ਜੁੜਿਆ ਇਹ ਜਪੁ ਨਾਲ ਪਿੱਛੋਂ ਲਗਦਾ ਹੈ, ਉਸੇ ਤਰ੍ਹਾਂ ਜਿਵੇਂ ਵਾਰਾਂ ਨਾਲ ਸਲੋਕ ਪਿੱਛੋਂ ਲਾਏ ਗਏ। ਜਪੁ ਵੀ ਆਪਣੀ ਪ੍ਰਕ੍ਰਿਤੀ ਵਿਚ, ਪਉੜੀਆਂ ਵਿਚ ਹੋਣ ਕਾਰਣ ਵਾਰ ਹੀ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ ਬਾਣੀ ਬਿਓਰਾ ਦੇ ਰਚੈਤਾ ਡਾ. ਚਰਨ ਸਿੰਘ ਜੀ ਇਸ ਨੂੰ "ਨਿਰੰਕਾਰ ਦੀ ਵਾਰ" ਕਹਿਣਾ ਪਸੰਦ ਕਰਦੇ ਸਨ। ਇਹ ਚੀਜ਼ ਦਸਦੀ ਹੈ ਕਿ ਹਥਲੀ ਬੀੜ ਵਿਚ ਜੋ ਜਪੁ ਸਾਹਿਬ ਨਕਲ ਹੋਇਆ, ਉਹ ਕਿਸੇ ਅਜੇਹੇ ਰੂਪ ਦਾ ਉਤਾਰਾ ਸੀ ਜਿਸ ਨਾਲ ਉਪਰੋਕਤ ਸਲੋਕ ਹਾਲੀ ਸੰਮਿਲਿਤ ਨਹੀਂ ਸੀ ਹੋਇਆ। ਅਕਸਰ ਪੁਰਾਣੀਆਂ ਬੀੜਾਂ ਵਿਚ ਇਸ ਗੱਲ ਦੇ ਉੱਲੇਖ ਮਿਲਦੇ ਹਨ ਕਿ ਸੰਬੰਧਿਤ ਪੋਥੀ ਵਿਚ 'ਜਪੁ ਗੁਰੂ ਰਾਮਦਾਸ ਜੀ ਕੇ ਨਕਲ ਕਾ ਨਕਲ . . . ਕਾ ਨਕਲ' ਹੈ,। ਗੁਰੂ ਰਾਮਦਾਸ ਜੀ ਦੇ ਜਪੁ ਨੂੰ ਆਪਣੇ ਉਤਾਰੇ ਦਾ ਆਧਾਰ ਦਸਣਾ ਇਸ ਗੱਲ ਦਾ ਸੰਕੇਤ ਕਰਦਾ ਹੈ ਕਿ ਗੁਰੂ ਰਾਮਦਾਸ ਜੀ ਦੇ ਨਕਲ ਕੀਤੇ ਜਪੁ ਦੇ ਨਾਲ ਜਪੁ ਦੇ ਕੁਝ ਹੋਰ ਪਾਠ ਵੀ ਪ੍ਰਚਲਿਤ ਸਨ । ਬਾਣੀ ਦੇ ਸੰਕਲਣ ਕਰਨ ਵਾਲਿਆਂ ਨੇ ਦੂਜਿਆਂ ਦੇ ਮੁਕਾਬਲੇ ਤੇ ਗੁਰੂ ਰਾਮਦਾਸ ਜੀ ਦੇ ਨਕਲ ਕੀਤੇ ਜਾਂ ਨਕਲ ਕਰਵਾਏ ਪਾਠ ਨੂੰ ਤਰਜੀਹ ਦਿੱਤੀ ਤੇ ਉਸੇ ਨੂੰ ਆਪਣੇ ਸੰਚਿਆਂ ਵਿਚ ਥਾਂ ਦਿੱਤੀ। ਜਪੁ ਸਾਹਿਬ ਦਾ ਇਸ ਬੀੜ ਵਾਲਾ ਪਾਠ, ਨਿਰਸੰਦੇਹ ਉਨ੍ਹਾਂ ਮੁਢਲਿਆਂ ਪਾਠਾਂ ਦੀ ਪ੍ਰਤਿਨਿਧਤਾ ਕਰਦਾ ਹੈ,

ਜੋ ਗੁਰੂ ਰਾਮਦਾਸ ਵਾਲੇ ਪਾਠ ਤੋਂ ਭਿੰਨ ਪਾਠ ਨਾਲ ਚੱਲੇ ਹੋਏ ਸਨ। ਖੈਰ, ਇਸ ਪਾਸੇ ਅਸੀਂ ਅੱਗੇ ਚੱਲ ਕੇ ਫਿਰ ਆਵਾਂਗੇ। ਹੋਰ ਧਿਆਨ ਯੋਗ ਗੱਲ ਇਹ ਹੈ ਕਿ ਇਸ ਬਾਣੀ ਦੇ ਸਿਰਲੇਖ ਵਿਚ ਪਦ "ਮਹਲਾ" ਨਹੀਂ "ਮਹਲੁ" ਆਇਆ, ਜੋ ਮੁਢਲੀਆਂ ਪੋਥੀਆਂ ਦਾ ਇਕ ਖਾਸਾ ਹੈ।

ਪ੍ਰਚਲਿਤ ਜਪੁ ਸਾਹਿਬ ਦੇ ਪਾਠ ਨਾਲ ਇਸ ਜਪੁ ਸਾਹਿਬ ਦੇ ਪਾਠ ਦਾ ਮੇਲਾਨ ਬੇਸ਼ੁਮਾਰ ਤੇ ਬੜੇ ਅਦਭੁਤ ਪਾਠ-ਭੇਦ ਅੱਖਾਂ ਸਾਮ੍ਹਣੇ ਲਿਆਉਂਦਾ ਹੈ। ਇਨ੍ਹਾਂ ਵਿਚ ਬਹੁਤੇ ਪਾਠ-ਭੇਦ ਵਖਰੇ ਸ਼ਬਦ ਜਾਂ ਸ਼ਬਦਾਂ ਦੀ ਵਰਤੋਂ ਦੇ ਨਹੀਂ, ਇਕ ਹੀ ਸ਼ਬਦ ਦੇ ਆਪਣੀ ਪਸੰਦ ਦੇ ਉਪਭਾਸ਼ਾਈ ਰੂਪ ਦੀ ਵਰਤੋਂ ਦੇ ਹਨ; ਜਾਂ ਫਿਰ ਸ਼ਬਦ-ਜੋੜਾਂ ਦੀ ਵਿਭਿੰਨਤਾ ਦੇ ਉਦਾਹਰਣ ਵਜੋਂ, ਹੇਠ ਲਿਖੇ ਕੁਝ ਪਾਠ ਭੇਦ ਦੇਖੋ :—

| ਛਪੇ ਗ੍ਰੰਥ ਦਾ ਪਾਠ | ਬੀੜ ਦਾ ਪਾਠ |
|---|---|
| ੧. ਭੁਖਿਆ ਭੁਖ ਨ ਉਤਰੀ | ੧. ਭੁਖਿਆ ਭੁਖ ਨ ਉਤਰੈ |
| ੨. ਸਹਸ ਸਿਆਣਪਾ ਲਖ ਹੋਹਿ ਤਾਂ | ੨. ਸਹੰਸ ਸਿਆਣਪਾ ਲਖ ਹੋਨਿ ਤਾ |
| ੩. ਕਿਵ ਸਚਿਆਰਾ ਹੋਈਐ ਕਿਵ | ੩. ਕਿਉ ਸਚਿਆਰਾ ਹੋਈਐ ਕਿਉ |
| ੪. ਹੁਕਮੀ ਹੋਵਨਿ ਆਕਾਰ | ੪. ਹੁਕਮੀ ਹੋਆ ਆਕਾਰ |
| ੫. ਹੁਕਮੀ ਹੋਵਨਿ ਜੀਅ | ੫. ਹੁਕਮੀ ਹੋਏ ਜੀਅ |
| ੬. ਸਾਚਾ ਸਾਹਿਬੁ ਸਾਚੁ ਨਾਇ | ੬. ਸਾਚਾ ਸਾਹਿਬ ਸਾਚ ਨਾਉਂ |
| ੭. ਮੁਹੌਂ ਕਿ ਬੋਲਣੁ ਬੋਲੀਐ | ੭. ਮੁਹਹੁ ਕਿ ਬੋਲਣੁ ਬੋਲੀਐ |
| ੮. ਗੁਰੁ ਈਸਰੁ ਗੁਰੁ ਗੋਰਖੁ ਬਰਮਾ | ੮. ਗੁਰ ਈਸਰ ਗੁਰ ਗੋਰਖ ਬ੍ਰਹਮਾ |
| ੯. ਵਿਣੁ ਭਾਣੇ ਕਿ ਨਾਇ ਕਰੀ | ੯. ਵਿਣੁ ਭਾਣੇ ਕਿਆ ਨਾਇ ਕਰੀ |
| ੧੦. ਜੇਤੀ ਸਿਰਠਿ ਉਪਾਈ ਵੇਖਾਂ | ੧੦. ਜੇਤੀ ਸਿਸਟਿ ਉਪਾਈ ਦੇਖਾ |
| ੧੧. ਵਿਣੁ ਕਰਮਾ ਕਿ ਮਿਲੈ | ੧੧. ਵਿਣੁ ਕਰਮਾ ਕਿਆ ਮਿਲੈ |
| ੧੨. ਮਤ ਵਿਚ ਰਤਨ ਜਵਾਹਰ | ੧੨. ਮਿਤਿ ਵਿਚਿ ਰਤਨ ਜਵਾਹਰ |
| ੧੩. ਵਾਤ ਨ ਪੁਛੈ ਕੇ...ਦੋਸੀ ਦੋਸ ਧਰੇ | ੧੩. ਵਾਤ ਨ ਪੁਛੈ ਕੋਇ...ਦੋਸੀ ਦੋਸ ਧਰੇਇ |
| ੧੪. ਸੁਣਿਐ ਸਾਸਤ ਸਿਮ੍ਰਿਤਿ ਵੇਦ | ੧੪. ਸੁਣਿਐ ਸਾਸਤ ਸਮ੍ਰਤੁ ਵੇਦ |
| ੧੫. ਜੇ ਕੋ ਕਹੈ ਪਿਛੈ ਪਛੁਤਾਇ | ੧੫. ਜੇ ਕੋ ਕਹੈ ਪਾਛੈ ਪਛੁਤਾਇ |
| ੧੬. ਮੰਨੈ ਸੁਰਤਿ ਹੋਵੈ ਮੰਨੈ...ਮੰਨੈ... (ਸਭ ਥਾਂ ਮੰਨੈ ਹੈ) | ੧੬. ਮੰਨਿਐ ਸੁਰਤਿ ਹੋਵੈ...ਮਨਿਐ... ਮਨਿਐ...(ਸਭ ਥਾਂ ਮਨਿਐ ਹੈ) |
| ੧੭. ਧੌਲ ਧਰਮ ਦਇਆ ਕਾ | ੧੭. ਧਉਲ ਧਰਮੁ ਦੇਆ ਕਾ |
| ੧੮. ਸਭਨਾ ਲਿਖਿਆ ਵੁੜੀ ਕਲਾਮ | ੧੮. ਸਭਨਾ ਲੇਖੈ ਵੁੜੀ ਕਲਾਵ |
| ੧੯. ਲੇਖਾ ਲਿਖਿਆ ਕੇਤਾ ਹੋਇ | ੧੯. ਲੇਖਾ ਲਿਖੀਐ ਕੇਤਾ ਹੋਇ |
| ੨੦. ਅਸੰਖ ਜਪੁ ਅਸੰਖ ਭਾਉ... ਅਸੰਖ ਤਪ ਤਾਉ | ੨੦. ਅਸੰਖ ਜਪੁ ਅਸੰਖ ਭਾਵ...ਤਾਵ |

| | |
|---|---|
| ੨੧. ਅਸੰਖ ਸੂਰ ਮੁਹ ਭਖ ਸਾਰ | ੨੧. ਅਸੰਖ ਸੂਰ ਮੁਹਿ ਭਖਹਿ ਸਾਰ |
| ੨੨. ਵਾਰਿਆ ਨ ਜਾਵਾ ਏਕ ਵਾਰ | ੨੨. ਹਉ ਵਾਰਿਆ ਨ ਜਾਵਾ ਏਕ ਵਾਰ |
| ੨੩. ਦੇ ਸਾਬੂਣੁ ਲਈਐ ਓਹੁ ਧੋਇ | ੨੩. ਦੇ ਸਾਬੂਣੁ ਲੀਚੈ ਓਹ ਧੋਇ |
| ੨੪. ਸੁਅਸਤਿ ਆਥਿ ਬਾਣੀ ਬਰਮਾਉ | ੨੪. ਸੁਅਸਤਿ ਆਥਿ ਬਾਣੀ ਬ੍ਰਹਮਾਉ |
| ੨੫. ਕਵਣ ਸੋ ਵੇਲਾ ਵਖਤ ਕਵਣ...<br>ਕਵਣ...ਕਵਣ...ਕਵਣ | ੨੫. ਕਉਣੁ ਸੋ ਵੇਲਾ ਵਖਤ ਕਉਣੁ...<br>ਕਉਣੁ...ਕਉਣੁ...ਕਉਣੁ |
| ੨੬. ਕਿਵ ਕਰਿ ਆਖਾ ਕਿਵ ਸਾਲਾਹੀ<br>ਕਿਉ ਵਰਨੀ ਕਿਵ ਜਾਣਾ | ੨੬. ਕਿਉ ਕਰਿ ਆਖਾ ਕਿਉ ਸਾਲਾਹੀ<br>ਕਿਉ ਵਰਨੀ ਕਿਉ ਜਾਣਾ |
| ੨੭. ਸਹਸ ਅਠਾਰਹ ਕਹਨਿ ਕਤੇਬਾ<br>ਅਸਲੂੰ ਇਕ ਧਾਤੁ | ੨੭. ਸਹੰਸ ਅਠਾਰਹ ਪੜਨਿ ਕਤੇਬਾਂ<br>ਅਸੁ ਰੋਮੁ ਇਕ ਧਾਤੁ |
| ੨੮. ਅੰਤ ਨ ਸਿਫਤੀ ਕਹਣਿ ਨ ਅੰਤ | ੨੮. ਅੰਤ ਨ ਸਿਪਤੀ ਕਹਣਿ ਨ ਅੰਤ |
| ੨੯. ਅੰਤ ਨ ਜਾਪੈ ਕੀਤਾ ਆਕਾਰ | ੨੯. ਅੰਤ ਨ ਜਾਪੈ ਕੇਤਾ ਆਕਾਰ |
| ੩੦. ਆਸਣੁ ਲੋਇ ਲੋਇ ਭੰਡਾਰ | ੩੦. ਆਸਣੁ ਲੋਅ ਲੋਅ ਭੰਡਾਰ |
| ੩੧. ਇਕਦੂ ਜੀਭੌ ਲਖ ਹੋਹਿ ਲਖ<br>ਹੋਵਹਿ ਲਖ ਬੀਸ | ੩੧. ਇਕਦੂ ਜੀਭਹੁ ਲਖ ਹੋਹਿ ਲਖੀਹੁ<br>ਲਖ ਬੀਸ |
| ੩੨. ਕੇਤੇ ਦੇਵ ਦਾਨਵ ਮੁਨਿ | ੩੨. ਕੇਤੇ ਦੇਵ ਦਾਨਉ ਮੁਨਿ |
| ੩੩. ਤਾ ਕੀਆ ਗਲਾ ਕਥੀਆ ਨਾ | ੩੩. ਤਾ ਕੀਆ ਗਲਾ ਕਥਨੁ ਨ ਜਾਇ |
| ੩੪. ਪਵਣ ਗੁਰੂ ਪਾਣੀ ਪਿਤਾ | ੩੪. ਪਉਣ ਗੁਰੂ ਪਾਣੀ ਪਿਤਾ |
| ੩੫. ਕੇਤੀ ਛੁਟੀ ਨਾਲਿ | ੩੫. ਹੋਰ ਕੇਤੀ ਛੁਟੀ ਨਾਲਿ |

ਪਾਠ-ਭੇਦਾਂ ਉਪਰ ਵਿਚਾਰ ਕਰਨ ਤੋਂ ਪਹਲਾਂ ਇਕ ਜ਼ਰੂਰੀ ਗੱਲ ਇੱਥੇ ਲਿਖ ਦੇਣੀ ਬਣਦੀ ਹੈ। ਉਹ ਇਹ ਕਿ ਇਸ ਪੋਥੀ ਦੇ ਲਿਖਾਰੀ ਨੇ ਪੋਥੀ ਵਿਚ ਹਰ ਥਾਂ ਬੰਦ ਮੂੰਹ ਵਾਲੇ /ੳ/ ਦੀ ਥਾਂ ਖੁਲ੍ਹੇ ਮੂੰਹ ਵਾਲਾ /ੳ/ ਵਰਤਿਆ ਹੈ। ਇਹ ਲੇਖਕ ਦੀ ਸ਼ੈਲੀ ਦਾ ਅੰਗ ਹੈ, ਪਾਠ-ਭੇਦਾਂ ਦਾ ਅੰਗ ਨਹੀਂ। ਇਸ ਲਈ ਅਸੀਂ ਬੀੜ ਵਿਚੋਂ ਟੂਕਾਂ ਦਰਜ ਕਰਦੇ ਸਮੇਂ ਸਭ ਥਾਂ /ੳ/ ਦੀ ਥਾਂ /ੳ/ ਦੀ ਵਰਤੋਂ ਹੀ ਕੀਤੀ ਹੈ।

ਜਪੁ ਸਾਹਿਬ ਦੇ ਪਾਠ-ਭੇਦਾਂ ਦੀ ਇਹ ਸੂਚੀ ਮੁਕੰਮਲ ਨਹੀਂ, ਬੋਹਲ ਵਿਚੋਂ ਮੁੱਠੀ ਭਰ ਦਾਣਿਆਂ ਵਾਂਙ ਹੈ। ਪਰ ਇਸ ਦੀ ਚੀਰ-ਫਾੜ ਤੋਂ ਪਾਠ-ਭੇਦਾਂ ਦੀ ਪ੍ਰਕਿਰਤੀ ਦਾ ਭਲੀ ਭਾਂਤ ਬੋਧ ਹੋ ਜਾਂਦਾ ਹੈ।

ਪਾਠ-ਭੇਦਾਂ ਦੀ ਪਹਲੀ ਕੋਟੀ ਉਪਭਾਸ਼ਾਈ ਰੁਚੀ ਅਧੀਨ ਉਪਜੇ ਪਾਠ-ਭੇਦਾਂ ਦੀ ਹੈ (Colloquial Variations) ਜਿਸ ਦੇ ਕੁਝ ਵਧੀਆ ਉਦਾਹਰਣ 'ਉਤਰੀ' ਦੀ ਥਾਂ 'ਉਤਰੈ', 'ਕਿਵ' ਦੀ ਥਾਂ ਤੇ 'ਕਿਉ', 'ਨਾਇ' ਦੀ ਥਾਂ 'ਨਾਉਂ', 'ਵੇਖਾਂ' ਦੀ ਥਾਂ 'ਦੇਖਾਂ',

'ਕਿ' ਦੀ ਥਾਂ 'ਕਿਆ', 'ਕਵਣ' ਦੀ ਥਾਂ ਤੇ 'ਕੌਣ' 'ਸਿਫਤੀ' ਦੀ ਥਾਂ ਤੇ 'ਸਿਪਤੀ' ਤੇ 'ਪਵਣ' ਦੀ ਥਾਂ ਤੇ 'ਪਉਣ' ਹਨ।

ਦੂਜੀ ਕੋਟੀ ਉਨ੍ਹਾਂ ਪਾਠ-ਭੇਦਾਂ ਦੀ ਹੈ ਜਿਨ੍ਹਾਂ ਦੇ ਆਉਣ ਨਾਲ ਲਿਖਤ ਦਾ ਭਾਵ ਹੀ ਬਦਲ ਜਾਂਦਾ ਹੈ। ਇਸ ਕੋਟੀ ਦੇ ਪਾਠ-ਭੇਦ 'ਮਤ' ਦੀ ਥਾਂ 'ਮਿਤਿ', 'ਸਹਸ ਅਠਾਰਹ ਕਹਨ ਕਤੇਬਾਂ ਅਸਲੂ ਇਕ ਧਾਤੁ' ਦੀ ਥਾਂ ਤੇ 'ਸਹੰਸ ਅਠਾਰਹ ਪੜਨਿ ਕਤੇਬਾਂ ਅਸੁ ਰੋਮ ਇਕ ਧਾਤੁ' ਹਨ, ਪਰ ਤਾਂ ਜੇ ਤੁਕ ਦੇ ਪਹਿਲੇ ਅੱਧ ਦਾ ਅਰਥ 'ਮੂਲੋਂ (ਅਸਲੋਂ) ਇਕ ਤੱਤ' (ਧਾਤੁ) ਲਈਏ। 'ਕੀਤਾ ਆਕਾਰ' ਦੀ ਥਾਂ ਤੇ 'ਕੇਤਾ ਆਕਾਰ' ਵੀ ਇਸੇ ਵੰਨਗੀ ਦਾ ਪਾਠ-ਭੇਦ ਹੈ।

ਤੀਜੀ ਕੋਟੀ ਪਾਠ-ਭਦਾਂ ਦੀ, ਕਿਸੇ ਵਿਸ਼ੇਸ਼ ਸ਼ਬਦ ਦੀ ਥਾਂ ਤੇ ਉਸਦਾ ਕੋਈ ਹੋਰ ਸਮਾਨਾਰਥਕ ਸ਼ਬਦ ਲਿਆਉਣ ਦੀ ਹੈ, ਜਿਵੇਂ ਉਪਰਲੀ ਪੱਟੀ ਵਿਚ 'ਦੇ ਸਾਬਣ ਲਈਐ' ਦੀ ਥਾਂ 'ਦੇ ਸਾਬੂਣ ਲੀਚੈ' ਆਇਆ ਹੈ।

ਚੌਥੀ ਕੋਟੀ ਉਨ੍ਹਾਂ ਪਾਠ-ਭੇਦਾਂ ਦੀ ਹੈ ਜਿਨ੍ਹਾਂ ਵਿਚ ਲੇਖਕ ਆਪਣੇ ਸੁਭਾਉ ਕਾਰਣ ਜਾਂ ਸੰਗੀਤ ਦੀ ਕਿਸੇ ਲੋੜ ਨੂੰ ਪੂਰਿਆਂ ਕਰਨ ਲਈ ਕੋਈ ਸ਼ਬਦ ਆਪਣੇ ਕੋਲੋਂ ਵਧਾ ਦੇਂਦਾ ਹੈ। 'ਵਾਰਿਆ ਨ ਜਾਵਾਂ ਏਕ ਵਾਰ' ਦੀ ਥਾਂ ਇਸ ਗ੍ਰੰਥ ਵਿਚ 'ਹਉ ਵਾਰਿਆ ਨਾ ਜਾਵਾਂ ਏਕ ਵਾਰ' ਆਇਆ ਹੈ ਤੇ 'ਕੇਤੀ ਛੁਟੀ ਨਾਲਿ' ਦੀ ਥਾਂ 'ਹੋਰ ਕੇਤੀ ਛੁਟੀ ਨਾਲਿ' ਹੈ। ਇਹ ਇਸੇ ਕੋਟੀ ਦੇ ਪਾਠ-ਭੇਦ ਹਨ।

ਪਾਠ-ਭੇਦਾਂ ਦੀ ਪੰਜਵੀਂ ਕੋਟੀ ਦਾ ਸੰਬੰਧ ਸ਼ਬਦਾਂ ਦੇ ਕ੍ਰਮ ਨਾਲ ਹੈ। ਕਈ ਵਾਰੀ ਸੰਗੀਤ ਦੀਆਂ ਲੋੜਾਂ ਕਾਰਨ ਜਾਂ ਅਭੋਲ ਹੀ ਲੇਖਕ ਤੁਕ ਵਿਚ ਸ਼ਬਦਾਂ ਨੂੰ ਅੱਗੇ ਪਿੱਛੇ ਕਰਕੇ ਲਿਖ ਦੇਂਦੇ ਹਨ। ਉਦਾਹਰਣ ਵਜੋਂ, ਸ੍ਰੀ ਰਾਗ ਮਹਲਾ ੧ ਦੀ ਹੇਠ ਲਿਖੀ ਤੁਕ-

ਜਿਨ ਕਉ ਸਤਿਗੁਰਿ ਥਾਪਿਆ
ਤਿਨ ਮੇਟਿ ਨ ਸਕੈ ਕੋਇ॥ (ਛਪਿਆ ਗ੍ਰੰਥ, ਪੰ. ੧੭)

ਦਾ ਪਾਠ ਇਸ ਬੀੜ ਵਿਚ ਕੁਝ ਸ਼ਬਦਾਂ ਦਾ ਕ੍ਰਮ ਬਦਲ ਕੇ ਇਸ ਤਰ੍ਹਾਂ ਦਿੱਤਾ ਹੋਇਆ ਹੈ :

ਸਤਿਗੁਰਿ ਜਿਨ ਕਉ ਥਾਪਿਆ
ਤਿਨ ਮੇਟਿ ਨ ਸਕੈ ਕੋਇ॥ (ਬੀੜ, ਪਤ੍ਰਾ ੪੫)

ਇਸੇ ਤਰ੍ਹਾਂ 'ਮੇਰੇ ਮਨ' ਨੂੰ ਉਲਟਾ ਕੇ 'ਮਨ ਮੇਰੇ' ਲਿਖ ਲੈਣਾ ਵੀ ਬਦਲੇ ਕ੍ਰਮ ਦੇ ਪਾਠ-ਭੇਦ ਹਨ। ਇਨ੍ਹਾਂ ਨੂੰ ਕਈ ਵਾਰ ਸੰਪਾਦਕ ਨਜ਼ਰ-ਅੰਦਾਜ਼ ਕਰ ਦੇਂਦੇ ਹਨ।

ਛੇਵੀਂ ਕੋਟੀ ਦੇ ਪਾਠ-ਭੇਦ ਸ਼ਬਦ-ਜੋੜਾਂ ਦੀ ਵਿਖੇਪਤਾ ਕਾਰਣ ਉਪਜਦੇ ਹਨ। ਉਪਰੋਕਤ ਪਾਠ-ਭੇਦਾਂ ਦੀ ਸੂਚੀ ਵਿਚ ਅੱਜ ਕਲ ਦੇ ਪ੍ਰਚਲਿਤ ਸ਼ਬਦ-ਜੋੜਾਂ 'ਮੁਹੋਂ' ਦੀ ਥਾਂ ਤੇ 'ਮੁਹਹੁ', 'ਧੌਲ' ਦੀ ਥਾਂ 'ਧਉਲ', 'ਇਕਦੂ ਜੀਭੋਂ' ਦੀ ਥਾਂ ਤੇ 'ਇਕਦੂ ਜੀਭਹੁ'

ਦਾ ਆਉਣਾ ਇਸ ਕਿਸਮ ਦੇ ਪਾਠ-ਭੇਦਾਂ ਦੀ ਵੰਨਗੀ ਹੈ। ਇਹ ਪਾਠ-ਭੇਦ ਇਸ ਬੀੜ ਦੀ ਲਿਖਤ ਨੂੰ ਪੁਰਾਤਨ ਲਿਖਣ ਸ਼ੈਲੀ ਨਾਲ ਜੋੜਦੇ ਹਨ ਤੇ ਜਪੁਜੀ ਦੇ ਇਸ ਪਾਠ ਦੇ ਕਿਸੇ ਪੁਰਾਣੀ ਪਰੰਪਰਾ ਤੋਂ ਆਏ ਹੋਣ ਦਾ ਦਮ ਭਰਦੇ ਹਨ। ਇਹ ਗੱਲ ਹੋਰ ਵੀ ਪੱਕੀ ਹੋ ਜਾਂਦੀ ਹੈ ਜਦੋਂ ਅਸੀਂ ਦੇਖਦੇ ਹਾਂ ਕਿ ਇਸ ਜਪੁ ਸਾਹਿਬ ਵਿਚ ਆਏ 'ਸੋਦਰੁ' ਦੇ ਪਾਠ ਦਾ ਪ੍ਰਚਲਿਤ ਜਪੁ ਸਾਹਿਬ ਵਿਚਲੇ ਪਾਠ ਨਾਲੋਂ ਬਹੁਤ ਫ਼ਰਕ ਹੈ। ਛਪੇ ਹੋਏ ਗ੍ਰੰਥ ਅਤੇ ਹੋਰਨਾਂ ਪੁਰਾਤਨ ਹੱਥ-ਲਿਖਤ ਬੀੜਾਂ ਵਿਚ 'ਜਪੁ' ਵਿਚਲੀ "ਸੋਦਰੁ" ਦੀ ਪਉੜੀ ਦਾ ਪਾਠ ਰਹਰਾਸ ਵਾਲੇ 'ਸੋਦਰੁ' ਦੇ ਪਾਠ ਅਤੇ ਰਾਗ ਆਸਾ ਵਿਚਲੇ 'ਸੋਦਰੁ' ਦੇ ਪਾਠ ਨਾਲ ਬਹੁਤ ਥਾਵਾਂ ਤੇ ਨਹੀਂ ਰਲਦਾ, ਪਰ ਇਸ ਬੀੜ ਵਿਚ ਇਸ ਬਾਣੀ ਦਾ ਤਿੰਨੇ ਥਾਵੇਂ ਦਾ ਪਾਠ, ਇੱਕਾ ਦੁੱਕਾ ਫ਼ਰਕ ਨਜ਼ਰ-ਅੰਦਾਜ਼ ਕਰਦਿਆਂ, ਹੋਰਨਾਂ ਸਾਰੀਆਂ ਗੱਲਾਂ ਵਿਚ ਰਲਦਾ ਹੈ। ਇਹ ਇਸ ਬੀੜ ਦਾ ਇਕ ਹੋਰ ਵਿਲੱਖਣ ਗੁਣ ਹੈ।

ਸਤਵੀਂ ਕੋਟੀ ਅਜੇਹੇ ਪਾਠ-ਭੇਦਾਂ ਦੀ ਹੈ ਜੋ ਲਿਖਾਰੀ ਦੀ ਕਿਸੇ ਉਕਾਈ ਕਾਰਣ ਪੈਦਾ ਹੁੰਦੇ ਹਨ ਤੇ ਮਗਰੋਂ ਰਿਵਾਜ ਪਾ ਕੇ ਪੱਕੇ ਹੋ ਜਾਂਦੇ ਹਨ। ਉਦਾਹਰਣ ਵਜੋਂ, ਛਪੇ ਗ੍ਰੰਥ ਵਿਚਲੇ ਜਪੁਜੀ ਸਾਹਿਬ ਦੀ ਇਕ ਤੁਕ ਹੈ : "ਅਸੰਖ ਸੂਰ ਮੁਹ ਭਖ ਸਾਰ"। ਇਸ ਵਿਚ ਕਿਸੇ ਪੜਾਅ ਤੇ ਲਿਖਾਰੀ ਪਾਸੋਂ "ਭਖਹਿ" ਦੀ ਥਾਂ ਤੇ "ਭਖ" ਲਿਖਿਆ ਗਇਆ ਤੇ ਫਿਰ ਸਮਾਂ ਪਾ ਕੇ ਉਹ ਪੱਕਾ ਹੋ ਗਇਆ। ਚੇਤਾ ਰਹੇ ਕਿ ਇਸ ਬੀੜ ਵਿਚ ਪਾਠ "ਭਖਹਿ" ਹੈ ਜੋ ਕਿ ਵਿਆਕਰਣ ਅਨੁਸਾਰ ਠੀਕ ਹੈ।

ਖਾਲੀ ਪਤ੍ਰੇ : 'ਜਪੁ' ਸਾਹਿਬ ਦੇ ਮਗਰੋਂ ਪਤ੍ਰਾ ੩੩ ਦਾ ਮਗਰਲਾ ਅਰਥਾਤ /ਅ/ ਵਾਲਾ ਪੰਨਾ ਅਤੇ ਪਤ੍ਰਾ ੩੪ ਦੇ ਦੋਵੇਂ ਪੰਨੇ ਖ਼ਾਲੀ ਹਨ। ਰਾਗ ਦੇ ਹਰੇਕ ਪ੍ਰਕਰਣ ਦੇ ਕੁਝ ਪਤ੍ਰੇ ਖ਼ਾਲੀ ਛਡ ਦੇਣ ਦੀ ਪਰਿਪਾਟੀ ਸਾਰੀ ਬੀੜ ਵਿਚ ਨਿਬਾਹੀ ਗਈ ਹੈ। ਖ਼ਾਲੀ ਪਤ੍ਰੇ, ਸਪਸ਼ਟ ਹੈ, ਮਗਰੋਂ ਲੱਭੇ ਸ਼ਬਦਾਂ ਨੂੰ ਅੰਕਿਤ ਕਰਨ ਲਈ ਰੱਖੇ ਜਾਂਦੇ ਸਨ ਤੇ ਜਦੋਂ ਕੋਈ ਨਵਾਂ ਪਦਾ ਮਿਲ ਪੈਂਦਾ ਸੀ ਤਾਂ ਉਹ ਬਣਦੇ ਪ੍ਰਕਰਣ ਵਿਚ ਖ਼ਾਲੀ ਥਾਂ ਤੇ ਲਿਖ ਲਇਆ ਜਾਂਦਾ ਸੀ। ਇਸ ਪੱਖ ਤੋਂ ਹਥਲੀ ਬੀੜ ਨੂੰ ਬਾਣੀ ਦੇ ਸੰਕਲਣ ਦਾ ਉਸੇ ਤਰ੍ਹਾਂ ਦਾ ਇਕ ਸੁਤੰਤਰ ਯਤਨ ਮੰਨਣਾ ਹੋਵੇਗਾ ਜਿਸ ਤਰ੍ਹਾਂ ਦਾ ਕਿ ਭਾਈ ਗੁਰਦਾਸ ਜੀ ਦੇ ਹੱਥੋਂ ਕਥਿਤ ਸ੍ਰੀ ਆਦਿ ਗ੍ਰੰਥ ਦੀ ਬੀੜ ਦਾ ਕਹਿਆ ਜਾਂਦਾ ਹੈ।

ਇਨ੍ਹਾਂ ਖਾਲੀ ਪਤ੍ਰਿਆਂ ਦੇ ਮਗਰੋਂ ਛੋਟਾ ਮੰਗਲ "੧ਓ ਸਤਿਗੁਰ ਪ੍ਰਸਾਦਿ" ਲਿਖ ਕੇ "ਸੋਦਰੁ" ਤੇ ਇਸ ਦੇ ਨਾਲ ਪੜ੍ਹੇ ਜਾਂਦੇ ਰਹਰਾਸ ਦੇ ਚਾਰ ਸ਼ਬਦ ਦਿੱਤੇ ਹੋਏ ਹਨ। 'ਸੋ ਪੁਰਖ' ਵਾਲਾ ਸ਼ਬਦ ਤੇ ਇਸ ਦੇ ਨਾਲ ਚਲਦੇ ਰਹਰਾਸ ਦੇ ਤਿੰਨ ਹੋਰ ਸ਼ਬਦ ('ਤੂੰ ਕਰਤਾ ਸਚਿਆਰੁ', 'ਤਿਤ ਸਰਵੜੇ ਭਈਲੇ ਨਿਵਾਸਾ' ਅਤੇ 'ਭਈ ਪਰਾਪਤਿ ਮਨੁਖ ਦੇਹਰੀਆ') ਇਸ ਬੀੜ ਵਿਚ ਨਹੀਂ ਹਨ। ਇਸੇ ਤਰ੍ਹਾਂ ਕੀਰਤਨ ਸੋਹਿਲੇ ਦੇ ਨਾਂ ਤੇ ਪੜ੍ਹੇ ਜਾਂਦੇ ਪੰਜ ਸ਼ਬਦ ਵੀ ਨਹੀਂ ਹਨ। ਇਹ ਚੀਜ਼ ਫਿਰ ਇਸ ਗੱਲ ਵਲ ਸੰਕੇਤ ਕਰਦੀ ਹੈ

ਕਿ ਜਿਸ ਮੁਢਲੇ ਸ੍ਰੋਤ ਤੋਂ ਇਸ ਬੀੜ ਦਾ ਸੰਕਲਣ ਕਰਤਾ ਬਾਣੀ ਲੈ ਰਹਿਆ ਸੀ, ਉਹ ਇਨ੍ਹਾਂ ਬਾਣੀਆਂ ਦੇ ਨਿਤਨੇਮ ਵਜੋਂ ਵਿਧਾਨ ਹੋਣ ਤੋਂ ਪਹਿਲਾਂ ਦਾ ਕੋਈ ਸੰਗ੍ਰਹ ਸੀ।

ਤਤਕਰਾ ਤੇ ਤਰਤੀਬ : 'ਸੋਦਰੁ' ਤੇ ਉਸ ਨਾਲ ਸੰਬੰਧਿਤ ਤਿੰਨ ਸ਼ਬਦ ਲਿਖੇ ਜਾਣ ਅਤੇ ਪਤ੍ਰਾ ੩੭ ਤੇ ੩੮ ਖ਼ਾਲੀ ਛੱਡੇ ਜਾਣ ਪਿੱਛੋਂ, ਪਤ੍ਰਾ ੩੯ ਤੋਂ ਰਾਗਾਂ ਵਾਲੀ ਬਾਣੀ ਸ਼ੁਰੂ ਹੋ ਜਾਂਦੀ ਹੈ। ਹਰੇਕ ਰਾਗ ਤੋਂ ਪਹਿਲਾਂ ਉਸ ਦਾ ਤਤਕਰਾ ਦਿੱਤਾ ਹੋਇਆ ਹੈ। ਸੰਬਧਿਤ ਰਾਗ ਦੀ ਬਾਣੀ ਤਤਕਰੇ ਦੇ ਛੇਤੀ ਪਿੱਛੋਂ ਵਖਰੇ ਪੰਨੇ ਤੋਂ ਆਰੰਭ ਹੁੰਦੀ ਹੈ। ਰਾਗ ਵਿਚ ਬਾਣੀ ਦਰਜ ਕਰਨ ਦੀ ਤਰਤੀਬ ਪਰੰਪਰਾ ਵਿਚ ਪਰਵਾਨ ਹੋ ਚੁੱਕੀ ਤਰਤੀਬ ਹੀ ਹੈ। ਪਹਲਾਂ ਚਉਪਦੇ (ਸਣੇ ਤਿਪਦੇ ਤੇ ਦੁਪਦਿਆਂ ਦੇ) ਹਨ, ਫਿਰ ਅਸ਼ਟਪਦੀਆਂ, ਮਗਰੋਂ ਛੰਤ ਤੇ ਉਸ ਪਿੱਛੋਂ ਗੁਰੂ ਸਾਹਿਬਾਨ ਦੀਆਂ ਲੰਮੇਰੀਆਂ ਬਾਣੀਆਂ। ਇਨ੍ਹਾਂ ਕਾਵਿ-ਭੇਦਾਂ ਦੇ ਅੰਤਰਗਤ ਅੱਗੋਂ ਹਰੇਕ ਵਿਚ ਪਹਲਾਂ ਮਹਲਾ ੧ ਨੂੰ ਥਾਂ ਦਿੱਤੀ ਗਈ ਹੈ, ਫਿਰ ਮਹਲਾ ੩ ਨੂੰ, ਫਿਰ ਮਹਲਾ ੪ ਨੂੰ ਅਤੇ ਅੰਤ ਵਿਚ ਮਹਲਾ ੫ ਨੂੰ। ਨੌਵੇਂ ਮਹਲ ਦੀ ਬਾਣੀ ਇਸ ਵਿਚ ਚੜ੍ਹਾਈ ਹੀ ਨਹੀਂ ਗਈ ਤੇ ਭਗਤਾਂ ਦੀ ਬਾਣੀ ਨੂੰ ਇਸ ਵਿਚ ਥਾਂ ਨਹੀਂ ਦਿੱਤੀ ਗਈ, ਸਿਵਾਇ ਸੁੰਦਰ ਜੀ ਦੀ ਸਦ ਦੇ। ਰਾਗਬਧ ਬਾਣੀ ਦੇ ਮੁਕਣ ਤੇ ਸ਼ਲੋਕ ਵਾਰਾਂ ਤੋਂ ਬਾਹਰੇ ਤੇ ਕੁਝ ਕੁ ਸਵਈਏ ਭੱਟਾਂ ਦੇ ਲਿਖੇ ਹੋਏ ਹਨ। ਇਸ ਪੱਖ ਤੋਂ ਇਹ ਬੀੜ ਬਾਣੀ-ਸੰਕਲਣ ਦੀ ਪਰੰਪਰਾ ਵਿਚ ਬੱਝੀ ਤਰਤੀਬ ਨੂੰ ਹੀ ਨਿਬਾਹੁੰਦੀ ਹੈ।

**ਰਾਗਬਧ ਬਾਣੀ :** ਰਾਗਾਂ ਵਿੱਚੋਂ ਪਹਲਾ ਅਥਵਾ ਸ੍ਰੀ ਰਾਗ ਇਸ ਬੀੜ ਵਿਚ ਪਤ੍ਰਾ 43 ਉਤੇ ਛੋਟੇ ਮੰਗਲ ਨਾਲ ਆਰੰਭ ਹੁੰਦਾ ਹੈ। ਛਪੇ ਗ੍ਰੰਥ ਤੇ ਕਈ ਹੋਰਨਾਂ ਪ੍ਰਾਚੀਨ ਬੀੜਾਂ ਵਿਚ ਇਸ ਰਾਗ ਦੀ ਸੰਗਿਆ "ਰਾਗੁ ਸਿਰੀ ਰਾਗੁ ਮਹਲਾ ਪਹਲਾ ੧" ਦਿੱਤੀ ਹੋਈ ਹੈ, ਪਰ ਇਸ ਬੀੜ ਵਿਚ ਸੰਗਿਆ "ਸ੍ਰੀ ਰਾਗ ਮਹਲਾ ੧" ਹੈ। ਉਪਭਾਸ਼ਾਈ ਰੂਪ "ਰਾਗ ਸਿਰੀ ਰਾਮ" ਦਾ ਤਿਆਗ ਕਰਕੇ ਤੇ ਉਸ ਦੇ ਸ਼ੁੱਧ ਰੂਪ "ਸ੍ਰੀ ਰਾਗ" ਨੂੰ ਅਪਣਾ ਕੇ ਇਸ ਗ੍ਰੰਥ ਦੇ ਸੰਕਲਣ-ਕਰਤਾ ਨੇ ਆਪਣੀ ਸ਼ਾਸਤ੍ਰੀ ਸੂਝ ਦਾ ਪਤਾ ਦਿੱਤਾ ਹੈ। ਉਸ ਦੇ ਇਸ ਗੁਣ ਦਾ ਪਤਾ ਹੋਰਨਾਂ ਕਈ ਥਾਵਾਂ ਤੇ ਅਸ਼ੁੱਧ ਰੂਪਾਂ ਦੇ ਤਿਆਗ ਤੇ ਸ਼ੁੱਧ ਰੂਪ ਦੇ ਗ੍ਰਹਣ ਕਰਨ ਤੋਂ ਵੀ ਲਗਦਾ ਹੈ।

ਇਸ ਬੀੜ ਵਿਚ ਆਏ ਸ੍ਰੀ ਰਾਗ ਦੇ ਚਉਪਦਿਆਂ ਦੀ ਛਪੇ ਗ੍ਰੰਥ ਨਾਲ ਤੁਲਨਾ ਤੋਂ ਪਤਾ ਲਗਦਾ ਹੈ ਕਿ ਮਹਲਾ ੧ ਦੇ ਤੇਤੀ ਦੇ ਤੇਤੀ ਪਦੇ ਉਸੇ ਕ੍ਰਮ ਵਿਚ ਇਸ ਬੀੜ ਵਿਚ ਦਰਜ ਹਨ, ਪਰੰਤੂ ਮਹਲਾ ੩ ਦੇ ਇਕੱਤੀ ਚਉਪਦਿਆਂ ਵਿੱਚੋਂ ਇਕ, "ਗੁਰਮੁਖ ਕ੍ਰਿਪਾ ਕਰੇ ਭਗਤਿ ਕੀਜੈ" (ਛਪੇ ਗ੍ਰੰਥ ਸਾਹਿਬ ਦਾ ੪੮ਵਾਂ ਚਉਪਦਾ) ਇਸ ਬੀੜ ਵਿਚ ਨਹੀਂ ਹੈ। ਮਹਲਾ ੪ ਤੇ ਮਹਲਾ ੫ ਦੇ ਸਾਰੇ ਚਉਪਦੇ ਛਪੇ ਗ੍ਰੰਥ ਵਾਲੇ ਉਪਲਬਧ ਹਨ; ਪਰੰਤੂ ਮਹਲਾ ੫ ਦੇ ੧੭ ਤੋਂ ੩੦ ਤਕ ਦੇ ਜੋ ਪਦੇ ਹਨ, ਉਨ੍ਹਾਂ ਦਾ ਕ੍ਰਮ ਛਪੇ ਗ੍ਰੰਥ ਨਾਲ ਤਾਂ ਰਲਦਾ ਹੈ ਪਰ ਬਾਹਰ ਦਿੱਤੇ ਇਸੇ ਬੀੜ ਦੇ ਤਤਕਰੇ ਨਾਲ ਨਹੀਂ ਰਲਦਾ। ਸੰਬੰਧਿਤ ਸ਼ਬਦਾਂ ਦੇ ਗਿਣੇ ਕ੍ਰਮ ਹੇਠ ਲਿਖੇ ਅਨੁਸਾਰ ਚਲਦੇ ਹਨ।

| ਸ਼ਬਦ ਦੀ ਪ੍ਰਤੀਕ | ਅੰਦਰ ਬੀੜ ਵਿਚ ਕ੍ਰਮ | ਤਤਕਰੇ ਵਿਚ ਕ੍ਰਮ | ਛਪੇ ਗ੍ਰੰਥ ਵਿਚ ਕ੍ਰਮ |
|---|---|---|---|
| ਸੰਤ ਜਨਾ ਮਿਲਿ ਭਾਇਆ | ੧੭ | ੨੮ | ੨੮ |
| ਉੱਦਮ ਕਰਿ ਹਰਿ ਜਾਪਣਾ | ੧੮ | ੧੭ | ੧੭ |
| ਸੋਈ ਸਾਸਤ ਸਉਣੁ | ੧੯ | ੧੮ | ੧੮ |
| ਰਸਨਾ ਸਦਾ ਸਿਮਰੀਐ | ੨੦ | ੧੯ | ੧੯ |
| ਸੰਤ ਜਨਹੁੰ ਮਿਲਿ ਭਾਇਹੋ | ੨੧ | ੨੦ | ੨੦ |
| ਮਿਠਾ ਕਰਿ ਕੈ ਖਾਇਆ | ੨੨ | ੨੧ | ੨੧ |
| ਗੁਰ ਪਰਮੇਸੁਰ ਪੂਜੀਐ | ੨੩ | ੨੯ | ੨੯ |
| ਸੰਤ ਜਨਹੁ ਸੁਣਿ ਭਾਈ ਹੋ | ੨੪ | ੩੦ | ੩੦ |
| ਗੋਇਲ ਆਇਆ ਗੋਇਲੀ | ੨੫ | ੨੨ | ੨੨ |
| ਤਿਚਰ ਵਸਹਿ ਸਹੇਲੜੀ | ੨੬ | ੨੩ | ੨੩ |
| ਕਰਣ ਕਾਰਣ ਏਕੁ | ੨੭ | ੨੪ | ੨੪ |
| ਸੰਚਿ ਹਰਿ ਧਨੁ ਪੂਜਿ | ੨੮ | ੨੫ | ੨੫ |
| ਦੁਕ੍ਰਿਤ ਸੁਕ੍ਰਿਤ | ੨੯ | ੨੬ | ੨੬ |
| ਤੇਰੇ ਭਰੋਸੇ ਪਿਆਰੇ | ੩੦ | ੨੭ | ੨੭ |

(ਪਤ੍ਰਾ ੭੧/ਅ-੭੫)

ਇਹ ਚੀਜ਼ ਦਸਦੀ ਹੈ ਕਿ ਸੰਗ੍ਰਹਿ-ਕਰਤਾ ਨੇ ਤਤਕਰਾ ਆਪ ਤਿਆਰ ਨਹੀਂ ਕੀਤਾ; ਕਿਸੇ ਹੋਰ ਸੰਗ੍ਰਹ ਤੋਂ ਬਣਿਆ ਬਣਾਇਆ ਚੁਕ ਲਇਆ ਹੈ ।

ਅਸ਼ਟਪਦੀਆਂ ਸਾਰਿਆਂ ਮਹਲਿਆਂ ਦੀਆਂ, "ਪੈ ਪਾਇ ਮਨਾਈ ਸੋਇ ਜੀਉ" ਤਕ ਦੀਆਂ, ਪ੍ਰਤੀਕਾਂ ਤੇ ਕ੍ਰਮ ਵਿਚ ਛਪੇ ਗ੍ਰੰਥ ਨਾਲ ਰਲਦੀਆਂ ਹਨ। ਅਸ਼ਟਪਦੀਆਂ ਤੋਂ ਮਗਰਲੀਆਂ ਬਾਣੀਆਂ ਵਿੱਚੋਂ "ਵਣਜਾਰਾ" ਸੰਗਿਆ ਅਧੀਨ ਮਹਲਾ ੪ ਦਾ ਸ਼ਬਦ, "ਹਰਿ ਹਰਿ ਉਤਮੁ ਨਾਮੁ ਹੈ" ਬੇ-ਮਿਸਲ ਹੋਇਆ ਹੋਇਆ ਹੈ। ਇਹ ਛਪੇ ਗ੍ਰੰਥ ਵਿਚ ਸ੍ਰੀ ਰਾਗ ਦੀ ਵਾਰ ਤੋਂ ਪਹਲਾਂ ਦਿੱਤਾ ਹੋਇਆ ਹੈ, ਪਰ ਇਸ ਬੀੜ ਵਿਚ ਇਹ "ਪੈ ਪਾਇ ਮਨਾਈ ਸੋਇ ਜੀਓ" ਵਾਲੀ ਅਸ਼ਟਪਦੀ ਦੇ ਮਗਰੋਂ ਤੇ ਪਹਰਿਆਂ ਵਾਲੀ ਬਾਣੀ ਤੋਂ ਪਾਹਲਾ ਹੈ।

ਵਾਰ ਸ੍ਰੀ ਰਾਗ ਮਹਲਾ ੪ ਦਾ ਇਸ ਬੀੜ ਵਿਚਲਾ ਪਾਠ ਛਪੇ ਗ੍ਰੰਥ ਦੇ ਪਾਠ ਨਾਲੋਂ ਕਈ ਗੱਲਾਂ ਵਿਚ ਭਿੰਨ ਹੈ। ਜਿੱਥੇ ਛਪੇ ਗ੍ਰੰਥ ਵਿਚ ਸ਼ਲੋਕਾਂ ਨਾਲ ਮਹਲੇ ਅੰਕਿਤ ਹਨ, ਉੱਥੇ ਇਸ ਬੀੜ ਵਿਚ ਮਹੱਲੇ ਅੰਕਿਤ ਨਹੀਂ ਹਨ, 'ਸਲੋਕ' ਤੇ 'ਪਉੜੀ' ਲਿਖ ਕੇ ਹੀ ਕੰਮ ਸਾਰਿਆ ਹੋਇਆ ਹੈ। ਇਹ ਚੀਜ਼ ਇਸ ਵਾਰ ਨੂੰ ਮੁੱਢਲੇ ਸੰਕਲਣਾਂ ਦੀ ਸਿੱਧ ਕਰਦੀ ਹੈ। ਸ਼ਲੋਕਾਂ ਨਾਲ ਕਰਤ੍ਰਿਤਵ ਬਾਅਦ ਵਿਚ ਜੋੜੇ ਗਏ।

ਬਾਣੀ-ਅੰਕਣ ਦੇ ਬੱਧੇ ਕ੍ਰਮ ਅਨੁਸਾਰ ਸ੍ਰੀ ਰਾਗ ਦੀ ਬਾਣੀ ਵਾਰ ਨਾਲ ਪਤ੍ਰਾ ੧੦੧/ੳ ਉਤੇ ਸਮਾਪਤ ਹੋ ਜਾਂਦੀ ਹੈ। ਇਸ ਪਿੱਛੋਂ ਤਿੰਨ ਪਤ੍ਰੇ ਖਾਲੀ ਛਡੇ ਹੋਏ ਸਨ। ਪਰ ਇਸ ਵਕਤ ਇਨ੍ਹਾਂ ਵਿਚ 'ਸ੍ਰੀ ਰਾਗ ਮਹਲਾ ੩ ਛੰਤ' ਦੇ ਸਿਰਲੇਖ ਹੇਠ ਕੁਝ ਹੋਰ ਬਾਣੀ ਦਰਜ ਹੋਈ ਹੋਈ ਹੈ। ਇਹ ਪਿੱਛੋਂ ਪ੍ਰਾਪਤ ਹੋਈ ਬਾਣੀ ਹੈ ਤੇ ਭਾਵੇਂ ਉਸੇ ਲੇਖਕ ਦੇ ਹੱਥਾਂ ਨਾਲ ਦਰਜ ਹੋਈ ਹੋਈ ਹੈ, ਇਸ ਦੀ ਕਲਮ ਕੁਝ ਮੋਟੇਰੀ ਹੋ ਗਈ ਹੈ। ਪ੍ਰਾਚੀਨ ਬੀੜਾਂ ਵਿਚ ਸ੍ਰੀ ਆਦਿ ਗ੍ਰੰਥ ਵਿਚ ਸੰਕਲਿਤ ਬਾਣੀ ਤੋਂ ਬਾਹਰ ਮਹਲਾ ੧ ਤੇ ਮਹਲਾ ੫ ਦੀ ਕੁਝ ਬਾਣੀ ਦਾ ਤਾਂ ਪਤਾ ਚਲਦਾ ਹੈ, ਪਰ ਮਹਲਾ ੩ (ਸ੍ਰੀ ਗੁਰੂ ਅਮਰਦਾਸ ਜੀ) ਦੀ ਦਰਜ ਹੋਣੋ ਰਹ ਗਈ ਕਿਸੇ ਬਾਣੀ ਦਾ ਪਤਾ ਨਹੀਂ ਚਲਦਾ। ਇਸ ਪੱਖੋਂ ਇਹ ਬੀੜ ਅਸਲੋਂ ਵਿਲੱਖਣ ਹੈ।

ਮਹਲਾ ੩ ਦੇ ਨਾਂ ਤੇ ਮਿਲੇ ਇਨ੍ਹਾਂ ਛੰਤਾਂ ਵਿੱਚੋਂ ਦੋ "ਸੱਚੇ ਮੇਰੇ ਬਾਬੋਲਾ ਮੈਂ ਪਰਣਾਉੜੇ ਆਏ" ਅਤੇ "ਸਚੇ ਮੇਰੇ ਸਾਹਿਬਾ ਤੇਰੇ ਨਾਵੈ ਨੂੰ ਖਰੀ ਨਿਮਾਣੀ" ਪਤ੍ਰਾ ੧੦੧/ਅ ਉੱਤੇ ਦਰਜ ਹਨ। ਇਹ ਛੇ ਛੇ ਤੁਕਾਂ ਦੇ ਬੰਦ ਹਨ। ਇਨ੍ਹਾਂ ਦੇ ਸਾਮ੍ਹਣੇ ਵਾਲੇ ਪਤ੍ਰੇ ੧੦੨/ੳ ਉੱਤੇ ਫਿਰ "ਸ੍ਰੀ ਰਾਗ ਮਹਲਾ ੩ ਛੰਤ" ਦੀ ਸੰਗਿਆ ਅਧੀਨ ਪੰਦਰਾਂ ਹੋਰ ਛੰਤ ਦਰਜ ਹਨ, ਜਿਨ੍ਹਾਂ ਵਿਚ ਪਤ੍ਰਾ ੧੦੨/ਅ ਵਾਲੇ ਦੋ ਛੰਤ ਫਿਰ ਸ਼ਾਮਲ ਹਨ। ਪਤਾ ਲੱਗਾ ਕਿ ਸੰਕਲਣ-ਕਰਤਾ ਨੂੰ ਪਹਲਾਂ ਦੋ ਨਵੇਂ ਛੰਤ ਮਿਲੇ ਜੋ ਉਸ ਨਕਲ ਕਰ ਲਏ। ਮਗਰੋਂ ਉਸ ਨੂੰ ਪੰਦ੍ਰਾਂ ਹੋਰ ਛੰਤ ਮਹਲਾ ੩ ਦੇ ਮਿਲੇ। ਇਹ ਭੀ ਉਸ ਨਕਲ ਕਰ ਲਏ, ਪਰ ਪਹਲਿਆਂ ਨੂੰ ਜੋ ਇਨ੍ਹਾਂ ਵਿਚ ਦੁਬਾਰਾ ਆ ਗਏ, ਕੱਟਣ ਦੀ ਲੋੜ ਨਹੀਂ ਸਮਝੀ। ਮਹਲਾ ੩ ਦੇ ਨਾਂ ਹੇਠ ਦਰਜ ਇਨ੍ਹਾਂ ਛੰਤਾਂ ਵਿਚੋਂ ਵੰਨਗੀ ਮਾਤ੍ਰ ਕੁਝ ਦੇਖੋ[3] :–

ੴ ਸਤਿਗੁਰ ਪਰਸਾਦਿ
ਸ੍ਰੀ ਰਾਗ ਮਹਲਾ ॥੩॥ ਛੰਤ

ਭਰਮਿ ਭੁਲੀ ਮੇਰੇ ਬਾਬੋਲਾ ਤੂ ਮੈ ਸਚੁ ਬੁਝਾਏ ॥
ਸਚੁ ਬੁਝਾਏ ਮਨਿ ਵਸਾਏ ਸਾਹੁਰੜੇ ਕਮ ਸਿਖਾ ॥
ਸਹੀਆ ਵਿਚਿ ਫਿਰਾ ਸੁਹੇਲੀ ਤੁਧੁ ਬਿਨੁ ਅਵਰ ਨ ਦੇਖਾਂ ॥
ਅਪੁਣੇ ਕੰਤੈ ਖਰੀ ਪਿਆਰੀ ਵਿਚਹੁ ਆਪ ਗੰਵਾਏ ॥
ਨਦਰਿ ਕਰਹਿ ਤਾ ਸਤਿਗੁਰ ਮੇਲਹਿ ਸਹਜੇ ਰਹਾ ਸਮਾਏ ॥
ਭਰਮਿ ਭੁਲੀ ਮੇਰੇ ਬਾਬੋਲਾ ਤੂ ਮੈ ਸਚੁ ਬੁਝਾਏ ॥੧॥
... ... ...
ਨਦਰਿ ਕਰੇ ਮੇਰੇ ਬਾਬੋਲਾ ਹਰਿ ਦਰਸਨੁ ਹਉ ਪਾਈ।
ਹਰਿ ਦਰਸਨੁ ਪਾਈ ਸਬਦੁ ਮਨਿ ਵਸਾਈ ਸਤਗਿਰ ਕੈ ਭਾਣੈ ਚਲਾ ॥

[3] ਇਨ੍ਹਾਂ ਛੰਤਾਂ ਵਿਚ ਕਵੀ-ਛਾਪ ਕੇਵਲ ਤਿੰਨ ਥਾਵਾਂ ਤੇ ਆਈ ਹੈ। ਜੇ ਕਵੀ ਛਾਪ ਨੂੰ ਮੁਖ ਰੱਖ ਕੇ ਗੱਲ ਕਰੀਏ ਤਾਂ ਪਹਲੇ ੧੩ ਬੰਦਾਂ ਵਾਲਾ ਇਕ ਛੰਤ ਬਣੇਗਾ ਤੇ ੧੪ਵਾਂ ਤੇ ੧੫ਵਾਂ ਦੋ ਹੋਰ ਰਲਾ ਕੇ ਕੁਲ ਤਿੰਨ ਬਣਨਗੇ।

ਭਾਣੈ ਚਲਾ ਹੋਇ ਨਿਤਲਾ ਵਿਚਹੁ ਸਹਸਾ ਗਵਾਏ ॥
ਹਲਤੁ ਪਲਤੁ ਦੋਵੈ ਸਵਾਰੇ ਸਤਿਗੁਰੂ ਮੈ ਪਾਇਆ ॥
ਜਿਸ ਦੇ ਦਰਸਨ ਕਉ ਸਿਧ ਸਾਧਿਕ ਲੋਚਦੇ ਸਾ ਵਡਿਆਈ ਪਾਈ ॥
ਨਦਰਿ ਕਰੇ ਮੇਰੇ ਬਾਬੋਲਾ ਹਰਿ ਦਰਸਨੁ ਹਉ ਪਾਈ ॥੩॥
ਸਚੇ ਮੇਰੇ ਪਿਆਰਿਆ ਅਲਖ ਅਪਾਰਾ ॥
ਸੁ ਦਾਜੁ ਦੇਹਿ ਜੁ ਅਪਰ ਅਪਾਰਾ ॥
ਸੁ ਦਾਜੁ ਦੇਹਿ ਜੁ ਤੇਰੈ ਮਨਿ ਭਾਵੈ ਸਾਹੁਰੈ ਕਮਿ ਆਵੈ ॥
ਸਾਹੁਰੈ ਪੇਈਐ ਸਭੁ ਤੂਹੈ ਤੂਹੈ ਵਿਚਹੁ ਭਰਮੁ ਚੁਕਾਵੈ ॥
ਗੁਰਪਰਸਾਦੀ ਮਨਿ ਵਸੈ ਪੋਹਿ ਨ ਸਕੈ ਕਾਲਾ ।
ਸਚੇ ਮੇਰੇ ਬਾਬੋਲਾ ਅਲਖ ਅਪਾਰਾ ॥੪॥
ਸਚੇ ਮੇਰੇ ਬਾਬੋਲਾ ਮੈ ਪਰਣਾਊੜੇ ਆਏ ॥
ਤਿਤੁ ਜੰਵੜੀਐ ਸਾਥਿ ਨ ਲਾੜਾ ਅਵਰ ਪਠਾਏ ॥
ਅਵਰ ਪਠਾਏ ਮੇਰੀ ਮਾਏ ਸਾ ਧਨ ਤਿਸੁ ਪਿਰ ਸੰਦੀ ॥
ਧਨ ਥਕੀ ਬਾਲੀ ਪਕੜਿ ਚਲਾਈ ਕਰਨਪਲਾਹ ਕਰੰਦੀ ॥
ਪੁੰਨੁ ਦਾਨੁ ਕਿਛੁ ਨਾਮੁ ਨ ਸਿਮਰਿਉ ਮਨਮੁਖ ਗਈ ਵਿਹਾਏ ॥
ਨਿਤ ਜਿਨਾ ਕਾ ਧੋਖਾ ਬਾਬੁਲ ਸੇ ਪਰਣਾਊ ਆਏ ॥
ਸਚੇ ਮੇਰੇ ਬਾਬੋਲਾ ਮੈ ਪਰਣਾਊੜੇ ਆਏ ॥੫॥[4]
ਸਚੇ ਮੇਰੇ ਬਾਬੋਲਾ ਤੇਰੇ ਨਾਵੈ ਨਉ ਖਰੀ ਨਿਮਾਣੀ ॥
ਖਰੀ ਨਿਮਾਣੀ ਜਾ ਤੁਧ ਭਾਣੀ ਕਿਰਪਾ ਕਰਹਿ ਤਾ ਪਾਈ ॥
ਜਿਉ ਤੂ ਰਾਖਹਿ ਤਿਉ ਹਉ ਰਹੰਦੀ ਮੇਰੀ ਕਿਆ ਚਤੁਰਾਈ ॥
ਜਾ ਤੁਧੁ ਭਾਵੈ ਤਾਂ ਸਤਿਗੁਰ ਮੇਲਹਿ ਹੋਵੈ ਮੁਕਤਿ ਹਮਾਰੀ ॥
ਏਹ ਤੇਰੀ ਵਡੀ ਵਡਿਆਈ ਜਿ ਹਿਰਦੇ ਨਾਮੁ ਸਮਾਣੀ ॥
ਸਚੇ ਮੇਰੇ ਬਾਬੋਲਾ ਤੇਰੇ ਨਾਵੈ ਨੋ ਖਰੀ ਨਿਮਾਣੀ ॥੬॥[4]

... ... ...

ਧਨ ਇਆਣੀ ਪਿਰ ਮੇਰਾ ਚਿਤਰੰਗੋ ॥
ਹਰਿ ਸੇਤੀ ਮੈ ਮੂਲਿ ਨ ਰਖਿਅੜਾ ਰੰਗੋ ॥
ਹਰਿ ਸੇਤੀ ਮੈ ਰੰਗੁ ਨ ਰਖਿਆ ਜਿਉ ਹਮਿ ਤਿਉ ਤੁਮ ਸੂਝੇ ॥
ਅਸੀ ਪਾਪ ਕਮਾਵਹ ਪਛੋਤਾਵਹ ਅੰਧੇ ਬਹੁੜਿ ਨ ਬੂਝੇ ॥
ਹਰਿ ਨਾਮੁ ਲੀਜੈ ਅਮ੍ਰਿਤ ਪੀਜੈ ਜਮਪੁਰਿ ਹੋਇ ਨਿਸੁਰੰਗੋ ॥
ਕਹੁ ਨਾਨਕ ਧਨ ਇਆਣੀ ਪਿਰ ਮੇਰਾ ਸਤਰੰਗੋ ॥੧੩॥

... ... ...

[4]ਪੋਥੀ-ਪਤ੍ਰਾ ੧੦੧/ਅ ਉੱਤੇ ਅੱਗੇ ਆ ਚੁਕੇ ਇਹ ਦੋਵੇਂ ਛੰਤ ਇੱਥੇ ਫਿਰ ਦੁਹਰਾਏ ਹੋਏ ਹਨ ।

ਮੇਰੇ ਬਾਬੋਲਾ ਮੈ ਖਰਾ ਪਿਆਰਾ ॥
ਖਰਾ ਪਿਆਰਾ ਜੀਅਹੁ ਜਾਣਾ ਤੁਧੁ ਬਿਨੁ ਅਵਰੁ ਨ ਕੋਈ ॥
ਸਤਿਗੁਰ ਵਾਝਹੁ ਮਗੁ ਨ ਪਾਏ ਜੇ ਲੋਚੈ ਸਭ ਕੋਈ ॥
ਸਤਿਗੁਰਿ ਮਿਲਿਐ ਸੋ ਸਹੁ ਪਾਇਆ ਸਭ ਮਹਿ ਸੋਭਾ ਹੋਈ ॥
ਮੇਰਾ ਕੰਤ ਕੁਲਵੰਤਾ ਖਰਾ ਸੁਆਲਿਓ ਤਾਂ ਧਨ ਸਰਸੀ ਹੋਈ ॥
ਸਬਦੁ ਸੀਗਾਰੁ ਕੀਆ ਕੁਲਵੰਤੀ ਜਾ ਸਹੁ ਡਿਠਾ ਘਰਿ ਆਇਆ ॥
ਤਾਂ ਧਨ ਪਿਰ ਮੇਲਾਵਾ ਹੋਆ ਜਾ ਸਗਲੇ ਤਜੇ ਵਿਕਾਰਾ ॥
ਕਹੁ ਨਾਨਕ ਮੇਰੇ ਬਾਬੋਲਾ ਤੂ ਮੈ ਖਰਾ ਪਿਆਰਾ ॥੧੫॥

ਸ੍ਰੀ ਰਾਗ ਵਿਚ ਮਹਲਾ ੪ ਅਤੇ ਮਹਲਾ ੫ ਦੇ ਛੰਤ ਤਾਂ ਆਏ ਹਨ, ਪਰੰਤੂ ਤੀਜੇ ਸਤਿਗੁਰਾਂ ਦੇ ਕਿਸੇ ਛੰਤ ਦਾ ਉੱਲੇਖ ਨਹੀਂ ਹੈ। ਪੰਦਰਾਂ ਦੇ ਪੰਦਰਾਂ ਛੰਤ ਬੜੇ ਬਝਵੇਂ ਢੰਗ ਨਾਲ ਮਨੁਖੀ ਆਤਮਾ ਦੀ ਪ੍ਰਭੂ-ਪਤੀ ਨਾਲ ਮੇਲ ਦੀ ਤਾਂਘ ਨੂੰ ਪ੍ਰਗਟਾਉਂਦੇ ਹਨ।

ਸ੍ਰੀ ਰਾਗ ਦੇ ਗੁਰੂ ਗ੍ਰੰਥ ਵਿਚਲੇ ਸ਼ਬਦਾਂ ਤੇ ਇਸ ਬੀੜ ਵਿਚ ਆਏ ਸ਼ਬਦਾਂ ਦੇ ਮੇਲਾਨ ਨੇ ਉਪਰੋਕਿਤ ਪੰਦਰਾਂ ਨਵੇਂ ਛੰਦਾਂ ਦੀ ਉਪਲਬਧਿ ਤੋਂ ਬਿਨਾਂ ਕੁਝ ਹੋਰ ਵਿਚਿਤ੍ਰ ਗੱਲਾਂ ਵੀ ਅੱਖਾਂ ਸਾਮ੍ਹਣੇ ਲਿਆਂਦੀਆਂ ਹਨ। ਪਹਲੀ, ਸ੍ਰੀ ਰਾਗ ਮਹਲਾ ੧ ਘਰੁ ੩ ਦੇ ਚਉਪਦੇ, "ਜੋਗੀ ਅੰਦਰਿ ਜੋਗੀਆ, ਤੂੰ ਭੋਗੀ ਅੰਦਰਿ ਭੋਗੀਆ" ਨਾਲ ਸ਼ੁਰੂ ਹੋਏ ਸ਼ਬਦ ਵਿਚ ਰਦੀਫ਼ (ਪੰਗਤੀਆਂ ਦੇ ਅੰਤ ਵਿਚ ਬਾਰ ਬਾਰ ਦੁਹਰਾਇਆ ਗਇਆ ਪਦ) ਛਪੇ ਗ੍ਰੰਥ ਵਿਚ ਤਾਂ 'ਜੀਉ' ਹੈ, ਪਰ ਹਥਲੀ ਬੀੜ ਵਿਚ ਸਭ ਥਾਂ 'ਜੀ' ਹੈ। ਇਸ ਸੰਚੈ ਦੇ ਸੰਕਲਣ-ਕਰਤਾ ਦੀ 'ਜੀਉ' ਦੀ ਥਾਂ 'ਜੀ' ਵਰਤਣ ਦੀ ਰੁਚੀ ਹੋਰ ਵੀ ਬਹੁਤ ਥਾਈਂ ਦੇਖੀ ਜਾ ਸਕਦੀ ਹੈ। ਇਹ ਫ਼ਰਕ ਬੋਲਚਾਲ ਦੀ ਰੁਚੀ ਕਾਰਣ ਪਇਆ ਲਗਦਾ ਹੈ। ਦੂਜੀ, ਕਈ ਥਾਵਾਂ ਤੇ ਰਦੀਫ਼ ਸੰਗੀਤਕ ਲੋੜ ਨੂੰ ਪੂਰਿਆਂ ਕਰਨ ਲਈ ਜਾਂ ਪਾਠ ਨੂੰ ਆਪਣੀ ਰੁਚੀ ਅਨੁਸਾਰ ਢਾਲ ਲੈਣ ਦੀ ਆਦਤ ਤੋਂ ਆਪਣੇ ਕੋਲੋਂ ਜੋੜੀ ਹੋਈ ਵੀ ਦਿਸ ਆਈ ਹੈ। ਸ੍ਰੀ ਰਾਗੁ ਪਹਰੇ ਮਹਲਾ ੧ ਘਰੁ ੧ ਦੇ ਪ੍ਰਚਲਿਤ ਪਾਠ ਨਾਲ ਹੋਰਨਾਂ ਕੁਝ ਪਾਠਾਂਤਰਾਂ ਦੇ ਸਹਿਤ ਰਦੀਫ਼ /ਵ/ ਆਪਣੇ ਕੋਲੋਂ ਜੋੜੀ ਹੋਈ ਦਿਸ ਆਉਂਦੀ ਹੈ। ਸੰਬੰਧਿਤ ਬਾਣੀ ਦਾ ਪਾਠ ਇਸ ਬੀੜ ਵਿਚ ਇੰਵ ਹੈ :

ਪਹਲੈ ਪਹਰੈ ਰੈਣ ਕੈ ਵਣਜਾਰਿਆ ਮਿਤ੍ਰਾ
ਹੁਕਮਿ ਪਇਆ ਗਰਭਾਸਿ ਵੇ ॥
ਉਰਧੁ ਤਾਪੁ ਅੰਤਰਿ ਕਰੈ ਵਣਜਾਰਿਆ
ਖਸਮ ਸੇਤੀ ਅਰਦਾਸਿ ਵੇ ॥
ਖਸਮ ਸੇਤੀ ਅਰਦਾਸਿ ਵਖਾਣੈ
ਉਰਧਿ ਧਿਆਨਿ ਆਨਿ ਲਿਵ ਲਾਗਾ ॥

ਨਾ ਮਰਜਾਦੁ ਆਇਆ ਕਲਿ ਭੀਤਰਿ
ਬਾਹੁੜ ਜਾਸੀ ਨਾਗਾ ॥
ਜੈਸੀ ਕਲਮ ਵੁੜੀ ਹੈ ਮਸਤਕਿ
ਤੈਸੀ ਜੀਅੜੇ ਪਾਸਿ ਵੇ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ
ਹੁਕਮਿ ਪਇਆ ਗਰਭਾਸਿ ਵੇ ॥੧॥[5]

ਇਸ ਬੀੜ ਵਿਚ ਇਸੇ ਪੈਟਰਨ ਉਤੇ ਪਹਰਿਆਂ ਦੀਆਂ ਮੁਢਲੀਆਂ ਤੇ ਅੰਤਲੀਆਂ ਤੁਕਾਂ ਦੇ ਅੰਤ ਤੇ /ਵੇ/ ਪਦ ਦੁਹਰਾਇਆ ਹੋਇਆ ਹੈ। ਇਹ ਪਦ /ਵੇ/ ਛਪੇ ਗ੍ਰੰਥ ਵਿਚ ਨਹੀਂ ਹੈ ਤੇ ਲੋਕ-ਮਾਨਸ ਦੀ ਆਪਣੀ ਰੁਚੀ ਅਨੁਸਾਰ ਸ਼ਬਦ ਦੀ ਸੰਗੀਤਕ ਚਾਲ ਨੂੰ ਢਾਲ ਲੈਣ ਦੀ ਕਿਰਿਆ ਦਾ ਲਖਾਇਕ ਹੈ। ਇਸੇ ਤਰ੍ਹਾਂ ਰਾਗ ਗਉੜੀ ਮਹਲਾ ੧ ਦੇ ਚਉਪਦੇ "ਹਰਣੀ ਹੋਵਾਂ ਬਨ ਬਸਾਂ" ਦੇ ਪਿੱਛੇ ਵੀ ਰਦੀਫ਼ ਵਜੋਂ /ਰੇ/ ਪਦ ਸਭ ਥਾਂ ਵਧਾਇਆ ਹੋਇਆ ਹੈ।

ਟੇਕ ਯਾ ਧਾਰਣਾ ਦੀ ਸੰਗੀਤਕ ਲੋੜ ਪੂਰਿਆਂ ਕਰਨ ਲਈ ਵਾਧੂ ਸ਼ਬਦ ਭਰਤੀ ਕਰ ਲੈਣ ਦੀ ਰੁਚੀ ਸਿਰਫ਼ ਇਸ ਸੰਚੇ ਦਾ ਹੀ ਖ਼ਾਸਾ ਨਹੀਂ, ਹੋਰਨਾਂ ਬਾਣੀ-ਸੰਗ੍ਰਹਾਂ ਦਾ ਵੀ ਖ਼ਾਸਾ ਹੈ। ਇਸ ਮਤਲਬ ਲਈ ਇਸ ਸੰਚੇ ਵਿੱਚੋਂ ਸ੍ਰੀ ਰਾਗ ਮਹਲਾ ੫ ਦੇ ਛੰਤਾਂ ਦਾ ਉਦਾਹਰਣ ਬੜੇ ਗੁਣਕਾਰੀ ਢੰਗ ਨਾਲ ਪ੍ਰਸਤੁਤ ਕੀਤਾ ਜਾ ਸਕਦਾ ਹੈ। ਹੱਥਲੀ ਬੀੜ ਵਿਚ ਛੰਤਾਂ ਦੀ ਇਕ ਤਖ਼ਤੀ (block) ਹੇਠ ਲਿਖੀ ਤੁਕ ਨਾਲ ਸ਼ੁਰੂ ਹੁੰਦੀ ਹੈ :

ਮਨ ਪਿਆਰਿਆ ਮਿਤ੍ਰਾ ਗੋਬਿੰਦ ਨਾਮ ਸਮਾਲੇ ।

ਇਸ ਸਾਰੀ ਤਖ਼ਤੀ ਵਿਚ ਟੇਕ ਵਜੋਂ "ਮਨ ਪਿਆਰਿਆ ਮਿਤ੍ਰਾ" ਦੁਹਰਾਇਆ ਹੋਇਆ ਹੈ। ਪਰ ਛਪੇ ਗ੍ਰੰਥ ਵਿਚ ਛੰਤਾਂ ਦੀ ਇਹ ਤਖ਼ਤੀ–

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮ ਸਮਾਲੇ ।

ਨਾਲ ਆਰੰਭ ਹੁੰਦੀ ਹੈ ਤੇ ਅਗੋਂ ਸਾਰੀ ਤਖ਼ਤੀ ਵਿਚ ਟੇਕ ਰੂਪ ਵਿਚ "ਪਿਆਰਿਆ ਮਿਤ੍ਰਾ" ਦੀ ਥਾਂ "ਪਿਆਰਿਆ ਜੀਉ ਮਿਤ੍ਰਾ" ਦੁਹਰਾਇਆ ਹੋਇਆ ਹੈ। "ਪਿਆਰਿਆ ਮਿਤ੍ਰਾ" ਵਿਚ "ਜੀਉ" ਜਾਂ "ਜੀ" ਦੀ ਭਰਤੀ ਲੌਕਿਕ ਰੁਚੀ ਅਧੀਨ ਹੀ ਹੋਈ ਹੈ, ਨਹੀਂ ਤਾਂ "ਮਨ ਪਿਆਰਿਆ ਮਿਤ੍ਰਾ" ਕੋਈ ਘਟ ਰਵਾਨੀ ਵਾਲਾ ਪਾਠ ਨਹੀਂ ਸੀ। ਲੌਕਿਕ ਦਖ਼ਲ-ਅੰਦਾਜ਼ੀ ਵਾਲੇ ਇਹ ਪਾਠ ਇਕ ਤਾਂ ਗੁਰਬਾਣੀ ਦੀ ਲੋਕਪ੍ਰੀਅਤਾ ਸਿਧ ਕਰਦੇ ਹਨ। ਦੂਸਰੇ ਇਹ ਕਿ ਲਿਖਤੀ ਦਸਤਾਵੇਜ਼ਾਂ ਦੀ ਅਣਹੋਂਦ ਵਿਚ ਗੁਰਬਾਣੀ ਦੇ ਸੰਕਲਣ-ਕਰਤਾਵਾਂ ਨੂੰ ਲੋਕਾਂ ਦਾ ਦਰਵਾਜ਼ਾ ਖਟਖਟਾਣਾ ਪਇਆ। ਉਥੋਂ ਜੋ ਪਾਠ ਪ੍ਰਾਪਤ ਹੋਏ, ਉਹ ਸੰਗੀਤਕ ਲੋੜਾਂ ਪੂਰੀਆਂ ਕਰਨ ਲਈ ਕੀਤੀ ਗਈ ਦਖਲ-ਅੰਦਾਜ਼ੀ ਵਾਲੇ ਸਨ ਤੇ ਉਹੀ ਉਨ੍ਹਾਂ ਨੇ ਆਪਣੇ ਸੰਗ੍ਰਹਾਂ ਵਿਚ ਦਾਖ਼ਲ ਕਰ ਲਏ।

---

[5]ਇਸ ਪਦੇ ਦੇ ਛਪੇ ਗ੍ਰੰਥ ਵਿਚਲੇ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੪.

ਸ੍ਰੀ ਰਾਗ ਕੀ ਵਾਰ ਦੀ ਦੂਜੀ ਪਉੜੀ ਦੇ ਮੁਢ ਵਿਚ ਜੋ ਸਲੋਕ ਇਸ ਬੀੜ ਵਿਚ ਆਇਆ ਹੈ, ਉਹ ਛਪੇ ਗ੍ਰੰਥ ਦੇ ਸਲੋਕ ਨਾਲੋਂ ਭਿੰਨ ਹਨ। ਬੀੜ ਵਿਚ ਪਹਲਾ ਸ਼ਲੋਕ ਇਹ ਹੈ :

ਗੁਰ ਬਿਨੁ ਗਿਆਨੁ ਧਰਮੁ ਬਿਨੁ ਧਿਆਨੁ ॥
ਸਚ ਬਿਨ ਸਾਖੀ ਨ ਮੂਲ ਨ ਬਾਕੀ ॥੧॥[6]

ਇਸਦੇ ਮੁਕਾਬਲੇ ਤੇ ਛਪੇ ਗ੍ਰੰਥ ਵਿਚ ਇਹ ਸਲੋਕ ਹੈ :

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆਂ ਦੇਇ ਉਠਾਲਿ ॥[7]

ਇਸ ਵਾਰ ਦੀ ੨੦ਵੀਂ ਪਉੜੀ ਦੇ ਪਹਲੇ ਸ਼ਲੋਕ ਦੀਆਂ ਅੰਤਲੀਆਂ ਦੋ ਤੁਕਾਂ, ਜੋ ਛਪੇ ਗ੍ਰੰਥ ਵਿਚ ਹੇਠ ਲਿਖੇ ਅਨੁਸਾਰ ਪ੍ਰਾਪਤ ਹਨ, ਇਸ ਬੀੜ ਵਿਚ ਨਹੀਂ ਹਨ :

ਸਚੁ ਸੰਜਮ ਕਰਣੀ ਕਾਰਾਂ ਨਾਵਣ ਨਾਉ ਜਪੇਹੀ ॥
ਨਾਨਕ ਅਗੈ ਉਤਮ ਸੇਈ ਜਿ ਪਾਪਾ ਪੰਦਿ ਨ ਦੇਹੀ ॥

ਬੀੜ ਵਿਚ ਇਸ ਵਾਰ ਦੇ ਅੰਤ ਤੇ "ਸੁਧੁ" ਪਦ ਨਹੀਂ ਆਇਆ ਜੋ ਛਪੇ ਗ੍ਰੰਥ ਦੀ ਆਦਿ ਬੀੜ ਦਾ ਖ਼ਾਸਾ ਕਹਿਆ ਜਾਂਦਾ ਹੈ।

ਇਸ ਬੀੜ ਵਿਚਲੀਆਂ ਸ੍ਰੀ ਰਾਗ ਦੀਆਂ ਬਾਣੀਆਂ ਦੇ ਪ੍ਰਚਲਿਤ ਬਾਣੀਆਂ ਨਾਲ ਪਾਠ-ਭੇਦਾਂ ਦਾ ਵੀ ਓੜਕ ਨਹੀਂ। ਉਨ੍ਹਾਂ ਸਭ ਕੋਟੀਆਂ ਦੇ ਪਾਠ-ਭੇਦ ਇਸ ਰਾਗ ਵਿਚ ਵੀ ਦੇਖੇ ਜਾ ਸਕਦੇ ਰਨ ਜਿਨ੍ਹਾਂ ਦਾ ਉੱਲੇਖ ਅਸੀਂ 'ਜਪੁ' ਸਾਹਿਬ ਦੇ ਪ੍ਰਸੰਗ ਵਿਚ ਉਪਰ ਕਰ ਆਏ ਹਾਂ। ਇਨ੍ਹਾਂ ਪਾਠ-ਭੇਦਾਂ ਵਿੱਚੋਂ ਕਈ ਤਾਂ ਭਾਵ ਨੂੰ ਉਘਾੜਨ ਵਿਚ ਸਹਾਇਕ ਸਿਧ ਹੁੰਦੇ ਹਨ। ਉਦਾਹਰਣ ਵਜੋਂ, ਮਹਲਾ ੫ ਦਾ ਇਕ ਡਖਣਾ ਛਪੇ ਗ੍ਰੰਥ ਵਿਚ ਇਸ ਤੁਕ ਨਾਲ ਸ਼ੁਰੂ ਹੁੰਦਾ ਹੈ :

ਹਠੁ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ

(ਪੰਨਾ, ੮੦)

ਲਗਪਗ ਸਭਨਾਂ ਬੀੜਾਂ ਵਿਚ ਜੋ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੇਖਣ ਦਾ ਮੌਕਾ ਬਣਿਆ ਹੈ, ਇਹੀ ਪਾਠ ਪ੍ਰਾਪਤ ਹੈ। ਪਰ ਇਸ ਬੀੜ ਵਿਚ ਇਸ ਦਾ ਵਧੇਰੇ ਢੁਕਵਾਂ ਪਾਠ—

---

[6]ਇਹ ਸ਼ਲੋਕ ਮਹਲਾ ੧ ਰਚਿਤ ਹੈ ਤੇ ਛਪੇ ਗ੍ਰੰਥ ਦੇ ਪੰਨਾ ੧੪੧੨ ਉਪਰ ਪ੍ਰਾਪਤ ਹੈ।

[7]ਇਹ ਸ਼ਬਦ ਛਪੇ ਗ੍ਰੰਥ ਦੇ ਪੰਨਾ ੮੩ ਉੱਤੇ ਪ੍ਰਾਪਤ ਹੈ। ਉਥੇ ਇਹ 'ਮਹਲਾ ੧' ਦਾ ਕਰਕੇ ਦਰਜ ਹੈ, ਪਰੰਤੂ ਇਹੀ ਸ਼ੇਖ ਫਰੀਦ ਦੇ ਸ਼ਲੋਕਾਂ ਵਿਚ ਵੀ ਸੰਮਿਲਿਤ ਹੈ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੪)। ਅਗਲਾ ਸਲੋਕ "ਸਿਦਕ ਸਬੂਰੀ ਸਾਦਿਕਾ" ਛਪੇ ਗ੍ਰੰਥ ਤੇ ਇਸ ਬੀੜ ਵਿਚ ਦੋਹਾਂ ਥਾਵਾਂ ਤੇ ਸਾਂਝਾ ਹੈ। ਇਹ ਵੀ ਸੰਦਿਗਧ ਕਰਤਿਤ੍ਵ ਵਾਲਾ ਹੈ। ਵਾਰ ਸ੍ਰੀ ਰਾਗ ਵਿਚ ਇਹ ਮਹਲਾ ੧ ਦਾ ਕਰਕੇ ਦਿੱਤਾ ਹੋਇਆ ਹੈ ਤੇ ਸ਼ੇਖ ਫਰੀਦ ਦੇ ਸ਼ਲੋਕਾਂ ਵਿਚ 'ਫਰੀਦ ਦਾ' ਕਰਕੇ। ਅਧਿਐਨ ਅਧੀਨ ਬੀੜ ਵਿਚ ਦੋਹਾਂ ਸ਼ਲੋਕਾਂ ਨੂੰ ਮਹਲਾ ੧ ਦੀ ਰਚਨਾ ਦਸਿਆ ਗਇਆ ਹੈ, ਭਾਵੇਂ ਮਹਲਾ ਵਿਸ਼ੇਸ਼ ਰੂਪ ਵਿਚ ਅੰਕਿਤ ਨਹੀਂ।

ਲਭਦਾ ਹੈ :

ਹਟ ਮੰਝਾਹੁ ਮਾ ਪਿਰੀ ਪਸੀ ਕਿਉ ਦੀਦਾਰੁ ॥

(ਬੀੜ ਪਤ੍ਰਾ ੯੩)

"ਹਠ" ਨਾਲੋਂ "ਹਟ" (ਹੱਟੀ) ਵਿਚ ਅਰਥਾਤ ਅੰਤਰ-ਆਤਮੇ ਪਿਰ ਨੂੰ ਲੱਖਣ ਦਾ ਭਾਵ ਇਸ ਪਾਠ ਦੁਆਰਾ ਵਧੇਰੇ ਚੰਗੀ ਤਰ੍ਹਾਂ ਉਘੜਦਾ ਹੈ। ਅਜੇਹੇ ਹੋਰ ਵੀ ਕਈ ਪਾਠ ਲੱਭੇ ਜਾ ਸਕਦੇ ਹਨ।

ਬੀੜ ਦੇ ਬਾਕੀ ਰਾਗਾਂ ਦੀ ਪ੍ਰਕਿਰਤੀ ਇਸ ਰਾਗ ਨਾਲੋਂ ਭਿੰਨ ਨਹੀਂ ਹੈ। ਬਾਣੀਆਂ ਦੇ ਅੰਤਰ ਅਤੇ ਪਾਠ-ਭੇਦਾਂ ਦੀ ਬਹੁਲਤਾ ਦੀ ਕਹਾਣੀ ਸਭ ਥਾਂ ਇਸੇ ਤਰ੍ਹਾਂ ਚਲਦੀ ਹੈ। ਫਲਸਰੂਪ ਅਸੀਂ ਹੁਣ ਇਕੱਲੇ ਇਕੱਲੇ ਰਾਗ ਦੇ ਬਿਓਰੇ ਵਿਚ ਨ ਜਾ ਕੇ ਸਮੁੱਚੀ ਬੀੜ ਤੇ ਉਸ ਦੇ ਵਸਤੂ ਬਾਰੇ ਹੋਰ ਜਾਣਕਾਰੀ ਲਵਾਂਗੇ।

ਰਾਗਾਂ ਦਾ ਬਿਓਰਾ : ਬੀੜ ਵਿਚ ਸਿਵਾਇ ਰਾਗ ਜੈਜਾਵੰਤੀ ਦੇ ਬਾਕੀ ਸਾਰਿਆਂ ਤ੍ਰੀਹਾਂ ਰਾਗਾਂ ਦੀ ਬਾਣੀ ਪ੍ਰਾਪਤ ਹੈ। ਨੌਵੇਂ ਪਾਤਸ਼ਾਹ ਦੀ ਬਾਣੀ ਇਸ ਵਿਚ ਨਹੀਂ ਹੈ ਤੇ ਨ ਹੀ ਭਗਤਾਂ ਦੀ ਬਾਣੀ ਹੈ। ਰਾਗਾਂ ਦਾ ਕ੍ਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕ੍ਰਮ ਨਾਲੋਂ ਕਈ ਥਾਵਾਂ ਤੇ ਭਿੰਨ ਹੈ :

| | | |
|---|---|---|
| ੧. ਸ੍ਰੀ ਰਾਗ | ੧੧. ਸੋਰਠਿ | ੨੧. ਮਾਲੀ ਗਉੜਾ |
| ੨. ਮਾਝ | ੧੨. ਕਲਿਆਨ | ੨੨. ਮਾਰੂ |
| ੩. ਗਉੜੀ | ੧੩. ਨਟ ਨਰਾਣੀ | ੨੩. ਕਿਦਾਰਾ |
| ੪. ਆਸਾ | ੧੪. ਟੋਡੀ | ੨੪. ਤੁਖਾਰੀ |
| ੫. ਗੂਜਰੀ | ੧੫. ਬੈਰਾੜੀ | ੨੫. ਭੈਰਉ |
| ੬. ਦੇਵ ਗੰਧਾਰੀ | ੧੬. ਤਿਲੰਗ | ੨੬. ਬਸੰਤ |
| ੭. ਬਿਹਾਗੜਾ | ੧੭. ਗੋਂਡ | ੨੭. ਸਾਰੰਗ |
| ੮. ਵਡਹੰਸ | ੧੮. ਸੂਹੀ | ੨੮. ਮਲਾਰ |
| ੯. ਧਨਾਸਰੀ | ੧੯. ਬਿਲਾਵਲ | ੨੯. ਕਾਨੜਾ |
| ੧੦. ਜੈਤਸਰੀ | ੨੦. ਰਾਮਕਲੀ | ੩੦. ਪਰਭਾਤੀ |

ਧਿਆਨ ਦੇਣਾ ਕਿ ਰਾਗ ਸੋਰਠਿ ਇਸ ਬੀੜ ਵਿਚ ਪ੍ਰਚਲਿਤ ਬੀੜਾਂ ਵਾਲੀ ਆਪਣੀ ਵਡਹੰਸ ਤੋਂ ਬਾਅਦ ਦੀ ਥਾਂ ਛਡ ਕੇ ਜੈਤਸਰੀ ਦੇ ਮਗਰ ਚਲਾ ਗਇਆ ਹੈ। ਕਲਿਆਨ ਤੇ ਨਟ ਨਰਾਣੀ ('ਨਟ ਨਰਾਇਨ') ਦੋਵੇਂ ਰਾਗ ਟੋਡੀ ਤੋਂ ਪਹਲਾਂ ਆਏ ਹਨ, ਜਦੋਂ ਕਿ ਛਪੇ ਗ੍ਰੰਥ ਸਾਹਿਬ ਵਿਚ ਇਹ ਟੋਡੀ ਤੋਂ ਬਹੁਤ ਪਿੱਛੇ ਹਨ ਅਤੇ ਕਲਿਆਨ ਤੇ ਨਟ ਨਰਾਣੀ ਦਾ ਆਪਸੀ ਕ੍ਰਮ ਵੀ ਉਲਟਿਆ ਹੋਇਆ ਹੈ। ਸੂਹੀ ਇੱਥੇ ਗੋਂਡ ਤੋਂ ਬਾਅਦ ਹੈ ਜਦੋਂ ਕਿ ਛਪੇ ਗ੍ਰੰਥ ਵਿਚ ਇਹ ਗੋਂਡ ਤੋਂ ਪਹਲਾਂ ਹੈ। ਬਿਲਾਵਲ ਵੀ ਆਪਣੀ ਠੀਕ ਥਾਂ ਤੇ ਨਹੀਂ।

ਇੰਞ ਰਾਗਾਂ ਦੇ ਕ੍ਰਮ ਵਿਚ ਚੋਖਾ ਫ਼ਰਕ ਹੈ। ਦੂਜੇ ਸ਼ਬਦਾਂ ਵਿਚ, ਇਹ ਬੀੜ ਉਸ ਵੇਲੇ ਦੀ ਸਥਿਤੀ ਦੀ ਸੂਚਕ ਹੈ ਜਦੋਂ ਰਾਗਾਂ ਦੇ ਕ੍ਰਮ ਨੇ ਹਾਲੀ ਪ੍ਰਮਾਣਿਕ ਰੂਪ ਨਹੀਂ ਧਾਰਿਆ ਸੀ। ਰਾਗਾਂ ਦੇ ਮਗਰੋਂ ਭੋਗ ਦੀਆਂ ਬਾਣੀਆਂ ਦਾ ਕ੍ਰਮ ਵੀ ਪ੍ਰਚਲਿਤ ਬੀੜ ਦੇ ਕ੍ਰਮ ਨਾਲੋਂ ਭਿੰਨ ਹੈ ਤੇ ਬਾਣੀਆਂ ਦੀ ਮਾਤ੍ਰਾ ਵੀ ਘਟ ਵਧ ਹੈ। ਪਰ ਇਸ ਬਾਰੇ ਵਿਸਤ੍ਰਿਤ ਵਿਚਾਰ ਅਸੀਂ ਅੱਗੇ ਚਲ ਕੇ, ਰਾਗਾਂ ਸੰਬੰਧੀ ਜਾਣਕਾਰੀ ਲੈਣ ਪਿੱਛੋਂ ਕਰਾਂਗੇ।

ਰਾਗ ਮਾਝ ਦੇ ਸਾਰੇ ਪਦੇ ਇਸ ਬੀੜ ਵਿਚ ਛਪੇ ਗ੍ਰੰਥ ਦੇ ਕ੍ਰਮ ਵਿਚ ਪ੍ਰਾਪਤ ਹਨ। ਇਕ ਚਉਪਦਾ, ਮਹਲਾ ੫ ਘਰੁ ੧ ਦੀ ਤਖਤੀ ਵਿਚ, ਚਉਪਦਾ ਨੰਬਰ ੪੩ ਦੇ ਪਿੱਛੇ ਹੋਣ ਦੀ ਪ੍ਰਤੀਕ ਤਤਕਰੇ ਵਿਚ ਹੈ, ਪਰ ਅੰਦਰ ਬੀੜ ਵਿਚ ਕੇਵਲ ਇਕ ਤੁਕ ਹੀ ਲਿਖੀ ਹੋਈ ਹੈ ਤੇ ਉਸਨੂੰ ਪੂਰਿਆਂ ਕਰਨ ਲਈ ਥਾਂ ਖਾਲੀ ਛਡੀ ਹੋਈ ਹੈ। ਸੰਬੰਧਿਤ ਤੁਕ ਇਹ ਹੈ :

ਆਓ ਹਮਾਰੇ ਰਾਮ ਪਿਆਰੇ ਜੀਓ।

ਛਪੇ ਗ੍ਰੰਥ ਵਿਚ ਇਹ ਰਾਗ ਸਾਰੰਗ ਦੇ ਇਕ ਸ਼ਬਦ ਦੀ ਪ੍ਰਤੀਕ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਇਹ ਪਦਾ ਗ਼ਲਤੀ ਨਾਲ ਇਥੇ ਸ਼ਾਮਲ ਹੋਣ ਲਗਾ ਸੀ, ਪਰ ਪਿੱਛੋਂ ਪਤਾ ਲਗਣ ਉੱਤੇ ਛਡ ਦਿੱਤਾ ਗਇਆ। ਉਂਞ ਇਹ ਪਦਾ ਇਸ ਬੀੜ ਵਿਚ ਰਾਗ ਸਾਰੰਗ ਵਿਚ ਵੀ ਹੈ।

"ਸੇਵੀ ਸਾਹਿਬ ਆਪਣਾ" ਜੋ ਹੁਣ "ਦਿਨਿ ਰੈਣਿ" ਦੇ ਨਾਂ ਹੇਠ ਚਲਦੀ ਹੈ, ਉਸ ਦੀ ਵੀ ਕੇਵਲ ਇਤਨੀ ਕੁ ਹੀ ਪ੍ਰਤੀਕ ਦਿੱਤੀ ਹੋਈ ਹੈ : "ਸੇਵੀ ਸਤਿਗੁਰੂ ਆਪਣਾ" (ਪੱਤੀ ੧੪੩/ਅ), ਤੇ ਪਾਠ ਪੂਰਾ ਨਹੀਂ ਕੀਤਾ, ਥਾਂ ਖ਼ਾਲੀ ਛਡੀ ਹੋਈ ਹੈ। ਪ੍ਰਤੀਕ ਦੀ ਕਲਮ ਦਾ ਵੀ ਫ਼ਰਕ ਹੈ। ਤਤਕਰੇ ਵਿਚ ਵੀ ਇਹ ਪ੍ਰਤੀਕ ਬਾਰਹਮਾਹ ਵਾਲੀ ਪ੍ਰਤੀਕ ਦੇ ਸਾਮ੍ਹਣੇ, ਮਗਰੋਂ ਦਰਜ ਕੀਤੀ ਸਿਧ ਹੁੰਦੀ ਹੈ, ਪਰੰਤੂ ਪੂਰਿਆਂ ਕਰਨ ਲਈ ਪਾਠ ਮਿਲਿਆ ਨਹੀਂ ਲਗਦਾ।

ਮਾਝ ਕੀ ਵਾਰ ਦੇ ਸ਼ਲੋਕਾਂ ਨਾਲ ਮਹਲੇ ਅੰਕਿਤ ਨਹੀਂ ਹਨ। ਨਿਪਟ 'ਸਲੋਕ' ਤੇ 'ਪਉੜੀ' ਲਿਖ ਕੇ ਬਾਣੀ ਅੰਕਿਤ ਕੀਤੀ ਹੋਈ ਹੈ। ਵਾਰ ਉਪਰ ਧੁਨੀ ਵੀ ਨਹੀਂ ਹੈ ਅਤੇ ਨ ਹੀ ਛਪੇ ਗ੍ਰੰਥ ਵਾਂਙ ਵਾਰ ਦੇ ਅੰਤ ਤੇ "ਸੁਧੁ" ਪਦ ਆਇਆ ਹੈ।

ਰਾਗ ਗਉੜੀ ਮਹਲਾ ੧ ਦੇ ਚਉਪਦੇ ਛਪੇ ਗ੍ਰੰਥ ਵਾਲੇ ਸਾਰੇ, ਵੀਹ ਦੇ ਵੀਹ, ਪ੍ਰਾਪਤ ਹਨ ਤੇ ਅੰਦਰ ਮੂਲ-ਪਾਠ ਵਿਚ ਪ੍ਰਚਲਿਤ ਕ੍ਰਮ ਵਿਚ ਹੀ ਦਰਜ ਹਨ, ਪਰੰਤੂ ਬਾਹਰ ਤਤਕਰੇ ਵਿਚ ਆਈਆਂ ਪ੍ਰਤੀਕਾਂ ਅੱਗੇ ਪਿੱਛੇ ਹਨ। ਇਸ ਤੋਂ ਸਾਡੇ ਇਸ ਮਤ ਦੀ ਪੁਸ਼ਟੀ ਹੁੰਦੀ ਹੈ ਕਿ ਤਤਕਰਾ ਕਿਸੇ ਹੋਰ ਸੰਗ੍ਰਹ ਤੋਂ ਲੈ ਕੇ ਵਰਤ ਲਇਆ ਗਇਆ ਹੈ। ਅਗਲੇ ਮਹਲਾ ੩, ਮਹਲਾ ੪ ਦੇ ਚਉਪਦੇ ਛਪੇ ਗ੍ਰੰਥ ਵਾਲੇ ਹੀ ਹਨ। ਮਹਲਾ ੫ ਦੇ ਪੰਜ ਪਦਿਆਂ "ਨੇਤ੍ਰ ਪ੍ਰਗਾਸ ਕੀਆ", "ਧਨੁ ਉਹ ਮਸਤਕੁ", "ਤੂੰ ਹੈ ਮਸਲਤਿ" "ਸਤਿਗੁਰੂ ਪੂਰਾ ਭਇਆ" ਅਤੇ "ਧੋਤੀ ਖੋਲਿ ਵਿਛਾਏ ਹੇਠਿ" ਦੀਆਂ ਕੇਵਲ ਪ੍ਰਤੀਕਾਂ

ਸੰਬੰਧਿਤ ਥਾਵਾਂ ਤੇ ਲਿਖੀਆਂ ਹੋਈਆਂ ਹਨ, ਪਾਠ ਪੂਰੇ ਨਹੀਂ ਕੀਤੇ, ਥਾਵਾਂ ਖ਼ਾਲੀ ਛਡੀਆਂ ਹੋਈਆਂ ਹਨ।

ਵਾਰ ਰਾਗ ਗਉੜੀ ਮਹਲਾ ੫ ਦੀ ਧੁਨੀ, ਅੰਦਰ ਮੂਲ ਪਾਠ ਵਿਚ ਲਿਖੀ ਹੋਈ ਨਹੀਂ ਹੈ ਪਰ ਤਤਕਰੇ ਵਿਚ ਲਿਖਿਆ ਹੈ ਕਿ "ਰਾਇ ਕਮਾਲ ਦੀ ਮੌਜ ਦੀ ਵਾਰ ਕੀ ਧੁਨੀ"। ਇਸ ਤੋਂ ਪਤਾ ਲਗਦਾ ਹੈ ਕਿ ਸੁਵਿਧਾ ਦੀ ਖਾਤਰ ਤਤਕਰੇ ਹੋਰਨਾਂ ਸੰਗ੍ਰਹਾਂ ਤੋਂ ਚੁਕ ਲਏ ਜਾਂਦੇ ਸਨ, ਸੁਤੰਤਰ ਰੂਪ ਵਿਚ ਬੀੜ ਅਨੁਸਾਰ ਤਿਆਰ ਨਹੀਂ ਕੀਤੇ ਜਾਂਦੇ ਸਨ।

ਸ਼ਲੋਕ "ਗੁਰਦੇਵ ਮਾਤਾ ਗੁਰਦੇਵ ਪਿਤਾ" ਛਪੇ ਗ੍ਰੰਥਾਂ ਵਿਚ ਰਾਗ ਗਉੜੀ ਬਾਵਨ ਅਖਰੀ ਦੇ ਆਦਿ ਅਤੇ ਅੰਤ ਪੜ੍ਹਨ ਦੀ ਹਿਦਾਇਤ ਕੀਤੀ ਹੋਈ ਹੈ, ਅਤੇ ਬਹੁਤੇ ਗ੍ਰੰਥਾਂ ਵਿਚ ਮੁਢ ਤੇ ਅੰਤ ਦੋਹਾਂ ਥਾਵਾਂ ਤੇ ਲਿਖਿਆ ਵੀ ਹੋਇਆ ਹੈ। ਪਰ ਇਸ ਬੀੜ ਵਿਚ ਅਜੇਹੀ ਕੋਈ ਹਿਦਾਇਤ ਨਹੀਂ ਤੇ ਨ ਹੀ ਸ਼ਲੋਕ ਬਾਵਨ ਅਖਰੀ ਦੇ ਅੰਤ ਤੇ ਦੁਹਰਾਇਆ ਹੋਇਆ ਹੈ।

ਵਾਰ ਰਾਗ ਗਉੜੀ ਮਹਲਾ ੫ ਛਪੇ ਗ੍ਰੰਥ ਦੇ ਪਾਠ ਨਾਲੋਂ ਬਹੁਤ ਗੱਲਾਂ ਵਿਚ ਭਿੰਨ ਹੈ। ਪਉੜੀਆਂ ਦੀ ਗਿਣਤੀ ਤੇ ਕ੍ਰਮ ਤਾਂ ਇਕ ਜੈਸਾ ਹੈ, ਪਰ ਉਨ੍ਹਾਂ ਨਾਲ ਲਗੇ ਸ਼ਲੋਕ ਬਹੁਤ ਅੰਤਰਤਾ ਦਿਖਾਂਦੇ ਹਨ। ਕੋਈ ਸ਼ਲੋਕ ਕਿਸੇ ਪਉੜੀ ਨਾਲ ਲਗ ਕੇ ਬੇਮਿਸਲ ਹੋਇਆ ਹੋਇਆ ਹੈ ਤੇ ਕੋਈ ਕਿਸੇ ਨਾਲ। ਚਾਰ ਸ਼ਲੋਕਾਂ ਦੀ ਸੰਗਿਆ ਬੀੜ ਵਿਚ "ਡਖਣਾ" ਹੈ ਜਦੋਂ ਕਿ ਛਪੇ ਗ੍ਰੰਥ ਵਿਚ ਕੇਵਲ ਇਕ ਸ਼ਲੋਕ ਇਸ ਨਾਂ ਹੇਠ ਪ੍ਰਸਤੁਤ ਹੈ। ਕੁਝ ਪਉੜੀਆਂ ਨਾਲ ਇਸ ਬੀੜ ਵਿਚ "ਗਾਥਾ" ਨਾਂ ਹੇਠ ਗਾਥਾ ਦੇ ਹੀ ਤਿੰਨ ਸ਼ਲੋਕ ("ਅਪਜਸੰ ਮਿਟੰਤ ਸਪੁਤਹ," "ਬੇਦ ਪੁਰਾਣ ਸਾਸਤ੍ਰ ਬੀਚਾਰੰ, "ਚਰਣਾਰ ਬਿੰਦ ਮਨੁ ਬਧਿਅ") ਦਿੱਤੇ ਹੋਏ ਹਨ। ਗਾਥਾ ਦੇ ਨਾਂ ਹੇਠ ਚਲਦਾ ਇਕ ਸ਼ਲੋਕ (ਨਾਨਕ ਆਏ ਸੇ ਪਰਵਾਣ) "ਸਲੋਕ" ਸੰਗਿਆ ਹੇਠ ਆਇਆ ਹੈ। ਇਕ ਫੁਨਹ (ਡਿਠੇ ਸਭੇ ਥਾਉ) ਵੀ ਇਕ ਪਉੜੀ ਨਾਲ ਵਰਤਿਆ ਹੋਇਆ ਹੈ ਜੋ ਛਪੇ ਗ੍ਰੰਥ ਵਿਚ 'ਫੁਨਹ' ਨਾਂ ਦੀ ਬਾਣੀ ਵਿਚ ਹੈ। ਛਪੇ ਗ੍ਰੰਥ ਵਿਚ ਇਸ ਵਾਰ ਦੀਆਂ ਪਉੜੀਆਂ ਨਾਲ ਕਈ ਸ਼ਲੋਕ ਅਜੇਹੇ ਹਨ ਜੋ ਇਸ ਬੀੜ ਵਿਚ ਨਹੀਂ ਹਨ।

ਛਪੇ ਗ੍ਰੰਥ ਸਾਹਿਬ ਦੇ ਕੁਝ ਰਾਗਾਂ ਦੀਆਂ ਵਾਰਾਂ ਦੇ ਅੰਤ ਤੇ ਆਏ ਹਿਦਾਇਤੀ ਪਦ 'ਸੁਧੁ' ਤੇ 'ਸੁਧੁ ਕੀਚੈ' ਇਸ ਬੀੜ ਵਿਚ ਨਹੀਂ ਹਨ। ਦੂਸਰੇ, ਜਿੱਥੇ ਛਪੇ ਗ੍ਰੰਥ ਵਿਚ ਵਾਰਾਂ ਦੇ ਸ਼ਲੋਕਾਂ ਨਾਲ ਮਹਲੇ ਲਿਖੇ ਹੋਏ ਹਨ ਉਥੇ ਇਸ ਬੀੜ ਦੀਆਂ ਵਾਰਾਂ ਦੇ ਸ਼ਲੋਕਾਂ ਨਾਲ ਮਹਲੇ ਨਹੀਂ ਹਨ। ਇਹ ਇਸ ਗ੍ਰੰਥ ਦੀ ਵਿਆਪਕ ਵਿਸ਼ੇਸ਼ਤਾ ਸਮਝਣੀ ਚਾਹੀਦੀ ਹੈ, ਜੋ ਇਹ ਸੰਕੇਤ ਦੇਂਦੀ ਹੈ ਕਿ ਮਹਲਾ ਲਾਏ ਜਾਣ ਦੀ ਕਿਰਿਆ ਬਾਅਦ ਵਿਚ ਮੁਕੰਮਲ ਹੋਈ।

ਰਾਗ ਆਸਾ 'ਸੋਦਰੁ' ਨਾਲ ਸ਼ੁਰੂ ਹੁੰਦਾ ਹੈ। 'ਸੋ ਪੁਰਖ' ਵਾਲਾ ਸ਼ਬਦ ਇਸ ਬੀੜ ਵਿਚ 'ਸੋਦਰੁ' ਦੇ ਪਿੱਛੇ ਨਹੀਂ ਦਿੱਤਾ ਹੋਇਆ ਜਿਵੇਂ ਕਿ ਛਪੇ ਗ੍ਰੰਥ ਵਿਚ ਹੈ। ਇਸ ਬੀੜ ਵਿਚ ਉਹ ਮਹਲਾ ੪ ਦੀ ਵਿਸ਼ੇਸ਼ ਤਖ਼ਤੀ ਵਿਚ ਆਪਣੀ ਥਾਂ ਤੇ ਬਿਰਾਜਮਾਨ ਹੈ। ਮਹਲਾ ੫ ਦਾ ਚਉਪਦਾ, "ਅਗਮ ਅਗੋਚਰ ਦਰਸਨ ਤੇਰਾ", ਛਪੇ ਗ੍ਰੰਥ ਵਿਚ ਘਰੁ ੧੨ ਵਿਚ ਦਰਜ ਹੈ, ਪਰ ਇੱਥੇ ਉਹ ਘਰੁ ੨ ਵਿਚ ਵਿਦਮਾਨ ਹੈ (ਪਤ੍ਰਾ ੩੭੧/ੳ)। ਇਸ ਸਭ ਤੋਂ ਬਿਨਾ ਪੰਜਵੇਂ ਪਾਤਸਾਹ ਦੇ ੧੯੩ ਚਉਪਦੇ ਮੁਕਾ ਕੇ ਇਸ ਬੀੜ ਵਿਚ ਹੇਠ ਲਿਖੇ ਤਿੰਨ ਨਵੇਂ ਚਉਪਦੇ ਦਿੱਤੇ ਹੋਏ ਹਨ।

### ਆਸਾ ਮਹਲਾ ੫

ਸਗਲੇ ਰੋਗ ਮਿਟਾਏ ਮੇਰੇ ਸਤਿਗੁਰਿ ॥ ਓਹਖਦੁ ਹਰਿ ਕਾ ਨਾਮੁ ਲੈਆ ॥
ਕਰਿ ਕਿਰਪਾ ਜਾ ਕਉ ਪ੍ਰਭੁ ਦੇਵੈ ॥ ਦ੍ਰਿਸਟੀ ਆਵੈ ਸਰਬ ਮਇਆ ॥੧॥
ਸੰਗਿ ਗੁਪਾਲੁ ਹਮਾਰੇ ਵਸਤਾ ॥ ਸਿਮਰਤ ਕਾੜਾ ਭਾਗਨ ਭਇਆ ॥
ਸਾਧੂ ਸੰਗਤਿ ਤਿਸਹਿ ਪਰਾਪਤਿ ॥ ਜਾ ਕੈ ਮਸਤਕਿ ਲੇਖੁ ਪਇਆ ॥੧॥ ਰਹਾਓ ॥
ਅਨਕ ਉਪਾਵ ਕੀਏ ਬਹੁਤੇਰੇ ॥ ਬਿਨੁ ਹਰਿ ਸਿਮਰਨੁ ਦੁਖੁ ਨ ਗਇਆ ॥
ਧਾਰਿ ਅਨਿਗ੍ਰਹੁ ਰਾਖਿ ਲੀਨੇ ਅਪੁਨੈ ॥ ਨਾਨਕੁ ਤਾ ਕੀ ਸਰਨਿ ਪਇਆ ॥੨॥੧੯੪॥

(੨)

ਸਤਿਗੁਰਿ ਪੂਰੇ ਕਾਢੀ ਮਾਰਿ ॥ ਕੁਸਲੁ ਹੋਆ ਪਰਵਾਰ ਸਧਾਰ ॥ ੧ ॥
ਮਨਉ ਗਈ ਗੁਰਿ ਆਪਿ ਗਵਾਈ ॥ ਸਹਜੁ ਅਨੰਦੁ ਕਰਹੁ ਮੇਰੇ ਭਾਈ ॥੧॥ ਰਹਾਉ ॥
ਨਾਨਕ ਕਉ ਪ੍ਰਭ ਭਏ ਦਇਆਲ। ਰਾਖਿ ਲੀਏ ਅਪੁਨੇ ਬਾਲ ਗੁਪਾਲ ॥੨॥੧੯੫॥

(੩)

ਉਨਿ ਮਿਲਿ ਭੂਪਤੁ ਜਾਇ ਚਰਾਇਆ ॥ ਪਰਪੰਚ ਝੂਠਾ ਦਿਖਲਾਈ ਮਾਇਆ ॥
ਅਪਨਾ ਜੇਹਾ ਬਹੁ ਤੁਖਰ ਭਰਾਨੇ ॥ ਹਮਰਾ ਰਾਖਾ ਸਾਰੰਗ ਪ੍ਰਾਨੇ ॥
ਅਪਨੇ ਅਪਨੇ ਸਭ ਕੋ ਸੇਵੈ ॥ ਉਨਿ ਮਿਲ ਭੂਪਤ ਹਮ ਗੁਰ ਦੇਵੈ ॥੧॥ਰਹਾਉ॥
ਉਹ ਕਹੈ ਮੈ ਮਾਨੁਖ ਤਾਣੁ ॥ ਹਮਰੇ ਘਰ ਸਾਚਾ ਦੀਬਾਣੁ ॥
ਉਹ ਕਿਰਮੈ ਕੈ ਪਾਛੈ ਪਰਿਆ ॥ ਗਲੁ ਘੁਟਿ ਮੇਰੇ ਸਾਹਿਬਿ ਖਰਿਆ ॥
ਹਰਿ ਚੰਦਉਰੀ ਜਿਓ ਦੁਇ ਘਰੀਆ ॥ ਫੂਲੈ ਫੂਕੈ ਤਿਸੁ ਊਪਰੀਆ ॥
ਬਿਨਸਿ ਗਇਓ ਬਾਦਲ ਜਿਉ ਵਾਉ ॥ ਹਮਰਾ ਸੁਆਮੀ ਆਵੈ ਨ ਜਾਇ ॥੩॥
ਪਚਿਆ ਨਿਦਕੁ ਸਨੁ ਮਿਲਿ ਭੂਪਤ ਸਭਾ ॥ ਇਕਿ ਕਾਟੇ ਇਕਿ ਭਾਗੇ ਨ ਲਭਾ ॥
ਜਨ ਕਾਲੀਆ ਕੁਪਿਆ ਰਾਮਰਾਇ ॥ ਜਨ ਨਿਰਭਉ ਨਿੰਦਕ ਦੀਏ ਬਹਾਇ ।੪॥
ਜਨ ਕੀ ਰੀਸ ਕਰਹੁ ਮਤੁ ਕੋਇ ॥ ਜਨ ਕਾ ਰਾਖਾ ਸਾਚਾ ਸੋਇ ॥
ਪੁਤੁ ਰਖਿਓ ਜਿ ਮਾਤਾ ਬਾਪਿ ॥ ਕਹੁ ਨਾਨਕ ਜਨ ਆਪੇ ਆਪਿ ॥੪॥੧੯੬॥

(ਪੱਤੀ ੩੯੮)

ਇਹ ਤਿੰਨੇ ਪਦੇ ਘਰਾਂ ਦੀ ਬੰਦਿਸ਼ ਤੋਂ ਮੁਕਤ ਰਖੇ ਗਏ ਹਨ ਯਾ ਇਨ੍ਹਾਂ ਨੂੰ ਘਰੁ ੧੭ ਦੇ ਮੰਨ ਕੇ ਹੀ ਦਰਜ ਕੀਤਾ ਗਇਆ ਹੈ, ਇਸ ਗੱਲ ਦਾ ਪਤਾ ਘਰਾਂ ਦੀ ਵੰਡ ਦੇ ਭੇਦ ਤੋਂ ਕੋਈ ਜਾਣੂ ਹੀ ਦੱਸ ਸਕਦਾ ਹੈ। ਸਾਡੀ ਇਸ ਪਾਸੇ ਸਮਰਥਾ ਨਹੀਂ।

ਰਾਗ ਆਸਾ ਮਹਲਾ ੩ ਦੀਆਂ ਛਪੇ ਗ੍ਰੰਥ ਵਿਚਲੀਆਂ ੧੫ ਅਸਟਪਦੀਆਂ ਤੋਂ ਅਤਿਰਿਕਤ ਇਸ ਬੀੜ ਵਿਚ ਇਕ ਸੋਲ੍ਹਵੀਂ ਅਸਟਪਦੀ ਵੀ ਹੈ ਜੋ ਅੱਗੇ ਦਿਤੇ ਅਨੁਸਾਰ ਚਲਦੀ ਹੈ :

ਆਸਾ ਮਹਲਾ ੩ (ਅਸਟਪਦੀ)

ਖਰੇ ਖੋਟੇ ਆਪਿ ਕੀਤਿਅਨੁ ਗੁਰਮੁਖਿ ਸੋਝੀ ਪਾਇ ॥
ਖਰੇ ਪਰਖੇ ਪਰਖੁ ਆ ਲਏ ਖਜਾਨੈ ਪਾਇ ॥੧॥
ਹਰਿ ਹਰਿ ਨਾਮੁ ਨਿਧਾਨੁ ਹੈ ਮੇਰੇ ਮਨਿ ਵਸਾਇ ॥
ਸਦਾ ਸਦਾ ਹਰਿ ਕੇ ਗੁਣ ਗਾਵਾ ਗੁਰਮੁਖਿ ਰਹਾ ਲਿਵ ਲਾਇ ॥੧॥ਰਹਾਉ॥
ਖੋਟੇ ਫਿਰ ਫਿਰਿ ਭਜਦੇ ਦੁਖੁ ਲਾਗੈ ਬਿਲਲਾਇ ॥
ਖੋਟੇ ਮਨਮੁਖ ਆਖੀਅਨਿ ਤਿਨਾ ਬਹਣ ਨ ਮਿਲਈ ਜਾਇ ॥੨॥
ਖਰਿਆ ਮਹਲੁ ਹਦੂਰਿ ਹੈ ਆਪਣੈ ਘਰਿ ਸਹਜਿ ਸੁਭਾਇ ॥
ਖਰੇ ਸਚੇ ਆਖੀਅਨਿ ਸਚੈ ਸਬਦਿ ਸਮਾਇ ॥੩॥
... ... ...
ਹਰਿ ਵਰੁ ਪਾਇਆ ਕਾਮਣੀ ਗੁਰ ਕੈ ਹੇਤਿ ਪਿਆਰਿ ॥
ਨਾਨਕ ਸਚੁ ਸੀਗਾਰੁ ਬਨਾਇਆ ਧਨੁ ਕੁਲਵੰਤੀ ਨਾਰਿ ॥੮॥੧੬॥

(ਪੱਤੀ ੪੧੪/ੳ)

ਇਹ ਅਸ਼ਟਪਦੀ ਨਵੀਂ ਹੈ ਤੇ ਧਿਆਨ ਦੇਣ ਯੋਗ ਹੈ। ਅੱਗੇ ਵੀ ਇਸ ਬੀੜ ਦੇ ਸੰਕਲਣ-ਕਰਤਾ ਨੇ ਮਹਲਾ ੩ ਦੇ ੧੫ ਨਵੇਂ ਛੰਤ ਅੱਖਾਂ ਸਾਹਮਣੇ ਲਿਆਂਦੇ ਸਨ। ਉਸ ਇਹ ਅਸਟਪਦੀ ਵੀ ਮਹਲਾ ੩ ਦੀ ਕਰਕੇ ਹੀ ਲਿਖੀ ਹੈ।

ਰਾਗ ਆਸਾ ਵਾਰ ਮਹਲਾ ੧ ਦੇ ਮੂਲ ਪਾਠ ਵਿਚ ਧੁਨੀ ਸੰਬੰਧੀ ਕੋਈ ਸੂਚਨਾ ਨਹੀਂ ਹੈ ਜਦੋਂ ਕਿ ਤਤਕਰੇ ਵਿਚ "ਟੁੰਡੇ ਅਸਰਾਜੇ ਕੀ ਧੁਨੀ" ਲਿਖੀ ਹੋਈ ਹੈ। ਮੂਲ ਪਾਠ ਵਿਚ ਅੱਗੇ ਦੱਸੀ ਸੂਚਨਾ ਵੀ ਨਹੀਂ ਆਈ : "ਸਲੋਕ ਵੀ ਮਹਲੇ ਪਹਲੇ ਕੇ ਲਿਖੇ"। ਵਾਰ ਵਿਚ ਸਲੋਕਾਂ ਨਾਲ ਮਹਲੇ ਵੀ ਨਹੀਂ ਲਿਖੇ। ਦੂਸਰੀਆਂ ਬਹੁਤੀਆਂ ਬੀੜਾਂ ਵਿਚ ਇਸ ਵਾਰ ਦਾ ਪ੍ਰਾਰੰਭ ਮੂਲਮੰਤਰ ਨਾਲ ਹੋਇਆ ਮਿਲਦਾ ਹੈ, ਪਰ ਇੱਥੇ ਇਹ ਛੋਟੇ ਮੰਗਲ ਨਾਲ ਹੈ।

ਰਾਗ ਗੂਜਰੀ ਵਿਚ ਇਸ ਬੀੜ ਵਿਚ ਛਪੇ ਗ੍ਰੰਥ ਨਾਲੋਂ ਇਕ ਚਉਪਦਾ ਮਹਲੇ ਪੰਜਵੇਂ ਦਾ ਘਟ ਹੈ। ਛਪੇ ਗ੍ਰੰਥ ਵਿਚ ਉਹ ਮਹਲਾ ੫ ਦੇ ਚਉਪਦਿਆਂ ਦੀ ਤਖਤੀ ਦੇ ਅੰਤ ਤੇ ਨੰਬਰ ੩੨ ਉਤੇ ਆਇਆ ਹੈ ਤੇ ਉਥੇ ਇਹ ਇਸ ਪੰਗਤੀ ਨਾਲ ਵਿਦਮਾਨ ਹੈ :

ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨ ਸੁਖ ਰਾਇ ॥

ਸੰਭਵ ਹੈ ਕਿ ਇਹ ਛਪੇ ਗ੍ਰੰਥ ਵਾਲੀ ਸ਼ਾਖਾ ਦਾ ਅੰਗ ਮਗਰੋਂ ਜਾ ਕੇ ਬਣਿਆ ਹੋਵੇ ਤੇ ਪਹਲਾਂ ਉਸ ਦੇ ਚਉਪਦੇ ਵੀ ੩੧ਵੇਂ (ਆਰਾਧਿ ਸ੍ਰੀਧਰ ਸਫ਼ਲ) ਤੇ ਮੁੱਕ ਜਾਂਦੇ ਹੋਣ, ਖ਼ੈਰ ਬਾਕੀ ਸਾਰੇ ਚਉਪਦੇ ਇਸ ਬੀੜ ਵਿਚ ਹਨ :

ਰਾਗ ਦੇਵਗੰਧਾਰੀ ਵਿਚ ਛਪੇ ਗ੍ਰੰਥ ਵਾਲੇ ਸਾਰੇ ਪਦੇ ਸਿਵਾਇ ਮਹਲਾ ੫ ਦੇ ਹੇਠ ਲਿਖੇ ਚਾਰ ਚਉਪਦਿਆਂ ਦੇ ਉਸੇ ਕ੍ਰਮ ਵਿਚ ਪ੍ਰਾਪਤ ਹਨ।

੧. ਠਾਕੁਰ ਹੋਇ ਆਪ (੩੫ਵਾਂ ਪਦਾ)
੨. ਅਪੁਨੇ ਸਤਿਗੁਰ ਪਹਿ (੩੬ਵਾਂ ਪਦਾ)
੩. ਅਨਾਥ ਨਾਥ ਪ੍ਰਭੁ (੩੭ਵਾਂ ਪਦਾ)
੪. ਪ੍ਰਭ ਇਹੈ ਮਨੋਰਥ ਮੇਰਾ (੩੯ਵਾਂ ਪਦਾ)

ਇੰਞ ਇਸ ਬੀੜ ਵਿਚ ਕੇਵਲ ੩੪ ਪਦੇ ਹਨ ਜਦੋਂ ਕਿ ਛਪੇ ਗ੍ਰੰਥ ਵਿਚ ੩੮ ਪਦੇ ਦਰਸ਼ਨ ਦੇ ਰਹੇ ਹਨ।

ਰਾਗ ਬਿਹਾਗੜਾ ਵਿਚ ਮਹਲਾ ੫ ਦਾ ਚਉਪਦਾ "ਖੋਜਤ ਸੰਤ ਫਿਰਹਿ" ਬੀੜ ਵਿਚ ਪੰਜਵਾਂ ਹੈ ਤੇ "ਹਰਿ ਚਰਣ ਸਰੋਵਰ" ਵਾਲਾ ਛੇਵਾਂ, ਜਦੋਂ ਕਿ ਛਪੇ ਗ੍ਰੰਥ ਵਿਚ ਇਹ ਉਲਟ ਪੁਲਟ ਹਨ। ਇਸੇ ਤਰ੍ਹਾਂ "ਬੋਲਿ ਸਧਰਮੀਆ" ਵਾਲਾ ਛੰਤ ਤੇ "ਸੁਨਹੁ ਬੇਨੰਤੀਆ" ਵਾਲਾ ਛੰਤ ਆਮ ਕ੍ਰਮ ਤੋਂ ਉਲਟ ਆਏ ਹਨ। ਇਸ ਪਿਛਲੇ ਨਾਲ ਬੀੜ ਵਿਚ ਵਾਰ ਰਾਗ ਬਿਹਾਗੜਾ ਵਿਚ ਹੇਠ ਲਿਖਿਆ ਸਲੋਕ ਵਾਧੂ ਹੈ :

ਮਹਲਾ ੫

ਧਾਵਤੜੇ ਸੇ ਰਹਿ ਗਏ ॥ ਸਭ ਕੰਮ ਵਿਸਾਰਿ ॥
ਨਾਨਕ ਇਹ ਫਬਿਆ ਜਪਿਆ ਨਾਮ ਸਮਾਇ ॥ (ਪਤ੍ਰਾ ੫੦੯/ਅ)

ਇਸ ਬੀੜ ਵਿਚ ਬਿਹਾਗੜਾ ਰਾਗ ਦੀ ਵਾਰ ਪਿੱਛੇ ਵੀ ਹਿਦਾਇਤੀ ਪਦ ("ਸੁਧੁ" ਆਦਿ) ਨਹੀਂ ਹੈ ਤੇ ਨ ਹੀ ਸਲੋਕਾਂ ਨਾਲ ਮਹਲੇ ਲਿਖੇ ਹੋਏ ਹਨ।

ਰਾਗ ਵਡਹੰਸ ਦੇ ਸਾਰੇ ਪਦੇ ਛਪੇ ਗ੍ਰੰਥ ਅਨੁਸਾਰ ਹਨ, ਕ੍ਰਮ ਵੀ ਉਹੀ ਹੈ। ਇਸ ਰਾਗ ਦੇ ਕੁਛ ਸਲੋਕ ਇਸ ਬੀੜ ਵਿਚ 'ਡਖਣਾ' ਸੰਗਿਆ ਅਧੀਨ ਆਏ ਹਨ, ਜਦੋਂ ਕਿ ਛਪੇ ਗ੍ਰੰਥ ਵਿਚ ਉਨ੍ਹਾਂ ਦੀ ਸੰਗਿਆ 'ਸਲੋਕ' ਹੀ ਹੈ। ਵਾਰ ਵਡਹੰਸ ਵਿਚ ਧੁਨੀ (ਲਲਾ ਬਹਲੀਮਾ ਕੀ ਧੁਨੀ ਗਾਵਣੀ) ਅੰਦਰ ਮੂਲ ਪਾਠ ਤੇ ਬਾਹਰ ਤਤਕਰੇ ਵਿਚ, ਦੋਹੀਂ ਥਾਈਂ, ਪ੍ਰਾਪਤ ਹੈ, ਪਰ ਅੰਦਰ "ਲਲਾ" ਦੀ ਥਾਂ 'ਲਾਲ' ਲਿਖਿਆ ਹੋਇਆ ਹੈ। ਮਹਲਾ ੧ ਦਾ ਚਉਪਦਾ "ਮੋਰੀ ਰੁਣਝੁਣ ਲਾਇਆ" ਆਮ ਬੀੜਾਂ ਵਾਂਙ ਇਸ ਬੀੜ ਵਿਚ ਵੀ "ਕਿਉਂ ਨਾ ਮਰੀਜੈ, ਜੀਅੜਾ ਨ ਦੀਜੈ, ਜਾ ਸਹੁ ਭਇਆ ਵਿਡਾਣਾ" ਤੇ ਹੀ ਸਮਾਪਤ ਹੁੰਦਾ ਹੈ; ਕਹਣ ਦਾ ਭਾਵ ਇਹ ਕਿ ਇਸ ਵਿਚ ਵੀ ਅੰਤਲੀ, ਕਵੀ-ਛਾਪ ਵਾਲੀ, ਤੁਕ ਨਹੀਂ ਹੈ, ਜਿਸ ਦਾ ਪਾਠ ਮਿਹਰਵਾਨ ਵਾਲੀ ਜਨਮਸਾਖੀ ਤੋਂ ਮਿਲਦਾ ਹੈ।

ਰਾਗ ਵਡਹੰਸ ਦੇ ਮਗਰੋਂ ਇਸ ਬੀੜ ਵਿਚ ਰਾਗ ਧਨਾਸਰੀ ਹੈ, ਸੋਰਠਿ ਨਹੀਂ। ਰਾਗ ਧਨਾਸਰੀ ਦੇ ਸਾਰੇ ਪਦੇ ਛਪੇ ਗ੍ਰੰਥ ਵਾਲੇ ਹੀ ਹਨ ਤੇ ਕ੍ਰਮ ਵੀ ਉਹੀ ਹੈ। ਰਾਗ ਜੈਤਸਰੀ ਦੀ ਬਾਣੀ ਵੀ ਛਪੇ ਗ੍ਰੰਥ ਅਨੁਸਾਰ ਹੈ। ਸਲੋਕਾਂ ਨਾਲ ਮਹਲਾ ੫ ਵਿਚ ਕਈ ਸਲੋਕਾਂ ਨੂੰ "ਡਖਣੇ" ਸ਼ੀਰਸ਼ਕ ਹੇਠ ਅੰਕਿਤ ਕੀਤਾ ਮਿਲਦਾ ਹੈ।

ਰਾਗ ਸੋਰਠਿ ਵਿਚ ਛਪੇ ਗ੍ਰੰਥ ਦੇ ੯੪ ਚਉਪਦਿਆਂ ਤੋਂ ਬਿਨਾ ਪੰਚਮ ਸਤਿਗੁਰਾਂ ਦੇ ਦੋ ਹੋਰ ਚਉਪਦੇ ਦਿੱਤੇ ਹੋਏ ਹਨ। ਉਂਞ ੯੪ਵਾਂ ਪਦਾ ਵੀ ਕੱਟ ਕੇ ਛਪੇ ਗ੍ਰੰਥ ਵਾਲੇ ਪਾਠ ਦੇ ਅਨੁਕੂਲ ਕੀਤਾ ਹੋਇਆ ਹੈ। ਨਵੇਂ ਪਦੇ ਜਿਨ੍ਹਾਂ ਦੇ ਪਾਠ ਅੱਗੇ ਦਿੱਤੇ ਅਨੁਸਾਰ ਹਨ, ਮਗਰੋਂ ਦਰਜ ਕੀਤੇ ਲਗਦੇ ਹਨ, ਕਿਉਂਜੋ ਇਨ੍ਹਾਂ ਦੀ ਕਲਮ ਪਹਲੇ ਪਦਿਆਂ ਨਾਲੋਂ ਫ਼ਰਕ ਪਾ ਰਹੀ ਹੈ। ਨਵੇਂ ਪਦੇ ਇਹ ਹਨ :

ਸੋਰਠਿ ਮਹਲਾ ੫

ਰਾਮਦਾਸਪੁਰਿ ਜਬ ਆਏ ਤਾਂ ਆਨੰਦ ਮੰਗਲ ਸੁਖ ਪਾਏ ॥੧॥
ਗੁਰ ਕੇ ਚਰਨ ਵਿਟਹੁ ਕੁਰਬਾਨਾ ॥
ਦੈਆਲੁ ਹੋਆ ਪੂਰਨੁ ਪਰਮੇਸੁਰ ॥
ਬਖਸ ਲੈਆ ਹੈ ਬਚੜਾ ਮਾਨਾ ॥੧॥ਰਹਾਉ॥
ਸੋਗ ਨਿਵਾਰਿਆ ਪਾਰਬ੍ਰਹਮਿ ਆਪੇ ॥
ਪ੍ਰਗਟ ਭਇਆ ਜਹਾਨਾ ॥
ਨਾਨਕ ਨਾਮੁ ਜਪੇ ਜਾਪਿ ਜੀਵੇ ॥
ਹਰਿ ਕੀ ਪਇਆ ਸਰਾਨਾ ॥੨॥੯੫॥

ਸੋਰਠਿ ਮਹਲਾ ੫

ਸੰਤਨ ਕਾ ਸਾਹਿਬੁ ਸਭ ਊਪਰਿ, ਉਨ ਕੋ ਕੋਇ ਨ ਪਹੂਚਨਹਾਰਾ ॥
ਨਾਮੁ ਧਨੁ ਸੰਤਨ ਕੈ ਪਲੈ, ਅਖੁਟ ਭਰੇ ਭੰਡਾਰਾ ॥੧॥
ਸੰਤ ਜਨਾ ਸਿਉ ਦੂਖਨ ਕਰਤਾ, ਤਿਨਿ ਕਰਤੈ ਆਪਿ ਪਚਾਇਆ ॥੧॥ਰਹਾਉ॥
ਤਿਸ ਕਾ ਗਰਬੁ ਕਰੈ ਉਹ ਪਾਪੀ ਤਿਨਿ ਮਾਰਿ ਪਛਾਰਿਆ ॥
ਜਿਉ ਕੁਠਾਰ ਕਰੇ ਧਰੇ ਬਢਾਈ ਸੁਕਾ ਕਾਸਟ ਖੰਡ ਖੰਡ ਕਰਿ ਡਾਰਿਆ ॥੨॥
ਮਾਨਸੁ ਸੇਵੈ ਸੋ ਦੁਖੁ ਪਾਏ ਹਰਿ ਕਾ ਦਾਸੁ ਸੁਹੇਲਾ ॥
ਪਾਪੀ ਪਾਪ ਕਰੇ ਸਿਰ ਊਪਰਿ ਜਮਪੁਰਿ ਊਠਿ ਸਿਧਾਰਿ ਇਕੇਲਾ ॥੩॥
ਸੁਨਹੁ ਸੰਤ ਲੋਕੁ ਸਭਿ ਸੁਨਿਅਹੁ ਨਾਨਕ ਕਹੈ ਵਿਚਾਰਾ ॥
ਜੋ ਭਗਤਨ ਸਿਉ ਕਰੈ ਬਖੀਲੀ ਸੋ ਪਰਮੇਸਰਿ ਮਾਰਿਆ ॥੪॥੯੬॥

(ਪਤ੍ਰਾ ੬੩੫/ੳ)

ਪੰਚਮ ਸਤਿਗੁਰਾਂ ਦਾ ਇਹ ਚਉਪਦਾ ਹੋਰਨਾਂ ਹੱਥ-ਲਿਖਤ ਬੀੜਾਂ ਵਿਚ ਵੀ ਮਗਰੋਂ

ਚੜ੍ਹਾਇਆ ਮਿਲਦਾ ਹੈ, ਪਰ ਉੱਥੇ ਇਸਦਾ ਪਾਠ ਰਹਾਉ ਦੀ ਤੁਕ "ਸੰਤ ਜਨਾ ਸਿਉ ਦੂਖਨ ਕਰਤਾ" ਨਾਲ ਸ਼ੁਰੂ ਹੁੰਦਾ ਹੈ। ਕੁਝ ਪਾਠ-ਭੇਦ ਵੀ ਹਨ।

ਵਾਰ ਰਾਗ ਸੋਰਠਿ ਦੀ ੨੯ਵੀਂ ਪਉੜੀ ਨਾਲ ਜੋ ਦੂਜਾ ਸਲੋਕ ਮਹਲਾ ੩ ਦਾ ਹੈ, ਉਸ ਵਿਚ ਆਮ ਛਪੇ ਗ੍ਰੰਥਾਂ ਅਤੇ ਬਹੁਤੀਆਂ ਸੈਂਚੀਆਂ ਵਿਚ ਨਿਮਨ-ਲਿਖਿਤ ਕਾਲੇ ਟਾਈਪ ਵਾਲੀ ਪੰਗਤੀ ਪ੍ਰਾਪਤ ਨਹੀਂ ਹੈ, ਪਰ ਇਸ ਬੀੜ ਵਿਚ ਇਹ ਹੈ :

ਆਪੇ ਸੇਵਾ ਲਾਇਉਨੁ ਆਪੇ ਵਖ਼ਸ ਕਰੇਇ ।
**ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ ॥**

(ਬੀੜ ਪਤ੍ਰਾ ੬੫੦/ੳ)

ਰਾਗ ਕਲਿਆਣ ਦੇ ਸਾਰੇ ਸ਼ਬਦ ਪ੍ਰਤੀਕਾਂ ਤੇ ਕ੍ਰਮ ਵਿਚ ਛਪੇ ਗ੍ਰੰਥ ਨਾਲ ਰਲਦੇ ਹਨ। ਰਾਗ ਨਟ ਨਰਾਣੀ (ਬੀੜ ਵਿਚ ਇਹੀ ਨਾਂ ਲਿਖਿਆ ਹੈ) ਦੇ ਅੰਤਲੇ ਦੋਹਾਂ ਸ਼ਬਦਾਂ ਦਾ ਕ੍ਰਮ ਆਪਸ ਵਿਚ ਬਦਲਿਆ ਹੋਇਆ ਹੈ; ਹੋਰਨਾਂ ਗੱਲਾਂ ਵਿਚ ਬਾਣੀ ਦੀ ਸਮਾਨਤਾ ਹੈ। ਰਾਗ ਟੋਡੀ ਤੇ ਬੈਰਾੜੀ ਦੀਆਂ ਪ੍ਰਤੀਕਾਂ ਅਤੇ ਕ੍ਰਮ ਰਲਦੇ ਹਨ। ਬੀੜ ਵਿਚ ਕਈ ਥਾਈਂ ਅੰਦਰ ਪਾਠ ਵਿਚ 'ਘਰੁ' ਅੰਕਿਤ ਨਹੀਂ, ਜਿਵੇਂ ਕਿ ਰਾਗ ਟੋਡੀ ਵਿਚ, ਭਾਵੇਂ ਬਾਹਰ ਤਤਕਰੇ ਵਿਚ ਇਹ ਸੂਚਿਤ ਹਨ। ਇਹ ਚੀਜ਼, ਫਿਰ ਤਤਕਰੇ ਦੇ ਬਾਹਰੋਂ ਚੁਕ ਕੇ ਲਿਖ ਲੈਣ ਦੀ ਕਿਰਿਆ ਵੱਲ ਸੰਕੇਤ ਕਰਦੀ ਹੈ।

ਤਤਕਰੇ ਵਿਚ ਰਾਗ ਤਿਲੰਗ ਦੇ ਮਹਲਾ ੪ ਦੇ ਦੋ ਸ਼ਬਦ ਲਿਖੇ ਹੋਏ ਹਨ, ਪਰ ਪ੍ਰਾਪਤ ਹੁੰਦੇ ਹਨ ਤਿੰਨ। ਤੀਸਰਾ ਸ਼ਬਦ ਇਸ ਤਰ੍ਹਾਂ ਹੈ :

ਮੇਰੇ ਸਾਹਾ ਮੈ ਹਰਿ ਦਰਸਨਿ ਸੁਖੁ ਹੋਇ ॥
ਹਮਰੀ ਵੇਦਨ ਤੂੰ ਜਾਨਤਾ ਸਾਹਾ
ਅਵਰ ਕਿ ਜਾਨੈ ਕੋਇ ॥੧॥ਰਹਾਉ॥
ਸਚਾ ਸਾਹਿਬੁ ਸਚੁ ਤੂੰ ਮੇਰੇ ਸਾਹਾ
ਤੇਰਾ ਕੀਆ ਸਚੁ ਸਭੁ ਹੋਇ ॥
ਝੂਠਾ ਕਿਸ ਨੌ ਆਖੀਐ ਸਾਹਾ
ਜਾ ਦੂਜਾ ਨਾਹੀ ਕੋਇ ॥੧॥
ਸਭਨਾ ਵਿਚਿ ਤੂ ਵਰਤਦਾ ਸਾਹਾ
ਸਭਿ ਤੁਝਹਿ ਧਿਆਵਹਿ ਦਿਨ ਰਾਤਿ ॥
ਸਭ ਤੁਝ ਹੀ ਪਾਸਹੁ ਮੰਗਦੇ ਸਾਹਾ
ਤੂੰ ਸਭਨਾ ਕਰਹਿ ਇਕ ਦਾਤਿ ॥੨॥੩॥ (ਪਤ੍ਰਾ ੬੯੧)

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਨਹੀਂ, ਪਰ ਅਹੀਆਪੁਰ ਵਾਲੀ ਬਾਬਾ ਮੋਹਨ ਜੀ ਦੀ ਪੋਥੀ ਵਿਚ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਪੰਚਮ ਸਤਿਗੁਰਾਂ ਦਾ ਰਾਗ ਸੂਹੀ ਵਿਚ ਦਰਜ ਚਉਪਦਾ "ਜੋ ਗੁਰ ਦੀਸੈ ਸਿਖੜਾ" ਇਸ ਬੀੜ ਵਿਚ ਰਾਗ ਤਿਲੰਗ ਵਿਚ ਦਰਜ ਹੈ, ਪਰੰਤੂ ਲਿਖਾਰੀ ਨੇ ਹਾਸ਼ੀਏ ਵਿਚ ਇਹ ਲਿਖ ਕੇ ਕਿ ਇਹ "ਸੂਹੀ ਵਿਚਿ ਲਿਆ ਹੈ", ਇਸ ਗੱਲ ਨੂੰ ਸਪਸ਼ਟ ਕਰ ਦਿੱਤਾ ਹੈ। ਰਾਗ ਤਿਲੰਗ ਵਿਚ ਪੰਜਵੇਂ ਸਤਿਗੁਰਾਂ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਾ ਵੀ ਪ੍ਰਾਪਤ ਹੈ। ਉਸ ਦਾ ਪਾਠ ਇਸ ਪ੍ਰਕਾਰ ਹੈ :

ਨਿਰਮਲਾ ਸੁਖ ਰੀਤਿ ਸੁਆਮੀ ਨਿਰਮਲਾ ਸੁਖ ਰੀਤਿ ॥
ਆਸ ਪਿਆਸ ਉਲਾਸ ਮਨਹਿ ਤੇਰੇ ਪਾਇ ਪਰਸਉ ਨੀਤਿ ॥
ਤੁਮ ਹਮਾਰੇ ਕਰਤਾ ਅਰ ਹਮ ਤੁਮਾਰੇ ਰੇਨ ॥
ਤੁਮ ਹਮਾਰੇ ਪਾਇਕਾ ਹਮ ਤੁਮਰੀ ਧੇਨ ॥੧॥
ਤੁਮ ਹਮਾਰੇ ਸਾਹਿਬਾ ਹਮ ਤੁਮਾਰੇ ਦਾਸੁ ॥
ਨਾਨਕ ਰਾਖਹੁ ਲਾਇ ਲੜਿ ਸੁਨਹੁ ਏਹ ਅਰਦਾਸ ॥੨॥੭॥

(ਪਤ੍ਰਾ ੬੮੪)

ਰਾਗ ਗੋਂਡ ਮਹਲਾ ੪ ਦੇ ਪਦੇ ਪ੍ਰਤੀਕਾਂ ਵਿਚ ਤੇ ਕ੍ਰਮ ਵਿਚ ਛਪੇ ਗ੍ਰੰਥ ਨਾਲ ਰਲਦੇ ਹਨ। ਮਹਲਾ ੫ ਦੇ ਚਉਪਦੇ ਵੀ ੧੯ਵੇਂ ਨੰਬਰ ਤਕ ਰਲਦੇ ਹਨ। ਉਸ ਦੇ ਪਿੱਛੋਂ ਚਉਪਦਾ ੨੦, ੨੧ ਤੇ ੨੨ ਦਾ ਕ੍ਰਮ ਉਲਟ-ਫੇਰ ਵਾਲਾ ਹੋ ਗਇਆ ਹੈ। ੨੩ ਵੇਂ ਚਉਪਦੇ ਦੀ ਇਕ ਤੁਕ "ਅਚਰਜ ਕਥਾ ਮਹਾ ਅਨੂਪ" ਲਿਖ ਕੇ ਅੱਗੇ ਥਾਂ ਖਾਲੀ ਛੱਡੀ ਹੋਈ ਹੈ। ਵਾਸਤਵ ਵਿਚ ਇਹ "ਨ ਇਹ ਬੂਢਾ ਨ ਇਹ ਬਾਲਾ" ਵਾਲੇ ਚਉਪਦੇ ਦੀ ਹੀ ਇਕ ਤੁਕ ਹੈ ਜੋ ਬੀੜ ਵਿਚ ਅੰਕ ਨੰਬਰ ੨੦ ਉਪਰ ਆ ਚੁਕਿਆ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਬਾਣੀ ਦੇ ਕਿਸੇ ਸੰਗ੍ਰਹ ਵਿਚ ਇਹ ਚਉਪਦਾ "ਅਚਰਜ ਕਥਾ ਮਹਾ ਅਨੂਪ" ਦੀ ਪੰਗਤੀ ਨਾਲ ਸ਼ੁਰੂ ਹੁੰਦਾ ਸੀ। ਉੱਥੇ ਇਹ ਨਕਲ ਹੁੰਦਾ ਹੁੰਦਾ ਰਹ ਗਇਆ। ਪਰੰਤੂ, ਪ੍ਰਤੀਕ ਕੱਟੀ ਨਹੀਂ ਗਈ ਤੇ ਮੂਲ ਪਾਠ ਲਈ ਥਾਂ ਖਾਲੀ ਪਈ ਹੈ।

ਰਾਗ ਸੂਹੀ ਵਿਚ ਮਹਲਾ ੧ ਤੇ ਮਹਲਾ ੪ ਦੇ ਛਪੇ ਗ੍ਰੰਥ ਵਾਲੇ ਸਾਰੇ ਪਦੇ ਪ੍ਰਾਪਤ ਹਨ। ਮਹਲਾ ੫ ਘਰੁ ੧ ਦੇ ਚਉਪਦੇ ਤਾਂ ਠੀਕ ੫੮ ਹਨ, ਪਰ ਇਕ ਛਪੇ ਗ੍ਰੰਥ ਨਾਲੋਂ ਭਿੰਨ ਹੈ। ਬੀੜ ਵਿਚ ਅੰਕ ੩੯ ਉੱਤੇ ਇਹ ਚਉਪਦਾ ਨਵਾਂ ਆਇਆ ਹੈ :

ਸੂਹੀ ਮਹਲਾ ੫

ਗੁਰੁ ਪੂਰੇ ਜਬ ਭਏ ਦੈਆਲਾ ॥
ਦੂਖ ਬਿਨਸੈ ਪੂਰਨ ਭਈ ਘਾਲਾ ॥੧॥
ਪੇਖਿ ਪੇਖਿ ਜੀਵਾ ਦਰਸੁ ਤੁਮਾਰਾ ॥
ਚਰਨ ਕਮਲ ਜਾਈ ਬਲਿਹਾਰਾ ॥
ਤੁਝ ਬਿਨੁ ਠਾਕੁਰ ਕਵਨ ਹਮਾਰਾ ॥੧॥ਰਹਾਉ॥

ਸਾਧੂ ਸੰਗਿ ਹਰਿ ਸਿਉ ਪ੍ਰੀਤਿ ਬਣਿ ਆਈ॥
ਪੂਰਬ ਕਰਮਿ ਲਿਖਤੁ ਧੁਰਿ ਪਾਈ ॥੨॥
ਜਪਿ ਹਰਿ ਹਰਿ ਨਾਮੁ ਅਚਰਜ ਪਰਤਾਪ ॥
ਜਾਲਿ ਨ ਸਾਕਹਿ ਤੀਨੋ ਤਾਪ ॥੩॥
ਨਿਮਖ ਨ ਬਿਸਰਹਿ ਚਰਨ ਤੁਮਾਰੇ ॥
ਨਾਨਕ ਮੰਗੇ ਦਾਨ ਪਿਆਰੇ ॥੪॥

(ਪਤ੍ਰਾ ੭੧੪/ੳ-ਅ)

ਉਪਰਲਾ ਚਉਪਦਾ ਛਪੇ ਗ੍ਰੰਥ ਵਿਚ ਪ੍ਰਾਪਤ ਨਹੀਂ ਹੈ, ਤੇ ਛਪੇ ਗ੍ਰੰਥ ਦਾ ਹੇਠਲਾ ਚਉਪਦਾ ਬੀੜ ਵਿਚ ਨਹੀਂ :

ਸੂਹੀ ਮਹਲਾ ੫
ਦਰਸਨ ਕਉ ਲੋਚੈ ਸਭ ਕੋਇ ॥
ਪੂਰੇ ਭਾਗਿ ਪਰਾਪਤਿ ਹੋਇ ॥

(ਪੰਨਾ ੭੪੪)

ਚਉਪਦਿਆਂ ਦੀ ਇਸ ਤਖਤੀ ਵਿਚ ਇਕ ਚਉਪਦੇ (ਤਿਸ ਬਿਨ ਦੂਜਾ ਅਵਰੁ ਨ ਕੋਈ) ਦੀ ਕੇਵਲ ਪ੍ਰਤੀਕ ਦਿੱਤੀ ਹੋਈ ਹੈ, ਬਾਕੀ ਪਾਠ ਲਈ ਅੱਗੇ ਥਾਂ ਖਾਲੀ ਛਡੀ ਹੋਈ ਹੈ ।

ਛੰਤ ਇਸ (ਸੂਹੀ) ਰਾਗ ਦੇ ਸਾਰੇ ਛਪੇ ਗ੍ਰੰਥ ਵਾਲੇ ਹਨ, ਪਰੰਤੂ ਅੰਤਲੇ ਦੋਹਾਂ ਦਾ ਕ੍ਰਮ ਉਲਟ ਪੁਲਟ ਹੋਇਆ ਹੋਇਆ ਹੈ । ਇਕ ਹੋਰ ਵਿਲਖਣ ਗੱਲ ਇਹ ਹੈ ਕਿ ਇੱਥੇ ਹਰੇਕ ਛੰਤ ਨਾਲ ਸਿਰਲੇਖ ਵਜੋਂ "ਸੂਹੀ ਛੰਤ" ਮਹਲੇ ਸਹਿਤ ਦਿੱਤਾ ਹੋਇਆ ਹੈ । ਰਾਗ ਸੂਹੀ ਮਹਲਾ ੫ ਦੇ ਛੰਤਾਂ ਦੇ ਅੰਤ ਤੇ ਅੱਗੇ ਦਿੱਤਾ ਛੰਤ ਵਖਰੀ ਕਲਮ ਨਾਲ ਲਿਖਿਆ ਮਹਲਾ ੧ ਦੀ ਕ੍ਰਿਤ ਵਜੋਂ ਦਿੱਤਾ ਹੈ । ਤਤਕਰੇ ਵਿਚ ਮਹਲਾ ੧ ਦੇ ਛੰਤਾਂ ਦੀਆਂ ਪ੍ਰਤੀਕਾਂ ਦੇ ਅੰਤ ਤੇ ਇਹ ਸੂਚਨਾ ਵੀ ਮਗਰੋਂ ਘਸੋੜੀ ਹੋਈ ਹੈ : "ਛੰਤ ਦਖਣੀ ਮਹਲਾ ੧ ਕਾ ਪੰਜਵੇਂ ਮਹਲ ਕਿਆਂ ਛੰਤਾਂ ਪਾਛੈ ਲਿਖਿਆ ਅਸੈ ।" ਸਪਸ਼ਟ ਹੈ ਕਿ ਛੰਤ ਪਿੱਛੋਂ ਪ੍ਰਾਪਤ ਹੋਇਆ ਤੇ ਪਿੱਛੋਂ ਹੀ ਇਸ ਬੀੜ ਵਿਚ ਦਰਜ ਕੀਤਾ ਗਇਆ । ਛੰਤ ਇਹ ਹੈ :

ਕਹਿ ਲਾਲਚੁ ਮਨੁ ਲੋਭਾਣਾ ਕਿਉਕਰਿ ਛੁਟੀਐ ਜੀ ॥
ਇਹ ਸਾਕਤ ਭਰਮਿ ਭੁਲਾਣਾ ਦਰਗਹ ਚੁਣ ਸੁਟੀਐ ਜੀ ॥
ਦਰਗਹ ਪਤਿ ਜਾਵੈ ਚੋਟਾ ਖਾਵੈ ਜਿਸੁ ਮਨਿਮੁਖਿ ਨਾਮੁ ਨ ਹੋਈ ॥
ਧਰਮ ਰਾਉ ਸਿਰਿ ਲੇਖਾ ਮੰਗੈ ਜਮੁ ਪਕੜੇ ਦੁਖੁ ਹੋਈ ॥
ਕਰਣਪਲਾਵ ਕਰੈ ਬਿਲਲਾਵੈ ਧਿਗ ਜੀਵਣ ਸੈਸਾਰੇ ॥
ਨਾਨਕ ਮੁਕਤਿ ਹੋਇ ਗੁਰ ਸਬਦੀ ਹਰਿ ਜਪੀਐ ਪ੍ਰਭ ਪਿਆਰੇ ॥੧॥

ਲਾਲਚ ਛੋਡਿ ਮਨਾ ਮਹਲੁ ਨ ਪਾਇਸੀ
ਛੁਟਹਿ ਗੁਰ ਕੀ ਸੇਵਾ ਜਾ ਨਾਮ ਧਿਲਾਇਸੀ ਜੀ
ਹਰਿ ਨਾਮੁ ਧਿਆਵਹਿ ਗਤਿ ਪਤਿ ਪਾਵਹਿ ਹਰਿ ਸੰਤ ਜਨਾ ਕੈ ਸੰਗੇ ॥
ਜਿਨਿ ਤਨੁ ਮਨੁ ਸਾਜਿ ਕੀਆ ਗੜਮੰਦਰ ਜੋ ਗਗਨਹਾਰਾ ਰੰਗੇ ॥
ਹਰਿ ਨਾਮ ਰਤੇ ਇੰਦ੍ਰਾਦਕ ਮੁਨਿ ਜਨ ਤੇਤੀਸ ਕਰੋੜੀ ਪਾਰ ਪਰੇ ॥
ਸਾਧਿਕ ਸਿਧ ਸੇਵਹਿ ਗੁਰ ਆਪਨੇ ਨਾਨਕ ਉਤਮ ਸੰਗਿ ਹਰੇ ॥੨॥
ਕੂੜ ਕਲਰੁ ਖੈ ਕਾਲੁ ਮਨਮੁਖ ਲਦਿਆ ਜੀ ॥
ਜਗੁ ਸਰੁ ਖਰਾ ਅਸਗਾਹੁ ਗਰਬਿ ਗਰਬਿਆ ਜੀ ॥
ਪਚਿ ਪਚਿ ਮੂਏ ਅਚੇਤ ਨ ਚੇਤਹਿ ਜੀ ਹਰਣਾਖਸ ਦੁਰਯੋਧਨ ਗਇਆ ॥
ਕੁੰਭਕਰਨੁ ਮਹਿਰਾਵਣੁ ਦਹਸਿਰ ਲੰਕਾ ਸਮੇਤੀ ਭਸਮ ਭੈਇਆ ॥
ਨਾਨਕ ਰਾਮ ਨਾਮਿ ਮਨ ਰਾਤਾ ਸਤਗੁਰ ਸਬਦੁ ਵੀਚਾਰੇ ॥੩॥
ਹਰਿ ਭਗਤਾ ਨਾਮੁ ਆਧਾਰੁ ਸੋ ਪ੍ਰਭ [ਭਾਇਆ ਜੀ] ॥
ਅੰਤਰਿ ਸਚੁ ਵੀਚਾਰੁ ਸਤਿਗੁਰ ਤੇ ਪਾਇਆ ਜੀ ॥
ਗੁਰ ਸ਼ਬਦੁ ਕਮਾਇਆ ਪੂਰਾ ਪਾਇਆ ਅੰਮ੍ਰਿਤ ਪੀ ਤਿਪਤਾਸੁ ਭਏ ॥
ਆਵਨ ਜਾਵਨ ਦੋਊ ਮੇਟੇ ਹਉਮੈ ਲੋਭ ਸਬਦਿ ਕਹੇ ॥
ਸਾਸਿ ਗਿਰਾਸਿ ਨ ਕਬਹੁ ਵਿਸਰੈ ਜਾ ਕੇ ਜੀਅ ਪਰਾਣਾ ॥
ਨਾਨਕ ਸਤਿਗੁਰ ਟੇਕ ਇਕਾ ਈ ਗੁਰ ਸਬਦੀ ਮਨ ਮਾਨਾ ॥੪॥੧॥

(ਪਤ੍ਰਾ ੭੪੮)

ਛੰਤ ਤਾਂ ਚਾਰ ਹਨ, ਪਰ ਚੌਹਾਂ ਦੇ ਅੰਤ ਤੇ ਅੰਕ /੧/ ਹੀ ਦਿੱਤਾ ਹੋਇਆ ਹੈ। ਇਹ ਛੰਤ ਬਾਬਾ ਮੋਹਨ ਦੇ ਨਾਂ ਉੱਤੇ ਚਲਦੀ ਅਹੀਆਪੁਰ ਵਾਲੀ ਪੋਥੀ ਵਿਚ ਵੀ ਪ੍ਰਾਪਤ ਹਨ। ਉੱਥੇ ਵੀ ਇਸੇ ਤਰ੍ਹਾਂ ਚਾਰ ਛੰਤਾਂ ਦਾ ਸਮੂਹ ਹੈ ਤੇ ਸਿਰਲੇਖ "ਸੂਹੀ ਛੰਤ ਦਖਣੀ" ਹੈ। ਉੱਥੇ ਇਹ ਮਹਲਾ ੩ ਦੇ ਛੰਤਾਂ ਦੇ ਮਗਰ ਦਰਜ ਹਨ, ਪਰ ਮਹਲਾ ਨਹੀਂ ਦਿੱਤਾ। ਇਸਦੇ ਅਗਲੇ ਦੋ ਛੰਤ ਵੀ ਮਹਲਾ-ਵਿਹੀਨ ਹਨ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਗਲੇ ਦੋਵੇਂ ਛੰਤ ਮਹਲਾ ੧ ਦੇ ਛੰਤਾਂ ਦੀ ਕ੍ਰਿਤ ਵਜੋਂ ਆਏ ਹਨ। ਇਸ ਸ਼ਬਦ ਦੇ ਅਹੀਆਪੁਰ ਵਾਲੀ ਪੋਥੀ ਤੇ ਇਸ ਬੀੜ ਦੇ ਪਾਠ ਵਿਚ ਕਈ ਮਹੱਤਵਪੂਰਣ ਅੰਤਰ ਹਨ। ਉਹ ਸਾਰੇ ਇੱਥੇ ਨਹੀਂ ਦਿੱਤੇ ਜਾ ਸਕਦੇ। ਪਾਠਾਂਤਰਾਂ ਦਾ ਹੋਣਾ ਇਹ ਸਿਧ ਕਰਦਾ ਹੈ ਕਿ ਇਸ ਬੀੜ ਵਾਲੇ ਲੇਖਕ ਦਾ ਸ੍ਰੋਤ ਅਹੀਆਪੁਰ ਵਾਲੀ ਪੋਥੀ ਨਹੀਂ ਸੀ; ਕੋਈ ਹੋਰ ਹੀ ਸੀ ।

ਵਾਰ ਸੂਹੀ ਕੀ ਮਹਲਾ ੩ ਦੇ ਸਲੋਕਾਂ ਨਾਲ ਮਹਲੇ ਦਰਜ ਨਹੀਂ ਹਨ। ਪਉੜੀ ੨ ਅਤੇ ੪ ਦੇ ਨਾਲ ਜੋ ਸਲੋਕ ਅੰਕਿਤ ਹਨ, ਉਨ੍ਹਾਂ ਵਿਚ "ਕਬੀਰ" ਦੀ ਥਾਂ ਪਾਠ "ਕਮੀਰ"

ਹੈ, ਜਦੋਂ ਕਿ ਛਪੇ ਗ੍ਰੰਥ ਵਿਚ ਪਾਠ "ਕਬੀਰ" ਹੀ ਹੈ। ਵਾਰ ਰਾਗ ਰਾਮਕਲੀ ਦੇ ਕਈ ਸਲੋਕਾਂ ਵਿਚ ਤੇ ਹੋਰਨਾਂ ਥਾਵਾਂ ਤੇ ਵੀ "ਕਬੀਰ" ਦੀ ਥਾਂ "ਕਮੀਰ" ਆਇਆ ਹੈ।

ਰਾਗ ਬਲਾਵਲ ਦੇ ਸਾਰੇ ਸ਼ਬਦ ਪ੍ਰਮਾਣਿਤ ਕ੍ਰਮ ਵਿਚ ਉਪਲਬਧ ਹਨ। ਸਿਵਾਇ ਪਾਠਾਂਤਰਾਂ ਦੇ ਹੋਰ ਕੋਈ ਭੇਦ ਨਹੀਂ ਹੈ।

ਰਾਗ ਰਾਮਕਲੀ ਦੇ ਲਗਪਗ ਸਾਰੇ ਸ਼ਬਦ ਛਪੇ ਗ੍ਰੰਥ ਵਾਲੇ ਹਨ ਤੇ ਕ੍ਰਮ ਵੀ ਕਾਫੀ ਹੱਦ ਤਕ ਉਹੀ ਹੈ। ਛਪੇ ਗ੍ਰੰਥ ਦਾ ਚਉਪਦਾ "ਗੁਰੂ ਪੂਰਾ ਮੇਰਾ ਗੁਰੂ" (ਨੰਬਰ ੫੮) ਬੀੜ ਵਿਚ ਨਹੀਂ ਹੈ। ਪਰੰਤੂ ਹੇਠ ਲਿਖੇ ਵਾਧੂ ਚਉਪਦੇ ਇਸ ਬੀੜ ਵਿਚ ਪ੍ਰਾਪਤ ਹਨ :

ਰਾਮਕਲੀ ਮਹਲਾ ੫

ਕਰਨ ਕਰਾਵਨਹਾਰੁ ਬਿਧਾਤਾ। ਪਾਰਬ੍ਰਹਮੁ ਆਪੁਨੈ ਰੰਗ ਰਾਤਾ ॥
ਊਚ ਨੀਚ ਸਭ ਏਕ ਸਮਾਨਿ। ਤਿਸ ਕਾ ਕੀਆ ਸਤਿ ਕਰ ਮਾਨੁ ॥੧॥
ਜਿਨ ਕੀਆ ਤਿਸੁ ਧਿਆਇ ਪਰਾਨੀ। ਤਿਸਹਿ ਤਿਆਗਿ ਅਵਰ ਲਪਟਾਵਹਿ ॥
ਜਾਸਹਿ ਜਨਮ ਗਵਾਇ ਪਰਾਨੀ ॥ਰਹਾਉ॥
ਤੂ ਕਿਛੁ ਨਾਹੀ ਕਿਆ ਤੇਰਾ ਮੂਲ। ਝੂਠੇ ਮੇਰਾ ਤੇਰਾ ਕਰਿ ਫੂਲੁ।
ਜਾਕੀ ਬਸਤੁ ਸੋਈ ਫੁਨਿ ਲੇ। ਭੂਲਾ ਪ੍ਰਾਨੀ ਰੁਦਨੁ ਕਰੇ ॥੨॥
ਜਿਉ ਜਿਉ ਰਾਖਤਿ ਤਿਉ ਤਿਉ ਰਹਨਾ। ਸੋਈ ਪ੍ਰਾਪਤ ਜੋ ਕਿਛ ਲਹਨਾ ॥
ਨਾਮ ਆਪੁਨੇ ਕੀ ਕਰੈ ਜਿਸੁ ਦਾਤਿ। ਧਨੁ ਧਨ ਸੋ ਜਨੁ ਜਿਸ ਹਰਿ ਧਨੁ ਰਾਸਿ ॥੩॥
ਨਾਨਕ ਨਾਮ ਜਪਹੁ ਗੋਵਿੰਦ। ਬੂਡਤ ਨਾਹੀ ਭਵਜਲ ਸਿੰਧ ॥
ਭਾਉ ਭਗਤ ਹਰਿ ਸੰਤਨ ਸੰਗਿ ਪਾਈਐ। ਕਹੁ ਨਾਨਕ ਬਹੁਰਿ ਕਾਹੇ ਆਈਐ ॥੪॥

(ਪਤ੍ਰਾ ੮੩੮/ਅ)

ਰਾਮਕਲੀ ਮਹਲਾ ੫

ਆਪੇ ਦੀਨਉ ਅਪਿਆਉ। ਜੀਅਨ ਕੋ ਲਾਇਓ ਸੁਆਉ ॥
ਕੀਨੇ ਬਹੁ ਚਲਤ ਬਿਡਾਨਾ। ਪੂਰਨ ਪੁਰਖ ਸੁਜਾਨਾ ॥੧॥
ਮੇਰੇ ਗੋਵਿੰਦ ਕੀ ਧ੍ਰਮਸਾਲ ਪਿਆਰੇ। ਆਪਿ ਪਰੋਸਨਹਾਰੁ ॥ਰਹਾਉ॥
ਆਵਨੁ ਜਾਨੁ ਕੀਉ ਇਕੁ ਖੇਲੁ। ਮਮਤਾ ਮੋਹ ਹਮ ਤੁਮ ਬਹੁਮੇਲੁ ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ। ਮੋਹ ਕਾ ਬਾਧਾ ਨਹ ਠਹਰਾਇ ॥੨॥
ਕਬਹੂ ਊਚ ਬਹੁਤੁ ਬਿਸਥਾਰ। ਕਬਹੂ ਨੀਤ ਫਿਰੈ ਭੇਖਾਰ ॥
ਕਬਹੂ ਸੋਰ ਕਬਹੂ ਅਨੰਦ। ਮੀਠੇ ਠਾਕੁਰ ਕੇ ਬਹੁਬੰਧ ॥੩॥
ਕਰਿ ਕਿਰਪਾ ਪ੍ਰਭ ਪੂਰਨ ਏਕ। ਨਾਮ ਤੇਰੇ ਕੀ ਤਰੀਐ ਟੇਕ ॥
ਤੁਧੁ ਬਿਨੁ ਦੂਜੀ ਨਹੀ ਜਾਇ। ਨਾਨਕ ਆਇ ਪਰਿਉ ਸਰਨਾਇ ॥੪॥੬੦॥

ਇਸ ਰਾਗ ਵਿਚ ਮਹਲਾ ੧, ਮਹਲਾ ੩ ਤੇ ਮਹਲਾ ੫ ਦੀਆਂ ਛਪੇ ਗ੍ਰੰਥ ਵਾਲੀਆਂ

ਅਸ਼ਟਪਦੀਆਂ ਤੋਂ ਬਾਹਰੀ ਮਹਲਾ ੩ ਦੀ ਇਕ ਅਸ਼ਟਪਦੀ ਵੀ ਮਿਲਦੀ ਹੈ ਜਿਸ ਦਾ ਪਾਠ ਇੰਞ ਹੈ :

ਰਾਮਕਲੀ ਮਹਲਾ ੩

ਉਤਮੁ ਜੋਗੁ ਗਿਰਹ ਹੈ ਜੋਗੀ ਗੁਰਮਤੀ ਵੀਚਾਰੇ ।
ਗੁਰਕੈ ਸਬਦਿ ਮਰਿ ਜੀਵੈ ਸੋ ਜੋਗੀ ਸਚੁ ਨਾਮੁ ਉਰਧਾਰੇ ॥
ਸਚੀ ਲਿਵ ਆਸਣਿ ਬੈਸੁ ਜੋਗੀ । ਭਗਤਿ ਨਾਮ ਆਧਾਰੇ ॥੧॥
ਐਸਾ ਜੋਗੁ ਕਮਾਉ ਪਰਾਣੀ ॥ ਜੀਵਨੁ ਮੁਕਤਿ ਗੁਰਮਤੀ ਜੁਗਤਿ
ਅਨਦਿਨ ਨਾਮ ਵਖਾਣੀ ॥੧॥ ਰਹਾਉ॥
ਗੁਰ ਕਿਰਪਾ ਤੇ ਜੋਗੁ ਪਾਇਆ ਜੋਗ ਵਿਚਹੁ ਆਪੁ ਗਵਾਏ ॥
ਜੋਗ ਜੁਗਤਿ ਤਾਂ ਪਾਏ ਜੋਗੀ । ਧਾਵਤੁ ਵਰਜਿ ਰਹਾਏ ॥
ਸੋ ਗਿਰਹੀ ਸੋ ਜੋਗੀ ਉਤਮੁ । ਜਿਸਨੋ ਆਪ ਬੁਝਾਏ ॥੨॥

... ... ...

ਸਬਦਿ ਮਰੈ ਸੋ ਨਿਹਚ ਜੋਗੀ । ਸਿਙੀ ਸੁਰਤਿ ਵਜਾਇ ॥
ਭੇਖੀ ਮੈਲੁ ਨਾ ਉਤਰੈ ਜੋਗੀ । ਬਿਨੁ ਸਬਦੈ ਮੁਕਤਿ ਨ ਪਾਇ ॥
ਨਾਨਕ ਸਾਚਾ ਨਾਇ ਨਿਸਤਾਰਾ । ਹੋਰਿ ਝੂਠੇ ਭੇਖ ਸਬਾਇ ॥੪॥

ਅਸ਼ਟਪਦੀਆਂ ਦੇ ਪਿਛੋਂ ਸੁੰਦਰ ਰਚਿਤ ਸਦ ਹੈ ਜਿਹੜੀ ਛਪੇ ਗ੍ਰੰਥ ਵਿਚ ਆਨੰਦ ਸਾਹਿਬ ਦੇ ਪਿੱਛੇ ਪਰ ਛੰਤਾਂ ਤੋਂ ਪਹਿਲਾਂ ਦਿੱਤੀ ਹੋਈ ਹੈ । ਅੰਦਰ ਮੂਲਪਾਠ ਨਾਲ ਤਾਂ ਨਿਪਟ "ਰਾਮਕਲੀ ॥ ਸਦੂ ॥" ਲਿਖਿਆ ਹੈ (ਪਤਰਾ ੮੫੮/ੳ) ਪਰ ਤਤਕਰੇ ਵਿਚ "ਸਦ ਸੁੰਦਰ ਨਾਈ ਕਾ" ਲਿਖਿਆ ਹੈ । ਇਹ ਸੂਚਨਾ ਇਸਦੇ ਕਰਤਾ, ਸੁੰਦਰ, ਦੀ ਪਛਾਣ ਕਾਇਮ ਕਰਦੀ ਲਗਦੀ ਹੈ ।

ਸਦੁ ਦੇ ਪਿੱਛੋਂ ਛੰਤ ਸ਼ੁਰੂ ਹੁੰਦੇ ਹਨ । ਇਨ੍ਹਾਂ ਛੰਤਾਂ ਵਿਚ "ਰਣ ਝੁੰਝਨੜਾ ਗਾਉ ਸਖੀ" ਵਾਲਾ ਛੰਤ ਨਹੀਂ ਹੈ, ਨਾ ਹੀ ਇਸ ਦੀ ਪ੍ਰਤੀਕ ਦਿੱਤੀ ਹੋਈ ਹੈ । ਜਿਵੇਂ ਕਿ ਇਹ ਕੁਝ ਗ੍ਰੰਥਾਂ ਵਿਚ ਮਿਲਦੀ ਹੈ । ਛੰਤਾਂ ਤੋਂ ਬਾਅਦ "ਓਓਂ ਮਹਲਾ ੧" ਹੈ ਇਸ ਦਾ ਇਹੋ ਵਿਲੱਖਣ ਉਚਾਰਣ (ਓਓਂਕਾਰ) ਸਭ ਥਾਂ ਤੇ ਇੰਞ ਹੀ ਬੰਨ੍ਹਿਆ ਹੋਇਆ ਹੈ । ਇਸ ਦੇ ਸਿਰਲੇਖ ਨਾਲ 'ਦਖਣੀ' ਪਦ ਨਹੀਂ ਹੈ, ਰਾਗ ਦੇ ਨਾਂ ਨਾਲ ਵੀ ਕੇਵਲ "ਰਾਮਕਲੀ" ਪਦ ਹੀ ਹੈ । ਮਗਰੋਂ 'ਸਿਧ ਗੋਸ਼ਿਟ' ਤੇ 'ਆਨੰਦ' ਸਾਹਿਬ ਆਉਂਦੇ ਹਨ । ਬੀੜ ਵਿਚ ਦਰਜ ਆਨੰਦ ਸਾਹਿਬ ਤੇ ਪ੍ਰਚਲਿਤ ਆਨੰਦ ਸਾਹਿਬ ਦੇ ਪਾਠਾਂ ਵਿਚ ਭੇਦ ਬਹੁਤ ਹਨ । ਪਉੜੀ ੨੬ ਅਤੇ ੨੭ ਤਾਂ ਅਸਲੋਂ ਭਿੰਨ ਹਨ । ਇਨ੍ਹਾਂ ਦੋਹਾਂ ਦਾ ਪਾਠ ਇਸ ਬੀੜ ਵਿਚ ਇਸ ਪ੍ਰਕਾਰ ਚਲਦਾ ਹੈ :

ੳ) ਸਿਵ ਸਕਤਿ ਘਰ ਹੀ ਅੰਦਰਿ ਤਿਨਿ ਸਚੇ ਆਪਿ ਵਸਾਈ ।
ਵਸਾਈ ਤਾ ਸਿਵ ਸਕਤਿ ਸਕਤਿ ਸਬਲੁ ਵਰਤਾਈਆ ॥
ਤਹਾ ਤਾਮੁ ਗੁਬਾਰੁ ਹੋਆ ਭਾਇ ਦੂਜਾ ਲਾਇਆ ।
ਇਕ ਨਾਮਿ ਮਿਲਿਆ ਸਤਿਗੁਰੁ ਭਈ ਉਲਟੀ ਸਿਵ ਸਬਲ ਵਰਤਾਈਆ ॥

ਤਹਾ ਮਿਟਿਆ ਤਾਮੁ ਭਇਆ ਪਰਗਟੁ ਨਾਮ ਲਾਗਿ ਹਠਿ ਹੋਰ ਵਰਤਾਈਆ ।
ਕਹੈ ਨਾਨਕੁ ਸਿ ਸਕਤਿ ਧੁਰਿ ਕਰਿ ਸਚੈ ਪਾਈਆ ॥੨੬॥

ਅ) ਸਿਮ੍ਰਤ ਸਾਸਤ ਬਹੁਤੁ ਵਖਾਣ ਦੇ ਤਿਨਿ ਤਤੁ ਨ ਪਾਇਆ ।
ਤਤੁ ਨ ਪਾਇਆ ਏਤੁ ਦੁਆਰੇ ਏਤੁ ਦੁਆਰੇ ਨ ਪਾਇਆ ॥
ਤ੍ਰੈ ਗੁਣ ਅਵਚਟ ਨ ਹੋਏ ਏਤੁ ਭਰਮਿ ਭੁਲਾਇਆ ।
ਇਕਨਾ ਮੇਲਿ ਸਤਿਗੁਰ ਦੇ ਗਿਆਨੁ ਅੰਜਨੁ ਤਤੁ ਮਨਿ ਵਸਾਇਆ ॥
ਸੇ ਜਨ ਜਿਨਾ ਜਾਤਿ ਬਿਬੇਕ ਹੋਈ ਬਿਬੇਕੁ ਜਿਨਾ ਪਾਇਆ ।
ਕਹੈ ਨਾਨਕੁ ਸਿਮ੍ਰਤ ਸਾਸਤ ਸੋਧਿ ਵੇਖਹੁ
ਏਹੁ ਗੁਰੂ ਦਆਰੈ ਤਤੁ ਪਾਇਆ ॥੨੭॥

(ਪਤ੍ਰਾ ੮੮੪/ੳ)

ਵਾਰ ਰਾਮਕਲੀ ਮਹਲਾ ੩ ਦੇ ਮੂਲਪਾਠ ਨਾਲ ਧੁਨੀ ਨਹੀਂ ਲਿਖੀ, ਭਾਵੇਂ ਤਤਕਰੇ ਵਿਚ ਲਿਖੀ ਹੈ। ਹੋਰਨਾਂ ਵਾਰਾਂ ਵਾਙ ਇਸ ਵਿਚ ਵੀ ਸਲੋਕਾਂ ਨਾਲ ਮਹਲੇ ਦਰਜ ਨਹੀਂ ਹਨ। ਸਤਾ ਤੇ ਬਲਵੰਡ ਦੀ ਵਾਰ ਅੰਦਰ ਮੂਲ ਪਾਠ ਵਿਚ ਨਹੀਂ ਹੈ ਪਰ ਤਤਕਰੇ ਵਿਚ ਅੰਤ ਤੇ ਇਸ ਦੀ ਪ੍ਰਤੀਕ ਦਿੱਤੀ ਹੋਈ ਹੈ। ਇਹ ਚੀਜ਼ ਫਿਰ ਉਸ ਚੀਜ਼ ਦੀ ਚੇਤਾਵਨੀ ਕਰਾਂਦੀ ਹੈ ਕਿ ਤਤਕਰਾ ਬਣਿਆ ਬਣਾਇਆ ਕਿਸੇ ਹੋਰ ਪੋਥੀ ਤੋਂ ਚੁਕ ਲਿਆ ਗਇਆ ਹੈ।

ਰਾਗ ਮਾਲੀ ਗਉੜਾ ਛਪੇ ਗ੍ਰੰਥ ਦਾ ਅਨੁਸਰਨ ਕਰਦਾ ਹੈ। ਰਾਗ ਮਾਰੂ ਦੇ ਮਹਲਾ ੧, ਮਹਲਾ ੩, ਮਹਲਾ ੪ ਤੇ ਮਹਲਾ ੫ ਦੇ ਸਾਰੇ ਚਉਪਦੇ ਛਪੇ ਗ੍ਰੰਥ ਦਾ ਇਸ ਫਰਕ ਨਾਲ ਅਨੁਸਰਨ ਕਰਦੇ ਹਨ ਕਿ ਬੀੜ ਵਿਚ ਚਉਪਦਾ "ਕੁਦਰਤਿ ਕਰਨਹਾਰਾ" ਮਹਲਾ ੫ ਦੀ ਤਖਤੀ ਵਿਚ ਦਿੱਤਾ ਹੈ ਜਦੋਂ ਕਿ ਛਪੇ ਗ੍ਰੰਥ ਵਿਚ ਇਹ ਮਹਲਾ ੧ ਦਾ ਕਰਕੇ ਆਇਆ ਹੈ। ਅਸਟਪਦੀਆਂ ਵੀ ਛਪੇ ਗ੍ਰੰਥ ਅਨੁਸਾਰ ਪ੍ਰਾਪਤ ਹਨ। ਸੋਹਲੇ ਵੀ ਸਾਰੇ ਹਨ, ਭਾਵੇਂ ਇਕ ਦੋ ਅੱਗੇ ਪਿੱਛੇ ਦਿਤੇ ਹੋਏ ਹਨ। ਦੋ ਸੋਹਲੇ ਮਹਲਾ ੫ ਹੇਠ ਲਿਖੇ ਪਾਠ ਵਾਲੇ ਵਾਧੂ ਵੀ ਪ੍ਰਾਪਤ ਹਨ।

ਮਾਰੂ ਸੋਹਲੇ ਮਹਲਾ ੫

ਅਗਮੁ ਅਗੋਚਰ ਗੁਰਮੁਖਿ ਧਿਆਇਆ। ਅਮ੍ਰਿਤੁ ਪੀਆ ਜਾ ਸਤਿਗੁਰੂ ਪੀਆਇਆ ॥
ਮਿਲਿ ਸਤਸੰਗਤਿ ਨਵ ਨਿਧਿ ਪਾਈ ॥ ਕੋ ਗੁਰਮੁਖਿ ਜਪੈ ਨਿਰਾਰਾ ਹੇ ॥
ਵਿਣੁ ਸਤਿਸੰਗਤਿ ਸਚੁ ਨ ਆਵੈ। ਭਰਮਿਆ ਫਿਰੈ ਸੁ ਤੀਰਥਿ ਨਾਵੈ ॥
ਬਾਰਹ ਪੰਥ ਸਭੇ ਹੈ ਝੂਠੇ ॥ ਸਭ ਮਹਿ ਸਚੁ ਨਿਰੰਕਾਰਾ ਹੇ ॥੨॥
... ... ...

(ੳ) ਤ੍ਰਿਖਾ ਬੁਝੀ ਗੁਰਿ ਅਮ੍ਰਿਤੁ ਪੀਆਇਆ ॥
ਨਾਮੁ ਦਾਨ ਇਸਨਾਨ ਦਿੜਾਇਆ ॥

ਜਨ ਨਾਨਕ ਦਾਤਾ ਗੁਰਿ ਪ੍ਰੀਤਮੁ ॥
ਪਤਿ ਪੂਰੀ ਨਿਸਤਾਰਾ ਹੇ ॥੧੬॥੧੪॥

(ਪਤ੍ਰਾ ੧੦੦੦/ਅ)

(ਅ) ਗੁਰੁ ਗੋਪਾਲੁ ਗੁਰੁ ਗੋਵਿੰਦਾ ॥
ਗੁਰੁ ਦੈਇਆਲ ਸਚ ਬਖਸਿੰਦਾ ॥
ਗੁਰੁ ਸਾਸਤ ਸਿਮ੍ਰਿਤ ਖਟ ਕਰਮਾ ॥
ਗੁਰ ਪਵਿਤ੍ਰ ਅਸਥਾਨਾ ਹੇ ॥੧॥
... ... ...
ਸਤਿਗੁਰ ਕੀ ਮਹਮਾ ਸਤਿਗੁਰੁ ਜਾਣੈ ॥
ਜੋ ਕਿਛੁ ਕਰੇ ਸੁ ਆਪਣ ਭਾਣੈ ॥
ਸਾਧੂ ਧੂੜਿ ਜਾਚਹਿ ...
ਤੇਰੇ ਨਾਨਕੁ ਸਦੁ ਕੁਰਬਾਨਾ ਹੇ ॥੯॥

(ਪਤ੍ਰਾ ੧੦੦੪/ੳ)

ਮਾਰੂ ਅੰਜੁਲੀ ਮਹਲਾ ੧ ਘਰੁ ੧ ਨਾਂ ਹੇਠ ਚਲਦੇ ਇਨ੍ਹਾਂ ਦੋ ਪਦਿਆਂ —

੧. ਸੰਜੋਗ ਵਿਜੋਗ ਧੁਰਹੁ . . .
੨. ਵੇਦੋ ਨ ਵਾਈ ਭੈਣੋ ਨ ਭਾਈ . . .

ਦੀਆਂ ਕੇਵਲ ਪ੍ਰਤੀਕਾਂ ਹੀ ਦਿੱਤੀਆਂ ਹੋਈਆਂ ਹਨ (ਪਤ੍ਰਾ ੯੩੬/ੳ), ਸ਼ਬਦ ਪੂਰੇ ਨਹੀਂ ਕੀਤੇ; ਜਗ੍ਹਾ ਖਾਲੀ ਛਡੀ ਹੋਈ ਹੈ। ਵਾਰ ਮਾਰੂ ਕੀ ਮਹਲਾ ੩ ਦੇ ਸਲੋਕਾਂ ਨਾਲ ਮਹਲੇ ਅੰਕਿਤ ਨਹੀਂ ਹਨ। ਛਪੇ ਗ੍ਰੰਥ ਵਾਲੇ ਪਾਠ ਵਿਚ ਵਾਰ ਦੀ ੨੧ਵੀਂ ਪਉੜੀ ਨਾਲ ਪੰਚਮ ਪਾਤਸ਼ਾਹ ਦਾ "ਮਾਇਆ ਮਨਹੁ ਨ ਵੀਸਰੈ" ਸਿਰੋਪੰਕਤੀ ਵਾਲਾ ਸਲੋਕ ਇਸ ਬੀੜ ਵਿਚ ਨਹੀਂ ਹੈ। ਇਹ ਪੰਜਵੀਂ ਪਾਤਸ਼ਾਹੀ ਰਚਿਤ ਪਉੜੀ (ਸਣੇ ਸਲੋਕ ਦੇ) ਹੈ। ਬੀੜ ਵਿਚ ਆਇਆ ਵਾਰ ਦਾ ਪਾਠ ਓਦੋਂ ਦਾ ਲਗਦਾ ਹੈ ਜਦੋਂ ਇਹ ਪਉੜੀ ਵਾਰ ਵਿਚ ਹਾਲੇ ਸ਼ਾਮਲ ਨਹੀਂ ਹੋਈ ਸੀ।

ਰਾਗ ਕੇਦਾਰਾ ਦੇ ਸਾਰੇ ਸ਼ਬਦ ਛਪੇ ਗ੍ਰੰਥ ਵਾਲੇ ਹਨ ਤੇ ਕ੍ਰਮ ਵੀ ਉਹੀ ਹੈ, ਕੇਵਲ ਇਕ ਚਉਪਦਾ ਜੋ ਅੰਤ ਤੇ ਮਹਲਾ ੫ ਦੀ ਤਖਤੀ ਵਿਚ ਵਾਧੂ ਹੈ, ਇਸ ਪ੍ਰਕਾਰ ਚਲਦਾ ਹੈ :

[ਮਹਲਾ ੫]

ਹਰਿਕੇ ਚਰਨ ਨਿਤਿ ਨਮਸਕਾਰੁ ॥
ਅਕਾਲ ਮੂਰਤਿ ਖਿਨੁ ਨ ਬਿਸਰਤ ਇਹੈ ਪ੍ਰਾਨ ਆਧਾਰੁ ॥੧ ਰਹਾਉ
ਗੋਬਿੰਦ ਧਨ ਸਰਬੰਸ ਮਾਧਉ ਮੁਕੰਦ ਪ੍ਰੀਤਿ ਮੁਰਾਰੁ ॥
ਸਾਧ ਸੰਗਿ ਨਿਧਾਨ ਪਾਇਓ ਬਿਨਸਿਓ ਅਹੰਕਾਰੁ ॥੧॥

ਗੋਪਾਲ ਗੁਣ ਨਿਤ ਗਾਉ ਰਸਨਾ ਉਧਰਿਓ ਸੰਸਾਰੁ ॥
ਸਮਰਥ ਸਰਣਿ ਨਾਨਕੁ ਆਇਓ ਦਰਸ ਪਿਆਰ ਅਪਾਰਾ ॥੨॥

(ਬੀੜ ਪਤ੍ਰਾ ੧੦੨੮)

ਰਾਗ ਤੁਖਾਰੀ ਦੇ ਸਾਰੇ ਚਉਪਦੇ ਛਪੇ ਗ੍ਰੰਥ ਵਾਲੇ ਤੇ ਉਸੇ ਕ੍ਰਮ ਵਿਚ ਪ੍ਰਾਪਤ ਹਨ ।

ਰਾਗ ਭੈਰਉ ਦੀ ਬਾਣੀ ਵੀ ਕੁਝ ਫਰਕ ਸਹਿਤ ਛਪੇ ਗ੍ਰੰਥ ਦੀਆਂ ਪ੍ਰਤੀਕਾਂ ਤੇ ਕ੍ਰਮ ਸਹਿਤ ਪ੍ਰਾਪਤ ਹੈ । ਪਰੰਤੂ ਮਹਲਾ ੫ ਦੀ ਤਖਤੀ ਵਿਚ ਬੀੜ ਅੰਦਰ; ਛਪੇ ਗ੍ਰੰਥ ਨਾਲੋਂ ਦੋ ਵਧ ਸ਼ਬਦ ਹਨ । ਉਨਾਂ ਵਿੱਚੋਂ ਇਕ ਸ਼ਬਦ ਹੇਠ ਲਿਖੇ ਅਨੁਸਾਰ ਹੈ :

[ਭੈਰਉ ਮਹਲਾ ੫]

ਹਰਿ ਕੇ ਲੋਕ ਸਦਾ ਗੁਣ ਗਾਵਹਿ ॥
ਤਿਨ ਕਉ ਮਿਲਿਆ ਪੂਰਨ ਧਾਮ ॥
ਜਨ ਕਾ ਦਰਸ ਬਾਂਛੈ ਦਿਨ ਰਾਤੀ ॥
ਹੋਇ ਪੁਨੀਤ ਧਰਮ ਰਾਇ ਜਾਮਿ ॥
ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮਿ ॥
ਸਗਲ ਬਿਆਧਿ ਮਿਟੀ ਤਿਹੁ ਗੁਣ ਕੀ ।
ਦਾਸ ਕੇ ਹੋਏ ਪੂਰਨ ਕਾਮ ॥ ਰਹਾਉ ॥
ਕਾਮ ਕ੍ਰੋਧ ਲੋਭ ਮੋਹੇ (?) ਸਦ ਨਿੰਦਾ ॥
ਸਾਧ ਸੰਗ ਮਿਟਿਆ ਅਭਿਮਾਨੁ ॥
ਐਸੇ ਸੰਤ ਭੇਟਹਿ ਵਡਭਾਗੀ ॥ ਨਾਨਕ ਤਿਨ ਕੈ ਸਦ ਕੁਰਬਾਨ ॥੨॥੫॥

(ਬੀੜ ਪਤ੍ਰਾ ੧੦੬੫)

ਦੂਜੇ ਵਾਧੂ ਸ਼ਬਦ ਦੀ ਕੇਵਲ ਪ੍ਰਤੀਕ ਦਿਤੀ ਹੋਈ ਹੈ : "ਅਨਿਕ ਗਿਆਨ ਅਨਿਕ ਧਿਆਨ" । ਬੀੜ ਵਿਚ ਇਹ ਪ੯ਵਾਂ ਸ਼ਬਦ ਹੈ । ਇਸ ਤੋਂ ਪਹਲੇ ਤਿੰਨ ਸ਼ਬਦਾਂ ਅਰਥਾਤ ਪ੬ਵੇਂ (ਭੈ ਭਉ ਭਉ ਪੜਿਆ) ਪ੭ਵੇਂ (ਦੋਇ ਕਰ ਜੋਰਿ ਕਰਉ) ਤੇ ਪ੮ਵੇਂ (ਸਤਿਗੁਰ ਆਪਨੇ ਸੁਣੀ) ਦੀਆਂ ਵੀ ਕੇਵਲ ਮੁਢਲੀਆਂ ਪੰਗਤੀਆਂ ਹੀ ਲਿਖੀਆਂ ਹੋਈਆਂ ਹਨ । ਭੇਰਉ ਰਾਗ ਦੀਆਂ ਅਸਟਪਦੀਆਂ ਛਪੇ ਗ੍ਰੰਥ ਦੀਆਂ ਅਨੁਸਾਰੀ ਹਨ ।

ਬੀੜ ਵਿਚ ਰਾਗ ਬਸੰਤ ਸ਼ੀਰਸ਼ਕ ਵਜੋਂ ਸਿਵਾਇ ਮਹਲਾ ੫ ਦੇ ਅੰਤਲੇ ਦੋਹਾਂ (੨੦ਵੇਂ ਤੇ ੨੧ਵੇਂ) ਚਉਪਦਿਆਂ ਦੇ, ਹੋਰ ਸਭ ਥਾਂ "ਬਸੰਤ" ਕਰਕੇ ਆਇਆ ਹੈ, ਜਦੋਂ ਕਿ ਛਪੇ ਗ੍ਰੰਥ ਵਿਚ "ਰਾਗ ਬਸੰਤ ਹਿੰਡੋਲ" ਹੈ । ਪਿਛਲੇ ਦੋ ਪਦਿਆਂ ਨਾਲ "ਹਿੰਡੋਲ" ਇਨ੍ਹਾਂ ਦੇ ਕਿਸੇ ਹੋਰ ਸ੍ਰੋਤ ਤੋਂ ਆਏ ਹੋਣ ਕਾਰਣ ਆਇਆ ਲਗਦਾ ਹੈ । ਰਾਗ ਦੇ ਮਹਲਾ ੧ ਤੋਂ ੪ ਤਕ ਦੇ ਚਉਪਦੇ ਛਪੇ ਗ੍ਰੰਥ ਅਨੁਸਾਰ ਹਨ । ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਅਤੇ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਇਸ ਬੀੜ ਵਿਚ ਮਹਲਾ ੩ ਦੀ ਕ੍ਰਿਤ

ਦੱਸੇ ਹਨ, ਪਰ ਦਰਜ ਇਹ ਮਹਲਾ ੧ ਵਾਲੀ ਤਖਤੀ ਵਿਚ ਹਨ; ਕਹਣ ਦਾ ਭਾਵ ਇਹ ਕਿ ਮੂਲ ਸ੍ਰੋਤ ਜਿਥੋਂ ਇਹ ਆਏ ਉਥੇ ਇਹ ਮਹਲਾ ੧ ਦੀ ਕ੍ਰਿਤ ਕਰਕੇ ਮੰਨੇ ਜਾਂਦੇ ਸਨ; ਇਸ ਪੋਥੀ ਵਿਚ ਆਉਂਦਿਆਂ ਤਕ ਇਨ੍ਹਾਂ ਦਾ ਕਰਤਿਤ੍ਵ ਬਦਲ ਗਇਆ।

ਬੀੜ ਵਿਚ ਮਹਲਾ ੫ ਦਾ ਇਕ ਚਉਪਦਾ ਛਪੇ ਗ੍ਰੰਥ ਨਾਲੋਂ ਵਧ ਹੈ। ਉਸ ਦਾ ਪਾਠ ਇਸ ਤਰ੍ਹਾਂ ਚਲਦਾ ਹੈ।

### ਬਸੰਤ ਮਹਲਾ ੫

ਸਰਣ ਪਰੇ ਪ੍ਰਭੁ ਕਰਣਹਾਰੁ ॥
ਜਿਉ ਭਾਵੈ ਤਿਓ ਕਰਿ ਪ੍ਰਤਪਾਰ ॥੧॥
ਗੁਰਚਰਨ ਲਗੇ ਮਨੁ ਸੀਤਲੁ ਹੋਇ ॥
ਰਾਮ ਨਾਮ ਹਿਰਦੇ ਮਹਿ ਵਸਿਆ ॥
ਤਾ ਤੇ ਬਿਘਨ ਨ ਲਾਗੇ ਕੋਇ ॥੧॥ਰਹਾਉ॥
ਹਰਿ ਚਰਨੀ ਜਾ ਕਾ ਮਨ ਲਾਗਾ ॥
ਕਹੁ ਨਾਨਕ ਤਾ ਕੇ ਵਡਭਾਗਾ ॥੨॥੧੪॥

(ਬੀੜ ਪਤ੍ਰਾ ੧੦੮੭/ੳ)

ਅਸ਼ਟਪਦੀਆਂ ਸਾਰੀਆਂ ਹਨ ਤੇ ਉਸੇ ਕ੍ਰਮ ਵਿਚ ਪ੍ਰਾਪਤ ਹਨ। ਬਸੰਤ ਦੀ ਵਾਰ ਮਹਲਾ ੫ (ਹਰਿ ਕਾ ਨਾਮ ਧਿਆਇ ਕੇ ਹੋ ਹਰਿਆ ਭਾਈ) ਇਸ ਬੀੜ ਵਿਚ ਨਹੀਂ ਹੈ।

ਰਾਗ ਸਾਰੰਗ ਦੇ ਸਾਰੇ ਸ਼ਬਦ ਇਸ ਬੀੜ ਵਿਚ ਪ੍ਰਾਪਤ ਹਨ; ਕ੍ਰਮ ਦਾ ਕਿਧਰੇ ਕਿਧਰੇ ਫਰਕ ਪੈ ਗਇਆ ਹੈ। ਵਾਰ ਸਾਰੰਗ ਮਹਲਾ ੪ ਨਾਲ ਅੰਦਰ ਪਾਠ ਵਿਚ ਧੁਨੀ ਨਹੀਂ ਹੈ। ਬਾਹਰ ਤਤਕਰੇ ਵਿਚ ਹੈ, ਪਰੰਤੂ ਇਹ ਪਿਛੋਂ ਕੁਝ ਕੁ ਮੋਟੀ ਕਲਮ ਨਾਲ ਲਿਖੀ ਹੋਈ ਹੈ।

ਰਾਗ ਮਲਾਰ ਦੇ ਮਹਲਾ ੧, ਮਹਲਾ ੩ ਤੇ ਮਹਲਾ ੪ ਦੇ ਸਾਰੇ ਚਉਪਦੇ ਛਪੀ ਸੈਂਚੀ ਵਾਲੇ ਕ੍ਰਮ ਵਿਚ ਮੌਜੂਦ ਹਨ। ਮਹਲਾ ੫ ਦੇ ਚਉਪਦਿਆਂ ਵਿਚ ਇਹ ਤਿੰਨ ਚਉਪਦੇ ਵਾਧੂ ਨਜ਼ਰ ਆਏ ਹਨ :

### ਰਾਗ ਮਲਾਰ ਮਹਲਾ ੫

ਪ੍ਰਭ ਮੇਰੇ ਬੇਧੇ ਦਰਸਿ ਤੁਮਾਰੈ ॥ ਊਠਤ ਬੈਠਤ ਸੋਵਤ ਜਾਗਤ ॥
ਦਿਨ ਰੈਨਿ ਇਹੀ ਬੀਚਾਰੈ ॥੧॥ਰਹਾਉ॥
ਜੀਵਨ ਰੂਪ ਸਾਧ ਅਪੁਨੇ ਕੀ ॥ ਮਨ ਤਨ ਪ੍ਰਾਨ ਆਧਾਰੇ ॥
ਤੁਮ ਸਮਰਥ ਕਰਨ ਕਾਰਨ ॥ ਕੋ ਮਹ ਬਿਖਿਆ ਤੇ ਤਾਰੇ ॥੧॥
ਪ੍ਰਭ ਅਮੋਲ ਅਤੋਲ ਅਤਿ ਭਾਰੀ ॥ ਜਿਸੁ ਭਾਵੈ ਤਿਸੁ ਨਿਸਤਾਰੈ ॥
ਨਾਨਕ ਸਰਣਿ ਦੀਨ ਦੁਖ ਭੰਜਨ ॥ ਬਾਛੈ ਸੰਤ ਰਵਾਰੇ ॥੨॥੩੦॥

(ਬੀੜ ਪਤ੍ਰਾ ੧੧੯੪/ਅ)

ਮਲਾਰ ਮਹਲਾ ੫

ਰਾਮ ਬਿਨਾ ਜੇਤੇ ਰਸ ਕੀਤੇ ਰੋਗ ਰੂਪ ਹੋਏ ਉਪਜੇ ॥
ਤਿਨ ਕਉ ਮਹਾ ਦੁਖਿਤ ਹੋਏ ਬੀਤੇ ॥ਰਹਾਉ ॥
ਪੁਤ੍ਰ ਕਲਤ੍ਰ ਲਖਮੀ ਇਹ ਸੰਸਾਰ ਕੀ ਰੀਤ ॥
ਜਨਮ ਮਰਣ ਨ ਚੂਕੇ ਸਹੰਸਾ ਨਰਕ ਘੋਰਿ ਮਹਿ ਸੀਤੇ ॥
ਧਾਰਿ ਅਨੁਗ੍ਰਹ ਆਪੁਨੇ ਦਾਸ ਰਾਖੇ ਨਾਮੁ ਮਹਾਰਸ ਪੀਤੇ ॥
ਸਾਧ ਸੰਗਿ ਨਾਨਕ ਭਏ ਮੁਕਤੇ ਸਗਲ ਪਦਾਰਥ ਜੀਤੇ ॥

(ਪਤ੍ਰਾ ੧੧੬੪/ਅ)

ਮਲਾਰ ਮਹਲਾ ੫

ਪ੍ਰਾਨ ਮਾਨ ਏਕੁ ਨਾਮੁ ... ... ... (ਬੀੜ ਪਤਰਾ ੧੧੬੫/ੳ)

ਇਹ ਪਿਛਲਾ ਚਉਪਦਾ ਨਾ-ਮੁਕੰਮਲ ਹੈ; ਪ੍ਰਤੀਕ ਲਿਖ ਕੇ ਥਾਂ ਖਾਲੀ ਛਡੀ ਹੋਈ ਹੈ।

ਰਾਗ ਕਾਨੜਾ ਦੇ ਮਹਲਾ ੪ ਅਤੇ ੫ ਦੇ ਸਾਰੇ ਸ਼ਬਦ ਪ੍ਰਾਪਤ ਹਨ, ਕੇਵਲ ਦੋਹਾਂ ਦਾ ਸਥਾਨ ਬਦਲ ਗਇਆ ਹੈ। ਮਹਲਾ ੫ ਦਾ ਸ਼ਬਦ, "ਹਰਿ ਕੇ ਚਰਨ ਹਿਰਦੈ" ਛਪੇ ਗ੍ਰੰਥ ਸਾਹਿਬ ਵਿਚ ਗਿਆਰਵੇਂ ਨੰਬਰ ਤੇ ਅਰਥਾਤ ਘਰ ੨ ਵਿਚ ਹੈ, ਪਰ ਬੀੜ ਵਿਚ ਤਖਤੀ ਦੇ ਅੰਤ ਉਤੇ ਘਰ ੧੧ ਵਿਚ ਚਲਾ ਗਇਆ ਹੈ। ਇਸੇ ਤਰਾਂ ਮਹਲਾ ੫ ਦਾ ਸ਼ਬਦ "ਤਾਂ ਤੇ ਜਪੁ ਮਨਾ ਹਰਿ" ੪੪ਵੇਂ ਨੰਬਰ ਤੇ ਨਹੀਂ, ੪੯ਵੇਂ ਨੰਬਰ ਤੇ ਹੈ। ਇਥੇ ਕੇਵਲ ਕ੍ਰਮ ਬਦਲਿਆ ਹੈ, ਘਰ ਨਹੀਂ ਬਦਲਿਆ। ਅਸ਼ਟਪਦੀਆਂ ਵੀ ਛਪੇ ਗ੍ਰੰਥ ਦਾ ਅਨੁਸਰਨ ਕਰਦੀਆਂ ਹਨ। ਰਾਗ ਕਾਨੜਾ ਵਿਚ ਮਹਲਾ ੪ ਦੀਆਂ ਅਸ਼ਟਪਦੀਆਂ ਬੱਧੇ ਕ੍ਰਮ ਦੇ ਉਲਟ ਮਹਲਾ ੫ ਦੇ ਛੰਤਾਂ ਦੇ ਮਗਰ ਦਿੱਤੀਆਂ ਹੋਈਆਂ ਹਨ। ਵਾਰ ਰਾਗ ਕਾਨੜਾ ਮਹਲਾ ੪ ਦੇ ਮੂਲ ਪਾਠ ਵਿਚ ਧੁਨੀ ਦਰਜ ਨਹੀਂ ਹੈ, ਪਰੰਤੂ ਤਤਕਰੇ ਵਿਚ ਦਿੱਤੀ ਹੋਈ ਹੈ। ਇਸ ਵਾਰ ਦੀ ਅੰਤਲੀ ਪਉੜੀ (੨੮ਵੀਂ) ਗਲਤੀ ਨਾਲ ਵਾਰ ਦੇ ਵਿਚ ਲਿਖੀ ਹੋਈ ਹੈ। ਲਿਖਾਰੀ ਨੇ ਇਸ ਭੁੱਲ ਦਾ ਸਮਾਧਾਨ ਕਰਨ ਲਈ ਪਉੜੀ ਦੇ ਪਿੱਛੇ ਇਹ ਲਿਖ ਦਿੱਤਾ ਹੋਇਆ ਹੈ : "ਇਹ ਪਉੜੀ ਅਠਾਈਹਵੀਂ ਅਸੈ।"

ਰਾਗ ਪਰਭਾਤੀ ਛਪੇ ਗ੍ਰੰਥ ਦਾ ਅਨੁਸਰਨ ਕਰਦਾ ਸਿੱਧ ਹੁੰਦਾ ਹੈ। ਮਹਲਾ ੫ ਦੀਆਂ ਤਿੰਨ ਅਸਟਪਦੀਆਂ ਬੀੜ ਵਿਚ ਪ੍ਰਾਪਤ ਹਨ (ਪਤ੍ਰਾ ੧੨੨੭), ਪਰ ਤਤਕਰੇ ਵਿਚ ਇਨ੍ਹਾਂ ਦਾ ਉੱਲੇਖ ਨਹੀਂ ਹੈ।

ਭੋਗ ਦੀ ਬਾਣੀ : ਰਾਗਾਂ ਵਿਚ ਬੱਧੀ ਬਾਣੀ ਦੇ ਮਗਰੋਂ ਉਹ ਜਿਸ ਨੂੰ ਜੀ. ਬੀ. ਸਿੰਘ ਭੋਗ ਦੀ ਬਾਣੀ ਆਖਦਾ ਹੈ, ਚਲਦੀ ਹੈ। ਇਸਦਾ ਇਸ ਬੀੜ ਵਿਚਲੀ ਬਾਣੀ ਦਾ ਸਮੁੱਚਾ ਜੇਹਾ ਚਿਤ੍ਰ ਇਸ ਪ੍ਰਕਾਰ ਹੈ :

੧. ਸਲੋਕ ਵਾਰਾਂ ਤੇ ਬਾਹਰੇ : ਇਹ ਉਹੀ ਹਨ, ਜਿਨ੍ਹਾਂ ਨੂੰ ਹੋਰਨਾਂ ਬੀੜਾਂ ਵਿਚ "ਸਲੋਕ ਵਾਰਾਂ ਤੇ ਵਧੀਕ" ਕਰਕੇ ਲਿਖਿਆ ਗਇਆਂ ਹੈ। ਬੀੜ ਵਿਚ ਆਏ ਮਹਲਾ ੧

ਦੇ ਸ਼ਲੋਕਾਂ ਦੀ ਗਿਣਤੀ ੩੫ ਹੈ ਜਦੋਂ ਕਿ ਛਪੇ ਗ੍ਰੰਥ ਵਿਚ ੩੩ ਹੈ। ਇਨ੍ਹਾਂ ਵਿੱਚੋਂ ਕਈ ਛਪੇ ਗ੍ਰੰਥ ਨਾਲ ਨਹੀਂ ਰਲਦੇ। ਕਈਆਂ ਦੇ ਕਰਤਿਤ੍ਵ ਦਾ ਫਰਕ ਹੈ। ਉਦਾਹਰਣ ਵਜੋਂ ਸਲੋਕ "ਸਭਨਾ ਰਾਗਾਂ ਵਿਚ ਸੋ ਭਲਾ" ਅਤੇ "ਧਨਾਸਰੀ ਧਨਵੰਤੀ ਜਾਣੀਐ ਭਾਈ" ਇਸ ਬੀੜ ਵਿਚ ਮਹਲਾ ੧ ਦੀ ਤਖਤੀ ਵਿਚ ਦਿੱਤੇ ਹੋਏ ਹਨ ਜਦੋਂ ਕਿ ਛਪੇ ਗ੍ਰੰਥ ਵਿਚ ਇਹ, ਕ੍ਰਮਵਾਰ, ਮਹਲਾ ੪ ਅਤੇ ਮਹਲਾ ੩ ਦੇ ਕਰਕੇ ਆਏ ਹਨ।[8] ਮਹਲਾ ੧ ਦਾ ਸਲੋਕ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰ" ਇਸ ਬੀੜ ਵਿਚ ਨਹੀਂ ਹੈ।

ਮਹਲਾ ੩ ਦੇ ਸਲੋਕਾਂ ਦੀ ਕੇਵਲ ਪ੍ਰਤੀਕਾਂ ਹੀ ਦਿਤੀਆਂ ਹਨ, ਸਲੋਕ ਪੂਰੇ ਨਹੀਂ ਕੀਤੇ, ਥਾਂ ਖਾਲੀ ਛੱਡੀ ਹੋਈ ਹੈ। ਇਨ੍ਹਾਂ ਸਲੋਕਾਂ ਦੇ ਅੰਕ ਨਹੀਂ ਲਗੇ ਹੋਏ ਪਰ ਗਿਨਣ ਤੋਂ ਇਨ੍ਹਾਂ ਦੀ ਗਿਣਤੀ ੬੨ ਸਿੱਧ ਹੁੰਦੀ ਹੈ ਜਦੋਂ ਕਿ ਛਪੇ ਗ੍ਰੰਥ ਵਿਚ ਇਨ੍ਹਾਂ ਦੀ ਗਿਣਤੀ ੬੭ ਹੈ। ਮਹਲਾ ੪ ਦੇ ਸਿਰਲੇਖ ਅਧੀਨ ੨੮ ਸਲੋਕ ਪ੍ਰਾਪਤ ਹਨ ਜਦੋਂ ਕਿ ਛਪੇ ਗ੍ਰੰਥ ਵਿਚ ਇਨ੍ਹਾਂ ਦੀ ਸੰਗਿਆ ੩੦ ਹੈ। ਪਾਠਾਂਤਰ ਬਹੁਤ ਹਨ। ਸਲੋਕ ਮਹਲਾ ੫ ਦੇ ਛਪੇ ਗ੍ਰੰਥ ਵਾਲੇ ਸਾਰੇ ਸਲੋਕ ਬੀੜ ਵਿਚ ਉਪਲਬਧ ਹਨ, ਅੰਤ ਤੇ ਮੁੰਦਾਵਣੀ, ਸਲੋਕ ਨੰਬਰ ੨੩ ਵਜੋਂ ਦਿੱਤੀ ਹੋਈ ਹੈ, ਸਲੋਕ "ਤੇਰਾ ਕੀਤਾ ਜਾਤੋ ਨਾਹੀ" ਬੀੜ ਵਿਚ ਨਹੀਂ ਹੈ।

੨. ਸਲੋਕ ਸਹਕ੍ਰਿਤੀ (ਸਹਸਕ੍ਰਿਤੀ) ਵਿਚ ਮਹਲਾ ੧ ਦੇ ਸਲੋਕ ਨਹੀਂ ਹਨ, ਮਹਲਾ ੫ ਦੇ ੬੨ ਸਲੋਕ ਹਨ, ਛਪੇ ਗ੍ਰੰਥ ਨਾਲ ਪੰਜ ਘਟ ਦਰਜ ਹੋਣੋ ਰਹੇ ਸਲੋਕ ਅੰਤਲੇ ਪੰਜ ਹੀ ਲਗਦੇ ਹਨ। ਸਲੋਕ ਨੰਬਰ ੧੩ ਤੇ ੧੪ ਅਤੇ ੪੩ ਤੋਂ ੬੨ ਤਕ ਦੀਆਂ ਕੇਵਲ ਪ੍ਰਤੀਕਾਂ ਹੀ ਲਿਖੀਆਂ ਹਨ, ਸਲੋਕ ਪੂਰੇ ਨਹੀਂ ਕੀਤੇ; ਥਾਵਾਂ ਖਾਲੀ ਛੱਡੀਆਂ ਹੋਈਆਂ ਹਨ।

੩. ਇਨ੍ਹਾਂ ਸਲੋਕਾਂ ਦੇ ਮਗਰੋਂ ਪਤ੍ਰਾ ੧੨੫੪ ਉੱਤੇ ਗਾਥਾ ਦੇ ਸਲੋਕ ਚਲਦੇ ਹਨ। ਉਨ੍ਹਾਂ ਦੀ ਗਿਣਤੀ ੨੪ ਹੈ। ਇਨ੍ਹਾਂ ਵਿੱਚੋਂ ਵੀ ਸਲੋਕ ਨੰਬਰ ੬ ਤੋਂ ੨੨ ਤੱਕ ਦੀਆਂ ਕੇਵਲ ਪ੍ਰਤੀਕਾਂ ਹੀ ਦਿੱਤੀਆਂ ਹਨ, ਪਰ ਮੁਕੰਮਲ ਨਹੀਂ ਕੀਤੇ।

੪. ਗਾਥਾ ਦੇ ਮਗਰੋਂ "ਸਮਾਵਨੇ ਕਾ ਚਲਤੁ" ਹੈ (ਪਤ੍ਰਾ ੧੨੫੫/ੳ) ਜੋ ਪੰਚਮ ਪਾਤਸ਼ਾਹ ਦੇ ਚਲਾਣੇ ਦੀ ਤਿਥਿ ਤੇ ਮੁਕਦੇ ਹਨ।

੫. "ਰਾਗ ਰਾਮਕਲੀ ਮਹਲਾ ੧ ਰਤਨ ਮਾਲ, ਪਤ੍ਰਾ ੧੨੫੭ ਤੇ ਪ੍ਰਾਪਤ ਹੈ। ਇਸ ਦੇ ਕੇਵਲ ੧੮ ਬੰਦ ਹਨ ਜਦੋਂ ਕਿ ਹੋਰਨਾਂ ਹੱਥ-ਲਿਖਤ ਬੀੜਾਂ ਵਿਚ ੨੫ ਬੰਦਾਂ ਵਾਲੀ ਰਤਨ ਮਾਲਾ ਮਿਲਦੀ ਹੈ। ਪਾਠਾਂਤਰ ਬਹੁਤ ਹਨ।

੬. ਸਵਈਏ ਮਹਲਾ ੫ (ਮੁਖਬਾਕਜ) ਪਤ੍ਰਾ ੧੨੫੯ ਤੋਂ ਸ਼ੁਰੂ ਹੋ ਕੇ ਪਤ੍ਰਾ ੧੨੬੦/ਅ ਉਪਰ ਮੁਕਦੇ ਹਨ। ਕੁਲ ੧੧ ਸਵਈਏ ਕੇ ਹਨ। ਅੰਤਲੇ ਤਿੰਨਾਂ ਦੀਆਂ ਕੇਵਲ

---

[8]ਬੀੜ ਵਿਚ ਇਨ੍ਹਾਂ ਸਲੋਕਾਂ ਲਈ ਦੇਖੋ, ਕ੍ਰਮਵਾਰ, ਪੱਤਰਾ ੧੨੩੩/ਅ (ਸਲੋਕ ੧੭) ਅਤੇ ਪੱਤ੍ਰਾ ੧੨੩੪/ਅ (ਸਲੋਕ ੩੪)। ਛਪੇ ਗ੍ਰੰਥ ਵਿਚ ਇਹ, ਕ੍ਰਮਵਾਰ, ਪੰਨਾ ੧੪੨੩ ਅਤੇ ੧੪੧੯ ਉਪਰ ਪ੍ਰਾਪਤ ਹਨ।

ਪ੍ਰਤੀਕਾਂ ਹੀ ਲਿਖੀਆਂ ਹੋਈਆਂ ਹਨ। ਪੂਰਾ ਕਰਨ ਲਈ ਥਾਵਾਂ ਖਾਲੀ ਛੱਡੀਆਂ ਹੋਈਆਂ ਹਨ ।

੭. ਢੂਨਹੇ ਇਸ ਦੇ ਪਿੱਛੋਂ ਆਉਂਦੇ ਹਨ ਜਿਨ੍ਹਾਂ ਦੀ ਗਿਣਤੀ ੨੨ ਹੈ। ਪਿਛਲੇ ੧੯ ਤੋਂ ਲੈ ਕੇ ੨੨ ਤਕ ਦੀਆਂ ਪ੍ਰਤੀਕਾਂ ਹੀ ਲਿਖੀਆਂ ਹਨ, ਪਾਠ ਪੂਰੇ ਨਹੀਂ ਕੀਤੇ।

ਛਪੇ ਗ੍ਰੰਥ ਦੇ ਦੋ ਢੂਨਹੇ, "ਜਾ ਕਉ ਪੂਰਾ ਸੁਆਉ ਹੈ" ਅਤੇ "ਮਗਨ ਭਵਿਓ ਪ੍ਰੀਅ ਪ੍ਰੇਮ ਸਿਉਂ" ਬੀੜ ਵਿਚ ਨਹੀਂ ਹਨ।

੮. ਚਉਬੋਲੇ ਇਸੇ ਪਤ੍ਰੇ (ਨੰਬਰ ੧੨੬੨/ਅ) ਤੋਂ ਲਿਖੇ ਹਨ। ਕੇਵਲ ਪ੍ਰਤੀਕਾਂ ਦਿੱਤੀਆਂ ਹਨ, ਗਿਣਤੀ ੯ ਹੈ।

੯. ਪਤ੍ਰਾ ੧੨੬੩/ੳ ਤੋਂ ਸਵਈਏ "ਮਹਲੇ ਪਹਿਲੇ ਕੇ ਗੁਰੂ ਅਰਜਨ ਕੇ ਮੁਖ ਬਾਕਯ" ਚਲਦੇ ਹਨ। ਇਹ ੯ ਹਨ ਅਤੇ ਪਤ੍ਰਾ ੧੨੬੩/ਅ ਤੇ ਮੁਕਦੇ ਹਨ। ਇਸ ਤਰ੍ਹਾਂ ਸਵੱਈਏ ਮੁਖ ਬਾਕਯ ਇਸ ਪੋਥੀ ਵਿਚ ਟੁਟ ਕੇ ਦੋ ਥਾਵਾਂ ਤੇ ਆਏ ਹਨ। ਕੁਲ ਗਿਣਤੀ ੧੧+੯ ਹੈ।

੧੦. ਸਵਈਏ ਭੱਟਾਂ ਕੇ ਵਿਚ ਪਹਲਾਂ "ਸਵਈਏ ਗੁਰੂ ਅੰਗਦ ਕੇ ਕਾਲੈ ਭਟ ਕੀਤੇ" ਸਿਰਲੇਖ ਹੇਠ ਆਏ ਹਨ। ਇਹ ੧੦ ਹਨ। ਇਸ ਦੇ ਮਗਰੋਂ ਨੰਬਰ ੧੧ ਤੋਂ "ਸਵਈਏ ਗੁਰੂ ਅਮਰਦਾਸ ਕੇ" ਚਲਦੇ ਹਨ ਜੋ ੯ ਹਨ। "ਸਵਈਏ ਗੁਰੂ ਰਾਮਦਾਸ ਕੇ" ਪਤ੍ਰਾ ੧੨੬੦/ਅ ਉਪਰ ਪ੍ਰਾਪਤ ਹਨ। ਇਹ ਵੀ ੯ ਹਨ। ਇਨ੍ਹਾਂ ਦੇ ਛੇਤੀ ਪਿੱਛੋਂ ਸਵਈਏ ਗੁਰੂ ਅਰਜਨ ਜੀ ਕੇ (ਭੱਟਾਂ ਦੇ ਰਚੇ ਹੋਏ) ਹਨ। ਇਨ੍ਹਾਂ ਦੀ ਗਿਣਤੀ ਕੇਵਲ ਚਾਰ ਹੈ। ਇੰਞ ਭੱਟ ਰਚਿਤ ਸਵਈਏ ਇਸ ਬੀੜ ਵਿਚ ਕੁਲ ੪੧ ਹਨ। ਇਨ੍ਹਾਂ ਦੇ ਮੁਕਾਬਲੇ ਤੇ ਛਪੇ ਗ੍ਰੰਥ ਵਿਚ ੧੨੪ ਹਨ।

ਬੀੜ ਪਤ੍ਰਾ ੧੨੬੬/ਅ ਉੱਤੇ ਸਮਾਪਤ ਹੁੰਦੀ ਹੈ। ਅੰਕ ਵਾਲਾ ਅੰਤਲਾ ਪਤ੍ਰਾ, ੧੨੬੭ ਖਾਲੀ ਹੈ।

ਰਾਗਬਧ ਬਾਣੀ ਦੇ ਪਿੱਛੋਂ ਭੋਗ ਦੀ ਬਾਣੀ ਦਾ ਇਸ ਤਰ੍ਹਾਂ ਉਘੜੇ ਦੁਗੜੇ ਰੂਪ ਵਿਚ, ਬੱਝੇ ਕ੍ਰਮ ਦੇ ਉਲਟ, ਆਉਣਾ ਅਤੇ ਫਿਰ ਇਨ੍ਹਾਂ ਬਾਣੀਆਂ ਦਾ ਆਕਾਰ ਵਿਚ ਅੱਜ ਕਲ ਪ੍ਰਚਲਿਤ ਆਕਾਰ ਨਾਲੋਂ ਕਿਤੇ ਛੋਟਾ ਹੋਣਾ, ਇਸ ਗੱਲ ਦਾ ਲਖਾਇਕ ਹੈ ਕਿ ਭੋਗ ਦੀ ਬਾਣੀ ਹੌਲੀ ਹੌਲੀ ਵਧੀ। ਇਸ ਬੀੜ ਦੇ ਸੰਕਲਣ-ਕਰਤਾ ਨੂੰ ਜਿਵੇਂ ਜਿਵੇਂ ਅਤੇ ਜਿਸ ਮਾਤ੍ਰਾ ਵਿਚ ਸਲੋਕ/ਸਵਈਏ ਆਦਿ ਮਿਲੇ, ਉਹ ਉਸ ਉਸੇ ਮਾਤ੍ਰਾ ਤੇ ਕ੍ਰਮ ਵਿਚ ਦਰਜ ਕਰ ਲਏ।

**ਸਮਾਵਣੇ ਕਾ ਚਲਿਤ੍ਰ :** ਬੀੜ ਦੇ ਸੰਕਲਣ-ਕਰਤਾ ਬਾਰੇ ਇਸ ਬੀੜ ਵਿਚ ਕੋਈ ਸੂਚਨਾ ਨਹੀਂ ਹੈ। ਪਰੰਤੂ "ਸਮਾਵਣੇ ਕਾ ਚਲਿਤ੍ਰ" ਪਲੇਟ ਚਿਤ੍ਰ ੨੩ ਤੋਂ ਉਸ ਬਾਰੇ ਕੁਝ ਅਨੁਮਾਨ ਲਗਾਉਣਾ ਸੰਭਵ ਹੈ। ਇਸ ਵ੍ਹਿਚ ਤੀਜੇ ਗੁਰੂ ਤੋਂ ਸਿਵਾ ਬਾਕੀ ਚਹੁੰਆਂ ਦੇ

ਗੁਰੂਆਂ ਦੇ ਸਮਾਵਣੇ ਦੇ ਚਲਿਤ੍ਰ ਤਾਂ ਸਾਧਾਰਣ ਜੇਹੇ ਸ਼ਬਦਾਂ ਵਿਚ ਦਿਤੇ ਹੋਏ ਹਨ। ਪਰੰਤੂ ਤੀਸਰੀ ਪਾਤਸ਼ਾਹੀ ਦਾ ਚਲਿਤ੍ਰ ਅਪਾਰ ਸ਼ਰਧਾ ਤੇ ਆਡੰਬਰ ਨਾਲ ਲਿਖਿਆ ਹੋਇਆ ਹੈ। (ਪਲੇਟ XVII, ਚਿਤ੍ਰ ੧੪ ਵਿਚ ਆਏ ਇਨ੍ਹਾਂ ਸ਼ਬਦਾਂ ਨੂੰ ਧਿਆਨ ਨਾਲ ਪੜ੍ਹਨ ਦੀ ਲੋੜ ਹੈ :

> ਸਮਤੁ ੧੬੩੧ ਵਰਖੇ ਮਾਹ ਭਾਦਿਉਂ ਸੁਦੀ ੧੫ ਪੂਰਨਮਾ ਕੈ ਦਿਨਿ ਮੰਗਲਵਾਰ ਮਹਾ ਅਮ੍ਰਿਤ ਵੇਲਾ ਗੁਰੂ ਅਮਰਦਾਸ ਪਾਰਬ੍ਰਹਮ ਮੂਰਤਿ ਆਦਿ ਅਮਰੁ ਸਾ ਕਲਜੁਗ ਵਿਚਿ ਪਰਗਾਸ ਕਰਿ ਕੈ ਅਮਰੁ ਵਰਤਾਓਿਸੁ ਜਿਨਾ ਜੰਤਾ ਡਿਠਾ ਅਤੇ ਸੁਣਿਆ ਸੇ ਜਨਮ ਮਰਣ ਤੇ ਰਹੇ ਅਮਰ ਹੋਇ ਅੰਤਿ ਅਮਰ ਵਿਚਿ ਅਮਰੁ ਸਮਾਣਾ ॥
>
> (ਪਤ੍ਰਾ ੧੨੫੫/ੳ)

ਗੁਰੂ ਅਮਰਦਾਸ ਲਈ ਸਤਿਕਾਰ ਦੀ ਇਹ ਭਾਵਨਾ ਇਹ ਸੰਕੇਤ ਕਰਦੀ ਲਗਦੀ ਹੈ ਕਿ ਇਸ ਬੀੜ ਦਾ ਸੰਕਲਣ-ਕਰਤਾ ਗੁਰੂ ਅਮਰਦਾਸ ਜੀ ਤੇ ਅਪਾਰ ਸ਼ਰਧਾ ਰਖਣ ਵਾਲਾ ਗੁਰੂਘਰ ਦਾ ਕੋਈ ਅਨੰਨ ਸੇਵਕ ਸੀ। ਹੋ ਸਕਦਾ ਹੈ, ਉਹ ਗੁਰੂ ਅਮਰਦਾਸ ਜੀ ਵਲੋਂ ਥਾਪੇ ਮੰਜੀਬਰਦਾਰਾਂ ਵਿੱਚੋਂ ਕਿਸੇ ਇਕ ਦੀ ਸੰਤਾਨ ਹੋਵੇ। ਇਹ ਵੀ ਸੰਭਵ ਹੈ ਕਿ ਉਹ ਭੱਲਾ ਪਰਿਵਾਰ ਵਿਚੋਂ ਹੀ ਕੋਈ ਹੋਵੇ। ਉਸਦਾ ਸ੍ਰੀ ਗੁਰੂ ਅਮਰਦਾਸ ਜੀ ਲਈ ਉੱਚੇਚੇ ਤੌਰ ਤੇ ਅਤਿ ਸਨੇਹ ਅਤੇ ਸ਼ਰਧਾ ਦੇ ਸ਼ਬਦ ਲਿਆਉਣਾ ਤੇ ਨਾਲ ਹੀ ਗੁਰੂ ਜੀ ਦੇ ਕੁਝ ਅਸਲੋਂ ਆਗਿਆਤ ਛੰਤਾਂ ਨੂੰ ਅੱਖਾਂ ਸਾਮਣੇ ਲਿਆਉਣਾ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਉਸ ਕੋਲ ਸਮੇਂ ਸਮੇਂ ਇਕਤਰ ਹੋਏ ਬਾਣੀ ਦੇ ਸੰਚਿਆਂ ਦਾ ਚੰਗਾ ਭੰਡਾਰ ਸੀ, ਜਾਂ ਫਿਰ, ਉਸ ਨੂੰ ਬਾਣੀ ਦੇ ਮੁਢਲੇ ਪ੍ਰਸਾਰ-ਕੇਂਦਰਾਂ ਤਕ ਰਸਾਈ ਹਾਸਲ ਸੀ। ਉਹ ਕਿਸੇ ਪਹਲਾਂ ਤਿਆਰ ਹੋਈ ਬੀੜ ਨੂੰ ਨਕਲ ਕਰਦਿਆਂ ਮਹਲਾ ੩ ਦੇ ਵਾਰਾਂ ਦੇ ਸਾਰੇ ਸਲੋਕਾਂ ਦੀਆਂ ਨਿਪਟ ਪ੍ਰਤੀਕਾਂ ਹੀ ਲਿਖ ਕੇ ਉਨ੍ਹਾਂ ਨੂੰ ਪੂਰ ਕਰਨ ਲਈ ਥਾਂ ਖਾਲੀ ਛਡ ਰਹਿਆ ਹੈ, ਇਸ ਖਿਆਲ ਨਾਲ ਕਿ ਉਹ ਉਨ੍ਹਾਂ ਨੂੰ ਬਾਅਦ ਵਿਚ ਪੂਰਾ ਕਰ ਲਵੇਗਾ। ਹਾਲ ਦੀ ਘੜੀ ਕੇਵਲ ਨਕਲ ਕਰ ਲੈਣਾ ਚਾਹੀਦਾ ਹੈ। ਅਜੇਹਾ ਉਹ ਤਾਂ ਹੀ ਕਰ ਸਕਦਾ ਸੀ ਜੇ ਉਸ ਕੋਲ ਤੀਜੇ ਮਹਲੁ ਦੀ ਬਾਣੀ ਮੌਜੂਦ ਸੀ ਜਾਂ ਫਿਰ ਆਸਾਨੀ ਨਾਲ ਪ੍ਰਾਪਤ ਕੀਤੀ ਜਾ ਸਕਦੀ ਸੀ। ਇਹ ਗੱਲ ਸਾਡੇ ਉਪਰਲੇ ਮਤ ਦੀ ਪੁਸ਼ਟੀ ਕਰਦੀ ਹੈ। ਇਸ ਗੱਲ ਵਲ ਅਸੀਂ ਅੱਗੇ ਚਲ ਕੇ ਫਿਰ ਪਰਤਾਂਗੇ।

**ਉਤਾਰਾ-ਕਾਲ :** ਬੀੜ ਦੇ ਉਤਾਰਾ ਕਰਨ ਦੀ ਟੋਹ ਵੀ ਸਮਾਵਣੇ ਕੇ ਚਲਿਤ੍ਰਾਂ ਤੋਂ ਲਾਈ ਜਾ ਸਕਦੀ ਹੈ। ਇਹ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜੁਨ ਦੇਵ ਜੀ, ਦੇ ਚਲਾਣੇ ਦੇ ਸੰਮਤੁ ੧੬੬੩ ਬਿਕ੍ਰਮੀ ਨਾਲ ਸਮਾਪਤ ਹੁੰਦਾ ਹੈ। ਛੇਵੇਂ ਗੁਰੂ ਸਾਹਿਬ ਦੇ ਚਲਾਣੇ ਦੀ ਤਿਥਿ ਇਸ ਵਿਚ ਨਹੀਂ ਹੈ। ਇਸ ਦਾ ਮਤਲਬ ਇਹ ਹੈ ਕਿ ਇਹ ਸੰਗ੍ਰਹ ਪੰਚਮ ਪਾਤਸ਼ਾਹ ਦੀ ਸ਼ਹੀਦੀ ਦੇ ਛੇਤੀ ਪਿੱਛੋਂ ਤਿਆਰ ਕੀਤਾ ਗਇਆ। ਨੌਵੀਂ ਪਾਤਸ਼ਾਹੀ ਦੇ ਕਰ ਕਮਲਾਂ ਨਾਲ ਲਿਖੇ ਨੀਸਾਣ ਦਾ ਇਸ ਸੰਗ੍ਰਹ ਦੇ ਕਾਲ ਨਾਲ ਕੋਈ ਸੰਬੰਧ ਨਹੀਂ ਹੈ। ਉਹ

ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਬਾਅਦ ਵਿਚ ਹਾਸਲ ਕਰਕੇ ਬੀੜ ਵਿਚ ਚਸਪਾਂ ਕੀਤਾ ਗਇਆ। ਪਰੰਤੂ ਇਹ ਇਸ ਗੱਲ ਦਾ ਸੂਚੇਕ ਹੈ ਕਿ ਇਸ ਗ੍ਰੰਥ ਦਾ ਸੰਗ੍ਰਹਿ-ਕਰਤਾ ਸਿੱਖੀ ਦੀ ਮੂਲਧਾਰਾ ਨਾਲ ਜੁੜਿਆ ਹੋਇਆ ਸੀ ਤੇ ਮਿਹਰਬਾਨ, ਰਾਮਰਾਏ, ਆਦਿ ਕਿਸੇ ਹੋਰ ਸੰਪ੍ਰਦਾਇ ਨਾਲ ਉਸ ਦਾ ਕੋਈ ਸੰਬੰਧ ਨਹੀਂ ਸੀ।

**ਵਿਲੱਖਣਤਾਵਾਂ ਦਾ ਸਾਰਤੱਤ :** ਉਪਰ ਕੀਤੇ ਵਿਸਤ੍ਰਿਤ ਅਧਿਐਨ ਨੇ ਇਸ ਬੀੜ ਦੀਆਂ ਜੋ ਵਿਲੱਖਣਤਾਵਾਂ ਅੱਖਾਂ ਸਾਮ੍ਹਣੇ ਲਿਆਂਦੀਆ ਹਨ, ਉਨ੍ਹਾਂ ਦਾ ਸਾਰਤੱਤ ਜਾਣ ਲੈਣਾ ਗੁਣਕਾਰੀ ਹੋਵੇਗਾ।

੧. ਬੀੜ ਵਿਚ ਮੂਲ ਮੰਤ੍ਰ ਕੇਵਲ ਪੰਜ ਥਾਵਾਂ ਤੇ ਆਇਆ ਹੈ : ਜਪੁ ਤੋਂ ਪਹਲਾਂ, ਰਾਗ ਗਉੜੀ, ਰਾਗ ਆਸਾ, ਰਾਗ ਰਾਮਕਲੀ ਵਿਚ ਓਅੰਕਾਰ ਬਾਣੀ ਦੇ ਮੁਢ ਵਿਚ ਅਤੇ ਸਮਾਵਣੇ ਕੇ ਚਲਿਤ੍ਰਾਂ ਦੇ ਆਰੰਭ ਵਿਚ; ਬਾਕੀ ਸਭ ਥਾਵਾਂ ਤੇ ਛੋਟਾ ਮੰਗਲ "ਸਤਿਗੁਰ ਪ੍ਰਸਾਦਿ" ਹੈ। "ਗੁਰੂ" ਦੀ ਥਾਂ "ਸਤਿਗੁਰੂ" ਵਰਤਣ ਦੇ ਪਖ ਤੋਂ ਇਹ ਬੀੜ ਬਾਬਾ ਮੋਹਨ ਵਾਲੀਆਂ ਪੋਥੀਆਂ ਦਾ ਅਨੁਸਰਨ ਕਰਦੀ ਸਿੱਧ ਹੁੰਦੀ ਹੈ। ਮੂਲਮੰਤਰ ਵਿਚ "ਗੁਰਪ੍ਰਸਾਦਿ" ਦੀ ਥਾਂ "ਸਤਿਗੁਰੂ ਪ੍ਰਸਾਦਿ" ਵਰਤੇ ਜਾਣ ਦੀ ਪ੍ਰਥਾ ਉਦੋਂ ਚਲੀ ਹੋਵੇਗੀ ਜਦੋਂ ਸਿਖਾਂ ਦੀ ਨਿਸ਼ਠਾ ਨੂੰ ਵੰਗਾਰਣ ਵਾਲੇ ਝੂਠੇ ਦਾਅਵੇਦਾਰ ਪੈਦਾ ਹੋ ਗਏ ਹੋਣਗੇ। ਉਦੋਂ ਸ਼ਰਧਾਵਾਨਾਂ ਦਾ ਆਪਣੇ ਗੁਰੂ ਨੂੰ ਵਿਸ਼ੇਸ਼ਤਾ ਦੇਣ ਲਈ "ਗੁਰੂ" ਦੀ ਥਾਂ "ਸਤਿਗੁਰੂ" ਕਹਿਣਾ ਬੜਾ ਸੁਭਾਵਿਕ ਸੀ। ਕਿਆਸ ਹੈ ਕਿ ਇਹ ਰੁਚੀ ਸ੍ਰੀ ਗੁਰੂ ਅਮਰਦਾਸ ਜੀ ਦੇ "ਸਤਿਗੁਰੂ ਬਾਝੋਂ ਹੋਰ ਕਚੀ ਬਾਣੀ" ਦਾ ਹੋਕਾ ਦੇਣ ਮਗਰੋਂ ਉਗਮੀ।

੨. 'ਜਪੁ' ਦੇ ਮੂਲ ਵਿਚ ਆਉਂਦਾ ਸਲੋਕ, "ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ," ਵੀਹ ਵਿਸਵੇ ਗੁਰੂ ਅਰਜੁਨ ਦੇਵ ਜੀ ਨੇ ਜਪੁ ਦੇ ਮੁਢ ਵਿਚ ਦਾਖਲ ਕੀਤਾ। ਇਸ ਤੋਂ ਪਹਲਾਂ ਜਪੁ "ਸੋਚੈ ਸੋਚ" ਵਾਲੀ ਪਉੜੀ ਨਾਲ ਹੀ ਸੁਰੂ ਹੁੰਦਾ ਸੀ।

੩. ਜਪੁ ਜੀ ਦਾ ਇਸ ਬੀੜ ਦਾ ਸ੍ਵਰੂਪ ਆਮ ਬੀੜਾਂ ਵਿਚ ਆਏ ਗੁਰੂ ਰਾਮਦਾਸ ਜੀ ਦੇ ਜਪੁ ਵਾਲੇ ਸ੍ਵਰੂਪ ਨਾਲੋਂ, ਜਿਸ ਦੀ ਨਕਲ ਕਰਨ ਦਾ ਦਾਅਵਾ ਅਕਸਰ ਬੀੜਾਂ ਵਿਚ ਕੀਤਾ ਮਿਲਦਾ ਹੈ, ਆਪਣੇ ਪਾਠਾਂ ਤੇ ਸ਼ਬਦ-ਜੋੜਾਂ ਕਾਰਣ ਮੌਖਿਕ ਪਰੰਪਰਾ ਤੋਂ ਆਇਆ ਲਗਦਾ ਹੈ। ਮੂਲ-ਪਾਠ ਦੇ ਪੱਖ ਤੋਂ ਇਹ ਹਰਿ ਜੀ ਦੇ ਜਪੁ ਪਰਮਾਰਥ ਵਾਲੇ ਪਾਠ ਨਾਲ ਰਲਦਾ ਹੈ।

੪. ਮੁਢ ਵਿਚ 'ਸੋਦਰੁ' ਬਾਣੀ ਦੇ ਜਪੁ ਸਾਹਿਬ ਵਾਲੇ ਰੂਪ, ਰਹਰਾਸ ਵਾਲੇ ਰੂਪ ਅਤੇ ਰਾਗ ਆਸਾ ਵਾਲੇ ਰੂਪ ਵਿਚ ਅੰਤਰ ਨਹੀਂ ਸੀ, ਜਿਵੇਂ ਕਿ ਇਸ ਬੀੜ ਵਿਚ ਦਰਜ ਇਸ ਦੇ ਤਿੰਨੇ ਪਾਠਾਂ ਤੋਂ ਪਤਾ ਲਗਦਾ ਹੈ। ਇਹ ਅੰਤਰ ਬਾਅਦ ਵਿਚ ਰਾਗੀਆਂ ਨੇ ਗਾਇਕੀ ਨੂੰ ਨਾਟਕੀ ਰੰਗਤ ਦੇਣ ਲਈ ਪਾਏ। ਰਹਰਾਸ ਵਾਲੇ ਤੇ ਰਾਗ ਆਸਾ ਵਾਲੇ ਪਾਠ ਵਿਚ "ਤੇਰੇ", "ਤੁਧਨੂੰ" ਆਦਿ ਪਦ ਉਨ੍ਹਾਂ ਦੇ ਹੀ ਵਧਾਏ ਹੋਏ ਹਨ।

੫. ਰਹਰਾਸ ਦਾ ਪਾਠ ਉਦੋਂ ਕੇਵਲ ਸੋਦਰੁ ਅਤੇ ਇਸ ਨਾਲ ਲਗਦੇ ਚਾਰ ਹੋਰ ਸ਼ਬਦਾਂ ਤੇ ਮੁਕ ਜਾਂਦਾ ਸੀ; 'ਸੋ ਪੁਰਖ' ਤੇ ਉਸ ਨਾਲ ਜੁੜੇ ਤਿੰਨ ਸ਼ਬਦ ਹਾਲੀ ਪੜ੍ਹਨ ਦਾ ਵਿਧਾਨ ਨਹੀਂ ਹੋਇਆ ਸੀ।

੬. ਬੀੜ ਵਿਚ ਰਾਗਾਂ ਅਨੁਸਾਰ ਦਰਜ ਕਰਨ ਵਾਲੀ ਬਾਣੀ ਦਾ ਪੈਟਰਨ ਅੱਜ ਵਾਲਾ ਬਣ ਚੁਕਿਆ ਸੀ, ਅਰਥਾਤ ਪਹਲਾਂ ਚਉਪਦੇ, ਫਿਰ ਅਸਟਪਦੀਆਂ, ਫਿਰ ਛੰਤ ਤੇ ਅੰਤ ਵਿਚ ਲੰਮੇਰੀਆ ਬਾਣੀਆਂ। ਰਾਗਾ ਦੇ ਨਾਲ ਘਰਾਂ ਦੀ ਬੰਦਿਸ਼ ਲਾਜ਼ਮੀ ਸੀ ਤੇ ਬਾਣੀ ਰਚੈਤਿਆਂ ਦਾ ਕ੍ਰਮ ਉਨ੍ਹਾਂ ਦੇ ਵਿਚਰਨ ਕਾਲ ਅਨੁਸਾਰ ਸੀ, ਅਥਵਾ ਪਹਲਾਂ ਮਹਲਾ ੧, ਫਿਰ ਮਹਲਾ ੩, ਫਿਰ ਮਹਲਾ ੪ ਅਤੇ ਫਿਰ ਮਹਲਾ ੫, ਹੋਰ ਤਾਂ ਹੋਰ ਸ਼ਬਦਾਂ ਦਾ ਕ੍ਰਮ ਵੀ ਬਹੁਤ ਹੱਦ ਤਕ ਨਿਸਚਿਤ ਹੋ ਚੁਕਿਆ ਸੀ ਕਿਉਂ ਜੋ ਸ਼ਬਦਾਂ ਦੇ ਕ੍ਰਮਾਂਕ ਵਿਚ ਜਿੱਥੇ ਵੀ ਫਰਕ ਪਏ ਹਨ, ਉਹ ਮਗਰਲਿਆਂ ਸ਼ਬਦਾਂ ਵਿਚ ਹੀ ਹਨ।

੭. ਭਗਤਾਂ ਦੀ ਬਾਣੀ ਇਸ ਸੰਗ੍ਰਹ ਵਿਚ ਦਰਜ ਨਹੀਂ। ਕੀ ਅਜੇਹਾ ਇਸ ਕਰਕੇ ਕੀਤਾ ਗਇਆ ਕਿ ਸੰਗ੍ਰਹ-ਕਰਤਾ ਕੇਵਲ ਸਿਖ ਗੁਰੂਆਂ ਦੀ ਬਾਣੀ ਨੂੰ ਮਾਨਤਾ ਦੇਂਦਾ ਸੀ, ਜਾਂ ਇਸ ਕਾਰਣ ਕਿ ਮੁਢਲੀ ਅਵਸਥਾ ਵਿਚ ਭਗਤਾਂ ਦੀ ਬਾਣੀ ਨੂੰ ਹਾਲੀ ਇਸ਼ਟ ਵਜੋਂ ਗੁਰੂਆਂ ਦੇ ਨਾਲ ਥਾਂ ਨਹੀਂ ਮਿਲੀ ਸੀ ? ਇਸ ਦਾ ਉੱਤਰ ਦੇਣਾ ਮੁਸ਼ਕਿਲ ਹੈ। ਜੇ ਰਾਗ ਆਸਾ ਵਿਚ ਕਬੀਰ ਜੀ ਦੇ ਇਕ ਸ਼ਬਦ ਨੂੰ ਮਹਲਾ ੫ ਦੀ ਤਖਤੀ ਵਿਚ ਬੇਮਿਸਲ ਹੋਇਆ ਦੇਖੀਏ ਤਾਂ ਇਹ ਮੰਨਣਾ ਪਏਗਾ ਕਿ ਭਗਤਾਂ ਦੀ ਬਾਣੀ ਸਿਖ ਜਗਤ ਵਿਚ ਪ੍ਰਚਲਿਤ ਹੋ ਚੁਕੀ ਸੀ। ਸੁੰਦਰ ਜੀ ਦੀ ਸੱਦ ਤੇ ਭੱਟਾਂ ਦੇ ਸਵਈਏ ਇਸ ਵਿਚ ਪ੍ਰਵੇਸ਼ ਕਰ ਸਕੇ ਕਿਉਂਜੋ ਉਨ੍ਹਾਂ ਦਾ ਸੰਬੰਧ ਸਿੱਧਾ ਗੁਰ-ਵਿਅਕਤੀਆਂ ਨਾਲ ਸੀ।

੮. ਰਾਗਾਂ ਦਾ ਕ੍ਰਮ ਹਾਲੀ ਦ੍ਰਿੜ੍ਹ ਨਹੀਂ ਹੋਇਆ ਸੀ, ਜਿਵੇਂ ਕਿ ਇਸ ਬੀੜ ਦੇ ਰਾਗਾਂ ਦੇ ਕ੍ਰਮ ਤੋਂ ਪ੍ਰਗਟ ਹੁੰਦਾ ਹੈ। ਭੋਗ ਦੀ ਬਾਣੀ ਵੀ ਹਾਲੀ ਪੂਰੀ ਸ਼ਕਲ ਨਹੀਂ ਧਾਰ ਸਕੀ ਸੀ ਤੇ ਨਾ ਇਸ ਦਾ ਕ੍ਰਮ ਨਿਸ਼ਚਿਤ ਸੀ। ਰਤਨਮਾਲਾ ਤੋਂ ਸਿਵਾਇ ਹੋਰ ਕੋਈ ਮਾਨਤਾ ਵਿਹੀਨ ਵਾਧੂ ਬਾਣੀ ਹਾਲੀ ਇਸ਼ ਬੀੜ ਵਿਚ ਨਹੀਂ ਚੜ੍ਹੀ ਸੀ; ਨਾ ਰਾਗ ਮਾਲਾ, ਨਾ ਸ਼ਲੋਕ "ਜਿਤੁ ਦਰ ਲਖ ਮੁਹੰਮਦਾ, ਨਾ ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਤੇ ਨਾ ਮਲਾਰ ਨਾਲ ਗੋਸਟਿ। ਰਤਨਮਾਲਾ ਦਾ ਚਲਿਤ੍ਰਾਂ ਦੇ ਪਿੱਛੋਂ ਆਉਣਾ ਇਸ ਗੱਲ ਦਾ ਸੂਚਕ ਹੈ ਕਿ ਇਹ ਮੂਲ ਸ੍ਰੋਤ ਵਿਚ ਵੀ ਪਿੱਛੋਂ ਚੜ੍ਹੀ। ਚਲਿਤ੍ਰ ਆਮ ਤੌਰ ਤੇ ਗ੍ਰੰਥ ਦੇ ਅੰਤ ਤੇ ਰਖੇ ਜਾਂਦੇ ਸਨ ਜਾਂ ਫਿਰ ਪਹਿਲਾਂ ਅਥਵਾ ਤਤਕਰਿਆਂ ਦੇ ਮਗਰ।

੯. ਵਾਰਾਂ ਵਿਚ ਪਰੋਤੇ ਸ਼ਲੋਕਾਂ ਦੇ ਮੁਢ ਪਹਲਾਂ ਪਹਲ ਮਹਲੇ ਦਰਜ ਨਹੀਂ ਸਨ ਜਿਵੇਂ ਕਿ ਇਸ ਬੀੜ ਵਿਚ ਨਹੀਂ ਹਨ। ਵਾਰਾਂ ਨਾਲ, ਧੁਨੀਆਂ ਵੀ ਦਰਜ ਨਹੀਂ ਸਨ ਤੇ ਨਾ ਹੀ ਇਨ੍ਹਾਂ ਦੇ ਪਿਛੋਂ 'ਸੁਧ' ਜਾਂ 'ਸੁਧੁ ਕੀਚੈ' ਆਦਿ ਹਿਦਾਇਤੀ ਪਦ ਸਨ। ਇਹ ਸਭ ਬਾਅਦ ਵਿਚ ਦਾਖਲ ਹੋਏ।

੧੦. ਲੋਕ ਪ੍ਰੀਅ ਹੋਣ ਕਾਰਣ ਗੁਰਬਾਣੀ ਲੋਕ ਮਾਨਸ ਦੀ ਦਖ਼ਲ-ਅੰਦਾਜ਼ੀ ਦੀ ਸ਼ਿਕਾਰ ਹੁੰਦੀ ਰਹੀ ਜਿਵੇਂ ਕਿ ਸੰਗੀਤਿਕ ਲੋੜਾਂ ਨੂੰ ਪੂਰਿਆਂ ਕਰਨ ਲਈ "ਪਿਆਰਿਆ ਮਿਤ੍ਰਾ", "ਪਿਆਰਿਆ ਮਿਤ੍ਰਾ ਜੀਓ/ਜੀ", "ਵੇ" ਆਦਿ ਦੀ ਰਦੀਫ ਵਜੋਂ ਵਰਤੋਂ ਤੋਂ ਪਤਾ ਲਗਦਾ ਹੈ। ਸ਼ਬਦਾਂ ਦੇ ਪਰਿਸ਼ਕ੍ਰਿਤ ਰੂਪਾਂ ਦੀ ਥਾਂ ਤੇ ਉਨ੍ਹਾਂ ਦੇ ਉਪਭਾਸ਼ਾਈ ਰੂਪਾਂ ਨੂੰ ਤਰਜੀਹ ਜਿਵੇਂ 'ਸਿਫਤੀ' ਦੀ ਥਾਂ 'ਸਿਪਤੀ' ਕਬੀਰ ਦੀ ਥਾਂ ਤੇ ਕਮੀਰ, ਇਸ ਗੱਲ ਦਾ ਇਕ ਹੋਰ ਸਬੂਤ ਹੈ ਕਿ ਇਹ ਬਾਣੀ ਮੌਖਿਕ ਰੂਪਾਂ ਤੋਂ ਆਈ।

੧੧. ਉਪਰੋਕਤ ਰੁਚੀ ਦੇ ਕਾਰਣ ਇਸ ਬੀੜ ਦੇ ਪਾਠਾਂ ਦਾ ਛਪੇ ਗ੍ਰੰਥ ਦੇ ਪਾਠਾਂ ਨਾਲ ਬਹੁਤ ਅੰਤਰ ਹੈ। ਤਾਂ ਵੀ ਇਸ ਬੀੜ ਦੇ ਪਾਠ ਅਸਲੋਂ ਵਿਕ੍ਰਿਤ ਨਹੀਂ ਕਹੇ ਜਾ ਸਕਦੇ ਅਤੇ ਨਾ ਹੀ ਪ੍ਰਚਲਿਤ ਗ੍ਰੰਥ ਸਾਹਿਬ ਦੇ ਪਾਠ ਪਰਿਸ਼ਕ੍ਰਿਤ ਕਹੇ ਜਾ ਸਕਦੇ ਹਨ। ਨਿਸਚੇ ਹੀ ਕਈ ਥਾਵਾਂ ਤੇ ਇਸ ਬੀੜ ਦੇ ਪਾਠ ਪ੍ਰਚਲਿਤ ਗ਼ਲਤ ਪਾਠਾਂ ਦੀ ਸੁਧਾਈ ਵਿਚ ਮਦਦ ਦੇ ਸਕਦੇ ਹਨ।

੧੨. ਬੀੜ ਨੇ ਗੁਰੂ ਅਮਰਦਾਸ ਜੀ ਦੇ ੧੫ ਨਵੇਂ ਛੰਤ (ਸ੍ਰੀਰਾਗ) ਅਤੇ ੨ ਅਗਿਆਤ ਅਸ਼ਟਪਦੀਆਂ (ਰਾਗ ਆਸਾ ਤੇ ਰਾਮਕਲੀ) ਪਹਲੀ ਵਾਰੀ ਅੱਖਾਂ ਸਾਹਮਣੇ ਲਿਆਂਦੀਆਂ ਹਨ। ਗੁਰੂ ਅਰਜੁਨ ਦੇਵ ਜੀ ਦੇ ਨਵੇਂ ਸੰਪੂਰਣ ਤੇ ਅਪੂਰਣ ਚਉਪਦਿਆਂ ਦੀ ਗਿਣਤੀ ੧੭ ਹੈ। ਤੇ ਇਹ ਅੱਠਾਂ ਰਾਗਾਂ (ਆਸਾ, ਸੋਰਠਿ, ਤਿਲੰਗ, ਸੂਹੀ, ਰਾਮਕਲੀ, ਕੇਦਾਰਾ, ਭੈਰਉ, ਬਸੰਤ ਤੇ ਮਲਾਰ) ਉਪਰ ਫੈਲੇ ਹੋਏ ਹਨ। ਇਕ ਸੋਲਹ (ਰਾਗ ਮਾਰੂ) ਇਸ ਤੋਂ ਵਖਰਾ ਹੈ। ਕੁਝ ਸੰਦਿਗਧ ਕਰਤ੍ਰਿਤ੍ਵ ਵਾਲੇ ਛੰਤ ਵੀ ਹਨ। ਵਖ ਵਖ ਗੁਰੂ, ਵਿਅਕਤੀਆਂ ਦੇ ਨਵੇਂ ਸ਼ਲੋਕਾਂ ਦੀ ਗਿਣਤੀ ਵੀ ਚੋਖੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਸਲੋਕ ਇਸ ਵਿਚ ਨਹੀਂ ਵੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਇੱਨੀ ਬਾਣੀ ਦਾ ਮਿਲਣਾ ਇਹ ਪ੍ਰਸ਼ਨ ਖੜਾ ਕਰਦਾ ਹੈ ਕਿ ਕੀ ਇਹ ਨਕਲੀ ਅਥਵਾ ਕੱਚੀ ਬਾਣੀ ਕਰਕੇ ਛਡੀ ਹੋਈ ਤਾਂ ਨਹੀਂ ਸੀ ? ਪਰੰਤੂ ਰਲਦੀ ਬਾਣੀ ਦੇ ਪਾਠ-ਭੇਦਾਂ ਦਾ ਵੀ ਹਿਸਾਬ ਨਹੀਂ, ਇਸ ਲਈ ਇਸ ਪਾਸੇ ਨਿਰਣਾ ਸੋਚ ਵਿਚਾਰ ਕੇ ਹੀ ਕਰਨਾ ਪਏਗਾ।

ਹੋਰ ਵਿਲੱਖਣਤਾ ਇਹ ਹੈ ਕਿ ਸਲੋਕਾਂ ਦੀ ਪ੍ਰਕਿਰਤੀ ਅਨੁਸਾਰ ਉਨ੍ਹਾਂ ਨੂੰ ਡਖਣਾ, ਗਾਥਾ, ਫੁਨਹੇ ਦੇ ਸਿਰਲੇਖਾਂ ਹੇਠ ਅੰਕਿਤ ਕੀਤਾ ਗਇਆ ਹੈ, ਨਿਪਟ ਸਲੋਕ ਲਿਖ ਕੇ ਗੁਜ਼ਾਰਾ ਨਹੀਂ ਕੀਤਾ। ਇਸ ਪੱਖੋਂ ਲੇਖਕ ਦੀ ਸੂਝ ਪ੍ਰਸੰਸਾਮਈ ਹੈ।

੧੩. ਪਾਠ-ਭੇਦ ਅਣਗਿਣਤ ਹਨ। ਇਹ ਸਭ ਵਖ ਵਖ ਕੋਟੀਆਂ ਵਿਚ ਰਖ ਕੇ ਵਾਚੇ ਜਾ ਸਕਦੇ ਹਨ। ਇਹ ਸਭ ਬਾਣੀ ਦੇ ਕਿਸੇ ਪ੍ਰਮਾਣਿਕ ਰੂਪ ਵਿਚ ਬੱਝਣ ਤੋਂ ਪਹਲਾਂ ਵਾਪਰੇ ਅਤੇ ਗੁਰਬਾਣੀ ਦੇ ਲੋਕ-ਪ੍ਰੀਅ ਹੋਣ ਦੇ ਸੂਚਕ ਹਨ। ਜਿਵੇਂ ਕਿ ਹੋਇਆ ਹੀ ਕਰਦਾ ਹੈ ਲੋਕਾਂ ਨੇ ਆਪਣੀ ਰੁਚੀ ਅਨੁਸਾਰ ਉਚਾਰਣ ਦੀ ਸੁਖੇਨਤਾ ਅਤੇ ਸੰਗੀਤਿਕ ਲੋੜਾਂ ਦੀ ਸੁਵਿਧਾ ਲਈ ਸ਼ਬਦਾਂ ਨੂੰ ਮੋੜ ਤੋੜ ਲਇਆ ਤੇ ਕਈ ਥਾਵਾਂ ਤੇ ਵਾਧੂ ਭਰਤੀ ਵੀ ਕਰ ਲਈ।

੧੪. ਬੀੜ ਵਿਚ ਹਰ ਰਾਗ, ਇਥੋਂ ਤਕ ਕਿ ਹਰ ਘਰ ਦੇ ਮਗਰੋਂ ਵੀ, ਕੁਝ

ਪੱਤ੍ਰੇ ਖਾਲੀ ਛੱਡਣ ਤੇ ਉਨ੍ਹਾਂ ਉਪਰ ਬਾਅਦ ਵਿਚ ਨਵੇਂ ਉਪਲਬਧ ਪਦੇ ਲਿਖਣ ਦੀ ਪਰਿਪਾਟੀ ਤੋਂ ਪਤਾ ਲਗਦਾ ਹੈ ਕਿ ਇਹ ਵੀ ਖਿੰਡੇ ਪੁੰਡੇ ਰੂਪ ਵਿਚ ਜਾਂ ਅੱਡੋ ਅੱਡ ਸੰਕਲਣਾਂ ਵਿਚ ਪ੍ਰਾਪਤ ਬਾਣੀ ਨੂੰ ਇਕ ਥਾਂ ਤੇ ਕਰਨ ਦਾ ਯਤਨ ਸੀ—ਉਸੇ ਤਰ੍ਹਾਂ ਦਾ ਜਿਵੇਂ ਕਿ ਬਾਬਾ ਮੋਹਨ ਵਾਲੀਆਂ ਜਾਂ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਸੰਕਲਣ-ਕਰਤਾ ਦਾ ਸੀ। ਬਹੁਤ ਸਾਰੀਆਂ ਥਾਵਾਂ ਤੇ ਨਿਪਟ ਪ੍ਰਤੀਕਾਂ ਲਿਖ ਦੇਣ ਤੇ ਉਨ੍ਹਾਂ ਨੂੰ ਪੂਰਿਆਂ ਕਰਨ ਲਈ ਥਾਵਾਂ ਛਡ ਦੇਣ ਦਾ ਕਾਰਣ ਇਹ ਹੋ ਸਕਦਾ ਹੈ ਕਿ ਸੰਗ੍ਰਹਿ-ਕਰਤਾ ਨੂੰ ਕੰਮ ਖਤਮ ਕਰਨ ਦੀ ਕਾਹਲ ਹੋਵੇ ਜਾਂ ਮੂਲ ਲਿਖਤਾਂ ਜਿਨ੍ਹਾਂ ਤੋਂ ਉਹ ਨਕਲ ਕਰ ਰਹਿਆ ਸੀ, ਉਸ ਪਾਸੋਂ ਛੇਤੀ ਖੁਸ ਜਾਣ ਦਾ ਤੌਖਲਾ ਹੋਵੇ। ਇਹ ਵੀ ਸੰਭਵ ਹੈ ਕਿ ਸ੍ਰੋਤ ਵਾਲੀ ਲਿਖਤ ਖੰਡਿਤ ਹੋਵੇ, ਜਿਸ ਕਾਰਣ ਸ਼ਬਦ ਪੂਰੇ ਨ ਕੀਤੇ ਜਾ ਸਕਦੇ ਹੋਣ। ਫਿਰ, ਕੁਝ ਸ਼ਬਦ ਅਜੇਹੇ ਵੀ ਹੋ ਸਕਦੇ ਹਨ ਜਿਨ੍ਹਾਂ ਦੇ ਮੂਲ ਪਾਠ ਉਸ ਦੇ ਆਪਣੇ ਕੋਲ ਹੋਣ ਤੇ ਉਸਨੂੰ ਇਹ ਖਿਆਲ ਹੋਵੇ ਕਿ ਇਹ ਹਿੱਸਾ ਮੁੜ ਕੇ ਪਿਛੋਂ ਮੁਕੰਮਲ ਕਰ ਲਇਆ ਜਾਏਗਾ। ਪਰੰਤੂ ਖਾਲੀ ਛਡੀਆਂ ਥਾਵਾਂ ਦੇ ਪੂਰ ਨ ਕੀਤੇ ਜਾਣ ਦਾ ਰਹੱਸ ਵੀ ਕੋਈ ਘਟ ਗੁੰਝਲਮਈ ਨਹੀਂ ਹੈ। ਸੰਭਵ ਹੈ ਕਿ ਲੇਖਕ ਆਲਸ ਦਾ ਸ਼ਿਕਾਰ ਹੋ ਕੇ ਰਹ ਗਇਆ ਹੋਵੇ, ਜਿਵੇਂ ਕਿ ਮੱਲਾਹ ਦੇ ਆਪਣੇ ਘੜੇ ਵਿਚ ਪਾਣੀ ਨਹੀਂ ਹੁੰਦਾ, ਜਾਂ ਫਿਰ, ਬੀੜ ਆਪਣੀ ਮੂਲ ਥਾਂ ਛਡ ਕੇ ਕਿਸੇ ਦੂਰ ਦੁਰਾਡੇ ਪ੍ਰਦੇਸ ਵਿਚ, ਜਿਵੇਂ ਪੁਣਛ ਵਿਚ, ਚਲੀ ਗਈ ਹੋਵੇ ਤੇ ਉਥੋਂ ਫਿਰ ਇਸੇ ਨੂੰ ਮੁਕੰਮਲ ਕਰਨ ਦੀ ਸਹੂਲਤ ਪ੍ਰਾਪਤ ਨ ਹੋਈ ਹੋਵੇ। ਇਹ ਵੀ ਸੰਭਵ ਹੈ ਕਿ ਇਸ ਦਾ ਮੂਲ ਲੇਖਕ ਅੱਖਾਂ ਮੀਟ ਗਇਆ ਹੋਵੇ ਤੇ ਉਸ ਦੇ ਪਿੱਛੋਂ ਉਸ ਦੀ ਲਿਖਤ ਵਿਚ ਕਿਸੇ ਨੇ ਦਖਲ ਦੇਣਾ ਯੋਗ ਨ ਸਮਝਿਆ ਹੋਵੇ।

੧੫. ਬੀੜ ਵਿਚ ਕੁਝ ਸ਼ਬਦਾਂ ਦੇ ਪੁਰਾਤਨ ਵੰਨਗੀ ਦੇ ਹੋਣ ਦਾ ਪਤਾ ਜਪੁ ਵਾਲੇ ਪ੍ਰਕਰਣ ਵਿਚ ਲਗ ਚੁਕਿਆ ਹੈ। ਇਸ ਦੇ ਅਖਰਾਂ ਦੀ ਬਨਾਵਟ ਬਾਰੇ ਗੱਲ ਕਰਨੀ ਹਾਲੇ ਬਾਕੀ ਹੈ। ਇਸ ਸੰਬੰਧੀ ਪਹਲੀ ਗੱਲ ਦੱਸਣ ਵਾਲੀ ਇਹ ਹੈ ਕਿ ਇਸ ਦੇ ਲਿਖਾਰੀ ਨੇ /ੳ/ ਨੂੰ ਸਭ ਥਾਂ ਖੁਲ੍ਹੇ ਮੂੰਹ ਵਾਲੇ /ੳ/ ਨਾਲ ਲਿਖਿਆ ਹੈ, ਭਾਵੇਂ ਉਸਨੂੰ ਲਗ ਮਾਤਰਾ ਲਗੀ ਹੋਈ ਹੈ ਤੇ ਭਾਵੇਂ ਨਹੀਂ। ਦੂਸਰੇ, ਇਨ੍ਹਾਂ ਅੱਖਰਾਂ ਦੇ ਰੂਪ ਪੁਰਾਣੇ ਹਨ :

ਅ, ਇ, ਹ, ਘ, ਚ, ਛ, ਣ, ਲ

ਲਗ ਮਾਤ੍ਰਾਂ ਵਿਚ ਕੰਨਾ ਅੱਧੀ ਡੰਡੀ ਨਾਲ ਨਹੀਂ, ਗੋਲ ਬਿੰਦੀ ਨਾਲ ਭੁਗਤਾਇਆ ਗਇਆ ਹੈ, ਔਂਕੜ ਦੋਲੈਂਕੜੇ ਪੁਰਾਣੇ, ਅੰਕੁਸ ਰੂਪ ਦੇ ਹਨ ਅਤੇ ਹੋੜਾ ਉਲਟੋ ਅਰਥਾਤ ਸੱਜੇ ਰੁਖ ਉਪਰ ਨੂੰ ਉਠਦਾ ਹੈ। (ਦੇਖੋ ਪਲੇਟ XVI, ਚਿਤ੍ਰ ੧੩) ਇਹ ਸਾਰੀਆਂ ਗੱਲਾਂ ਮਿਲ ਕੇ ਇਸ ਬੀੜ ਦੀ ਲਿਖਤ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਜੋੜ ਬਣਾਂਦੀਆਂ ਹਨ, ਫਰਕ ਕੇਵਲ ਇਤਨਾ ਹੈ ਕਿ ਗੋਇੰਦਵਾਲ ਵਾਲੀਆਂ ਪੋਥੀਆਂ ਦੀ ਸ਼ਿਰੋਰੇਖਾ ਪੂਰੀ ਵਰੀ ਹੋਈ ਨਹੀਂ; ਅੱਖਰ ਅੱਡਰੇ ਅੱਡਰੇ ਦਿਸਦੇ ਹਨ, ਪਰ ਇਥੇ ਸ਼ਿਰੋਰੇਖਾ ਬੜੀ ਕੜਕੜਾਈ ਨਾਲ ਵਹੀ ਹੋਈ ਹੈ।

## ੬. ਕਰਤਾਰਪੁਰੀ ਬੀੜ
### (ਸੰਮਤੁ ੧੬੬੧ ?)

ਆਦਿ ਗ੍ਰੰਥ ਦੀ ਕਰਤਾਰਪੁਰੀ ਬੀੜ ਸਿਖ ਜਗਤ ਦੀ ਬਹੁ-ਚਰਚਿਤ ਬੀੜ ਹੈ। ਇਹ ਇਸ ਵਕਤ ਧੀਰਮੱਲੀ ਵੰਸ਼ਜਾਂ ਵਿੱਚੋਂ ਸੋਢੀ ਅਮਰਜੀਤ ਸਿੰਘ ਦੇ ਅਧਿਕਾਰ ਹੇਠ ਸੁਰੱਖਿਅਤ ਹੈ। ਸੋਢੀ ਪਰਿਵਾਰ ਦਾ ਦਾਅਵਾ ਹੈ ਕਿ ਇਹੀ ਉਹ ਮੂਲ ਬੀੜ ਹੈ ਜਿਸ ਨੂੰ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਭਾਈ ਗੁਰਦਾਸ ਦੇ ਹੱਥੋਂ ਤਿਆਰ ਕਰਵਾਇਆ ਸੀ। ਪਰੰਪਰਾਵਾਦੀ ਇਸ ਦਾਅਵੇ ਨੂੰ ਪੂਰੀ ਤਰ੍ਹਾਂ ਕਬੂਲ ਕਰਦੇ ਹਨ, ਜਦੋਂ ਕਿ ਇਸ ਮਤ ਦੇ ਵਿਪੱਖੀ ਇਸ ਨੂੰ ਅਸਲੀ ਭਾਈ ਗੁਰਦਾਸ ਵਾਲੀ ਬੀੜ ਨਹੀਂ ਮੰਨਦੇ।

**ਦਰਸ਼ਨ ਕਰ ਚੁੱਕੇ ਲੇਖਕ** : ਇਹ ਬੀੜ ਸਾਨੂੰ ਆਪ ਦੇਖਣ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ਪਰੰਤੂ ਇਸ ਉੱਤੇ ਚੋਖਾ ਸਾਹਿੱਤ ਸਮੇਂ ਸਮੇਂ ਉਨ੍ਹਾਂ ਵਿਦਵਾਨਾਂ ਵਲੋਂ ਪ੍ਰਕਾਸ਼ਿਤ ਹੁੰਦਾ ਰਹਿਆ ਹੈ, ਜਿਨ੍ਹਾਂ ਨੂੰ ਬੀੜ ਵੇਖਣ ਦਾ ਭਰਪੂਰ ਮੌਕਾ ਮਿਲਦਾ ਰਹਿਆ ਹੈ। ਇਨ੍ਹਾਂ ਵਿੱਚੋਂ ਇਕ ਭਾਈ ਜੋਧ ਸਿੰਘ ਹਨ ਜਿਨ੍ਹਾਂ ਦੀ ਪੁਸਤਕ, 'ਕਰਤਾਰਪੁਰੀ ਬੀੜ ਦੇ ਦਰਸ਼ਨ'[1] ਇਸ ਪੱਖ ਤੋਂ ਵਿਸ਼ੇਸ਼ ਭਾਂਤ ਉਪਯੋਗੀ ਹੈ। ਸਾਡੇ ਇਸ ਲੇਖ ਦਾ ਮੂਲਾਧਾਰ ਇਹੀ ਹੈ, ਜਾਂ ਫਿਰ, ਕੁਝ ਹੋਰ ਵਿਦਵਾਨਾਂ ਦੀਆਂ ਲਿਖਤਾਂ ਹਨ, ਜਿਨ੍ਹਾਂ ਨੇ ਇਹ ਬੀੜ ਦਰਸੀ ਪਰਸੀ ਹੈ। ਇਨ੍ਹਾਂ ਹੋਰ ਵਿਦਵਾਨਾਂ ਵਿਚ (1) ਗਿਆਨੀ ਈਸ਼ਰ ਸਿੰਘ ਤੇ ਭਾਈ ਨਰੈਣ ਸਿੰਘ (ਦੋਵੇਂ ਤਰਨ ਤਾਰਨ ਵਿਦਿਆਲਾ ਦੇ ਕਰਮਚਾਰੀ),(2) ਭਾਈ ਮੰਨਾ ਸਿੰਘ ਪਾਠੀ, ਡੇਰਾ ਬਾਬਾ ਸ਼ਾਮ ਸਿੰਘ ਜੀ, ਬਾਜ਼ਾਰ ਆਟਾ ਮੰਡੀ, ਅੰਮ੍ਰਿਤਸਰ, (3) ਸਵਰਗਵਾਸੀ ਸੰਤ ਗੁਰਬਚਨ ਸਿੰਘ ਖ਼ਾਲਸਾ, ਭਿੰਡਰਾਂਵਾਲਾ, (4) ਭਾਈ ਰਣਧੀਰ ਸਿੰਘ ਭੂਤਪੂਰਵ ਗੁਰਦੁਆਰਾ ਇਨਸਪੈੱਕਟਰ, ਅਤੇ (5) ਸ੍ਵਾਮੀ ਹਰਨਾਮਦਾਸ ਉਦਾਸੀਨ ਸੰਮਿਲਿਤ ਹਨ।[2]

---

[1]ਇਸ ਪੁਸਤਕ ਬਾਰੇ ਪੂਰੀ ਜਾਣਕਾਰੀ ਇਸ ਪੁਸਤਕ ਦੇ ਪ੍ਰਕਰਣ ੨ ਵਿਚ ਦਿੱਤੀ ਜਾ ਚੁੱਕੀ ਹੈ। ਦੇਖੋ ਪਿੱਛੇ ਪੰ. ੫੨-੫੩.

[2]ਗਿਆਨੀ ਈਸ਼ਰ ਸਿੰਘ, ਪਿੰਡ ਵੱਟੀਆਂ, ਤਹਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ; ਦੇ ਵਾਸੀ ਸਨ, ਤੇ ਭਾਈ ਨਰੈਣ ਸਿੰਘ ਪਿੰਡ ਨੀਲਾ, ਜ਼ਿਲਾ ਜਿਹਲਮ, ਦੇ। ਇਨ੍ਹਾਂ ਦੋਹਾਂ ਨੂੰ ਤਰਨ ਤਾਰਨ ਦੇ ਵਿਦਿਆਲੇ ਵਲੋਂ ਵਿਦਿਆਲੇ ਦੀ ਇਕ ਬੀੜ ਸ੍ਰੀ ਕਰਤਾਰਪੁਰੀ ਬੀੜ ਨਾਲ ਮੇਲਾਨ ਕਰਨ ਲਈ ਅਕਤੂਬਰ ੧੯੨੪ ਵਿਚ ਕਰਤਾਰਪੁਰ ਭੇਜਿਆ ਗਇਆ ਸੀ। ਇਨ੍ਹਾਂ ਆਪਣੀਆਂ ਲੱਭਤਾਂ ਇਕ ਰੋਜ਼ਨਾਮਚੇ ਦੀ ਸ਼ਕਲ ਵਿਚ, ਜੋ ੨ ਨਵੰਬਰ ੧੯੨੪ ਤੋਂ ੧੦ ਜਨਵਰੀ ੧੯੨੫ ਤਕ ਚਲਦਾ ਹੈ, ਆਪਣੇ ਪਿੱਛੇ ਛੱਡੀਆਂ ਹਨ। ਇਸ ਲੇਖ ਵਿਚ ਅਸੀਂ ਇਨ੍ਹਾਂ ਦੇ ਇਸ ਰੋਜ਼ਨਾਮਚੇ ਤੋਂ ਯਥਾਸ਼ਕਤਿ ਲਾਭ ਉਠਾਇਆ ਹੈ।

(ਚਲਦਾ)

ਆਕ੍ਰਿਤੀ : ਭਾਈ ਜੋਧ ਸਿੰਘ ਦੀ ਪਾਈ ਦੱਸ ਅਨੁਸਾਰ ਬੀੜ $13\frac{1}{2}'' \times 9\frac{1}{4}''$ (ਲਿਖਤ $10\frac{7}{8}'' \times 6\frac{1}{2}''$) ਆਕਾਰ ਦੀ, ਕਿਤਾਬੀ ਸ਼ਕਲ ਦੀ ਰਚਨਾ ਹੈ। ਕਾਗਜ਼ ਕਸ਼ਮੀਰੀ ਲਗਾ ਹੋਇਆ ਹੈ। ਪੁਰਾਣੇ ਹਾਸ਼ੀਏ ਦੇ ਫਟ ਜਾਣ ਕਰਕੇ ਹਰੇਕ ਲਿਖੇ ਪੰਨੇ ਦਾ ਹਾਸ਼ੀਆ ਚੌਤਰਫ਼ੀ ਨਵੇਂ ਕਾਗਜ਼ ਨਾਲ ਨਵਾਂ ਬਣਿਆ ਹੋਇਆ ਹੈ। ਪਤ੍ਰਿਆਂ ਦੀ ਹੋਰ ਵੀ ਕਈ ਥਾਵਾਂ ਤੇ ਚੇਪੀਆਂ ਲਾ ਕੇ ਮੁਰੰਮਤ ਕੀਤੀ ਹੋਈ ਹੈ। ਕੁਝ ਪਤ੍ਰਿਆਂ ਉਤੇ ਹਾਸ਼ੀਏ ਵਾਲੀਆਂ ਲਕੀਰਾਂ ਨਹੀਂ, ਕੋਰੇ ਹੀ ਪਏ ਹਨ।

ਪਤ੍ਰਾ ਅੰਕ : ਪਤ੍ਰਿਆਂ ਦੇ ਅੰਕ ਪਤ੍ਰੇ ਦੇ ਮਗਰਲੇ ਪਾਸੇ ਲਗੇ ਹੋਏ ਹਨ। ਭਾਈ ਜੋਧ ਸਿੰਘ ਦਾ ਮਤ ਹੈ ਕਿ ਖੁਲ੍ਹੇ ਗ੍ਰੰਥ ਦੇ ਖੱਬੇ ਪਾਸੇ ਦਾ ਪੰਨਾ, ਜਿਸ ਉਤੇ ਅੰਕ ਹੈ,ਅਤੇ ਸੱਜੇ ਪਾਸੇ ਦਾ ਪੰਨਾ ਲੈ ਕੇ, ਗ੍ਰੰਥ ਦਾ ਇਕ ਪਤ੍ਰਾ ਬਣਦਾ ਹੈ[3]। ਅੰਕ ਲਗੇ ਖੱਬੇ ਪਾਸੇ ਦੇ ਪੰਨੇ ਨੂੰ ਉਹ ਅੰਕ ਦਾ ਪੰਨਾ ੧, ਸੱਜ ਹੱਥ ਵਾਲੇ ਪੰਨੇ ਨੂੰ ਉਸ ਪਤ੍ਰੇ ਦਾ ਪੰਨਾ ੨, ਮੰਨਦੇ ਹਨ, ਤੇ ਨਿਖੇੜਨ ਲਈ ਪਹਲੇ ਨੂੰ ਬਟਾ ੧ ਤੇ ਦੂਜੇ ਨੂੰ ਬਟਾ ੨ ਲਿਖਦੇ ਹਨ; ਯਥਾ ੪੫/੧ ਤੇ ੪੫/੨/ ਅਸਾਂ "ਸੂਚੀਪਤ੍ਰ ਤਤਕਰਾ ਰਾਗਾਂ ਕਾ" ਵਿਚ ਦਿੱਤੇ ਰਾਗਾਂ ਦੇ ਪਤ੍ਰਾ ਅੰਕਾਂ ਦਾ ਮੇਲਾਨ ਉਨ੍ਹਾਂ ਦੇ ਬੀੜ ਵਿਚਲੇ ਪਤ੍ਰਾ ਅੰਕਾਂ ਨਾਲ ਬੜੀ ਸਾਵਧਾਨੀ ਨਾਲ ਕੀਤਾ ਹੈ। ਸਾਨੂੰ ਭਾਈ ਸਾਹਿਬ ਦੇ ਇਸ ਨਿਰਣੇ ਨਾਲ ਅਸੰਮਤੀ ਨਹੀਂ ਕਿ ਤਤਕਰਾ ਬਣਾਣ ਵਾਲੇ ਨੇ ਖੁੱਲ੍ਹੀ ਬੀੜ ਦੇ ਖੱਬੇ ਹੱਥ ਵਾਲੇ ਪੰਨੇ ਨੂੰ, ਜਿਸ ਉਪਰ ਅੰਕ ਹੈ, ਅਤੇ ਸੱਜੇ ਹੱਥ ਵਾਲੇ, ਬਿਨਾ ਅੰਕ ਪੰਨੇ ਨੂੰ, ਲੈ ਕੇ ਇਕ ਪਤ੍ਰਾ ਸ਼ੁਮਾਰ ਕੀਤਾ ਹੈ। ਪਰੰਤੂ ਸਾਨੂੰ ਇਹ ਵੀ ਪਤਾ ਹੈ ਕਿ ਅੰਕ ਦੋਬਾਰਾ ਹਾਸ਼ੀਏ ਦੀ ਮੁਰੰਮਤ ਪਿੱਛੋਂ ਲਾਏ ਗਏ ਸਨ। ਇਸੇ ਕਾਰਣ ਪਤ੍ਰਾ-ਅੰਕਾਂ ਦੀਆਂ ਕੁਝ ਵਿਖੇਪਤਾਵਾਂ ਪ੍ਰਸ਼ਨ-ਚਿੰਨ੍ਹ ਬਣ ਕੇ ਸਾਡੇ ਸਾਮ੍ਹਣੇ ਖੜੀਆਂ ਹਨ। ਇਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :

| ਭਾਈ ਜੋਧ ਸਿੰਘ ਅਨੁਸਾਰ ਬਣਦਾ ਅੰਕ | ਅੰਦਰ ਬੀੜ ਵਿਚ ਲੱਗਾ ਅੰਕ | ਪ੍ਰਕਰਣ ਜਾਂ ਪਾਠ-ਪ੍ਰਸੰਗ |
|---|---|---|
| ੪੫/੨ | ੪੬ | ਜਪੁ ਆਰੰਭ |

(ਫੁਟਨੋਟ ਦੀ ਬਾਕੀ)

(ਅ) ਭਾਈ ਮੰਨਾ ਸਿੰਘ ਪਾਠੀ ਪਹਲੇ ਵਿਅਕਤੀ ਹਨ ਜਿਨ੍ਹਾਂ ਸ੍ਰੀ ਕਰਤਾਰਪੁਰੀ ਬੀੜ ਦੇ ਉਸ ਵਕਤ ਛਪੀਆਂ ਦਮਦਮੀ ਬੀੜਾਂ ਨਾਲ ਮੇਲਾਨ ਕਰਕੇ ਪਾਠ-ਭੇਦਾਂ ਦੀ ਸੂਚੀ ਤਿਆਰ ਕੀਤੀ ਸੀ। ਉਨ੍ਹਾਂ ਵਿੱਚੋਂ ਦੋ ਕੁ ਸੌ ਦੇ ਕਰੀਬ ਪਾਠ ਗਿਆਨੀ ਲਾਲ ਸਿੰਘ ਰਚਿਤ 'ਪਾਠਾਂ ਦੀ ਕੁੰਜੀ' ਵਿਚ ਉਧ੍ਰਿਤ ਹਨ। ਜਿਨ੍ਹਾਂ ਵਿੱਚੋਂ ਕਈਆਂ ਨੂੰ ਅਸੀਂ ਇਸ ਲੇਖ ਵਿਚ ਵਿਚਾਰ ਦਾ ਵਿਸ਼ਾ ਬਣਾਇਆ ਹੈ।

(ੲ) ਸਵਰਗਵਾਸੀ ਸੰਤ ਗੁਰਬਚਨ ਸਿੰਘ ਖਾਲਸਾ ਭਿੰਡਰਾਂਵਾਲਾ ਦੇ ਲੱਭੇ ਸ੍ਰੀ ਕਰਤਾਰਪੁਰੀ ਬੀੜ ਦੇ ਦੂਜੀਆਂ ਬੀੜਾਂ ਨਾਲ ਪਾਠ-ਭੇਦ ਉਨ੍ਹਾਂ ਦੀ ਪੁਸਤਕ 'ਗੁਰਬਾਣੀ ਪਾਠ-ਦਰਸ਼ਨ' ਦੇ ਪੰਨਾ ੨੫੨ ਤੋਂ ੨੫੪ /ਸ/ ਤੇ /ਹ/ ਉਪਰ ਦਿੱਤੇ ਹੋਏ ਹਨ। ਅਸੀਂ ਇਨ੍ਹਾਂ ਦੀ ਖੋਜ ਦੇ ਵੀ ਰਿਣੀ ਹਾਂ।

(ਸ) ਭਾਈ ਰਣਧੀਰ ਸਿੰਘ ਦੀ ਖੋਜ ਉਨ੍ਹਾਂ ਦੀ ਅਪ੍ਰਕਾਸ਼ਿਤ ਪੁਸਤਕ 'ਸ਼ਬਦ ਵਿਗਾਸ' ਵਿਚ ਪ੍ਰਾਪਤ ਹੈ।

(ਹ) ਸ੍ਵਾਮੀ ਹਰਨਾਮਦਾਸ ਬਾਰੇ ਜਾਣਕਾਰੀ ਪੁਸਤਕ ਦੇ ਪ੍ਰਕਰਣ ੨ (ਪੰ. ੫੪-੬੩) ਤੇ ਆ ਚੁੱਕੀ ਹੈ।

[3] ਜੋਧ ਸਿੰਘ, 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਨਾ ੩.

| | | |
|---|---|---|
| ੧੦੨/੨ | ੧੦੩ | ਪਹਰੇ ਆਰੰਭ |
| ੩੧੬/੨ | ੩੧੭ | ਸੋ ਜਨੁ ਸੁਖੀਆ ਹੂਆ |
| ੩੪੦/੨ | ੩੪੧ | (ਰਾਗ ਆਸਾ ਮ: ੫ ਚਲਦਾ) |
| ੩੪੮/੨ | ੩੪੯ | (ਇਸ ਅੰਕ ਵਾਲੇ ਦੋ ਪਤ੍ਰੇ ਹਨ) |
| ੩੪੬/੨ | ੩੫੭ | (ਇਸ ਅੰਕ ਵਾਲੇ ਦੋ ਪਤ੍ਰੇ ਹਨ) |
| ੪੨੦/੨ | ੪੨੧ | ਰਾਗ ਦੇਵਗੰਧਾਰੀ ਮਹਲਾ ੫ ਘਰੁ ੭ |
| ੪੬੧/੨ | ੪੬੨ | ਰਾਗ ਸੋਰਠਿ ਆਰੰਭ |
| ੪੯੪/੨ | ੪੯੫ | ਰੁ ਥਾਨੁ ਹੈ ਜਿੱਥੇ ਮੇਰਾ (ਵਾਰ ਰਾਗ ਸੋਰਠਿ) |
| ੫੪੧/੧ | ੫੪੦ | ਨੀਸਾਣੁ ਪਾਤਸਾਹੀ ਛੇਵੀਂ |
| ੭੦੧/੨ | ੭੦੨ | ਰਾਮਕਲੀ ਮਹਲਾ ੫ ਛੰਤ |
| ੭੯੯/੨ | ੮੦੦ | ਅਗਮ ਅਗੋਚਰ ਵੇਪਰਵਾਹੇ (ਰਾਗ ਮਾਰੂ ਚਲਦਾ) |
| ੮੧੦/੨ | ੮੧੧ | ਬਾਣੀ ਜੈਦੇਉ ਜੀ ਕੀ |

ਡਾ. ਭਾਈ ਜੋਧ ਸਿੰਘ ਇਨ੍ਹਾਂ ਵਿਖੇਪਤਾਵਾਂ ਤੋਂ ਜਾਣੂ ਸਨ। ਇਹ ਉਨ੍ਹਾਂ ਦੀਆਂ ਹੀ ਆਪਣੀਆਂ ਟਿੱਪਣੀਆਂ ਵਿਚ ਦਰਸਾਈਆਂ ਹੋਈਆਂ ਹਨ। ਉਨ੍ਹਾਂ ਇਨ੍ਹਾਂ ਦਾ ਸਮਾਧਾਨ "ਸੈਂਚੀ ਦਾ ਅੰਕ" ਕਹ ਕੇ ਕੀਤਾ ਹੈ।[4] ਹੱਥ-ਲਿਖਤਾਂ ਵਿਚ ਸੈਂਚੀਆਂ ਦੇ ਅੰਕ ਹੁੰਦੇ ਹਨ। ਸੈਂਚੀ ਆਮ ਤੌਰ ਤੇ ਅੱਠ ਪੰਨੇ ਦੀ ਹੁੰਦੀ ਹੈ। ਜਿਲਦ-ਸਾਜ਼ੀ ਦੀ ਤਕਨੀਕੀ ਭਾਸ਼ਾ ਵਿਚ ਇਸ ਨੂੰ "ਜੁਜ਼" ਆਖਦੇ ਹਨ। ਸੈਂਚੀਆਂ ਜਾਂ ਜੁੱਜ਼ਾਂ ਦੇ ਅੰਕ ਹਰੇਕ ਸੰਚੀ ਦੇ ਮਗਰਲੇ ਅਰਥਾਤ ਅਠਵੇਂ ਪੰਨੇ ਉੱਤੇ, ਹੇਠਾਂ ਕਰਕੇ, ਹਾਸ਼ੀਏ ਦੀਆਂ ਲਕੀਰਾਂ ਦੇ ਨਾਲ ਸ਼ੀਰਾਜ਼ੇ ਵਾਲੇ ਪਾਸੇ ਲਾਏ ਜਾਂਦੇ ਹਨ। ਜਿਲਦ ਦੀ ਮਿਸਲ ਚੁੱਕਣ ਸਮੇਂ ਜਿਲਦਸਾਜ਼ ਨੂੰ ਇਸ ਨਾਲ ਚੋਖੀ ਆਸਾਨੀ ਰਹਿੰਦੀ ਹੈ। ਉਹ ਸੰਚੀ ਦੇ ਨੰਬਰ (੧, ੨, ੩, ) ਨੂੰ ਵੇਖ ਕੇ ਅੱਠ ਅੱਠ ਪੰਨਿਆਂ ਦੀਆਂ ਸੰਚੀਆਂ ਜੋੜੀ ਜਾਂਦਾ ਹੈ। ਅਜੇਹਾ ਕਰਨ ਨਾਲ ਮੂਲ-ਪਾਠ ਦੇ ਕ੍ਰਮ ਦੇ ਭੰਗ ਹੋਣ ਦਾ ਡਰ ਨਹੀਂ ਰਹੰਦਾ। ਜਿਲਦਸਾਜ਼ ਪੁਸਤਕ ਦੀ ਸਿਲਾਈ ਸੰਚੀਆਂ ਅਨੁਸਾਰ ਮਿਸਲ ਚੁੱਕ ਕੇ ਹੀ ਆਰੰਭਦਾ ਹੈ।

ਪਰੰਤੂ ਸੰਚੀ-ਪੰਨੇ ਬਾਰੇ ਭਾਈ ਸਾਹਿਬ ਦੀ ਧਾਰਣਾ ਜਿਲਦਸਾਜ਼ਾਂ ਵਾਲੀ ਨਹੀਂ। ਉਹ ਇਸ ਨੂੰ ਅੱਠ ਅੱਠ ਦੀ ਥਹੀ ਵਿਚ ਬਣਦਾ ਪੰਨਾ ਸਮਝਦੇ ਹਨ। ਉਨ੍ਹਾਂ ਦੇ ਇਸ ਸਮਾਧਾਨ ਨਾਲ ਵੀ ਸਾਡੀ ਮੁਸ਼ਕਿਲ ਹੱਲ ਨਹੀਂ ਹੁੰਦੀ। ਆਪਣੀ ਪੁਸਤਕ ਵਿਚ ਬੀੜ ਦੇ ਪਤ੍ਰਾ ੩੧੬/੨ ਬਾਰੇ ਲਿਖਦੇ ਆਪ ਟਿੱਪਣੀ ਕਰਦੇ ਹਨ :

[4]'ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਨਾ ੪੬.

ਸੰਚੀ ਦਾ ਅੰਕ ੩੧੭ ਦਿੱਤਾ ਹੋਇਆ ਹੈ ੩੮ ਸੰਚੀ ਮੁੱਕੀ ਤੇ ੩੯ ਚਲੀ ।[5]

ਹੁਣ, ਜੇ ੩੮ ਸੰਚੀਆਂ ਦੇ ਪਤ੍ਰੇ ਗਿਣੀਏ ਤਾਂ ੩੮ਵੀਂ ਸੰਚੀ ਦੇ ਮੁੱਕਣ ਦਾ ਪਤ੍ਰਾ ੩੮ × ੮ = ੩੦੪ ਹੁੰਦਾ ਹੈ। ਅਗਲਾ ਪਤ੍ਰਾ ਸੁਭਾਵਿਕ ਹੀ ੩੦੫ ਹੋ ਜਾਂਦਾ ਹੈ। ਜੇ ੩੮ ਦੀ ਥਾਂ ੩੯ ਸੰਚੀਆਂ ਪੂਰੀਆਂ ਹੋਈਆਂ ਮੰਨੀਏ ਤਾਂ ਪਤ੍ਰਾ ੩੧੨ ਤੇ ਅਗਲਾ ੩੧੩ ਹੋਣਾ ਸੀ। ਇਹ ੩੧੭ ਕਿਵੇਂ ਹੋ ਸਕਦਾ ਹੈ ? ਇਸ ਮੁਸ਼ਕਿਲ ਨੂੰ ਭਾਈ ਸਾਹਿਬ ਦਾ ਮੱਤ ਹੱਲ ਨਹੀਂ ਕਰਦਾ। ਭਾਈ ਸਾਹਿਬ ਦੇ ਸੁਝਾਏ ਸਮਾਧਾਨ ਦੇ ਬਾਵਜੂਦ ਅੰਕਾਂ ਦੀਆਂ ਵਿਖੇਪਤਾਵਾਂ ਦਾ ਪ੍ਰਸ਼ਨ ਖੜਾ ਰਹਿੰਦਾ ਹੈ।

ਉਪਰ-ਕਥਿਤ ਪਤ੍ਰਿਆਂ ਦੇ ਅੰਕ ਦਾ ਭਾਈ ਜੋਧ ਸਿੰਘ ਦੇ ਸੁਝਾਏ ਅੰਕਾਂ ਨਾਲੋਂ ਇਕ ਦੀ ਗਿਣਤੀ ਵਿਚ ਵਧ ਜਾਣਾ, ਇਹ ਦੱਸਦਾ ਹੈ ਕਿ ਮੁਢ ਵਿਚ, ਜਦੋਂ ਤੇ ਜਿਸ ਕਿਸੇ ਇਨ੍ਹਾਂ ਅੰਕਾਂ ਨੂੰ ਲਾਇਆ, ਉਸ ਪਤ੍ਰੇ ਦੀ ਗਣਨਾ ਖੱਬੇ ਤੇ ਸੱਜੇ ਹੱਥ ਵਾਲੇ ਪੰਨਿਆਂ ਨੂੰ ਲੈ ਕੇ ਨਹੀਂ; ਸਿੱਧੇ ਤੇ ਪੁੱਠੇ ਪਾਸੇ ਵਾਲੇ ਪੰਨਿਆਂ ਨੂੰ ਲੈ ਕੇ, ਕੀਤੀ ਸੀ। ਪ੍ਰਾਚੀਨ ਭਾਰਤੀ ਅੰਕਣ-ਵਿਧੀ ਇਹੀ ਸੀ। ਓਦੋਂ ਪੱਤ੍ਰੇ ਅੱਡ ਅੱਡ ਹੁੰਦੇ ਸਨ ਤੇ ਉਨ੍ਹਾਂ ਦੇ ਇਕ ਪਾਸੇ (ਆਮ ਤੌਰ ਤੇ ਪਿਛਲੇ ਪਾਸੇ, ਜਿਸ ਉੱਤੇ ਲਿਖਤ ਮੁੱਕਦੀ ਸੀ) ਪਤ੍ਰਾ-ਅੰਕ ਲਾਇਆ ਜਾਂਦਾ ਸੀ। 'ਪਤ੍ਰੇ' ਦਾ ਭਾਵ ਹੀ ਇਕ ਪੱਤਾ ਜਾਂ (leaf) ਹੈ, ਦੋ ਪੱਤ੍ਰੇ ਨਹੀਂ।

ਅੰਕ-ਵਿਖੇਪਤਾ ਵਾਲੇ ਇਨ੍ਹਾਂ ਪਤ੍ਰਿਆਂ ਨੂੰ ਵੇਖ ਕੇ ਹੀ ਗਿਆਨੀ ਈਸ਼ਰ ਸਿੰਘ ਤੇ ਭਾਈ ਨਰੈਣ ਸਿੰਘ ਵਾਲੀ ਤਰਨ ਤਾਰਨੀ ਟੋਲੀ ਨੂੰ ਇਸ ਬੀੜ ਦੀ ਪਤ੍ਰਾ-ਅੰਕਣ-ਵਿਧੀ ਬਾਰੇ ਸ਼ੰਕਾ ਉਪਜੀ ਸੀ। ਉਨ੍ਹਾਂ ਦੇ ਰੋਜ਼ਨਾਮਚੇ ਵਿਚ ਇਹ ਆਇਆ ਹੈ :

> ੭੭੮ ਤੋਂ "ਮਾਰੂ ਮਹਲਾ ੩ ॥ ਅਗਮ ਅਗੋਚਰ ਬੇਪਰਵਾਹ" ਸੋਹਲਾ ਚੱਲ ਕੇ ੭੭੮ ਤੇ ਸਮਾਪਤ ਹੋਇਆ ਹੈ ਬਾਕੀ ੭੭੮ ਖਾਲੀ ਹੈ। ਇਸ ਸੋਹਲੇ ਦੇ ਹਾਸ਼ੀਏ ਤੇ ੭੭੮ ਪੰਨੇ ਉੱਤੇ "੨੨ ਬਾਈਵਾਂ ਸੋਹਲਾ ਪਤਿ ੮੦੦ ਸਈ (ਸਹੀ) ਹੈ ਮਹਲੇ ੧ ॥ ਪਹਲੇ ਕਾ" ਲਿਖਿਆ ਹੈ। ਪ੍ਰੰਤੂ ਅਗੇ ਇਹ ਸ਼ਬਦ "ਕੁਦਰਤਿ ਕਰਣੈਹਾਰ ਅਪਾਰਾ" ੭੯੯ ਤੇ ਹੈ। ਮਲੂਮ ਹੁੰਦਾ ਹੈ ਕਿ ਜਿਸਤ੍ਰਾਂ ਅਸੀਂ ਪੰਨਿਆਂ ਨੂੰ ਸਮਝਦੇ ਤੇ ਤੇ ਮੰਦੇ (ਮੰਨਦੇ) ਆਏ ਹਾਂ ਖੱਬੇ ਪਾਸੇ ਦਾ ਪੰਨਾ ਜਿਸ ਤੇ ਅੰਗ (ਅੰਕ) ਲਗਾ ਹੈ। ਉਹ ਉਸ ਅੰਗ ਦਾ ਪੰਨਾ ਹੈ ਅਤੇ ਸੱਜੇ ਪਾਸੇ ਦਾ ਉਸ ਦਾ (Second Half) ਦੂਜਾ ਅੱਧ ਹੈ", ਇਹ ਦਰੁਸਤ ਨਹੀਂ ਸੀ। ਦਰੁਸਤ ਇਉਂ ਸੀ ਕਿ ਖੱਬੇ ਪਾਸੇ ਤੇ ਜੋ ਅੰਗ ਲਗਾ ਹੈ ਉਹ ਪੰਨਾ ਤਾਂ ਉਸ ਅੰਗ ਦਾ ਹੈ ਅਤੇ ਉਸ ਤੋਂ ਪਿਛਲੇ ਪਾਸੇ ਦਾ ਪੰਨਾ ਜਿਸ ਦੇ ਕੋਈ ਅੰਗ ਨਹੀਂ ਲਗਾ ਉਸੇ ਪੰਨਾ ਦਾ (First Half) ਪਹਲਾ ਅੱਧ ਹੈ। ਇਸ ਗੱਲ ਦੀ ਪੁਸ਼ਟੀ ਜੁਜ਼ਾਂ ਦੇ ਆਰੰਭਿਕ ਪੰਨਿਆ ਤੇ ਜੋ ਅੰਗ ਲਗੇ ਹਨ ਉਨ੍ਹਾਂ ਤੋਂ ਵੀ ਹੁੰਦੀ ਹੈ ਅਤੇ ਇਸ ਤਰ੍ਹਾਂ ਮੰਨ ਲੈਣ ਤੇ ਇਹ ਸ਼ਬਦ "ਕੁਦਰਤਿ ਕਰਣੈਹਾਰ

---

[5]ਉਹੀ; ਪੰਨਾ ੬੮.

ਅਪਾਰਾ" ੮੦੦ ਦੇ ਪਹਲੇ ਅੱਧ ਤੇ ਹੋਇਆ ਪ੍ਰੰਤੂ ਇਸ ਖਿਆਲ ਦੀ ਪੁਸ਼ਟੀ ਤਤਕਰੇ ਦੀ ਸੁਧਾਈ ਸਮੇਂ ਠੀਕ ਹੋ ਸਕੇਗੀ।[6]

ਬੀੜ ਦੇ ਪਤ੍ਰਾ ੭੭੮/੧ ਉਪਰ ਹਾਸ਼ੀਏ ਵਿਚ ਆਈ ਇਹ ਟੂਕ "**੨੨ ਬਾਈਵਾਂ ਸੋਲਹਾ ਪਤਿ ੮੦੦ ਸਹੀ ਹੈ ਮਹਲੇ ੧॥ ਪਹਲੇ ਕਾ**" ਮੂਲ ਲੇਖਕ ਤੇ ਭਾਵੇਂ ਸੁਧਾਈ ਕਰਨ ਵਾਲੇ, ਦੋਹਾਂ ਵਿੱਚੋਂ ਕਿਸੇ ਇਕ ਦੀ ਟੂਕ ਹੈ, ਇਹ ਇਸ ਸੋਹਲੇ ਨੂੰ ਪਤ੍ਰਾ ੮੦੦ ਉਪਰ "ਕੁਦਰਤਿ ਕਰਣੈਹਾਰ ਅਪਾਰਾ" ਦੇ ਮਗਰ ਲਿਖਿਆ ਸਮਝਣ ਦੀ ਹਿਦਾਇਤ ਕਰਦੀ ਹੈ, ਪਰ ਭਾਈ ਸਾਹਿਬ ਇਸਨੂੰ ਪੰਨਾ ੭੯੯/੨ ਗਰਦਾਨਦੇ ਹਨ । ਸੋ ਪਤਾ ਲਗਾ ਕਿ ਜਿਸ ਪੰਨੇ ਨੂੰ ਭਾਈ ਜੋਧ ਸਿੰਘ ੭੯੯/੧ ਕਹਿੰਦੇ ਹਨ, ਮੂਲ ਲਿਖਾਰੀ ਦੀ ਨਜ਼ਰ ਵਿਚ ਉਹ ਪਤ੍ਰਾ ੮੦੦ ਸੀ ।

ਪਤ੍ਰਾ-ਅੰਕਾਂ ਦੀ ਇਸ ਵਿਖੇਪਤਾ ਸੰਬੰਧੀ ਸਾਡਾ ਵਿਚਾਰ ਇਹ ਹੈ ਕਿ ਮੁਢ ਵਿਚ ਪਤ੍ਰਾ-ਅੰਕ ਠੀਕ ਸੰਸਕ੍ਰਿਤ ਵਿਧੀ ਅਨੁਸਾਰ ਲਗੇ ਹੋਏ ਸਨ। ਇਹ ਬਾਅਦ ਵਿਚ ਗ੍ਰੰਥ ਨੂੰ ਹਾਸ਼ੀਆ ਨਵੇਂ ਲਾਉਣ ਸਮੇਂ ਬਦਲੇ ਗਏ।

ਸ੍ਰੀ ਕਰਤਾਰਪੁਰੀ ਬੀੜ ਦੇ ਪਤ੍ਰਿਆਂ ਨੂੰ ਅੰਕ ਨਿਰੰਤਰ ਲਗੇ ਹੋਏ ਹਨ; ਇਹ ਨਹੀਂ ਕਿ ਤਤਕਰਿਆਂ ਵਾਲੇ ਹਿੱਸੇ ਦੇ ਅੰਕ ਵਖਰੇ ਹੋਣ ਤੇ ਮੂਲਪਾਠ ਦੇ ਅੱਡਰੇ। ਪਹਲੇ ਤਿੰਨ ਪਤ੍ਰੇ ਖਾਲੀ ਹਨ; ਅੰਕ ਚੌਥੇ ਪਤ੍ਰੇ ਤੇ ਲੱਗਾ ਹੋਇਆ ਹੈ। ਇਸ ਤੋਂ ਅੱਗੇ ਪਤ੍ਰਾ ੨ ਤੋਂ ਤਤਕਰੇ ਸ਼ੁਰੂ ਹੋ ਜਾਂਦੇ ਹਨ। ਬੀੜ ਦੇ ਕੁਲ ੯੭੪ ਪਤ੍ਰੇ ਹਨ। ਇਨ੍ਹਾਂ ਵਿਚ ਥਾਂ ਪਰ ਥਾਂ ਖਾਲੀ ਪਤ੍ਰੇ ਕਈ ਥਾਂ ਛਡੇ ਹੋਏ ਹਨ। ਖਿਆਲ ਕੀਤਾ ਜਾਂਦਾ ਹੈ ਕਿ ਇਹ ਮਗਰੋਂ ਲੱਭਣ ਵਾਲੀ ਬਾਣੀ ਦਰਜ ਕਰਨ ਲਈ ਛਡੇ ਗਏ ਸਨ। ਇਹ ਗੱਲ ਤਰਕਯੁਕਤ ਹੈ। ਪਰ ਕਈ ਹੋਰਨਾਂ ਬੀੜਾਂ ਵਿਚ ਵੀ ਇਸੇ ਤਰ੍ਹਾਂ, ਹਰ ਪ੍ਰਕਰਣ ਪਿੱਛੋਂ, ਕੁਝ ਪਤ੍ਰੇ ਖਾਲੀ ਛਡੇ ਹੋਏ ਮਿਲਦੇ ਹਨ। ਇਹ ਨਿਪਟ ਕਰਤਾਰਪੁਰੀ ਬੀੜ ਦੀ ਵਿਸ਼ੇਸ਼ਤਾ ਨਹੀਂ।

**ਲਟਕਵੇਂ ਅੰਕ** : ਕਰਤਾਰਪੁਰੀ ਬੀੜ ਵਿਚ ਰਾਗ ਗਉੜੀ ਤੇ ਰਾਗ ਆਸਾ ਵਿਚ ਸ਼ਬਦਾਂ ਦੇ ਸਿਰਲੇਖਾਂ ਹੇਠ ਅੰਕ ਲਿਖੇ ਹੋਏ ਮਿਲਦੇ ਹਨ। ਖੋਜੀ ਸਜਨਾਂ ਨੇ ਇਨ੍ਹਾਂ ਨੂੰ "ਲਟਕਵੇਂ ਅੰਗਾਂ (ਅੰਕਾਂ)" ਦੀ ਸੰਗਿਆ ਦਿੱਤੀ ਹੈ। ਸੰਪ੍ਰਦਾਈ ਗਿਆਨੀ ਇਨ੍ਹਾਂ ਨੂੰ "ਘਰੁ" ਦੇ ਸੂਚਕ ਮੰਨਦੇ ਹਨ। ਪਰੰਤੂ ਸ੍ਵਾਮੀ ਹਰਨਾਮਦਾਸ ਇਨ੍ਹਾਂ ਨੂੰ ਉਸ ਕਾਵਿ-ਕੋਟੀ ਦੇ, ਅੱਗੇ ਆਉਣ ਵਾਲੇ ਸ਼ਬਦਾਂ ਦੀ ਗਿਣਤੀ ਦੇ ਸੂਚਕ ਸਮਝਦਾ ਹੈ ਤੇ ਆਪਣੇ ਇਸ ਗਵੇੜ ਨੂੰ ਉਹ ਇਹ ਵਿਚਾਰ ਮੰਡਨ ਲਈ ਵਰਤਦਾ ਹੈ ਕਿ ਭਗਤ ਬਾਣੀ ਵਿੱਚੋਂ (ਤੇ ਗੁਰਬਾਣੀ ਵਿੱਚੋਂ ਵੀ) ਕਈ ਅਨਭਾਉਂਦੇ ਸ਼ਬਦ ਕਢ ਦਿੱਤੇ ਗਏ ਹਨ, ਅਥਵਾ ਗ੍ਰੰਥ ਵਿਚ ਚਾੜ੍ਹੇ ਜਾਣ ਤੋਂ ਰੋਕ ਦਿੱਤਾ ਗਇਆ ਹੈ।[7]

---

[6]'ਰੋਜ਼ਨਾਮਚਾ', ਪੰ. ੨੪-੨੫ (੨੨.੧੨.੨੪, ਸੋਮਵਾਰ ਦੀ ਕਾਰਵਾਈ)।

[7]ਵੇਖੋ, ਹਰਨਾਮ ਦਾਸ, 'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਿਲਾ), ਪੰਨਾ ੪੧-੬੩.

ਲਟਕਵੇਂ ਅੰਕਾਂ ਸੰਬੰਧੀ ਉਪਰ ਕਥਿਤ ਗਿਆਨੀ ਈਸ਼ਰ ਸਿੰਘ ਤੇ ਭਾਈ ਨਰੈਣ ਸਿੰਘ ਵਾਲੀ ਤਰਨ ਤਾਰਨੀ ਬੋਲੀ ਦਾ ਮਤ ਇਸ ਪ੍ਰਕਾਰ ਹੈ :

[ਪਤ੍ਰਾ] ੯੬੬ ਤੇ 'ਸੁਣ ਮੁੰਧੇ' ਵਿਚ ਸਸਾ ਦੇ ਪੈਹਲੇ ਮੋਢੇ ਉਰਦੂ ਦਾ [ਸਾਦ] ਲਗਾ ਹੈ, ਹੋਰ ਵੀ ਕਈ ਸਲੋਕਾਂ ਵਿਚ ਆਵੇਗਾ, ਇਹ ਸਲੋਕ ਸੰਚੀ ਤੋਂ ਲਿਖਿਆ ਜਾਣ ਆਦਕ ਦੀ ਨਿਸ਼ਾਨੀ (ਟਿਕ ਮਾਰਕ) ਜਾਪਦਾ ਹੈ। ਪਿੱਛੇ ਗਉੜੀ ਰਾਗ ਵਿਚ ਜੋ ਲਟਕਵੇਂ ਅੰਗ ਆਏ ਗਉੜੀ ਪਦ ਦੇ ਹੇਠਾਂ ਆਉਂਦੇ ਰਹੇ ਹਨ ਉਹ ਵੀ (ਟਿਕ ਮਾਰਕ) ਜਾਪਦੇ ਹਨ।[8]

ਪੁਣ ਛਾਣ ਕਰਨ ਤੋਂ ਇਹ ਅੰਕ ਰਾਗ ਗਉੜੀ ਦੀ ਹਾਲਤ ਵਿਚ ਪੰਚਮ ਪਾਤਸ਼ਾਹ ਤੇ ਭਗਤ ਕਬੀਰ ਜੀ ਨਾਲ ਸੰਬੰਧ ਰਖਦੇ ਦਿੱਸੇ ਹਨ ਤੇ ਰਾਗ ਆਸਾ ਦੀ ਸੂਰਤ ਵਿਚ ਮਹਲਾ ੧, ਮਹਲਾ ੩, ਅਤੇ ਮਹਲਾ ੪ ਦੇ ਸ਼ਬਦਾਂ ਨਾਲ। ਲਟਕਵੇਂ ਅੰਕ ਰਾਗ ਗਉੜੀ ਤੇ ਰਾਗ ਆਸਾ ਦੇ ਥੋੜੇ ਜੇਹੇ ਹਿੱਸੇ ਤੋਂ, ਬਿਨਾਂ ਹੋਰ ਕਿਤੇ ਨਹੀਂ ਆਏ। ਇਸ ਲਈ ਸਮੁੱਚੇ ਗ੍ਰੰਥ ਦੀ ਰੀਤਿ ਨਹੀਂ ਹਨ। ਸਾਡੀ ਜਾਚੇ ਇਹ ਉਨ੍ਹਾਂ ਸ਼ਬਦ ਸੰਚੀਆਂ ਦੇ ਪੜਤਾਲ–ਅੰਕ ਹਨ ਜਿਨ੍ਹਾਂ ਤੋਂ ਇਹ ਸ਼ਬਦ ਨਕਲ ਕੀਤੇ ਗਏ। ਉਤਾਰਾ ਕਰਨ ਵਾਲੇ ਨੇ ਸ਼ਬਦਾਂ ਦੇ ਨਾਲ ਇਨ੍ਹਾਂ ਨੂੰ ਵੀ, ਪ੍ਰਯੋਜਨ ਨ ਸਮਝਦਿਆਂ, ਅਭੋਲ ਹੀ ਨਕਲ ਕਰ ਲਇਆ।

**ਲਿਖਾਰੀ ਤੇ ਕਲਮਾਂ :** ਭਾਈ ਸਾਹਿਬ ਭਾਈ ਜੋਧ ਸਿੰਘ ਨੇ ਸ੍ਰੀ ਕਰਤਾਰਪੁਰੀ ਬੀੜ ਵਿਚ ਅੱਧੀ ਦਰਜਨ ਤੋਂ ਵਧ ਵਿਭਿੰਨ ਕਲਮਾਂ ਦੀ ਟੋਹ ਲਾਈ ਹੈ। ਅਜੇਹਾ ਹੋਣਾ ਸੁਭਾਵਿਕ ਹੈ। ਤਿੰਨ ਚਾਰ ਵਖ ਵਖ ਕਲਮਾਂ ਤਾਂ "ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ" ਵਿਚ ਹੀ ਹਨ। ਅੰਦਰ ਮੂਲ ਪਾਠ ਵਿਚ, ਵੀ ਚਾਰ ਪੰਜ ਕਲਮਾਂ ਦੇ ਦਰਸ਼ਨ ਹੁੰਦੇ ਹਨ। ਬਣ ਚੁਕੀ ਧਾਰਣਾ ਅਨੁਸਾਰ ਭਾਈ ਸਾਹਿਬ ਮੂਲ ਲਿਖਤ ਭਾਈ ਗੁਰਦਾਸ ਜੀ ਦੀ ਕੀਤੀ ਜਾਣਦੇ ਹਨ ਤੇ ਕੁਝ ਸ਼ਬਦ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਆਪ ਲਿਖੇ ਮੰਨਦੇ ਹਨ।[9]

ਲਿਖਾਰੀਆਂ ਤੇ ਉਨ੍ਹਾਂ ਦੀਆਂ ਕਲਮਾਂ ਦਾ ਨਿਰਣਾ ਕਰਨਾ, ਕਿਸੇ ਠੋਸ ਜਾਣਕਾਰੀ ਤੋਂ ਬਿਨਾਂ ਮੁਮਕਿਨ ਨਹੀਂ ਹੈ। ਇਨ੍ਹਾਂ ਸੋਢੀਆਂ ਪਾਸ ਹੀ ਬੜੇ ਸੁੰਦਰ ਅੱਖਰਾਂ ਵਿਚ ਲਿਖਿਆ ਇਕ ਗੁਟਕਾ ਹੈ ਜਿਸ ਨੂੰ ਉਹ ਭਾਈ ਗੁਰਦਾਸ ਦਾ ਲਿਖਿਆ ਦਸਦੇ ਹਨ। ਇਸ ਸੂਰਤ ਵਿਚ ਕਿਸ ਨੂੰ ਠੀਕ ਭਾਈ ਗੁਰਦਾਸ ਦੀ ਲਿਖਤ ਮੰਨੀਏ ? ਗ੍ਰੰਥ ਨੂੰ ਕਿ ਗੁਟਕੇ ਨੂੰ ? ਫਲਸ੍ਵਰੂਪ ਇਸ ਪ੍ਰਸ਼ਨ ਨੂੰ ਅਸੀਂ ਹਾਲ ਦੀ ਘੜੀ ਸਥਗਿਤ ਕਰਨ ਦਾ ਪ੍ਰਸਤਾਵ ਰਖਦੇ ਹਾਂ।

---

[8]ਦੇਖੋ 'ਰੋਜ਼ਨਾਮਚਾ' ਪੰਨਾ ੩੧ (੫.੧.੨੫, ਸੋਮਵਾਰ ਦੀ ਕਾਰਵਾਈ)। ਨੋਟ : ਰੋਜ਼ਨਾਮਚੇ ਵਿਚ ਦਿੱਥੇ ਹਰਫ਼ 'ਸਾਦ' ਦਾ ਚਿੰਨ੍ਹ ਪਇਆ ਹੋਇਆ ਹੈ, ਜੋ ਅਰਬੀ ਪਦ "ਸਹੀਹ" ਦੇ ਆਰੰਭਿਕ ਅੱਖਰ ਦਾ ਸੂਚਕ ਹੈ। ਇਸ ਦਾ ਅਰਥ 'ਦਰੁਸਤ' ਜਾਂ ਠੀਕ ਹੋਣਾ ਹੈ। ਵਾਰ ਰਾਗ ਆਸਾ ਦੇ ਇਕ ਸਲੋਕ ਦੀ ਤੁਕ "ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦ" ਵਿਚ ਇਸੇ ਸਾਦ ਵੱਲ ਸੰਕੇਤ ਹੈ। ਤੁਕ ਦਾ ਠੀਕ ਅਰਥ ਇਹ ਹੈ ਕਿ ਬਹੁਤੀਆਂ ਗੱਲਾਂ ਤੇ ਕੰਮ ਘਟ ਕਰਨ ਵਾਲੇ ਨੌਕਰ ਨੂੰ ਉਸਦਾ ਮਾਲਿਕ ਠੀਕ (ਚੰਗਾ) ਨਹੀਂ ਸਮਝਦਾ।

[9]ਦੇਖੋ, 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਨਾ ੮੭ (ਬੀੜ ਦੇ ਪਤ੍ਰੇ ੫੫੧/੧ ਸੰਬੰਧੀ ਟਿੱਪਣੀ)

**ਮੰਗਲਾਂ ਦਾ ਰੂਪ** : ਹਰੇਕ ਰਾਗ, ਰਾਗ ਦੇ ਮੁਖ ਪ੍ਰਕਰਣਾਂ ਤੇ ਮੁਖ ਬਾਣੀਆਂ ਦੇ ਆਰੰਭ ਵਿਚ ਮੂਲਮੰਤ੍ਰ ਜਾਂ ਛੋਟਾ ਮੰਗਲ ਦਿੱਤਾ ਹੋਇਆ ਹੈ। ਇਨ੍ਹਾਂ ਦੇ ਲਿਖਣ ਵਿਚ ਵੀ, ਬੀੜ ਅੰਦਰ ਕਈ ਥਾਈਂ ਅਸੰਗਤੀ ਦੇਖੀ ਗਈ ਹੈ। ਪਹਲਾ ਅਥਵਾ ਸਿਰੀ ਰਾਗ ਮੂਲਮੰਤ੍ਰ ਨਾਲ ਸ਼ੁਰੂ ਨਹੀਂ ਹੁੰਦਾ, ਛੋਟੇ ਮੰਗਲ, "੧ਓ ਸਤਿਗੁਰ ਪ੍ਰਸਾਦਿ" ਨਾਲ ਸ਼ੁਰੂ ਹੁੰਦਾ ਹੈ। ਰਾਗ ਜੈਤਸਰੀ, ਬੈਰਾੜੀ, ਤੁਖਾਰੀ ਤੇ ਕੇਦਾਰਾ ਵੀ ਮੂਲਮੰਤ੍ਰ ਦੀ ਥਾਂ ਛੋਟੇ ਮੰਗਲ ਨਾਲ ਸ਼ੁਰੂ ਹੁੰਦੇ ਹਨ। ਕਈ ਪ੍ਰਕਰਣ ਅਜੇਹੇ ਹਨ, ਜਿੱਥੇ ਚਲੀ ਪਰਿਪਾਟੀ ਅਨੁਸਾਰ ਮੰਗਲ ਲਿਖੇ ਜਾਣੇ ਚਾਹੀਦੇ ਸਨ, ਪਰ ਨਹੀਂ ਲਿਖੇ ਗਏ। ਪ੍ਰਸਿੱਧ ਖੋਜੀ, ਭਾਈ ਰਣਧੀਰ ਸਿੰਘ, ਦਸਦੇ ਹਨ ਕਿ ਮੰਗਲ, ਜਿਤਨੇ ਭੀ ਮੁਖ ਲਿਖਾਰੀ ਨੇ ਨਾਲੋਂ ਨਾਲ ਲਿਖੇ ਹਨ, ਲਗਪਗ ਮਰਯਾਦਾ ਪੂਰਬਕ ਹਨ। ਐਪਰ ਮਗਰੋਂ ਵਧਾਏ ਗਏ ਕੁਝ ਕੁ ਮਰਯਾਦਾ ਵਿਰੁਧ ਹਨ; ਜਿਹਾ ਕਿ ਹੇਠ ਲਿਖੇ ਸਿਰਲੇਖਾਂ ਨਾਲ ਮੰਗਲ ਮਰਯਾਦਾ ਦੇ ਵਿਰੁਧ ਆਏ ਹਨ :

(ੳ) ਸੂਹੀ ਮਹਲਾ ੧ ਘਰੁ ੬ ॥ ੧ਓ
ਊਜਲ ਕੇਹਾ ਚਿਲਕਣਾ . . . ॥ ੧ ॥ ੩ ॥

(ਅ) ਸੂਹੀ ਮਹਲਾ ੧ ਘਰੁ ੭ ॥
ਜੋਗ ਨ ਖਿੰਥਾ ਜੋਗ ਨ ਡੰਡੈ . . .

(ੲ) ਭੈਰਉ ਮਹਲਾ ੩ ਘਰੁ ੨ ॥
ਦੁਬਿਧਾ ਮਨਮੁਖ ਰੋਗਵਿਆ ..

(ਸ) ਮਹਲਾ ੧ ਬਸੰਤ ਹਿੰਡੋਲ ਘਰੁ ੨॥
ਸਾਲਿਗ ਰਾਮ ਬਿਪ ਪੂਜਿ ਮਨਾਵਹੁ ..

'ਮਰਯਾਦਾ ਵਿਰੁੱਧ' ਤੋਂ ਭਾਵ ਇਹ ਕਿ ਇਨ੍ਹਾਂ ਦੇ ਸਿਰਲੇਖ ਪਹਲਾਂ ਆਏ ਹਨ ਅਤੇ ਮੰਗਲ ਪਿੱਛੋਂ। ਪ੍ਰਸ਼ਨ ਉਠਦਾ ਹੈ ਕਿ ਕੀ ਇਹ ਮਗਰੋਂ ਵਧਾਏ ਸ਼ਬਦ ਉਸੇ ਲਿਖਾਰੀ ਦੇ ਲਿਖੇ ਹੋਏ ਹਨ ਜਿਸ ਨੇ ਬਾਕੀ ਬਾਣੀ ਲਿਖੀ ਹੈ ਕਿ ਕਿਸੇ ਹੋਰ ਦੇ ? ਭਾਈ ਸਾਹਿਬ ਦੀਆਂ ਟਿੱਪਣੀਆਂ ਇਸ ਬਾਰੇ ਕੋਈ ਰੋਸ਼ਨੀ ਨਹੀਂ ਪਾਦੀਆਂ ਤੇ ਸਾਨੂੰ ਆਪ ਹਾਲੀ ਬੀੜ ਦੇਖਣ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ਖੈਰ, ਇਸ ਉਕਾਈ ਤੋਂ ਨਿਕਲਦੇ ਨਿਸ਼ਕਰਸ਼ ਵਲ ਅਸੀਂ ਅੱਗੇ ਚੱਲ ਕੇ ਫਿਰ ਪਰਤਾਂਗੇ।

ਕਰਤਾਰਪੁਰੀ ਬੀੜ ਦੀ ਚਉਪਦਿਆਂ, ਅਸ਼ਟਪਦਿਆਂ ਆਦਿ ਦੇ ਮਗਰ ਅੰਕ ਲਾਉਣ ਦੀ ਵਿਧੀ ਉਹੀ ਹੈ ਜੋ ਛਪੇ ਗ੍ਰੰਥ ਸਾਹਿਬ ਵਿਚ ਦੇਖੀ ਜਾਂਦੀ ਹੈ। ਸ੍ਰੀ ਰਾਗ ਤੇ ਮਾਝ ਵਿਚ ਪਹਲੇ ਗੁਰੂ ਸਾਹਿਬ ਦੇ ਚਉਪਦਿਆਂ ਨੂੰ ਅਗਲੇ ਗੁਰੂ ਸਾਹਿਬਾਨ ਦੇ ਚਉਪਦਿਆਂ ਨਾਲ ਚਲਦਾ ਰਖ ਕੇ ਗਿਣਤੀ ਜੁਮਲਿਆਂ ਵਿਚ ਦਿੱਤੀ ਹੋਈ ਹੈ। ਰਾਗ ਗਉੜੀ ਵਿਚ ਮਹਲਾ ੧, ੩ ਤੇ ੪ ਦੇ ਚਉਪਦਿਆਂ ਦਾ ਜੋੜ ਅਲੱਗ ਹੈ, ਤੇ ਮਹਲਾ ੫ ਦੇ ਚਉਪਦਿਆਂ ਦਾ ਅਲੱਗ। ਦੋਹਾਂ ਨੂੰ ਅੱਗੇ ਚੱਲਦਾ ਨਹੀਂ ਰਖਿਆ ਗਇਆ, ਜਿਵੇਂ ਛਪੇ ਗ੍ਰੰਥ ਸਾਹਿਬ ਵਿਚ ਹੈ। ਇਹੀ ਹਾਲ ਅਸ਼ਟਪਦੀਆਂ ਦਾ ਹੈ, ਪਰ ਇਨ੍ਹਾਂ ਦੇ ਅੰਤ ਵਿਚ ਜੁਮਲਾ ਕੁਲ ਜੋੜ ਲਿਖ

ਦਿਤਾ ਗਇਆ ਹੈ। ਰਾਗ ਗਉੜੀ ਦੀ ਭਗਤ ਬਾਣੀ ਵਿਚ ਜੁ..੫ ਥਾਓਂ ਥਾਈਂ, ਅੱਗੇ ਪਿੱਛੇ, ਹੇਠਾਂ, ਉਤੇ ? ਮਗਰੋਂ ਖਾਲੀ ਥਾਂ ਲੱਭ ਕੇ ਪਾਏ ਗਏ ਹਨ। ਇਹੀ ਸਥਿਤੀ ਰਾਗ ਆਸਾ ਦੀ ਹੈ। ਉਸ ਵਿਚ ਵੀ ਜੁਮਲੇ ਮਗਰੋਂ ਵਧਾਏ ਗਏ ਹਨ ਤੇ ਕਈ ਗ਼ਲਤ ਥਾਵਾਂ ਉੱਤੇ ਲਿਖੇ ਗਏ ਹਨ।

ਇਸ ਬੀੜ ਵਿਚ ਹੜਤਾਲ ਫੇਰ ਕੇ ਜਾਂ ਉਂਞ ਹੀ ਸੁਧਾਈ ਬਹੁਤ ਥਾਈਂ ਕੀਤੀ ਹੋਈ ਹੈ। ਸਿਹਾਰੀ ਤੇ ਔਂਕੜ ਹੜਤਾਲ ਫੇਰ ਕੇ ਬਹੁਤ ਥਾਈਂ ਮਿਟਾਏ ਹੋਏ ਹਨ। ਰਹ ਗਈਆਂ ਤੁਕਾਂ ਹਾਸ਼ੀਏ ਵਿਚ ਲਿਖੀਆਂ ਹੋਈਆਂ ਹਨ। ਸ਼ਬਦ ਕਈ ਥਾਵਾਂ ਤੇ ਵਧਾਏ ਗਏ ਹਨ ਤੇ ਕਈ ਥਾਵਾਂ ਤੇ ਉਂਞ ਹੀ ਲਕੀਰ ਫੇਰ ਕੇ ਕੱਟੇ ਹੋਏ ਹਨ। ਸ਼ਬਦਾਂ ਦੇ ਪਿੱਛੇ ਜੁਮਲਾ ਅੰਕ, ਵਾਰਾਂ ਵਿਚ ਸ਼ਲੋਕਾਂ ਨਾਲ ਮਹਲੇ, ਅਤੇ ਧੁਨੀਆਂ ਅਨੇਕ ਥਾਈਂ ਬਾਰੀਕ ਕਲਮ ਨਾਲ, ਲੋੜੀਂਦੀ ਥਾਂ ਲੱਭ ਕੇ ਬਾਅਦ ਵਿਚ ਵਧਾਈਆਂ ਹੋਈਆਂ ਹਨ। ਇਹ ਸਾਰੀ ਕੱਟ ਵੱਢ ਤੇ ਵਾਧੇ ਘਾਟੇ ਬੀੜ ਦੇ ਕਿਸੇ ਹੋਰ ਬੀੜ ਨਾਲ ਮੇਲਾਨ ਤੇ ਉਸ ਦੇ ਫਲਸਰੂਪ ਕੀਤੀ ਗਈ ਸੁਧਾਈ ਦਾ ਪਤਾ ਦੇਂਦੇ ਹਨ। ਅਜੇਹੇ ਹੀ ਸਿੱਟੇ ਉੱਤੇ ੧੯੨੪–੨੫ ਵਿਚ ਗਿਆਨੀ ਈਸ਼ਰ ਸਿੰਘ ਤੇ ਭਾਈ ਨਰੈਣ ਸਿੰਘ ਦੀ ਤਰਨ ਤਾਰਨੀ ਟੋਲੀ ਪਹੁੰਚੀ ਸੀ। ਉਨ੍ਹਾਂ ਦੇ ਰੋਜ਼ਨਾਮਚੇ ਵਿਚ ਇਹ ਲਿਖਤ ਆਈ ਹੈ :

> "ਓ" ਨੂੰ ਕਈ ਥਾਈਂ ਔਂਕੜ ਲਾਇਆ ਹੈ, ਕਈ ਥਾਈਂ ਨਹੀਂ ਲਗਾ, ੯੦ ਪੰਨੇ ਦੇ ਅਗਲੇ ਅਧੇ ਤੇ ਦੂਜੇ ਪਦੇ ਦੇ "ਵਿਛੁੰਨੀ ਕਿਉ ਮਿਲੈ" ਪਾਠ ਵਿਚ "ਓ" ਨੂੰ ਔਂਕੜ ਲਾ ਕੇ ਹੜਤਾਲ ਲਾਈ ਗਈ ਹੈ। ਜਿਸ ਤੋਂ ਇਹ ਸ਼ੰਕਾ ਪੈਦਾ ਹੁੰਦੀ ਹੈ ਕਿ ਕਿਸੇ ਹੋਰ ਬਾਬਾ ਜੀ ਨਾਲ ਇਹ ਬੀੜ ਸੋਧੀ ਗਈ ਹੋਊ, ਪ੍ਰੰਤੂ ਖਾਸ ਕਰਕੇ ਹਉਮੈ ਪਾਠ ਦੇ ਓ ਨੂੰ ਕਈ ਥਾਈਂ ਔਂਕੜ ਨਹੀਂ ਹੈ ਜਿਸ ਕਰਕੇ ਬਿਨਾ ਔਂਕੜ ਤੋਂ ਓ ਲਿਖਣ ਦਾ ਯਾ ਤਾਂ ਕੋਈ ਖਾਸ ਭਾਵ ਹੈ ਜੋ ਲੱਭਣ ਗੋਚਰਾ ਹੈ ਯਾ ਇਹ ਜਨਾਣ ਦਾ ਭਾਵ ਹੈ ਕਿ ਓ ਤੇ ਉ ਇੱਕੋ ਹੀ ਗੱਲ ਹੈ।[10]

ਬੀੜ ਦੇ ਇਸ ਪਖ ਤੇ ਆਪਣੇ ਵਿਚਾਰ ਅਸੀਂ ਵਿਵੇਚਨ ਵਾਲੇ ਭਾਗ ਵਿਚ ਪ੍ਰਸਤੁਤ ਕਰਾਂਗੇ।

ਤਤਕਰਿਆਂ ਦੀ ਕੈਫੀਅਤ : ਬੀੜ ਦਾ ਆਰੰਭ ਪਤ੍ਰਾ ੨/੨ ਤੋਂ "ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਨਾਲ ਹੁੰਦਾ ਹੈ। ਇਹ ਦੋ ਕਾਲਮੀ ਹੈ, ਤੇ ਅੱਗੇ ਪੰਨਾ ੧੩੨ ਉਪਰ ਦਿੱਤੇ ਪੈਟਰਨ ਤੇ ਚਲਦਾ ਹੈ।

ਦੂਜਾ "ਤਤਕਰਾ ਤਤਕਰੇ [ਕਾ]"[11] ਵੀ ਇਸ ਪਤ੍ਰੇ ਉਪਰ ਹੈ। ਇਹ ਪਹਲ ਤਤਕਰ ਦੇ ਦੂਜੇ ਕਾਲਮ ਵਿਚ ਹੇਠਾਂ ਖਾਲੀ ਥਾਂ ਤੇ ਲਿਖਿਆ ਹੋਇਆ ਹੈ। ਇਹ ਸੰਖੇਪ ਹੈ ਤੇ ਰਾਗਾਂ ਦੇ ਉਨ੍ਹਾਂ ਪਤ੍ਰਿਆਂ ਦਾ ਪਤਾ ਦੇਂਦਾ ਹੈ ਜਿਨ੍ਹਾਂ ਉੱਤੇ ਅਗਲੇ ਅਥਵਾ ਸ਼ਬਦਾਂ ਦੇ ਤਤਕਰੇ ਵਿਚ ਉਨ੍ਹਾਂ ਦਾ ਬਿਓਰਾ ਦਿੱਤਾ ਹੋਇਆ ਹੈ। ਸ੍ਰੀ ਕਰਤਾਰਪੁਰੀ ਬੀੜ ਦੀ ਹਾਲਤ ਵਿਚ ਇਹ ਇਸ ਤਰ੍ਹਾਂ ਚਲਦਾ ਹੈ।

---

[10] ਦੇਖੋ "ਰੋਜ਼ਨਾਮਚਾ", ਪੰਨਾ ੪ (੧੯. ੧੧. ੨੪, ਬੁਧਵਾਰ ਦੀ ਕਾਰਵਾਈ)

[11] ਬੀੜ ਵਿਚ ਇਹ ਸ਼ਬਦ ਲਿਖੀਣੋਂ ਰਹ ਗਇਆ ਲਗਦਾ ਹੈ।

| | |
|---|---|
| ੧ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿ ਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ | |
| ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾ ਕਾ | ੮੧੧ ਤੁਖਾਰੀ |
| ੪੧ ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ ਸੰਮਤ ੧੬੬੧ ਮਿਤੀ ਭਾਦੋਉ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ | ੮੧੬ ਕੇਦਾਰਾ |
| | ੮੨੪ ਭੈਰਉ |
| | ੮੪੩ ਬਸੰਤ ਹਿੰਡੋਲ |
| ੪੫ ਨੀਸਾਣੁ ਗੁਰੂ ਜੀਉ ਕੇ ਦਸਖਤ ਮ: ੫ | ੮੫੯ ਸਾਰਗ |
| ੪੬ ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ | ੮੮੬ ਮਲਾਰ |
| | . . . |
| ੫੦ ਸੋਦਰੁ ਪੰਚ ਸਬਦ | . . . |
| ੫੨ ਸੋਹਿਲਾ ਆਰਤੀ ਪੰਚ ਸਬਦ | ੯੩੭ ਗਾਥਾ |
| . . . . . . . . . | ੯੩੮ ਫੁਨਹੇ |
| . . . . . . . . . | ੯੩੯ ਚਉਬੋਲੇ |
| . . . . . . . . . | ੯੪੦ ਸਲੋਕ ਕਬੀਰੁ ਜੀਉ ਕੇ |
| . . . . . . . . . | ੯੪੫ ਸਲੋਕ ਸੇਖ ਫਰੀਦ ਕੇ |
| . . . . . . . . . | ੯੪੭ ਸਵਯੇ ਸ੍ਰੀ ਮੁਖ ਬਾਕ |
| . . . . . . . . . | ੯੪੯ ਸਵਯੇ ਕਲ ਕੇ ਤਥਾ ਹੋਰਨਾ ਕੇ |
| | ੯੬੬ ਸਲੋਕ ਵਾਰਾਂ ਤੇ ਵਧੀਕ |
| ੪੬੧ ਸੋਰਠਿ | ੯੭੪ ਰਾਗ ਮਾਲਾ ਤਥਾ ਸਿੰਘਲਦੀਪ ਕਿ ਸਿਵਨਾਭ ਰਾਜੇ ਕੀ ਬਿਧਿ |
| ੪੯੯ ਧਨਾਸਰੀ | ਤਤਕਰਾ ਤਤਕਰੇ |
| ੫੦੦ ਜੈਤਸਰੀ | ੩ ਸਿਰੀਰਾਗ ਤਥਾ ਮਾਝ ਤਥਾ ਗਉੜੀ |
| . . . . . . . . . | . . . . . . . . . |
| ੫੪੦ ਨੀਸਾਣੁ ਸ੍ਰੀ ਗੁਰੂ ਜੀਉ ਕੇ ਦਸਖਤ ਮਹਲਾ ੬ | ੧੨ ਸੂਹੀ ਬਿਲਾਵਲੁ ਗੋਂਡ ਰਾਮਕਲੀ |
| | ੧੫ ਨਟ ਮਾਲੀ ਗਉੜਾ ਮਾਰੂ ਤੁਖਾਰੀ ਕੇਦਾਰਾ |
| . . . . . . . . . | . . . . . . . . . |
| . . . . . . . . . | . . . . . . . . . |
| . . . . . . . . . | . . . . . . . . . |

(ਕਰਤਾਰਪੁਰੀ ਬੀੜ ਦੇ ਮਿਤੀ ਵਾਲੇ ਪੰਨੇ ਦਾ ਆਰੂਪ, ਜਿਸ ਵਿਚ ਰਾਗ ਮਾਲਾ ਦੀ ਪ੍ਰਤੀਕ ਥਾਂ ਨਾ ਹੋਣ ਕਾਰਣ ਟੇਢੀ ਕਰਕੇ ਲਿਖੀ ਹੋਈ ਹੈ। )

ਸਰੋਤ : ਕਰਤਾਰਪੁਰੀ ਬੀੜ ਦੇ ਦਰਸ਼ਨ

## ਤਤਕਰਾ ਤਤਕਰੇ

ੜ੍ਹ ਸਿਰੀ ਰਾਗ ਤਥਾ ਮਾਝ ਤਥਾ ਗਉੜੀ
੬. ਆਸਾ ਤਥਾ ਗੂਜਰੀ ਦੇਵ ਗੰਧਾਰੀ
੯. ਬਿਹਾਗੜਾ ਵਡਹੰਸ ਸੋਰਠਿ
੦. ਧਨਾਸਰੀ ਜੈਤਸਰੀ ਟੋਡੀ ਬੈਰਾੜੀ ਤਿਲੰਗ
੧੨. ਸੂਹੀ ਬਿਲਾਵਲ ਗੋਂਡ ਰਾਮਕਲੀ
੧੫. ਨਟ ਮਾਲੀ ਗਉੜਾ ਮਾਰੂ ਤੁਖਾਰੀ ਕੇਦਾਰਾ
੭੭. ਭੈਰਉ ਬਸੰਤ ਸਾਰਗ ਮਲਾਰ ਕਾਨੜਾ
੨੦. ਕਲਿਆਣ ਤਥਾ ਬਿਭਾਸ ਪ੍ਰਭਾਤੀ

ਇਸ ਤਤਕਰੇ ਦੇ ਖੱਬੇ ਪਾਸੇ "ਸ਼ਬਦਾਂ ਦੇ ਤਤਕਰੇ" ਦੇ ਉਹ ਪਤ੍ਰਾ-ਅੰਕ ਹਨ, ਜਿਨ੍ਹਾਂ ਤੋਂ ਇਹ ਰਾਗ ਸ਼ੁਰੂ ਹੁੰਦੇ ਹਨ। ਭਾਈ ਸਾਹਿਬ ਲਿਖਦੇ ਹਨ ਕਿ ਇਹ ਤਤਕਰਾ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ। ਅਜੇਹਾ ਹੋਣਾ ਸੁਭਾਵਿਕ ਹੈ, ਕਿਉਂਜੋ ਇਹ ਸ਼ਬਦਾਂ ਦੇ ਤਤਕਰੇ ਦੇ ਤਿਆਰ ਹੋ ਜਾਣ ਉਪਰਾਂਤ ਹੀ ਲਿਖਿਆ ਜਾ ਸਕਦਾ ਸੀ। ਪਹਲਾ "ਸੂਚੀਪਤ੍ਰ ਪੋਥੀ ਕਾ", ਅਤੇ ਦੂਜਾ "ਸ਼ਬਦਾਂ ਦਾ ਤਤਕਰਾ" ਤਾਂ ਜਿਵੇਂ ਅਸੀਂ ਹੁਣੇ ਦੇਖਾਂਗੇ ਬਾਹਰੋਂ ਚੁਕ ਕੇ ਆਪਣੇ ਗ੍ਰੰਥ ਵਿਚ ਲਾਇਆ ਜਾ ਸਕਦਾ ਹੈ, ਉਸ ਵਿਚ ਕੇਵਲ ਪੰਨੇ ਭਰਨ ਦੀ ਜਾਂ ਇਕ ਅੱਧ ਹੋਰ ਕੋਈ ਇੰਦ੍ਰਾਜ ਕਰਨ ਦੀ ਲੋੜ ਬਾਕੀ ਰਹ ਜਾਂਦੀ ਹੈ, ਪਰੰਤੂ ਇਸ ਤਤਕਰੇ ਦੀ ਤਿਆਰੀ ਕੇਵਲ ਓਦੋਂ ਹੀ ਸੰਭਵ ਹੈ ਜਦੋਂ ਰਾਗਾਂ ਨੇ ਸ਼ਬਦਾਂ ਦੇ ਤਤਕਰੇ ਵਿਚ ਆਪਣੇ ਪਤ੍ਰੇ ਮੱਲ ਲਏ ਹੋਣ। ਖੈਰ, ਇਸ ਦਾ ਕਿਸੇ ਹੋਰ ਦੀ ਕਲਮ ਨਾਲ ਬੀੜ ਵਿਚ ਲਿਖਿਆ ਜਾਣਾ ਕੋਈ ਵੱਡੀ ਸਮੱਸਿਆ ਨਹੀਂ।

ਤੀਸਰਾ "ਤਤਕਰਾ ਸ਼ਬਦਾਂ ਕਾ" ਹਰੇਕ ਰਾਗ ਦੇ ਸ਼ਬਦਾਂ ਦਾ ਬੀੜ ਵਿਚ ਸਥਾਨ ਦਸਦਾ ਹੈ। ਸਿਰਲੇਖ ਵਿਚ ਰਾਗ ਦਾ ਨਾਂ, ਪਦੇ ਦੀ ਕਿਸਮ, ਮਹਲਾ ਤੇ ਪਤ੍ਰਾ ਅੰਕ, ਜਿਸ ਤੋਂ ਉਹ ਰਾਗ ਜਾਂ ਉਸ ਦਾ ਵਿਸ਼ੇਸ਼ ਪ੍ਰਕਰਣ ਚਲਦਾ ਹੈ, ਲਿਖਿਆ ਹੋਇਆ ਹੈ। ਸਿਰਲੇਖ ਦੇ ਹੇਠਾਂ ਰਾਗ ਦੇ ਸੰਬੰਧਿਤ ਪ੍ਰਕਰਣ ਦੀਆਂ ਪ੍ਰਤੀਕਾਂ ਹਨ। ਪ੍ਰਤੀਕਾਂ ਦੇ ਮੁਕਾਬਲੇ ਤੇ, ਖੱਬੇ ਹੱਥ ਵਾਲੇ ਪਾਸੇ ਉਨ੍ਹਾਂ ਦਾ ਕ੍ਰਮਾਂਕ ਦਰਜ ਹੈ। ਹਰੇਕ ਪ੍ਰਤੀਕ ਦੇ ਸਾਮ੍ਹਣੇ ਉਸ ਦਾ ਪਤ੍ਰਾ ਨਹੀਂ ਲਿਖਿਆ।

ਸ਼ਬਦਾਂ ਦੇ ਤਤਕਰੇ ਵਿਚ ਦਿੱਤੀਆਂ ਪ੍ਰਤੀਕਾਂ ਬੀੜ ਦੇ ਅੰਦਰ ਦਿੱਤੇ ਪਾਠਾਂ ਨਾਲ ਮੇਲਾਨ ਤੋਂ ਤਤਕਰੇ ਦੀਆਂ ਬਹੁਤ ਸਾਰੀਆਂ ਅਸੰਗਤੀਆਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਇਨ੍ਹਾਂ ਨੂੰ ਅਸੀਂ ਤਿੰਨ ਕੋਟੀਆਂ ਵਿਚ ਰੱਖ ਕੇ ਪ੍ਰਸਤੁਤ ਕਰ ਸਕਦੇ ਹਾਂ।[12]

[12] ਉਪਰ (ੳ), (ਅ) ਤੇ (ੲ) ਤਿੰਨੇ ਭਾਗਾਂ ਵਿਚ ਆਈ ਸੂਚੀ ਲਈ ਅਸੀਂ ਭਾਈ ਜੋਧ ਸਿੰਘ ਕ੍ਰਿਤ 'ਕਰਤਾਰਪੁਰੀ ਬੀੜ ਦੇ ਦਰਸ਼ਨ' (ਪੰਨਾ ੫-੬) ਦੇ ਰਿਣੀ ਹਾਂ।

(ੲ) ਦਸ ਸ਼ਬਦ ਅਜੇਹੇ ਹਨ ਜੋ ਅੰਦਰ ਬੀੜ ਵਿਚ ਤਾਂ ਮੌਜੂਦ ਹਨ, ਪਰ ਉਨ੍ਹਾਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਨਹੀਂ ਆਈਆਂ। ਉਹ ਸ਼ਬਦ ਹੇਠ ਲਿਖੇ ਅਨੁਸਾਰ ਹਨ :

| | | |
|---|---|---|
| ੧. | ਏਕ ਸਿਮਰਿ ਮਨਿ ਮਾਹੀ | (ਆਸਾ ਮ: ੫, ਚਉ. ੧੪੮) |
| ੨. | ਜਾ ਕਉ ਭਏ ਕ੍ਰਿਪਾਲ | (ਆਸਾ ਮ: ੫, ਛੰਤ ੪) |
| ੩. | ਠਾਕੁਰ ਹੋਏ ਆਪਿ ਦਇਆਲ | (ਦੇਵਗੰਧਾਰੀ, ਮ: ੫, ਚਉ. ੨੩) |
| ੪. | ਸੰਤਨ ਕੈ ਬਲਿਹਾਰੈ ਜਾਉ | (ਗੋਂਡ ਮ: ੫ ਚਉ. ੨੨) |
| ੫. | ਨਰ ਨਰਹ ਨਮਸਕਾਰੇ | (ਰਾਮਕਲੀ ਮ: ੫, ਚਉ. ੫੯) |
| ੬. | ਰੂਪ ਰੰਗ ਸੁਗੰਧ | (ਰਾਮਕਲੀ ਮ: ੫, ਚਉ. ੬੦) |
| ੭. | ਰਣੁ ਝੁੰਝਨੜਾ ਗਾਉ | (ਰਾਮਕਲੀ, ਮ: ੫, ਛੰਤ ੫) |
| ੮. | ਕਰਿ ਬੰਦਨ ਪ੍ਰਭ ਪਾਰਬ੍ਰਹਮ | (ਰਾਮਕਲੀ, ਮ: ੫, ਛੰਤ ੬) |
| ੯. | ਹਰਿ ਕਾ ਨਾਮ ਧਿਆਇ | (ਬਸੰਤ ਕੀ ਵਾਰ, ਮ: ੫) |
| ੧੦. | ਪ੍ਰਭ ਕੋ ਭਗਤਿ ਬਛਲੁ | (ਮਲਾਰ, ਮ: ੫, ਚਉ. ੧੮) |

(ਅ) ਅੱਠ ਪ੍ਰਤੀਕਾਂ ਐਸੀਆਂ ਹਨ ਜਿਨ੍ਹਾਂ ਦੇ ਪਾਠ ਅੰਦਰ ਬੀੜ ਵਿਚ ਆਏ ਪਾਠਾਂ ਨਾਲੋਂ ਫਰਕ ਸਿਰ ਹਨ। ਇਨ੍ਹਾ ਦੀ ਸੂਚੀ ਵੀ ਦੇਖ ਲਓ :

| | ਤਤਕਰੇ ਵਿਚ ਪ੍ਰਤੀਕ | ਬੀੜ ਨਾਲ ਫ਼ਰਕ | ਰਾਗ ਮਹਲਾ ਆਦਿ |
|---|---|---|---|
| ੧. | ਅੰਮ੍ਰਿਤ ਛੋਡ ਕਾਹੇ ਲੋਭਾਨੇ | ਬਿਖਿਆ | (ਸ੍ਰੀ ਰਾਗ ਮ:੩, ਚਉ. ੧੨) |
| ੨. | ਆਪੁ ਗਵਾਏ ਤਾ ਸਭ | ਵਵਾਏ | (ਮਾਝ ਮ: ੩, ਅਸ਼ਟ. ੧੦) |
| ੩. | ਹਮ ਭਗਵੰਤ ਭਾਗਠ ਸਚ | ਧਨਵੰਤ | (ਗਉੜੀ ਮ: ੫, ਚਉ. ੩੧) |
| ੪. | ਦੁਖ ਭੰਜਨ ਤੇਰਾ ਨਾਉ ਜੀ | ਨਾਮੁ | ਗਉੜੀ ਮ: ੫, ਚਉ. ੧੭੦) |
| ੫. | ਜਪਿ ਮਨਾ ਹਰਿ ਰਾਮ | ਤੂੰ ਰਾਮ | (ਗਉੜੀ ਮ: ੫, ਛੰਤ ੩) |
| ੬. | ਕੋਊ ਬਿਖਮ ਗੜ ਤੋਰੈ | ਗਾਰ | (ਆਸਾ ਮ: ੫, ਚਉ. ੧੫੩) |
| ੭. | ਸੋ ਸਿਖੁ ਸਾਖੀ ਬੰਧਪੁ | ਸਖਾ | (ਸੋਰਠਿ ਮ: ੩, ਚਉ. ੬) |
| ੮. | ਧੂਪ ਦੀਪ ਪੂਜਾ ਗੋਪਾਲ | ਸੇਵਾ | (ਗੋਂਡ ਮ: ੫, ਚਉ. ੧੪) |

(ੲ) ਕੁਝ ਥਾਵਾਂ ਤੇ ਤਤਕਰੇ ਦੀਆਂ ਪ੍ਰਤੀਕਾਂ ਹੋਰ ਥਾਵਾਂ ਤੇ ਦਿੱਤੀਆਂ ਹੋਈਆਂ ਹਨ ਜਦੋਂਕਿ ਅੰਦਰ, ਬੀੜ ਵਿਚ ਸ਼ਬਦ ਥਾਂ ਸਿਰ ਦਰਜ ਹਨ, ਉਦਾਹਰਣ ਵਜੋਂ—

੧. ਬਿਹਾਗੜਾ ਮਹਲਾ ੫ ਦਾ ਚਉਪਦਾ ੨ "ਦੂਤਨ ਸੰਗਰੀਆ" ਇੱਕੋ ਇਕ ਚਉਪਦਾ ਹੋਣ ਕਾਰਣ, ਅੰਦਰ ਬੀੜ ਵਿਚ, ਮਰਯਾਦਾ ਅਨੁਸਾਰ ਲਿਖਿਆ ਤਾਂ ਆਪਣੀ ਠੀਕ ਥਾਂ ਅਥਵਾ ਰਾਗ ਦੇ ਮੁਢ ਵਿਚ ਹੈ, ਪਰ ਤਤਕਰੇ ਵਿਚ ਇਹ ਮਹਲ ੪ ਦੇ ਛੰਤਾਂ ਦੇ ਮਗਰ ਮਹਲਾ ੫ ਦੇ ਛੰਤਾਂ ਦੇ ਮੁਢ ਵਿਚ ਦਿਖਾਇਆ ਗਇਆ ਹੈ ਜੋ ਇਸ ਦੀ ਠੀਕ ਥਾਂ ਨਹੀਂ।

੨. ਮਾਰੂ ਰਾਗ ਦਾ ਮਹਲਾ ੩ ਦਾ ਸੋਹਲਾ "ਅਗਮ ਅਗੋਚਰ ਵੇਪਰਵਾਹੇ" ਪਤ੍ਰਾ ੭੭੮/੧

ਉਪਰ ਦਰਜ ਹੋਇਆ ਹੋਇਆ ਹੈ। ਇਸ ਦੀ ਠੀਕ ਥਾਂ ਮਹਲਾ ੩ ਦੇ ਸੋਹਲਿਆਂ ਦੀ ਪੱਟੀ ਵਿਚ ਨੰਬਰ ੨੨ ਦੇ ਪਿੱਛੇ ਸੀ। ਇਹ ਉੱਥੇ ਦਰਜ ਹੋਣਾ ਚਾਹੀਦਾ ਸੀ। ਇਸ ਦੀ ਥਾਂ ਮਹਲਾ ੭੭੮/੧ ਉਪਰ ਮਹਲਾ ੧ ਦਾ ੨੨ਵਾਂ ਸੋਹਲਾ "ਕੁਦਰਤਿ ਕਰਨੈਹਾਰ ਅਪਾਰਾ" ਆਉਣਾ ਚਾਹੀਦਾ ਸੀ। ਪਰ ਉਹ ਹੁਣ ਪਤ੍ਰਾ ੭੯੯/੨ (ਪੁਰਾਣਾ ਅੰਕ ੮੦੦) ਉਪਰ ਅਰਥਾਤ ਮਹਲਾ ੫ ਦੀ ਤਖਤੀ ਦੇ ਅੰਤ ਤੇ ਹੈ। ਸੁਧਾਈ ਇਸ ਭੁੱਲ ਦੀ ਪਤ੍ਰਾ ੭੭੮/੧ ਉਪਰ ਇਹ ਨੋਟ ਦੇ ਕੇ ਕੀਤੀ ਗਈ ਹੈ। "ਬਾਈਹਵਾਂ ਸੋਲਹਾ ਪਤਿ ੮੮੦ ਸਹੀ ਹੈ ਮਹਲਾ ੧॥ ਪਹਿਲੇ ਕਾ।"

'ਕਰਤਾਰਪੁਰੀ ਬੀੜ ਦੇ ਦਰਸ਼ਨ' ਦੇ ਲੇਖਕ ਡਾ. ਭਾਈ ਜੋਧ ਸਿੰਘ ਨੇ ਉਪਰ ਅੰਕ (ਅ) ਵਿਚ ਦਰਜ ਅਸੰਗਤੀਆਂ ਬਾਰੇ ਆਪਣੀ ਟਿੱਪਣੀਆਂ ਵਿਚ ਥਾਂ ਪਰ ਥਾਂ ਇਸ ਗੱਲ ਤੇ ਸੰਤੁਸ਼ਟੀ ਪ੍ਰਗਟ ਕੀਤੀ ਹੈ ਕਿ ਬੀੜ ਦੇ ਅੰਦਰਲੇ ਪਾਠ ਛਪੇ ਗ੍ਰੰਥ ਸਾਹਿਬ ਨਾਲ ਬਹੁਤ ਥਾਈਂ ਰਲਦੇ ਹਨ। ਇੰਞ ਅਚੇਤ ਯਾ ਸਚੇਤ ਰੂਪ ਵਿਚ ਉਹ ਇਹ ਦਸਣਾ ਚਾਹੁੰਦੇ ਹਨ ਕਿ ਬੀੜ ਦੇ ਅੰਦਰਲੇ ਪਾਠ ਹਰ ਤਰ੍ਹਾਂ ਸ਼ੁੱਧ ਤੇ ਪ੍ਰਮਾਣਿਕ ਹਨ। ਸਾਡਾ ਇੱਥੇ ਪ੍ਰਮਾਣਿਕਤਾ ਜਾਂ ਅਪ੍ਰਮਾਣਿਕਤਾ ਦੇ ਚੱਕਰ ਵਿਚ ਪੈਣ ਦਾ ਕੋਈ ਇਰਾਦਾ ਨਹੀਂ, ਅਸੀਂ ਕੇਵਲ ਇਕ ਜ਼ਰੂਰੀ ਤੱਥ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨਾ ਚਾਹੁੰਦੇ ਹਾਂ; ਉਹ ਇਹ ਕਿ ਸਿਖ ਜਗਤ ਵਿਚ ਭਾਈ ਸਾਹਿਬ ਦੇ ਸਮੇ ਪੜ੍ਹਿਆ ਤੇ ਵਿਚਾਰਿਆ ਜਾਂਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਜੋਧ ਸਿੰਘ ਦੇ ਲਿਖਣ ਸਮੇਂ ਤਕ ਕਰਤਾਰਪੁਰੀ ਬੀੜ ਨਾਲ ਮੇਲ ਕੇ ਛਾਪਿਆ ਜਾ ਚੁਕਿਆ ਸੀ। ਇਹ ਕਾਰਜ ਸ. ਚਰਨ ਸਿੰਘ ਸ਼ਹੀਦ ਦੁਆਰਾ ਸਿਰੇ ਚੜ੍ਹਿਆ ਸੀ। ਉਨ੍ਹਾਂ ਦਾ ਸੋਧਿਆ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਸ਼ਤਾਬਦੀ ਦੇ ਦੂਜੇ ਦਹਾਕੇ ਵਿਚ ਰਾਯ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਵਲੋਂ ਬੜੇ ਸੁੰਦਰ ਬੇਲ ਬੂਟਿਆਂ ਵਾਲੇ ਰੰਗੀਨ ਟਾਈਟਲ ਨਾਲ ੨੪ ਪੁਆਇੰਟ ਦੇ ਮੋਟੇ ਅੱਖਰਾਂ ਵਿਚ ਛਾਪਿਆ ਗਇਆ ਸੀ। ਇਸ ਦੇ ਟਾਈਟਲ ਉਪਰ ਮੋਟੇ ਅੱਖਰਾਂ ਵਿਚ ਇਹ ਲਿਖਿਆ ਹੋਇਆ ਸੀ: "ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰਪੁਰ ਵਾਲੇ ਦਰਬਾਰ ਸਾਹਿਬ ਨਾਲ ਸੁਧਾਯਾ ਗਿਆ ਹੈ ਅਰ ਸਬ ਗੁਰੂ ਗ੍ਰੰਥ ਸਾਹਿਬਾ ਨਾਲੋਂ [ਜੋ ਛਪ ਚੁੱਕੇ ਹਨ] ਸ਼ੁੱਧ ਹੈ।[13]

**ਸ. ਚਰਨ ਸਿੰਘ ਸ਼ਹੀਦ ਦਾ ਸੋਧਿਆ ਗ੍ਰੰਥ :** ਇਸ ਗ੍ਰੰਥ ਦੇ ਸ਼ੁਧ ਹੋਣ ਦੀ ਗਵਾਹੀ ਗਿਆਨੀ ਈਸ਼ਰ ਸਿੰਘ ਤੇ ਭਾਈ ਨਰੈਣ ਸਿੰਘ ਦੀ ਤਰਨ ਤਾਰਨੀ ਟੋਲੀ ਨੇ ਵੀ ਆਪਣੇ ਰੋਜ਼ਨਾਮਚੇ ਵਿਚ ਇਨ੍ਹਾਂ ਸ਼ਬਦਾਂ ਵਿਚ ਭਰੀ ਸੀ :

੧੯.੧੧.੨੪ ਬੁਧਵਾਰ

ਪਹਲੇ ਵੇਲੇ . . . ਸਿੰਘ ਜੀ ਅਤੇ ਦੂਜੇ ਵੇਲੇ ਪੰਡਤ ਵਰਿਆਮ ਸਿੰਘ ਜੀ

---

[13]ਇਸ ਗ੍ਰੰਥ ਦੀ ਇਕ ਕਾਪੀ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬ੍ਰੇਰੀ ਦੇ ਦੁਰਲਭ ਪੁਸਤਕਾਂ ਵਾਲੇ ਭਾਗ ਵਿਚ ਐਕਸੈਸ਼ਨ ਨੰਬਰ ੨੮੮੯ ਤੇ ਪਈ ਹੈ। ਇਸ ਦਾ ਛਪਣ ਸਾਲ, ਵੀਹ ਵਿਸਵੇ, ੧੯੧੩ ਤੋਂ ੧੯੧੮ ਵਿਚ ਕਿਤੇ ਸੀ।

੧੪੩੦ ਪੰਨੇ ਵਾਲੇ ਬਾਬੇ ਦੀ (ਜੋ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਦਾ ਛਪਿਆ ਹੈ, ਟਾਈਟਲ ਪੇਜ ਰੰਗੀਨ ਉਤੇ ਲਿਖਿਆ ਹੈ ਕਿ ਕਰਤਾਰਪੁਰ ਸਾਹਿਬ ਵਾਲੇ ਦਰਬਾਰ ਸਾਹਿਬ ਨਾਲ ਸੋਧਿਆ ਗਿਆ, ਇਹ ਚੰਗਾ ਸ਼ੁਧ ਛਪਿਆ ਹੈ ਬਹੁਤ ਘਟ ਅਸ਼ੁਧੀਆਂ ਹਨ) ਤਾਬਿਆ ਬੈਠੇ।[14]

ਇਸ ਪਿੱਛੋਂ ਸ਼ੁਧ ਗੁਰਬਾਣੀ ਟ੍ਰਸਟ ਤੇ ਹੋਰਨਾਂ ਸੰਸਥਾਵਾਂ ਵਲੋਂ ਪ੍ਰਕਾਸ਼ਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ੍ਵਰੂਪਾਂ ਦਾ ਮੂਲਾਧਾਰ ਇਹੀ ਗ੍ਰੰਥ ਰਹਿਆ ਸੀ। ਫਲਸ੍ਵਰੂਪ ੧੯੪੬ ਵਿਚ ਜਦੋਂ ਭਾਈ ਸਾਹਿਬ ਕਰਤਾਰਪੁਰ ਬੀੜ ਦੇ ਨੋਟਸ ਲੈ ਰਹੇ ਸਨ, ਤਾਂ ਸਿਖ ਜਗਤ ਵਿਚ ਚਲ ਰਹੀਆਂ ਬੀੜਾਂ ਕਰਤਾਰਪੁਰੀ ਬੀੜ ਦਾ ਹੀ ਅਨੁਸਰਨ ਕਰਦੀਆਂ ਸਨ। ਇਸ ਲਈ ਭਾਈ ਸਾਹਿਬ ਦੀ ਉਪਰ-ਵਰਣਿਤ ਸੰਤੁਸ਼ਟੀ ਦਾ ਸੰਬੰਧ ਬੀੜ ਦੀ ਪ੍ਰਮਾਣਿਕਤਾ ਨਾਲ ਨਹੀਂ ਜੋੜਿਆ ਜਾ ਸਕਦਾ। ਸਾਡਾ ਪ੍ਰਯੋਜਨ ਕੇਵਲ ਇਹ ਦਰਸਾਉਣ ਦਾ ਹੈ ਕਿ ਕਰਤਾਰਪੁਰੀ ਬੀੜ ਦੇ ਤਤਕਰਿਆਂ ਤੇ ਅੰਦਰ ਸ਼ਬਦਾਂ ਦੇ ਕ੍ਰਮਾਂ ਵਿਚ ਅਸੰਗਤੀਆਂ ਬਹੁਤ ਹਨ। ਬੀੜ ਦੇ ਅੰਦਰਲੇ ਪਾਠ ਨਾਲ ਵੀਹ ਦੇ ਕਰੀਬ ਬੱਜਰ ਅਸੰਗਤੀਆਂ ਕੇਵਲ ਇਕ ਹੀ ਸਿੱਟੇ ਵੱਲ ਲੈ ਜਾਂਦੀਆਂ ਹਨ ਅਤੇ ਉਹ ਇਹ ਹੈ ਕਿ ਇਹ ਤਤਕਰਾ ਬਾਹਰੋਂ ਕਿਸੇ ਹੋਰ ਗ੍ਰੰਥ ਤੋਂ ਚੁਕ ਕੇ ਇੱਥੇ, ਪੇਵੰਦ ਰੂਪ ਵਿਚ, ਲਾ ਲਇਆ ਗਇਆ ਸੀ। ਨਾਲ ਹੀ, ਇਸ ਗੱਲ ਦੀ ਟੋਹ ਮਿਲਦੀ ਹੈ ਕਿ ਜਿਸ ਬੀੜ ਦਾ ਇਹ ਤਤਕਰਾ ਸੀ, ਉਸ ਦੇ ਨ ਕੇਵਲ ਸ਼ਬਦਾ ਦੀ ਗਿਣਤੀ ਘਟ ਸੀ, ਸਗੋਂ ਉਸ ਦੇ ਇਸ ਨਾਲੋਂ ਪਾਠ ਵੀ ਚੋਖੇ ਭਿੰਨ ਸਨ। ਆਖਿਰ ਤਤਕਰੇ ਦੇ ਪਾਠ-ਭੇਦ ਤਾਂ ਸੰਕੇਤਕ ਹੀ ਹਨ; ਪੂਰੇ ਗ੍ਰੰਥ ਵਿਚ ਕਿੰਨੇ ਕੁ ਹੋ ਸਕਦੇ ਹਨ, ਇਸ ਦਾ ਅੰਦਾਜ਼ਾ ਪਾਠਕ-ਜਨ ਆਪ ਲਗਾ ਸਕਦੇ ਹਨ।

'ਤਤਕਰਾ ਸ਼ਬਦਾਂ ਕਾ' ਵਿਚ ਭਗਤ ਬਾਣੀ ਦੀਆਂ ਪ੍ਰਤੀਕਾਂ ਨਹੀਂ ਹਨ; ਕੇਵਲ ਗੁਰੂ ਸਾਹਿਬਾਨ ਦੇ ਸ਼ਬਦਾਂ ਦੀਆਂ ਹੀ ਪ੍ਰਤੀਕਾਂ ਹਨ। ਭਗਤਾਂ ਦੀ ਬਾਣੀ ਨੂੰ ਇਕ ਹੀ ਪ੍ਰਤੀਕ "ਬਾਣੀ ਭਗਤਾਂ ਕੀ" ਨਾਲ ਭੁਗਤਾਇਆ ਗਇਆ ਹੈ।

**ਪਾਰਾ ਮਾਰਨ ਦਾ ਨੁਸਖਾ :** ਸ਼ਬਦਾਂ ਦਾ ਤਤਕਰਾ ਬੀੜ ਦੇ ਪਤ੍ਰਾ ੨੦/੨ ਉਪਰ ਸਮਾਪਤ ਹੋ ਜਾਂਦਾ ਹੈ। ਉਸ ਦੇ ਉਪਰਾਂਤ ਬੀੜ ਦੇ ਪਤ੍ਰਾ ੨੧/੨ ਉਪਰ ਪਾਰਾ ਮਾਰਨ ਦਾ ਨੁਸਖਾ ਗੁਰਮੁਖੀ ਦੇ ਇਕ ਬਿਖਮ ਰੂਪ ਵਿਚ ਲਿਖਿਆ ਹੋਇਆ ਹੈ। (ਪਲੇਟ : XVIII ਚਿਤ੍ਰ ੧੫(ੳ) ਇਹ ਕਿਸੇ ਗ੍ਰੰਥੀ ਨੇ ਪਿਛੋਂ ਲਿਖਿਆ ਲਗਦਾ ਹੈ। ਪੁਰਾਣੀ ਪੰਜਾਬੀ ਦਾ ਬੜਾ ਰੋਚਕ ਨਮੂਨਾ ਹੈ। ਉਸਦਾ ਸਾਧਾਰਣ ਅੱਖਰਾਂ ਵਿਚ ਪਾਠ ਪਲੇਟ XIX, ਚਿਤ੍ਰ ੧੫(ਅ) ਵਿਚ ਦਿੱਤਾ ਹੈ।

**ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ :** ਦੋ ਤਿੰਨ ਖਾਲੀ ਪਤ੍ਰਿਆਂ ਪਿੱਛੋਂ ਵਰਤਮਾਨ ਪਤ੍ਰਾ-ਅੰਕ ੨੫/੨ ਉਪਰ ਚਲਿਤ੍ਰ ਜੋਤੀ ਜੋਤ ਸਮਾਵਣੇ ਕੇ ਹਨ। ਸੂਚੀਪਤ੍ਰ ਵਿਚ ਇਹ

---

[14]ਉਪਰ ਕਥਿਤ "ਰੋਜ਼ਨਾਮਚਾ" ਪੰਨਾ ੪.

ਪਤ੍ਰਾ ੪੧ ਉਪਰ ਦਰਸਾਏ ਗਏ ਹਨ । ਪਹਲੇ ਚੌਹਾਂ ਗੁਰੂਆਂ ਦੇ ਚਲਿਤ੍ਰ ਇਕ ਹੀ ਕਲਮ ਦੇ ਲਿਖੇ ਹੋਏ ਹਨ । ਇਸ ਦੇ ਮਗਰੋਂ ਪੰਜਵੀਂ ਪਾਤਸ਼ਾਹੀ ਦੇ ਸਮਾਵਣ ਦਾ ਚਲਿਤ੍ਰ ਵੀ ਉਸੇ ਹੱਥ ਦਾ, ਪਰ ਬਾਰੀਕ ਕਲਮ ਨਾਲ ਲਿਖਿਆ ਹੋਇਆ ਹੈ । ਮਗਰੋਂ ਬਾਬਾ ਗੁਰਦਿੱਤਾ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮਾਵਣ ਦੀਆਂ ਥਿਤਾਂ ਬੜੀ ਬਿਖਮ ਲਿਪੀ ਵਿਚ ਵਖਰੇ ਹੱਥ ਦੀਆਂ ਲਿਖਿਆਂ ਹੋਈਆਂ ਹਨ ਪਲੇਟ XX, ਚਿਤ੍ਰ ੧੬ (ੳ) ।

ਚਲਿਤ੍ਰਾਂ ਦੀ ਮੂਲ ਲਿਖਤ ਕਈ ਥਾਵਾਂ ਤੇ ਲਗ-ਮਾਤ੍ਰਾ ਤੋਂ ਬਿਨਾ ਹੈ । ਗੋਲ ਬਿੰਦੀ ਜੋ ਪੁਰਾਤਨ ਲਿਖਤਾਂ ਵਿਚ ਕੰਨੇ ਦਾ ਕੰਮ ਸਾਰਦੀ ਸੀ, ਕਈ ਥਾਈਂ ਐਵੇਂ ਪਈ ਹੋਈ ਹੈ । ਸਿਹਾਰੀ, ਬਿਹਾਰੀ ਤੇ ਲਾਂ ਲਈ ਲਗਪਗ ਇਕ ਹੀ ਚਿੰਨ੍ਹ ਹੈ । ਅੱਖਰਾਂ ਦੀ ਬਨਾਵਟ ਵੀ ਹੋਰਵੇਂ ਹੈ । ਇਸ ਦਾ ਜੋ ਠੀਕ ਪਾਠ ਹੋ ਸਕਦਾ ਸੀ, ਅਸੀਂ ਪਲੇਟ XX, ਚਿਤ੍ਰ ੧੬(ਅ) ਵਿਚ ਦਿੱਤਾ ਹੈ । ਭਾਈ ਸਾਹਿਬ ਭਾਈ ਜੋਧ ਸਿੰਘ ਨੇ ਇਸ ਨੂੰ ਕੁਝ ਫਰਕ ਸਹਿਤ ਲਿਖਿਆ ਹੈ । ਇਕ ਵੱਡਾ ਫਰਕ ਅੰਤਲੇ ਵਾਕ ਦੇ ਪੜ੍ਹਨ ਵਿਚ ਹੈ, ਜਿਸ ਨੂੰ ਭਾਈ ਸਾਹਿਬ "ਗੁਰੂ ਕੀ ਗੱਲ" ਪੜ੍ਹਦੇ ਹਨ । ਮਗਰਲੇ ਨਕਲ ਕਰਨ ਵਾਲਿਆਂ ਨੇ ਵੀ ਇਸ ਨੂੰ ਇੰਞ ਹੀ ਲਿਖਿਆ ਹੈ, ਪਰੰਤੂ ਭੂਤਪੂਰਵ ਗੁਰਦੁਆਰਾ ਇੰਸਪੈਕਟਰ, ਭਾਈ ਰਣਧੀਰ ਸਿੰਘ ਉਸ ਨੂੰ, "ਗਾਦੀ (ਗੱਦੀ) ਦੀ ਗੱਲ" ਪੜ੍ਹਨਾ ਪਸੰਦ ਕਰਦਾ ਹੈ ।

ਵਸੀਹਤੀ ਦਸਤਾਵੇਜ਼ : ਇਕ ਪਤ੍ਰਾ ਖਾਲੀ ਛੱਡ ਕੇ ਵਰਤਮਾਨ ਪਤ੍ਰਾ ਅੰਕ ੨੮/੧ (ਪੁਰਾਣਾ ਅੰਕ ੩੮) ਉੱਤੇ ਚਮੋੜੇ ਹਲਕੇ ਜੇਹੇ ਸਾਵੇਂ ਰੰਗ ਦੇ ਕਾਗ਼ਜ਼ ਉਪਰ ਸੋਢੀ ਭਾਗ ਸਿੰਘ ਦੀ ਸੋਢੀ ਨਿਰੰਜਨ ਰਾਇ ਦੇ ਹੱਕ ਵਿਚ ਕੀਤੀ ਵਸੀਹਤ ਹੈ । ਇਸ ਦਾ ਸਮਾਂ ਚੇਤ ਸੁਦੀ ੧੧, ੧੭੪੮ ਬਿ. ਤੋਂ ਕੁਝ ਪਹਲਾਂ ਦਾ ਕਹਿਆ ਜਾ ਸਕਦਾ ਹੈ ਕਿਉਂਜੋ ਸੋਢੀ ਭਾਗ ਸਿੰਘ ਨੇ ਓਦੋਂ ਹੀ ਪਿਆਣਾ ਕੀਤਾ ਸੀ ।

ਨੀਸਾਣੁ ਗੁਰੂ ਜੀਉ (ਪਹਲਾ ਕਾ ) : ਗੁਰੂ ਅਰਜਨ ਦੇਵ ਜੀ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ ਜਿਸ ਨੂੰ ਸਿਖ ਜਗਤ ਵਿਚ "ਨੀਸਾਣੁ ਗੁਰੂ ਜੀਉ ਕਾ" ਕਰਕੇ ਜਾਣਿਆ ਜਾਂਦਾ ਹੈ, ਗ੍ਰੰਥ ਦੇ ਮੌਜੂਦਾ ਪੰਨੇ ੨੯/੧ (ਪ੍ਰਾਚੀਨ ਪੱਤ੍ਰਾ ੪੫) ਉਪਰ ਉਪਲਬਧ ਹੈ । (ਪਲੇਟ XXII ਚਿਤ੍ਰ ੧੭) ਇਹ ਪੰਨਾ ਤਰ੍ਹਾਂ ਤਰ੍ਹਾਂ ਦੇ ਬੇਲ ਬੂਟਿਆਂ ਨਾਲ ਸਜਿਆ ਹੋਇਆ ਹੈ । ਇਸ ਦੀ ਮੌਜੂਦਗੀ ਕਰਤਾਰਪੁਰੀ ਬੀੜ ਦੇ ਅਸਲੀ ਹੋਣ ਦਾ ਅਕੱਟ ਪ੍ਰਮਾਣ ਮੰਨੀ ਜਾਂਦੀ ਹੈ । ਇਸ ਬਾਰੇ ਆਪਣਾ ਮਤ ਅਸੀਂ ਅੱਗੇ ਵਿਵੇਚਨ ਵਾਲੇ ਭਾਗ ਵਿਚ ਪ੍ਰਗਟ ਕਰਾਂਗੇ । ਬੀੜ ਦੇ ਪ੍ਰਾਰੰਭਿਕ ਭਾਗ ਦੇ ਪੁਰਾਣੇ ਅੰਕਾਂ ਵਾਲੇ ਕਈ ਪਤ੍ਰੇ ਗੁਮ ਹਨ । ਕੁਝ ਅੱਗੇ ਪਿੱਛੇ ਕੀਤੇ ਹੋਏ ਹਨ । ਸੋ ਇਸ ਹਿੱਸੇ ਦੀ ਮੁਢਲੀ ਸੂਰਤ ਦਾ ਠੀਕ ਅਨੁਮਾਨ ਨਹੀਂ ਲਗ ਸਕਦਾ । ਪਰ ਪੁਰਾਣੇ ਅੰਕਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਪੰਚਮ ਪਾਤਸ਼ਾਹ ਦਾ ਨੀਸਾਣ ਮੁਢ ਵਿਚ ਪਤ੍ਰਾ ੪੫ ਤੇ ਹੀ ਸੀ ਅਤੇ ਉਸ ਤੋਂ ਅੱਗੇ ਜਪੁ, ਪਤ੍ਰਾ ੪੬ ਤੋਂ ਸ਼ੁਰੂ ਹੁੰਦਾ ਸੀ, ਜਿਸ ਨੂੰ ਭਾਈ ਸਾਹਿਬ ਨੇ ਪੰਨੇ ੪੫/੨ ਮਿਥਿਆ ਹੈ ।

ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਤਖ਼ਤਾਂ ਦਾ ਨਕਲ ਦਸਿਆ ਹੈ। ਇਹ ਪੂਰੇ ਮੂਲਮੰਤ੍ਰ ਨਾਲ ਸ਼ੁਰੂ ਹੁੰਦਾ ਹੈ : ਕਹਣ ਦਾ ਭਾਵ ਇਹ ਕਿ ਜਪੁ ਗੁਰੂ ਅਰਜਨ ਦੇਵ ਜੀ ਦੇ ਲਿਖੇ ਮੂਲਮੰਤ੍ਰ ਤੋਂ ਅਤਿਰਿਕਤ ਆਪਣੇ ਆਪ ਵਿਚ ਬੀੜ ਦਾ ਸੰਪੂਰਣ ਅੰਗ ਹੈ। ਜਪੁ ਦੇ ਮਗਰੋਂ ਬੀੜ ਵਿਚ "ਸੋਦਰੁ" ਦੀ ਬਾਣੀ ਆਪਣੇ ਪੰਜ ਸ਼ਬਦਾਂ ਨਾਲ ਦਰਜ ਹੈ। "ਸੋ ਪੁਰਖੁ" ਵਾਲਾ ੪ ਸ਼ਬਦਾਂ ਦਾ ਜੁੱਟ ਇਸ ਬੀੜ ਵਿਚ ਨਹੀਂ ਹੈ। ਹਾਂ, ਕੀਰਤਨ ਸੋਹਿਲੇ ਦੇ ਪੰਜ ਸ਼ਬਦ ਮੌਜੂਦ ਹਨ। ਇਸ ਦੇ ਮਗਰੋਂ ਰਾਗ-ਬੱਧ ਬਾਣੀ ਆਰੰਭ ਹੁੰਦੀ ਹੈ। ਰਾਗਾਂ ਦੀ ਗਿਣਤੀ ਤੀਹ ਹੈ ਤੇ ਇਨ੍ਹਾਂ ਦਾ ਕ੍ਰਮ ਵਰਤਮਾਨ ਛਪੇ ਗ੍ਰੰਥਾਂ ਵਾਲਾ ਹੀ ਹੈ। ਰਾਗ ਜੈਜਾਵੰਤੀ ਇਸ ਵਿਚ ਨਹੀਂ ਹੈ; ਨਾ ਹੀ ਮਹਲਾ ੯ ਦੀ ਬਾਣੀ ਚੜ੍ਹੀ ਹੋਈ ਹੈ।

ਦੂਸਰਾ ਨੀਸਾਣੁ : ਬੀੜ ਦੇ ਪਤ੍ਰਾ ੫੪੦ (ਭਾਈ ਸਾਹਿਬ ਦੀ ਗਣਨਾ ਅਨੁਸਾਰ ਪਤ੍ਰਾ ੫੪੧/੧) ਉਪਰ "ਨੀਸਾਣੁ ਸ੍ਰੀ ਗੁਰੂ ਜੀਉ ਕੇ ਦਸਤ਼ਖਤ ਮਹਲਾ ੬" ਪ੍ਰਾਪਤ ਹੈ, ਪਲੇਟ XXIII ਚਿਤ੍ਰ ੧੮) ਜੋ ਇਸ ਦੇ ਮੂਲ ਬੀੜ ਹੋਣ ਦਾ ਇਕ ਹੋਰ ਪ੍ਰਮਾਣ ਮੰਨਿਆ ਜਾਂਦਾ ਹੈ। ਪਰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਪੰਚਮ ਪਾਤਸ਼ਾਹ ਦੇ ਵੇਲੇ ੧੬੬੧ ਬਿਕ੍ਰਮੀ ਵਿਚ ਸੰਪੂਰਣ ਹੋਏ ਗ੍ਰੰਥ ਸਾਹਿਬ ਤੇ ਓਦੋਂ ਹੀ ਤਿਆਰ ਕੀਤੇ ਸੂਚੀ ਪਤ੍ਰ ਵਿਚ ਇਹ ਕਿਵੇਂ ਆ ਗਇਆ। ਸੂਚੀ ਪਤ੍ਰ ਵਿਚ ਇਸ ਦੀ ਮੌਜੂਦਗੀ ਬੀੜ ਨੂੰ ਗੁਰੂ ਅਰਜਨ ਦੇ ਬਹੁਤ ਮਗਰਲੇ ਸਮੇਂ ਲੈ ਜਾਂਦੀ ਲਗਦੀ ਹੈ।

ਭੋਗ ਦੀ ਬਾਣੀ : ਰਾਗਬਧ ਬਾਣੀ ਦੇ ਉਪਰਾਂਤ ਭੋਗ ਦੀ ਬਾਣੀ ਪਤ੍ਰਾ ੯੩੪/੧ ਤੋਂ ਸ਼ੁਰੂ ਹੁੰਦੀ ਹੈ। ਇਸ ਦੀ ਤਰਤੀਬ ਤੇ ਸੰਖਿਆ ਇਸ ਪ੍ਰਕਾਰ ਹੈ :-

ੳ) ਸਲੋਕ ਸਹਸਕ੍ਰਿਤੀ (੪+੬੭); ਗਾਥਾ (੨੪); ਫੁਨਹੇ (੨੩) ; ਚਉਬੋਲੇ (੧੧), ਸਲੋਕ ਭਗਤ ਕਬੀਰ ਜੀਉ ਕੇ (੨੪੧+੨ ਹਾਸ਼ੀਏ ਵਾਲੇ); ਸਲੋਕ ਸ਼ੇਖ਼ ਫ਼ਰੀਦ ਦੇ (੧੨੫+ਕੁਝ ਅੰਤਲੇ ਹੋਰ ਕਲਮ ਨਾਲ ਲਿਖੇ), ਸਵਈਏ ਸ੍ਰੀ ਮੁਖ ਬਾਕ ਮਹਲਾ ੫ (੯+੧੧), ਸਵਈਏ ਮਹਲੇ ਪਹਲੇ ਕੇ (੯), ਮਹਲੇ ਦੂਜੇ ਕੇ (੧੦) ਮਹਲੇ ਤੀਜੇ ਕੇ (੨੨) ਸਵਈਏ ਮਹਲੇ ਚਉਥੇ ਕੇ (੬੦), ਮਹਲੇ ੫ ਕੇ (੨੧); ਕੁਲ ੧੨੨। ਸਲੋਕ ਵਾਰਾਂ ਤੇ ਵਧੀਕ (੩੩+੬੭+੩੦+੩੨)। ਇਹ ਪਤ੍ਰਾ ੯੭੨/੨ ਉਪਰ ਪੂਰੇ ਹੁੰਦੇ ਹਨ। ਪਤ੍ਰੇ ਦੇ ਹੇਠਾਂ ਕੁਝ ਥਾਂ ਖਾਲੀ ਪਈ ਹੈ; ਫਿਰ ਵੀ, ਮੁੰਦਾਵਣੀ ਮਹਲਾ ੫, ਅਤੇ ਇਸ ਦੇ ਨਾਲ ਲਗਦਾ ਸਲੋਕ "ਤੇਰਾ ਕੀਤਾ ਜਾਤੋ ਨਾਹੀ", ਅਗਲੇ ਪਤ੍ਰਾ ੯੭੩/੧ ਉਤੇ ਚੜ੍ਹਾਏ ਹੋਏ ਹਨ। ਇਨ੍ਹਾਂ ਨੂੰ ਅੰਕ ਸੁਤੰਤਰ ਰੂਪ ਵਿਚ ॥੧॥੧॥ ਲਾਏ ਗਏ ਹਨ; ਪਹਲਾਂ ਲਿਖੇ ਸਲੋਕਾਂ ਦਾ ਅੰਗ ਨਹੀਂ ਬਣਾਇਆ।

ਫਾਲਤੂ ਬਾਣੀਆਂ ਵਿੱਚੋਂ ਕੇਵਲ ਰਾਗਮਾਲਾ ਇਸ ਬੀੜ ਵਿਚ ਪ੍ਰਾਪਤ ਹੈ। ਇਹ, ਭਾਈ ਸਾਹਿਬ ਦੀ ਗਣਨਾ ਅਨੁਸਾਰ, ਪਤ੍ਰਾ ੯੭੪/੨ ਉੱਤੇ ਉਸੇ ਹੱਥ ਦੀ ਲਿਖੀ ਹੋਈ ਹੈ ਜਿਸ ਦੀ ਕਿ ਮੂਲ ਪੋਥੀ। ਵਿਚਲਾ ਇਕ ਪੂਰਾ ਪਤ੍ਰਾ ਦੋਹਾਂ ਪਾਸਿਆਂ ਤੋਂ (ਭਾਈ ਸਾਹਿਬ ਦੀ ਗਣਨਾ ਅਨੁਸਾਰ ਅੰਕ ੯੭੩/੨ ਤੇ ੯੭੪/੧ ਵਾਲਾ) ਖਾਲੀ ਹੈ। ਰਾਗਮਾਲਾ ਤੋਂ

ਸਿਵਾਇ ਭਾਈ ਕਾਹਨ ਸਿੰਘ ਨਾਭਾ ਦੀ ਚਿੱਠੀ ਵਿਚ ਗਿਣਾਈਆਂ ਹੇਠ ਲਿਖੀਆਂ ਚੀਜ਼ਾਂ ਵਿੱਚੋਂ ਕੋਈ ਵੀ ਭਾਈ ਜੋਧ ਸਿੰਘ ਜੀ ਦੀ ਪਾਈ ਦਸ ਅਨੁਸਾਰ ਬੀੜ ਵਿਚ ਨਹੀਂ ਹੈ :

੧) ਇਹ ਕਥਨ ਕਿ ਗੁਰੂ ਬਾਬੇ ਦੇ ਕੁਲ ਪਤ੍ਰੇ ੬੭੪ ਹਨ;
੨) ਸਿਆਹੀ ਦੀ ਬਿਧਿ;
੩) ਹਕੀਕਤ ਰਾਹ ਮੁਕਾਮ (ਰਾਜੇ ਸ਼ਿਵਨਾਭ ਕੀ);
੪) ਰਤਨਮਾਲਾ;
੫) ਸਲੋਕ ਬਾਇ ਆਤਿਸ਼ ਬਾਦ;
੬) ਜਿਤ ਦਰ ਲਖ ਮੁਹੰਮਦਾ ।[15]

ਪਰ "ਸੂਚੀਪਤ੍ਰ ਤਥਾ ਤਤਕਰਾ ਰਾਗਾਂ ਕਾ" ਵਿਚ "ਰਾਗਮਾਲਾ ਸਿੰਘਲਾਦੀਪ ਕੀ ਸ਼ਿਵਨਾਭ ਰਾਜੇ ਕੀ ਬਿਧ" ਵੀ ਲਿਖਿਆ ਹੋਇਆ ਹੈ । ਇਹ ਲਿਖਤ ਗ੍ਰੰਥ ਵਿਚ ਹੋਰ ਚੀਜ਼ਾਂ ਦੇ ਹੋਣ ਦਾ ਸੰਕੇਤ ਵੀ ਕਰਦੀ ਹੈ, ਜੋ ਹੁਣ ਨਹੀਂ ਹਨ । ਫਾਲਤੂ ਬਾਣੀ ਸੰਬੰਧੀ ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦੁਆਰਾ ਇਨਸਪੈਕਟਰ, ਦਾ ਮਤ ਕੁਝ ਵਖਰਾ ਹੈ । ਉਹ ਇਸੇ ਬੀੜ ਦੇ ਸੂਚੀ ਪੱਤਰ ਵਿਚ ਆਈ ਪ੍ਰਤੀਕ—

੬੭੪ ਰਾਗ ਮਾਲਾ ਤਥਾ ਸਿੰਘਲਾਦੀਪ ਕੀ ਸ਼ਿਵਨਾਭ ਰਾਜੇ ਕੀ ਬਿਧਿ

ਨੂੰ ਲੈ ਕੇ ਅਤੇ ਆਪਣੇ ਵੇਲੇ ਚਲੀਆਂ ਦੰਤ-ਕਥਾਵਾਂ ਨੂੰ ਚਿਤਾਰ ਕੇ ਆਪਣੀ ਰਾਇ ਕੁਝ ਇਸ ਪ੍ਰਕਾਰ ਕਾਇਮ ਕਰਦਾ ਹੈ :

> ੬੭੪ ਤੋਂ ਅਗਲੇ, ਹਿਛਾਜ਼ਤੀ, ਪਤ੍ਰਿਆਂ ਉਪਰ ਸਲੋਕ ਮਹਲਾ ੧, 'ਜਿਤ ਦਰ ਲਖ ਮੁਹੰਮਦਾ' (੩ ਸ਼ਬਦ), 'ਰਾਇ ਆਤਿਸ਼ ਬਾਦ' (੧੬ ਸ਼ਬਦ), 'ਰਤਨਮਾਲਾ' (੨੫ ਸ਼ਬਦ), 'ਹਕੀਕਤ ਰਾਹ ਮੁਕਾਮ' 'ਰਾਜੇ ਸ਼ਿਵਨਾਭ ਕੀ', 'ਰਾਗਮਾਲਾ' ਅਤੇ ਸਿਆਹੀ ਕੀ ਬਿਧਿ ਲਿਖੇ ਹੋਣ ਦੀ ਟੋਹ ਤਤਕਰੇ ਵਿਚ ਆਈ ਉਪਰਲੀ ਮੁਖ਼ਤਸਰ ਜੇਹੀ ਪ੍ਰਤੀਕ ਤੋਂ ਮਿਲਦੀ ਹੈ । ਇਸ ਵਕਤ ਕੇਵਲ ਰਾਗਮਾਲਾ ਮੌਜੂਦ ਹੈ, ਬਾਕੀ ਦੀ ਫਾਲਤੂ ਬਾਣੀ ਕਢ ਦਿਤੀ ਗਈ ਹੈ । ਇਸ ਬੀੜ ਦਾ ਸੰਮਤ ੧੯੧੯ ਵਿਚ ਕਰ-ਵਾਇਆ ਇਕ ਉਤਾਰਾ ਮਹਾਰਾਜਾ ਪਟਿਆਲਾ ਪਾਸ ਦਸੀਦਾ ਹੈ ।[16]

ਵਾਰਾਂ ਦੀਆਂ ਧੁਨੀਆਂ : 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' ਵਿਚ ਭਾਈ ਸਾਹਿਬ ਦੀਆਂ ਟਿੱਪਣੀਆਂ ਤੋਂ ਪੰਜ ਵਾਰਾਂ (ਗਉੜੀ ਕੀ ਵਾਰ ਮਹਲਾ ੫, ਵਡਹੰਸ ਕੀ ਵਾਰ ਮਹਲਾ ੪, ਰਾਮਕਲੀ ਕੀ ਵਾਰ ਮਹਲਾ ੩, ਸਾਰੰਗ ਕੀ ਵਾਰ ਮਹਲਾ ੪, ਅਤੇ ਕਾਨੜਾ ਕੀ ਵਾਰ ਮਹਲਾ ੪) ਦੀਆਂ ਧੁਨੀਆਂ ਬਾਣੀ ਦੇ ਨਾਲ ਹੀ ਲਿਖੀਆਂ ਗਈਆਂ ਹੋਣ ਦਾ ਪਤਾ ਚਲਦਾ

---

15. 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਨਾ ੲ (ਮੁਖਬੰਧ)

16. ਦੇਖੋ ਭਾਈ ਰਣਧੀਰ ਸਿੰਘ ਦੀ ਅਣਛਪੀ ਪੁਸਤਕ 'ਗੁਰ ਸ਼ਬਦ ਵਿਗਾਸ' ਵਿਚ "ਕਰਤਾਰਪੁਰੀ ਸੋਢੀਆਂ ਦੀ ਪੋਥੀ" ਵਾਲਾ ਪ੍ਰਕਰਣ।

ਹੈ। ਬਾਕੀ ਦੋਹਾਂ ਵਾਰਾਂ (ਮਾਝ ਕੀ ਵਾਰ ਮਹਲਾ ੧, ਆਸਾ ਕੀ ਵਾਰ ਮਹਲਾ ੧, ਗੂਜਰੀ ਕੀ ਵਾਰ ਮਹਲਾ ੩, ਅਤੇ ਮਲਾਰ ਕੀ ਵਾਰ ਮਹਲਾ ੧) ਦੀਆਂ ਧੁਨੀਆਂ, ਮਗਰੋਂ ਬਾਰੀਕ ਕਲਮ ਨਾਲ ਸਿਰਲੇਖਾਂ ਦੇ ਹੇਠਾਂ ਉੱਤੇ, ਲਾਈਨਾਂ ਵਿਚ ਜਾਂ ਲਾਈਨਾਂ ਤੋਂ ਬਾਹਰ, ਜਿੱਥੇ ਕਿਤੇ ਥਾਂ ਮਿਲੀ, ਲਿਖੀਆਂ ਹੋਈਆਂ ਹਨ। ਰਾਗ ਮਲਾਰ ਦੀ ਧੁਨੀ ਬੜੇ ਉਘੜੇ ਦੁਘੜੇ ਢਗ ਨਾਲ ਲਿਖੀ ਹੋਈ ਹੈ :

"ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ਼ ਕੀ ਧੁਨਿ ਤਥਾ ਮਾਲਦੇ"।
ਕਾਹਲੀ ਵਿਚ ਲਿਖਣ ਕਾਰਨ ਇੰਞ ਹੋ ਗਇਆ ਲਗਦਾ ਹੈ।

ਹਿਦਾਇਤੀ ਪਦ : ਵਾਰਾਂ ਦੇ ਪਿੱਛੇ ਹਾਸ਼ੀਏ ਵਿਚ ਲਿਖੇ "ਸੁਧੁ", "ਸੁਧ ਕੀਚੈ" ਆਦਿ ਹਿਦਾਇਤੀ ਪਦ ਇਸ ਬੀੜ ਦਾ ਇਕ ਹੋਰ ਮਹੱਤਵਪੂਰਣ ਖਾਸਾ ਹੈ, ਪਰ ਸਾਰੀਆਂ ਵਾਰਾਂ ਦੇ ਪਿੱਛੇ ਇਹ ਸੂਚਨਾ ਪ੍ਰਾਪਤ ਨਹੀਂ ਹੈ। ਜੈਤਸਰੀ, ਸੂਹੀ, ਮਾਰੂ ਤੇ ਬਸੰਤ ਰਾਗਾਂ ਦੀਆਂ ਵਾਰਾਂ ਦੇ ਪਿੱਛੇ ਇਹ ਪਦ ਨਹੀਂ ਹਨ।

ਕਟੇ ਹੋਏ ਤੇ ਹੋਰ ਵਿਸ਼ੇਸ਼ ਸ਼ਬਦ : ਬੀੜ ਵਿਚ ਲਿਖ ਕੇ ਕਟੇ ਹੋਏ ਤੇ ਹੋਰਨਾਂ ਵਿਸ਼ੇਸ਼ ਸ਼ਬਦਾਂ ਦੀ ਸਥਿਤੀ ਵੀ ਜਾਣ ਲੈਣੀ ਚਾਹੀਦੀ ਹੈ। ਬਹੁਤੇ ਭਗਤ ਬਾਣੀ ਨਾਲ ਸੰਬੰਧ ਰਖਦੇ ਹਨ ਤੇ ਕੁਝ ਪੰਚਮ ਪਾਤਸ਼ਾਹ ਨਾਲ। ਬਿਓਰਾ ਇਸ ਪ੍ਰਕਾਰ ਹੈ :

੧) ਸਲੋਕ :
ਧਰ ਅੰਬਰ ਵਿਚ ਵੇਲੜੀ ਤਹਿ ਲਾਲ ਸੁਗੰਧਾ ਫੂਲ ॥
ਅਖਰ ਉਹ ਲਿਖਿਓ ਨਹੀ ਜੇਕਰ ਪਏ ਕਬੂਲ ॥

(ਪਤ੍ਰਾ ੨੭੫/੧)

ਇਹ ਸਲੋਕ ਰਾਗ ਗਉੜੀ "ਵਾਰ" ਕਬੀਰ ਜੀ ਕੇ ਦੇ ਮੁਢ ਵਿਚ ਲਿਖਿਆ ਹੋਇਆ ਸੀ, ਪਰ ਮਗਰੋਂ ਪਤਲੀ ਹੜਤਾਲ ਫੇਰ ਕੇ ਮੇਸ ਦਿੱਤਾ ਗਇਆ ਪਰ ਅੱਖਰ ਪੜ੍ਹੇ ਜਾ ਸਕਦੇ ਹਨ :

੨) ਹਰਿ ਜਨ ਲੀਨੇ ਪ੍ਰਭੁ ਛਡਾਇ ॥

(ਪਤ੍ਰਾ ੩੦੬/੨)

ਰਾਗ ਆਸਾ ਮਹਲਾ ੫ ਦਾ ਇਹ ਚਉਪਦਾ ਹੜਤਾਲ ਫੇਰ ਕੇ ਕਟਿਆ ਹੋਇਆ ਹੈ। ਇਹ ਅੰਦਰ ਮੂਲ ਪਾਠ ਵਿਚ ਅਤੇ ਤਤਕਰੇ ਵਿਚ ਦੋਹੀਂ ਥਾਈਂ ਅੰਕ ੯੪ ਤੇ ਮੌਜੂਦ ਸੀ। ਤਤਕਰੇ ਵਿਚ ਦਿੱਤੀ ਪ੍ਰਤੀਕ ਤੇ ਵੀ ਲਕੀਰ ਫੇਰੀ ਹੋਈ ਹੈ ਤੇ ਉਸ ਦਾ ਕ੍ਰਮਾਂਕ ਵੀ ਠੀਕ ਨਹੀਂ ਕੀਤਾ। ਸਪਸ਼ਟ ਹੈ ਕਿ ਮੂਲ ਬੀੜ ਵਿਚ ਜਿੱਥੋਂ ਹਥਲੀ ਬੀੜ ਨਕਲ ਕੀਤੀ ਗਈ, ਇਹ ਹੋਣਾ ਹੈ।

੩) ਦੇਖੋ ਲੋਗਾ ਹਰਿ ਕੀ ਸਗਾਈ ॥
ਮਾ ਧਰਿ ਪੂਤ ਧੀਆ ਸੰਗ ਜਾਈ ॥੧॥ਰਹਾਉ॥ (ਪਤ੍ਰਾ ੩੭੪/੨)

ਇਹ ਚਉਪਦਾ ਰਾਗ ਆਸਾ ਬਾਣੀ ਭਗਤ ਕਬੀਰ ਕੀ ਵਿਚ ਪੂਰਾ ਲਿਖ ਕੇ ਬਾਅਦ ਵਿਚ ਕਟਿਆ ਹੋਇਆ ਹੈ; ਹੜਤਾਲ ਨਹੀਂ ਫੇਰੀ। ਅੰਕ ਇਸ ਦਾ ਉੱਥੇ ੩॥੨॥੩੫॥ ਹੁਣ ਵੀ ਦਿਸ ਰਹਿਆ ਹੈ। ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦਵਾਰਾ ਇਨਸਪੈਕਟਰ ਦਸਦੇ ਹਨ ਕਿ ਸੰਮਤ ੧੯੧੯ ਵਿਚ ਪਟਲੇਸ਼ਵਰ ਮਹਾਰਾਜਾ ਨਰੇਂਦਰ ਸਿੰਘ ਵੱਲੋਂ ਕਰਵਾਈ ਗਈ ਕਰਤਾਰਪੁਰੀ ਬੀੜ ਵਿਚ ਇਹ ਸ਼ਬਦ ਅਮੀ ਜਮੀ ਮੌਜੂਦ ਹੈ।

੪) ਸੁਖ ਸਾਦਿ ਘਰਿ ਆਇਆ ॥
ਨਿੰਦਕ ਕੈ ਮੁਖਿ ਛਾਇਆ ॥ (ਪਤ੍ਰਾ ੪੮੩/੧)

ਸੋਰਠਿ ਮਹਲਾ ੫ ਦਾ ਇਹ ਸ਼ਬਦ ਦੋਹਰਾਗਤ ਹੋਣ ਕਾਰਣ ਕਟਿਆ ਹੋਇਆ ਹੈ। ਅੰਕ ਇਸ ਦਾ "੨ ॥ ੨੨" ਲਿਖਿਆ ਹੈ। ਥੋੜੇ ਪਾਠ-ਭੇਦਾਂ ਨਾਲ ਉਪਰ ਇਸੇ ਸਫੇ ਤੇ ਆ ਚੁਕਿਆ ਹੈ।

੫) ਅਉਧੂ ਸੋ ਜੋਗੀ ਗੁਰ ਮੇਰਾ ॥
ਇਸ ਪਦ ਕਾ ਕਰੇ ਨਿਬੇਰਾ ॥ਰਹਾਉ॥ (ਪਤ੍ਰਾ ੪੯੭/੨)

ਰਾਗ ਸੋਰਠਿ ਵਿਚ ਕਬੀਰ ਦੇ ਇਸ ਸ਼ਬਦ ਦਾ ਕੇਵਲ ਇੰਨਾ ਕੁ ਹੀ ਹਿੱਸਾ ਲਿਖ ਕੇ ਕਟਿਆ ਹੋਇਆ ਹੈ।

੬) ਹਰਿ ਹਰਿ ਲੀਨੇ ਸੰਤ ਉਬਾਰਿ ॥ (ਪਤ੍ਰਾ ੫੧੧/੧)

ਧਨਾਸਰੀ ਮਹਲਾ ੫ ਦਾ ਇਹ ਚਉਪਦਾ ਦੂਹਰਾਗਤ ਹੋਣ ਕਾਰਣ ਲੀਕ ਫੇਰ ਕੇ ਕਟਿਆ ਹੋਇਆ ਹੈ। ਅੱਗੇ ਇਹ ਪਤ੍ਰਾ ੫੦੬ ਉਪਰ ਅੰਕ ੧੫ ਉੱਤੇ ਆ ਚੁਕਿਆ ਹੈ।

੭) ਗੁਰ ਪੂਰੇ ਜਪਿ ਭਏ ਦਇਆਲਾ ॥ (ਪਤ੍ਰਾ ੫੫੦/੨)

ਰਾਗ ਸੂਹੀ ਮਹਲਾ ੫ ਦਾ ਇਹ ਚਉਪਦਾ ਵੀ ਦੂਹਰਾਗਤ ਹੋਣ ਕਾਰਣ ਕਟਿਆ ਹੋਇਆ ਹੈ। ਉਸ ਤੋਂ ਪਹਲੇ ਸਫੇ (੫੫੦/ੲ) ਉੱਤੇ ਆ ਚੁਕਿਆ ਹੈ।

੮) ਰੁਣ ਝੁੰਝਨੜਾ ਗਾਉ ਸਖੀ ਹਰਿ ਏਕ ਧਿਆਵਹੁ
ਸਤਿਗੁਰ ਤੁਮ ਸੇਵ ਸਖੀ ਮਨ ਚਿੰਦਿਅੜਾ ਫਲੁ ਪਾਵਹੁ (ਪਤ੍ਰਾ ੭੦੩/...)

ਰਾਗ ਰਾਮਕਲੀ ਵਿਚ ਮਹਲਾ ੫ ਦੇ ਨਾਂ ਤੇ ਚਲਦੇ ਇਸ ਵਾਦ-ਵਿਵਾਦ ਗ੍ਰਸਿਤ ਛੰਦ ਦੀਆਂ ਪਹਲੀਆਂ ਦੋ ਤੁਕਾਂ ਇਸ ਬੀੜ ਵਿਚ ਲਿਖੀਆਂ ਹੋਈਆਂ ਹਨ; ਅੱਗੇ ਥਾਂ ਖਾਲੀ ਹੈ; ਕਲਮ ਇਸ ਦੀ ਮੂਲ ਲੇਖਕ ਨਾਲੋਂ ਵਖਰੀ ਹੈ।

੯) ਮਨ ਹਮਾਰਾ ਬਾਧਿਓ ਮਾਇ। ਕਵਲਨੈਨ ਆਪਨੇ ਗੁਨ ॥ (ਪਤ੍ਰਾ ੮੧੦/੨)

ਰਾਗ ਰਾਮਕਲੀ ਵਿਚ ਮੀਰਾਬਾਈ ਦਾ ਇਹ ਸ਼ਬਦ ਲਿਖ ਕੇ ਕਟਿਆ ਹੋਇਆ ਹੈ।

੧੦) ਛਾਡਿ ਮਨ ਹਰਿ ਬਿਮੁਖਨ ਕਉ ਸੰਗ ॥ (ਪਤ੍ਰਾ ੮੯੫/੨)

ਰਾਗ ਸਾਰੰਗ ਵਿਚ ਸੂਰਦਾਸ ਦੇ ਇਸ ਸ਼ਬਦ ਦੀ ਇਹੀ ਇਕ ਤੁਕ ਵਖਰੀ ਕਰਕੇ ਲਿਖੀ ਹੋਈ ਹੈ। ਅੱਗੇ ਚਾਰ ਸਤਰਾਂ ਦੀ ਥਾਂ ਖਾਲੀ ਹੈ। ਕਟਿਆ ਨਹੀਂ, ਨ ਹੜਤਾਲ ਫੇਰੀ ਹੋਈ ਹੈ।

੧੧) ਬੇਗਮਪੁਰਾ ਸਹਰ ਕ ਨਾਉ . . . (ਪਤ੍ਰਾ ੨੦੮/੨)

ਰਾਗ ਗਉੜੀ ਵਿੱਚ ਭਗਤ ਰਵਿਦਾਸ ਜੀ ਦਾ ਇਹ ਸ਼ਬਦ ਬਾਅਦ ਵਿਚ ਕਿਸੇ ਹੋਰ ਦੀ ਕਲਮ ਦਾ ਲਿਖਿਆ ਹੋਇਆ ਹੈ।

੧੨) ਅੰਤ ਕਾਲ ਜੋ ਲਛਮੀ ਸਿਮਰੈ . . . (ਪਤ੍ਰਾ ੪੧੦/੨)

ਰਾਗ ਗੂਜਰੀ ਵਿਚ ਭਗਤ ਤ੍ਰਿਲੋਚਨ ਜੀ ਦਾ ਇਹ ਸ਼ਬਦ ਵੀ ਬਾਅਦ ਵਿਚ ਕਿਸੇ ਹੋਰ ਕਲਮ ਨਾਲ ਦਰਜ ਹੋਇਆ ਹੋਇਆ ਹੈ।

ਕੁਝ ਹੋਰ ਸ਼ਬਦ, ਜਿਵੇਂ ਰਾਗ ਸਿਰੀ ਰਾਗ ਮਹਲਾ ੫, ਘਰੁ ੨ ਦੇ ਅੰਤਲੇ ਤਿੰਨ ਸ਼ਬਦ, ਜਾਂ ਸੂਹੀ ਮਹਲਾ ੫ ਦਾ ਚਉਪਦਾ, "ਦਰਸਨ ਕਉ ਲੋਚੈ ਸਭ ਕੋਈ", ਰਾਗ ਗੋਂਡ ਦਾ "ਸੰਤਨ ਕੈ ਬਲਿਹਾਰੈ ਜਾਉ", ਤੇ ਮਾਰੂ ਮਹਲਾ ੫ ਦੇ ਆਖਰੀ ਸ਼ਬਦ ਦਾ ਅੰਤਲਾ ਬੰਦ ਵੀ ਬਾਅਦ ਵਿਚ ਕਿਸੇ ਹੋਰ ਦੇ ਹੱਥੀਂ ਚੜ੍ਹੇ ਹੋਏ ਹਨ।

ਇਨ੍ਹਾਂ ਸਭਨਾਂ ਦਾ ਉੱਲੇਖ ਕਰਕੇ ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦਵਾਰਾ ਇਨਸਪੈਕਟਰ ਇਹ ਦ੍ਰਿੜ੍ਹ ਕਰਾਂਦੇ ਹਨ ਕਿ ਬਾਅਦ ਵਿਚ ਵਧਾਏ ਇਹ ਸ਼ਬਦ ਆਮ ਤੌਰ ਤੇ ਮਹਲਾ ੫ ਦੇ ਹਨ ਅਤੇ ਸੰਬੰਧਿਤ ਸ਼ਬਦ-ਗੁੱਛਿਆਂ (ਤਖਤੀਆਂ) ਦੇ ਅੰਤ ਤੇ ਆਏ ਹਨ।

ਉਪਰ-ਕਥਿਤ ਭਾਈ ਰਣਧੀਰ ਸਿੰਘ ਨੇ ਬੀੜ ਵਿਚ ਮਿਲਦੇ ਬੇ-ਮਿਸਲ ਸ਼ਬਦਾਂ ਦੀ ਗੱਲ ਵੀ ਕੀਤੀ ਹੈ ਤੇ ਰਾਗ ਦੇਵਗੰਧਾਰੀ ਵਿਚ ਚਉਪਦਿਆਂ ਦੇ ਨਾਲ ਮਹਲਾ ੪, ਮਹਲਾ ੫, ਆਦਿ ਲਿਖੇ ਨ ਹੋਣ ਦਾ ਪਤਾ ਦਿੱਤਾ ਹੈ। ਉਨ੍ਹਾਂ ਅਨੁਨਾਸਿਕਤਾ ਪ੍ਰਗਟਾਉ ਨਿੱਗਰ ਬਿੰਦੀ (ਅਨੁਸ੍ਵਾਰ) ਦੇ ਬਹੁਤ ਥਾਈਂ ਅਤੇ ਕਦੀ ਜਗ੍ਹਾ ਤੇ ਬਿਨਾ ਲੋੜ ਵਰਤੇ ਗਏ ਹੋਣ ਦੀ ਟੋਹ ਵੀ ਲਾਈ ਹੈ। ਉਹ ਲਿਖਦੇ ਹਨ :

> ਇਸ, 'ਮਲਾਰ ਕੀ ਵਾਰ', ਵਿਚ ਲਿਖਾਰੀ ਜੀ ਨੇ ਨਿੱਗਰ ਬਿੰਦੀ (ੑ) ਬਹੁਤ ਵਰਤੀ ਹੈ; ਕਈ ਥਾਈਂ ਗ਼ੈਰ-ਜ਼ਰੂਰੀ ਵੀ, ਜੀਕਣ ਵਾਰ ਰਾਗ ਮਲਾਰ ਵਿਚ; "ਉੱਨਵਿ ਉੱਨਵਿ ਆਇਆ ਅਵਰ ਕਰੇਂਦਾ ਵੰਨ"; "ਗੁਰਮਤੀ ਸ਼ਬਦ ਸੂਰ ਹੈਂ ਕਾਮੁ ਕ੍ਰੋਧ ਜਿਨਿ ਮਾਰਿਆ" ॥ ਅਤੇ "ਕਿਆ ਉਠਿ ਉਠਿ ਦੇਖਹੁ ਬਪੜੇਂ" ਆਦਿ। ਇਸੇ ਤਰ੍ਹਾਂ ਅਗਾੜੀ, ਰਾਗ ਕਾਨੜੇ ਵਿਚ ਬਿੰਦੀਆਂ ਦੀ ਭਰਮਾਰ ਹੈ। ਪਰ ਲੋੜੀਂਦੇ ਥਾਈਂ ਲਾਈਆਂ ਹੀ ਨਹੀਂ।[17]

[17]ਦੇਖੋ "ਗੁਰ ਸ਼ਬਦ ਵਿਗਾਸ" (ਅਪ੍ਰਕਾਸ਼ਿਤ), ਪ੍ਰਕਰਣ : ਕਰਤਾਰਪੁਰੀ ਸੋਧੀਆਂ ਵਾਲੀ ਪੋਥੀ।

ਪਾਠ-ਭੇਦ : ਕਰਤਾਰਪੁਰੀ ਬੀੜ ਦੇ ਪਾਠਾਂ ਦਾ ਮੇਲਾਨ ਕੁਝ ਉਤਸਾਹੀ ਖੋਜਕਾਰਾਂ ਨੇ ਛਪੀ ਦਮਦਮੀ ਬੀੜ ਦੇ ਪਾਠਾਂ ਨਾਲ ਕੀਤਾ ਸੀ। ਉਨ੍ਹਾਂ ਵਿੱਚੋਂ ਇਕ, ਜਿਵੇਂ ਅਸੀਂ ਉਪਰ ਲਿਖ ਆਏ ਹਾਂ, ਭਾਈ ਮੰਨਾ ਸਿੰਘ ਪਾਠੀ, ਡੇਰਾ ਬਾਬਾ ਸ਼ਾਮ ਸਿੰਘ ਜੀ ਵਾਲੇ ਸਨ। ਇਨ੍ਹਾਂ ਦੀ ਖੋਜ ਦਾ ਸਿੱਟਾ ਗਿਆਨੀ ਲਾਲ ਸਿੰਘ ਸੰਗਰੂਰ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਨ ਪਾਠਾਂ ਦੀ ਕੁੰਜੀ' ਵਿਚ ਉਪਲਬਧ ਹੈ।[18] ਉਨ੍ਹਾਂ ਦੋ ਕੁ ਸੌ ਦੇ ਕਰੀਬ ਮੋਟੇ ਮੋਟੇ ਪਾਠ-ਭੇਦ ਦਿੱਤੇ ਹਨ।

ਦੂਜੇ ਪ੍ਰਤਿਸ਼ਠਿਤ ਖੋਜੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਭਿੰਡਰਾਂਵਾਲੇ, ਸਨ। ਉਹਨਾਂ ਆਪਣੀ ਪੁਸਤਕ 'ਗੁਰਬਾਣੀ ਪਾਠ-ਦਰਸ਼ਨ' ਵਿਚ ਛਿਆਸੀ ਪਾਠ-ਭੇਦਾਂ ਦੀ ਸੂਚੀ ਦੇ ਕੇ ਇਸ ਪ੍ਰਕਰਣ ਨੂੰ ਇਨ੍ਹਾਂ ਸ਼ਬਦਾਂ ਤੇ ਸਮਾਪਤ ਕੀਤਾ ਹੈ : "ਇਤਿ ਆਦਿਕ ਕਰੀਬਨ ਪੰਦ੍ਰਾ ਸੌ ਪਾਠ ਹਨ ਜੋ ਦਮਦਮੀ ਬੀੜ ਦੇ ਪਾਠਾਂ ਨਾਲ ਨਹੀਂ ਮਿਲਦੇ।"[19]

ਇਨ੍ਹਾਂ ਦੋਹਾਂ ਤੋਂ ਬਿਨਾ ਉਪਰ ਵਰਣਿਤ ਤਰਨਤਾਰਨੀ ਟੋਲੀ ਦੇ ਰੋਜ਼ਨਾਮਚੇ ਵਿਚ ਵੀ ਸੰਕੇਤ ਰੂਪ ਵਿਚ ਕਈ ਪਾਠ-ਭੇਦਾਂ ਦਾ ਉੱਲੇਖ ਹੈ। ਸਾਡੇ ਇਸ ਪ੍ਰਕਰਣ ਦਾ ਆਧਾਰ ਮੁਖ ਰੂਪ ਵਿਚ ਇਨ੍ਹਾਂ ਸਾਰੇ ਖੋਜੀਆਂ ਵੱਲੋਂ ਦਰਸਾਏ ਪਾਠ-ਭੇਦ ਜਾਂ ਫਿਰ ਕੁਝ ਕੁ ਭੂਤਪੂਰਵ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਵੱਲੋਂ ਗਿਣਾਏ ਪਾਠ-ਭੇਦ ਹਨ। ਇੱਡੇ ਵੱਡੇ ਆਕਾਰ ਦੇ ਗ੍ਰੰਥ ਵਿਚ ਪਾਠ-ਭੇਦਾਂ ਦਾ ਇੱਨੀ ਵੱਡੀ ਗਿਣਤੀ ਵਿਚ ਹੋਣਾ ਕੋਈ ਅਲੋਕਾਰ ਨਹੀਂ; ਪਰ ਵੇਖਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਪਾਠ-ਭੇਦਾਂ ਦੀ ਪ੍ਰਕ੍ਰਿਤੀ ਕੀ ਹੈ ਅਤੇ ਇਹ ਬੀੜ ਇਸ ਦੇ ਲੇਖਕ, ਇਸ ਦੇ ਲਿਖਣ ਕਾਲ ਤੇ ਬਾਣੀ ਦੇ ਸ੍ਵਰੂਪ ਬਾਰੇ ਕੀ ਚਾਨਣਾ ਪਾਂਦੇ ਹਨ।

ਅਧਿਐਨ ਦੀ ਖਾਤਿਰ ਅਸੀਂ ਇਨ੍ਹਾਂ ਪਾਠ-ਭੇਦਾਂ ਨੂੰ ਕੁਝ ਸਪਸ਼ਟ ਵਰਗਾਂ ਵਿਚ ਵੰਡ ਸਕਦੇ ਹਾਂ :

(ੳ) ਪਹਲਾ ਵਰਗ ਉਨ੍ਹਾਂ ਸ਼ਬਦਾਂ ਦਾ ਹੈ ਜੋ ਆਮ ਬੀੜਾਂ ਵਿਚ ਹਕਾਰਯੁਕਤ ਹ ਕੇ ਆਏ ਹਨ,[20] ਪਰ ਕਰਤਾਰਪੁਰੀ ਬੀੜ ਵਿਚ ਹਕਾਰਮੁਕਤ ਨਹੀਂ।

---

[18]ਦੇਖੋ ਪੰ. ੨੨੧-੨੨੯.

[19]ਦੇਖੋ ਪੰ. ੨੫੨-੨੫੪ (ਨੋਟ : [ਇਸ ਪ੍ਰਕਰਣ ਵਿਚ ਵਿਚਾਰੇ ਗਏ ਸਾਰੇ ਪਾਠ-ਭੇਦ ਉਪਰੋਕਤ ਦੋ ਪੁਸਤਕਾਂ ਤੋਂ ਹੀ ਲਏ ਗਏ ਹਨ])।

[20]"ਹਕਾਰਯੁਕਤ" ਦਾ ਅਰਥ ਹੈ ਸ਼ਬਦ ਦੇ ਉੱਚਾਰਣ ਵੇਲੇ ਉਸ ਵਿਚ /ਹ/ ਦੀ ਧੁਨੀ ਵਧਾ ਲੈਣੀ। ਸੰਸਕ੍ਰਿਤ 'ਸਰਵ' ਤੋਂ 'ਸਰਬ' ਤੇ ਫਿਰ ਸਰਬ ਤੋਂ ਸਮੀਕਰਣ ਦੀ ਰੁਚੀ ਅਧੀਨ ਸੱਬ ਬਣਾ ਲੈਂਦੇ ਹਨ ਤੇ ਉਰਦੂ ਵਾਲੇ ਇਸ ਨੂੰ ਲਿਖਦੇ ਵੀ ਇਵੇਂ ਹਨ। ਪਰੰਤੂ ਪੰਜਾਬੀ ਭਾਸ਼ਾ ਇਸ ਵਿਚ /ਹ/ ਦੀ ਧੁਨੀ ਵਧਾ ਕੇ ਸੱਬ ਨੂੰ ਸਭ (ਸਬ) ਉੱਚਾਰਦੇ ਹਨ। ਇਹ ਸ਼ਬਦਾਂ ਨੂੰ ਹਕਾਰਯੁਕਤ ਕਰਨਾ ਹੈ। ਇਸ ਦੇ ਉਲਟ /ਹ/ ਧੁਨੀ ਨੂੰ ਗਿਰਾ ਦੇਣਾ ਸ਼ਬਦ ਨੂੰ ਹਕਾਰਮੁਕਤ ਕਰਨਾ ਹੈ। ਇਸ ਦੀ ਉਦਾਹਰਣ ਕਾਹਨ/ਕਾਨ੍ਹ ਨੂੰ 'ਕਾਨ' ਕਰਕੇ ਲਿਖਣਾ ਹੈ ਜਾਂ 'ਪਹਿਨਣ' ਨੂੰ ਪੈਨਣ।

ਉਦਾਹਰਣ ਵਜੋਂ :

| ਪੰਨਾ/ਪਾਲ ਗ੍ਰੰਥ ਸਾਹਿਬ | ਪਾਠ ਦਮਦਮੀ ਬੀੜ | ਪਾਠ ਕਰਤਾਰਪੁਰੀ ਬੀੜ |
|---|---|---|
| ੭/੧੫ | ਕਾਨ੍ਹ ਮਹੇਸ | ਕਾਨ ਮਹੇਸ |
| ੧੫/੧੭ | ਸੁਆਲਿਹੁ | ਸੁਆਲਿਉ |
| ੧੬/੪ | ਪਹਿਨਣੁ | ਪੈਨਣੁ |
| ੩੦/੧੦ | ਵੇਦਾ ਕਰਹਿ ਪੁਕਾਰ | ਕਰੈ |
| ੧੭੩/੧੮ | ਸਭ ਦਾਲਦ | ਸਬ |
| ੨੧੩/੧੫ | ਸਭਹੂ ਕੋ ਰਸੁ | ਸਬਹੂ |
| ੨੨੦/੭ | ਜਾਨਹੁ ਗਿਆਨੀ | ਜਾਨਉ |
| ੩੮੩/੮ | ਚੀਤਿ ਆਵਹਿ ਤਾਂ | ਆਵੈ |

ਇਨ੍ਹਾਂ ਤੇ ਇਨ੍ਹਾਂ ਵਰਗੇ ਹੋਰ ਪਾਠ-ਭੇਦਾਂ ਨੂੰ ਅਸੀਂ "ਗ਼ਲਤ" ਨਹੀਂ ਕਹਿ ਸਕਦੇ। ਇਹ ਲਿਖਾਰੀ ਦੀ ਜ਼ਾਤੀ ਰੁਚੀ ਦਾ ਫਲ ਹਨ। ਉਂਞ ਭਾਸ਼ਾਵਾਂ ਸਰਲੀਕਰਣ ਦੀ ਪ੍ਰਕ੍ਰਿਆ ਵਿਚ ਸਘੋਸ਼ (ਹ-ਯੁਕਤ ਧੁਨੀ) ਤੋਂ ਅਘੋਸ਼ ਵੱਲ ਆਮ ਵਧਦੀਆਂ ਦੇਖੀਆਂ ਗਈਆਂ ਹਨ। ਇਲਾਕੇ ਇਲਾਕੇ ਨਾਲ ਵੀ ਫ਼ਰਕ ਪੈਂਦਾ ਹੈ। ਲਹੌਂਦੀ-ਭਾਸ਼ੀ-ਲਿਖਾਰੀ ਦਾ "ਇਕ" ਨੂੰ 'ਹਿਕ' ਜਾਂ 'ਕਰੈ' ਨੂੰ 'ਕਰਹਿ' ਲਿਖਣਾ ਸੁਭਾਵਿਕ ਹੈ; /ਚ/ ਨੂੰ /ਜ/ ਵਿਚ ਬਦਲ ਲੈਣਾ ਵੀ ਇਸੇ ਰੁਚੀ ਦਾ ਫਲ ਹੈ। ਇਸ ਪੱਖ਼ ਤੋਂ ਲਿਖਾਰੀ ਦੇ ਇਨ੍ਹਾਂ ਸ਼ਬਦਾਂ ਨੂੰ ਆਪਣੇ ਇਲਾਕੇ ਦੇ ਉਚਾਰਣ ਦੇ ਅਨੁਕੂਲ ਰਖ ਕੇ ਬੰਨ੍ਹਣ ਦਾ ਯਤਨ ਕਹਿਆ ਜਾ ਸਕਦਾ ਹੈ। ਇਸੇ ਰੁਚੀ ਦੀ ਉਪਜ ਹਨ ਹੇਠ ਲਿਖੇ ਕੁਝ ਪਾਠ, ਭਾਵੇਂ ਪੜ੍ਹੀ ਲਿਖੀ ਸ਼੍ਰੇਣੀ ਕਰਤਰਾਪੁਰੀ ਬੀੜ ਦੇ ਇਨ੍ਹਾਂ ਪਾਠਾਂ ਨੂੰ "ਗ੍ਰਾਮੀਨ" ਕਹ ਕੇ ਛੰਡਣਾ ਪਸੰਦ ਕਰੇਗੀ :

| ਪੰਨਾ/ਪਾਲ | ਦਮਦਮੀ ਬੀੜ | ਕਰਤਾਰਪੁਰੀ ਬੀੜ |
|---|---|---|
| ੨੫/੪ | ਕਰਣੀ ਬਾਝਹੁ | ਵਾਝਹੁ |
| ੫੦/੯ | ਸੰਮ੍ਰਿਥ ਪੁਰਖੁ | ਸੰਬ੍ਰਿਥ |
| ੩੪੧/੧੩ | ਦਸਵੈ ਦੁਆਰਿ ਕੁੰਜੀ | ਕੁੰਚੀ |
| ੬੫੯/੯ | ਗੰਠਿ ਗੰਠਿ ਖਰਾ ਬਿਗੂਤਾ | ਬਿਗੂਚਾ |
| ੯੫੫/ | ਤਿਨਾ ਭਿ ਰੋਜੀ ਦੇਇ | ਰੋਚੀ |
| ੧੦੪੩/੬ | ਅਮ੍ਰਿਤਸਰ ਨਾਵਹੁ | ਅੰਬ੍ਰਿਤਸਰ |
| ੧੨੩੭/੧੦ | ਗੁਰੂ ਕੁੰਜੀ ਪਾਹੁ | ਕੁੰਚੀ |

(ਅ) ਪਾਠ-ਭੇਦਾਂ ਦਾ ਦੂਜਾ ਵਰਗ ਬੇਲੋੜੀ ਅਨੁਨਾਸਿਕਤਾ ਵਾਲੇ ਪਾਠਾਂ ਦਾ ਹੈ। ਉਪਰ ਅਸੀਂ ਭਾਈ ਰਣਧੀਰ ਸਿੰਘ ਦੇ ਹਵਾਲੇ ਨਾਲ ਦਸ ਆਏ ਹਾਂ ਕਿ ਸ੍ਰੀ ਕਰਤਾਰਪੁਰੀ ਬੀੜ ਦੇ ਲਿਖਾਰੀ ਨੇ ਰਾਗ ਮਲਾਰ ਦੀ ਵਾਰ ਅਤੇ ਰਾਗ ਕਾਨੜਾ ਵਿਚ ਲੋੜੀਂਦੀ ਤੇ ਬੇਲੋੜੀ ਨਿੱਗਰ ਬਿੰਦੀ (ਅਨੁਨਾਸਿਕਤਾ) ਦੀ ਕਿਵੇਂ ਛਹਬਰ ਲਾਈ ਰੱਖੀ ਹੈ। ਉਸ ਦੀ ਲੋੜ

ਤੋਂ ਬਿਨਾ ਬਿੰਦੀਆਂ ਲਾਈ ਜਾਣ ਦੀ ਰੁਚੀ ਹੇਠ ਲਿਖੇ ਕੁਝ ਹੋਰ ਪਾਠ-ਭੇਦਾਂ ਤੋਂ ਵੀ ਸਪਸ਼ਟ ਹੁੰਦੀ ਹੈ :

| ਪੰਨਾ/ਪਾਲ | ਦਮਦਮੀ ਬੀੜ | ਕਰਤਾਰਪੁਰੀ ਬੀੜ |
|---|---|---|
| ੨੨/੭ | ਕੂੜੇ ਕੂੜੀ ਪਾਇ | ਪਾਂਇ |
| ੩੭/੧੯ | ਜਿਨ ਸਖੀ ਕੰਤੁ | ਸਂਖੀ |
| ੪੧/੭੭ | ਆਵ ਘਟੈ ਨਰ ਨ ਬੂਝੈ | ਆਂਵ |
| ੪੩/੧੬ | ਲਾਈਆ | ਲਾਈਆਂ |
| ੩੩੧/੩ | ਜੀਅਉ ਮੇਰੀ | ਜੀਅੰਉ |
| ੩੩੧/੧੧ | ਮੂਏ ਫੁਨਿ ਸੂਤਕੁ | ਮੂਂਏਂ |
| ੩੩੨/੧੧ | ਮੂਏ ਸਿਰਾਧ ਕਰਾਹੀ | ਮੂਏਂ |
| ੩੯੮/੮ | ਕਿਤ ਇਤੁ ਦਰਆਇ | ਕਿਂਤੀ |
| ੧੧੦੮/੬ | ਵੈਸਾਖੀ ਪ੍ਰਭੁ ਪਾਵੈ | ਵੈਸਾਂਖੀ |

ਇਹ ਵੀ ਲਿਖਾਰੀ ਦੇ ਆਪਣੇ ਵਕਤ ਦੀ ਬੋਲਚਾਲ ਵਿਚ ਅਨੁਨਾਸਿਕਤਾ ਲਿਆਉਣ ਦੀ ਰੁਚੀ ਦਾ ਫਲ ਹੈ, ਉਸੇ ਤਰ੍ਹਾਂ ਜਿਵੇਂ ਅੱਜ ਵੀ ਕਈ ਲੋਕ "ਦੁਨੀਆ", "ਸਮਾ", "ਬਿਨਾ", ਆਦਿ ਸ਼ਬਦਾਂ ਨੂੰ ਅਨੁਨਾਸਿਕਤਾ ਸਹਿਤ ਉਚਾਰਣ ਦੇ ਆਦੀ ਹੋ ਗਏ ਹਨ।

(ੲ) ਪਾਠ-ਭੇਦਾਂ ਦੇ ਤੀਜੇ ਵਰਗ ਵਿਚ ਉਹ ਸ਼ਬਦ ਰਖੇ ਜਾ ਸਕਦੇ ਹਨ ਜਿਨ੍ਹਾਂ ਦੇ ਮੁਢਲੇ ਦੀਰਘ ਸ੍ਵਰ ਨੂੰ ਹ੍ਰਸਵ ਅਰਥਾਤ ਛੋਟਾ ਕਰਕੇ ਵਰਤ ਲਇਆ ਗਇਆ ਹੈ। ਅਜੇਹੇ ਪਾਠਾਂ ਦੇ ਕੁਝ ਉਦਾਹਰਣ ਇਸ ਪ੍ਰਕਾਰ ਉਪਲਬਧ ਹਨ :

| ਪੰਨਾ/ਪਾਲ | ਦਮਦਮੀ ਬੀੜ | ਕਰਤਾਰਪੁਰੀ ਬੀੜ |
|---|---|---|
| ੫੭/੪ | ਪੂਛਹੁ ਜਾਇ ਪਧਾਊਆ | ਪੁਛਹੁ |
| ੧੪੫/੧੮ | ਸਾਬਾਹੀ ਸਾਲਾਹ | ਸਬਾਹੀ |
| ੩੨੩/੧੭ | ਆਪਨਾ ਕੀਤਾ | ਅਪਨਾ |
| ੩੨੩/੧੮ | ਸੂਅਟਾ ਤੋਰ | ਸੁਅਟਾ |
| ੩੨੪/੧੭ | ਬਾਮਨ ਕਬ ਕੇ ਹੋਏ | ਕਬ ਕੇ ਹੁਏ |
| ੩੮੪/੧੩ | ਚੂਕਾ ਨਿਹੋਰਾ ਸਖੀ | ਚੁਕਾ |
| ੫੧੬/੧੯ | ਤਿਸੁ ਆਗੈ ਅਰਦਾਸਿ | ਅਗੈ |
| ੫੬੮/੧੭ | ਗੁਰੂ ਆਪਣਾ | ਗੁਰੂ |
| ੬੨੪/੧੨ | ਭਾਂਭੀਰੀ ਕੇ ਪਾਤ ਪਾਰਦੋ | ਪਰਦੋ |

ਮੁਢ ਵਿਚ ਆਏ ਦੀਰਘ ਸ੍ਵਰ (ਆਵਾਜ਼) ਨੂੰ ਛੋਟਾ ਕਰ ਲੈਣਾ (ਹਸ੍ਵੀਕਰਣ) ਬੋਲਚਾਲ ਦੀ ਪੰਜਾਬੀ ਭਾਸ਼ਾ ਦੀ ਆਮ ਰੁਚੀ ਹੈ। ਇਸ ਨੂੰ ਵੀ ਯਤਨ-ਸੰਜਮ ਦਾ ਚਮਤਕਾਰ ਮੰਨ ਲੈਣਾ ਚਾਹੀਦਾ ਹੈ।

(ਸ) ਚੌਥਾ ਵਰਗ ਵਿਆਕਰਣਿਕ ਲਗ-ਮਾਤ੍ਰਾ ਦੇ ਭੇਦ ਵਾਲੇ ਸ਼ਬਦਾਂ ਦਾ ਹੈ। ਇਨ੍ਹਾਂ ਦੇ ਉਦਾਹਰਣ ਬੇਅੰਤ ਹੋ ਸਕਦੇ ਹਨ। ਪਰ, ਇਸ ਵਕਤ ਜੋ ਸਾਨੂੰ ਉਪਰਲੇ ਵਸੀਲਿਆਂ ਤੋਂ ਮਿਲ ਸਕੇ ਹਨ, ਇਹ ਹਨ :

| ਪੰਨਾ/ਪਾਲ | ਦਮਦਮੀ ਬੀੜ | ਕਰਤਾਰਪੁਰੀ ਬੀੜ |
|---|---|---|
| ੧/੪ | ਚੁਪੈ ਚੁਪਿ | ਚੁਪੈ ਚੁਪ |
| ੮/੫ | ਸਚਿਖੰਡਿ | ਸਚਖੰਡਿ |
| ੧੬/੪ | ਅਪਵਿਤ੍ਰ | ਅਪਵਿਤ੍ਰ |
| ੭੨/੫ | ਨਦਰ ਕਰਿਕੈ | ਨਦਰਿ ਕਰੈ ਕੈ |

(ਹ) ਪੰਜਵਾਂ ਵਰਗ ਸੰਪਾਦਨ-ਕਿਰਿਆ ਦੀਆਂ ਉਕਾਈਆਂ ਜਾਂ ਲਿਖਾਰੀਆਂ ਦੀਆਂ ਮਾਨਸਿਕ ਰੁਚੀਆਂ ਦੀ ਉਪਜ ਹੈ। ਸ੍ਰੀ ਕਰਤਾਰਪੁਰੀ ਬੀੜ ਦੀ ਸੂਰਤ ਵਿਚ ਇਕ ਵੱਡਾ ਭੇਦ ਲਿਖਾਰੀ ਦਾ "ਮਹਲਾ" ਪਦ ਦੀ ਥਾਂ ਕੁਝ ਥਾਵਾਂ ਤੇ "ਮਹਲੁ/ਮਹਲ" ਵਰਤਣਾ ਹੈ। ਇਸ ਦੀ ਵਰਤੋਂ ਸਿਰੀ ਰਾਗ ਤੇ ਮਹਲਾ ੧ ਦੇ ਛੇਵੇਂ ਤੇ ਬਾਰ੍ਹਵੇਂ ਸ਼ਬਦ ਨਾਲ ਅਤੇ ਆਸਾ ਰਾਗ ਵਿਚ ਹੋਈ ਮਿਲਦੀ ਹੈ। ਇਸ ਵਰਤੋਂ ਨੂੰ ਅਸੀਂ ਦੂਸ਼ਿਤ ਨਹੀਂ ਮੰਨ ਸਕਦੇ। ਬਾਣੀ ਦੀਆਂ ਪ੍ਰਾਪਤ ਪ੍ਰਥਮਤਮ ਸੰਚੀਆਂ (ਬਾਬਾ ਮੋਹਨ ਵਾਲੀਆਂ ਪੋਥੀਆਂ) ਵਿਚ ਲਗਪਗ ਹਰ ਥਾਂ, "ਮਹਲੁ" ਦੀ ਵਰਤੋਂ ਕੀਤੀ ਹੋਈ ਹੈ। ਇਸ ਲਈ ਇਹ ਪੁਰਾਤਨ ਪਰਿਪਾਟੀ ਦੀ ਦੇਣ ਮੰਨਣੀ ਚਾਹੀਦੀ ਹੈ। ਪਿੱਛੋਂ ਦਰਜ ਕੀਤੇ ਸ਼ਬਦਾਂ ਨਾਲ ਹੀ ਕਿਤੇ ਕਿਤੇ "ਮਹਲਾ" ਆਇਆ ਹੈ, ਪਰੰਤੂ ਉੱਥੇ "ਮਹਲੁ" ਹੈ ਬਿਨਾ ਅਪਵਾਦ ਔਂਕੜ ਨਾਲ ਹੈ। ਕਰਤਾਰਪੁਰੀ ਬੀੜ ਵਿਚ ਇਸ ਪੱਖ ਤੋਂ ਬੜੀ ਢਿਲ ਵਰਤੀ ਹੋਈ ਦਿਸਦੀ ਹੈ। ਲਿਖਿਆ "ਮਹਲੁ" ਹੈ ਪਰ ਔਂਕੜ ਰਹਿਤ। ਬਾਹੋਵਾਲ ਵਾਲੀ ਪੋਥੀ ਦੇ ਕੁਝ ਪਾਠਾਂ ਵਿਚ ਵੀ ਇਹ ਰੀਤਿ ਮਿਲਦੀ ਹੈ।

ਬੇ-ਧਿਆਨੇ ਸੰਪਾਦਨ ਕਾਰਣ ਕਰਤਾਰਪੁਰੀ ਬੀੜ ਵਿਚ ਇਸ ਤਰ੍ਹਾਂ ਦੇ ਬੇਤੁਕੇ ਸਿਰਨਾਵੇਂ ਵੀ ਮਿਲਦੇ ਹਨ :

| ਸਿਰਨਾਵਾਂ | ਟਿੱਪਣੀ |
|---|---|
| ੧. ਮਹਲਾ ੫ ਰਾਗ ਗਉੜੀ ਚਉਪਦੇ<br>੨. ਗਉੜੀ ਬੈਰਾਗਣਿ ਰਹੋਏ ਕੇ ਛੰਤ ਘਰਿ ਮ: | ਦੋਹਾਂ ਦੀ ਹਾਲਤ ਵਿਚ ਰਾਗ, ਬਾਣੀ ਦੇ ਰਚੈਤਾ ਆਦਿ ਦਾ ਕ੍ਰਮ ਠੀਕ ਨਹੀਂ ਹੈ। |
| ੩. ੩ ਸਲੋਕ | (ਪਤ੍ਰਾ ੩੯੯ ਵਾਰ ਰਾਗ ਗੂਜਰੀ ਦੇ ਸਤਵੇਂ ਸਲੋਕ ਵਿਚ ਰਚੈਤ, ਮ: ੩, ਦੀ ਥਾਂ ਕੇਵਲ ੩ ਲਿਖਿਆ ਹੈ) ਇਸ ਪਤ੍ਰੇ ਉਪਰ ਅਜੇਹੀਆਂ ਹੋਰ ਵੀ ਮਿਸਾਲਾਂ ਉਪਲਬਧ ਹਨ। |

| | |
|---|---|
| ੪. ਸੋਰਠਿ ਮ: ੧ ਘਰੁ | (ਪਤ੍ਰਾ ੪੬੩, ਘਰੁ ਦਾ ਅੰਕ ਨਹੀਂ ਹੈ) |
| ੫. ਸਲੋਕ ੩ ਮ: | (ਪਤ੍ਰਾ ੬੧੮, ਮਹਲਾ ਸੂਚਕ ਅੰਕ ੩ ਦੇਖੋ ਕਿੱਥੇ ਪਾਇਆ ਹੈ) |
| ੬. ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਕੀ ਧੁਨਿ ਤਥਾ ਮਾਲਦੇ | (ਪਤ੍ਰਾ ੮੯੧, ਦੇਖੋ ਧੁਨੀ ਕਿਵੇਂ ਉਘੜ ਦੁਘੜੀ ਲਿਖੀ ਹੈ) |
| ੭. ਸਲੋਕ ਮ: ੧ | (ਪਤ੍ਰਾ ੬੩੩, ਸਲੋਕ "ਸੋ ਪਾਖੰਡੀ ਜਿ ਕਾਇਆ ਘਾਲੇ" ਦਾ ਸਿਰਲੇਖ ਹੈ) |
| ੮. ਸਵੀਏ ਮਹਲੇ ਚਉਥੇ | (ਪਤ੍ਰਾ ੯੫੧, "ਸਵਈਏ" ਦੇ ਜੋੜ ਗਲਤ ਹਨ) |

ਹੋ ਸਕਦਾ ਹੈ, ਇਹ ਬਾਅਦ ਵਿਚ ਵਾਧੇ ਘਾਟੇ ਕਰਨ ਵਾਲੇ ਲਿਖਾਰੀ ਦੀ ਕਲਮ ਦੇ ਚਮਤਕਾਰ ਹੋਣ, ਪਰੰਤੂ ਮੁਢਲੇ ਲਿਖਾਰੀ ਦੀ ਕਲਮ ਵੀ, ਜਿਵੇਂ ਕਿ ਅਸੀਂ ਅੱਗੇ ਚਲਕੇ ਵੇਖਾਂਗੇ, ਇਸੇ ਵਹਣ ਵਿਚ ਵਹੀ ਦਿਸਦੀ ਹੈ।

(ਕ) ਉਪਰਲੇ ਪੰਜੇ ਵਰਗਾਂ ਦੇ ਪਾਠ-ਭੇਦ ਇੱਨੇ ਰੜਕਦੇ ਨਹੀਂ ਜਿੱਨੇ ਅਸ਼ੁੱਧੀਆਂ ਕਾਰਣ ਪਏ ਪਾਠ-ਭੇਦ ਹਨ; ਤੇ ਇਸ ਨਾਲ ਅਸੀਂ ਪਾਠ-ਭੇਦਾਂ ਦੇ ਛੇਵੇਂ ਵਰਗ ਤੇ ਪਹੁੰਚ ਜਾਂਦੇ ਹਾਂ। ਇਹ ਵਰਗ ਲਿਖਾਰੀ ਦੀ ਕਾਰਜ-ਪ੍ਰਵੀਨਤਾ ਦੀ ਕਸਵੱਟੀ ਕਹਿਆ ਜਾ ਸਕਦਾ ਹੈ। ਚੇਤੇ ਰਹੇ ਕਿ ਹੇਠਾਂ ਦਿੱਤੇ ਪਾਠਭੇਦ ਸ. ਮੰਨਾ ਸਿੰਘ (ਸ੍ਰੋਤ : 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਠਿਨ ਪਾਠਾਂ ਦੀ ਕੁੰਜੀ' ਕ੍ਰਿਤ ਲਾਲ ਸਿੰਘ) ਅਤੇ ਸੰਤ ਗੁਰਬਚਨ ਸਿੰਘ ਖਾਲਸਾ (ਸ੍ਰੋਤ : 'ਗੁਰਬਾਣੀ ਪਾਠ ਦਰਸ਼ਨ') ਤੋਂ ਲਏ ਗਏ ਹਨ :

| ਪੰਨਾ/ਪਾਲ | ਹੋਰਨਾਂ ਬੀੜਾਂ ਦਾ ਪਾਠ | ਕਰਤਾਰਪੁਰੀ ਬੀੜ ਦਾ ਪਾਠ |
|---|---|---|
| ੬/੭ | ਇੰਦ ਇੰਦਾਸਣਿ | ਇਦਾਸਣਿ |
| ੧੬/੬ | ਚਿਤੁ ਲਿਖਾਰੀ | ਲੇਖਾਰੀ |
| ੨੧/੧੨ | ਕਰੇ ਖਲਹਾਨ | ਖੁਲਹਾਨ |
| ੨੯/੧੨ | ਮੋਹੁ ਪਰ ਜਾਲੈ | ਜਲੈ |
| ੫੪/੩ | ਕਰ ਜੋੜਿ ਖੜੀ ਤਕੈ | ਥਕੀ |
| ੯੨/੧ | ਭਰਮਿ ਭੁਲਾਇਆ | ਲਾਇਆ |
| ੧੩੬/੧੯ | ਕਹੀਐ ਕਿਥੇ ਵੈਣ | ਵੇਣ |
| ੧੪੧/੧੭ | ਇਕ ਖਿਣੇ | ਖਣੇ |
| ੧੪੩/੧੮ | ਅਫਜੂ ਖੁਦਾਇਆ | ਖੁਦਾਇ |
| ੧੫੨/੫ | ਮੂਈ ਸੁਰਤਿ | ਸੂਰਤਿ |
| ੧੫੭/੧੦ | ਨਿਰਭਉ ਕਾ ਸੋਹਿਲਾ | ਸੋਹੇਲਾ |

| (ਪੰਨਾ/ਪਾਲ) | (ਹੋਰਨਾਂ ਬੀੜਾਂ ਦਾ ਪਾਠ) | (ਕਰਤਾਰਪੁਰੀ ਬੀੜ ਦਾ ਪਾਠ) |
|---|---|---|
| ੧੫੪/੨ | ਕਰਣੈ ਵਾਲਾ | ਕਹਣੈ |
| ੧੮੮/੧੩ | ਕਉਨ ਵਡਾ | ਕੋਉਨ |
| ੨੧੫/੨ | ਨ ਬਿਆਪਤ ਦੂਖਾ | ਆਪਤ |
| ੨੪੨/੩ | ਬਾਲ ਬੁਧਿਕਾ | ਬਾਧ |
| ੨੫੩/੧੫ | ਬਿਲਛਤ ਰਹਿਤ | ਰਹੇ |
| ੨੬੦/੧੧ | ਐਸੋ ਆਗਨੇਤਾ | ਆਗਨਤਾ |
| ੩੨੧/੮ | ਜੋ ਜਾਚੰਦੀ ਹੇਕੜੋ | ਜਾਚੰਦੋ |
| ੩੨੪/੧੨ | ਸਰਬ ਰਸੁ ਛੋਡ | ਸਰਬਸੁ |
| ੩੪੨/੧ | ਬੰਦ ਸੁਧਿ ਲਹੈ | ਬੰਧੁ |
| ੩੪੨/੧੧ | ਵਵਾ ਵਾਹੀ | ਵਾਵਾ |
| ੩੪੬/੧੧ | ਜਾ ਤੇ ਆਵਾ ਗਵਨੁ ਬਿਲਾਇ | ਜਾਤਿ |
| ੩੪੬/੨੧ | ਮੋ ਸਉ ਕੋਊ ਨ | ਕਉ |
| ੩੯੪/੧੮ | ਮਨਮੁਖ ਮੂਰਖਾ | ਮੂਰਾਖਾ |
| ੪੧੮/੩ | ਫਾਟੀ ਤਿਨਾ | ਪਾਟੀ |
| ੪੩੨/੭ | ਉਧਾਰਿ ਲੈ ਪਿਆਰੇ | ਉਧਰਿ |
| ੪੩੭/੧੪ | ਕਰਣੀ ਸਾਚੀ | ਸਾਰੀ |
| ੪੪੧/੨ | ਅਨਹਦੁ ਹੈ | ਅਨਦੁ |
| ੪੪੨/੧੫ | ਲਾਹਾ ਹਰਿ ਨਾਮੁ ਲੈ ਜਾਏ | ਰਾਮ |
| ੪੫੦/੧੦ | ਭੁਖਾ ਕਿਆ ਖਾਏ | ਭੁਖ |
| ੪੫੬/੧੮ | ਮੁਨੀ ਉਧਰਨ | ਸੁਨੀ |
| ੪੬੩/੧੬ | ਸਚੋ ਹੀ ਸਚਿ ਨਿਬੜੇ | ਸਚੇ |
| ੪੭੬/੧੮ | ਅਗਮ ਨਿਗਮ ਜੋਤਿਕਾ | ਨਿਰਗਮ |
| ੪੮੨/੧੪ | ਕਾਸੀ ਕਾ ਜੁਲਹਾ | ਕਾਸੀਕ |
| ੪੮੪/੧੮ | ਦਿਨਸੁ ਰੈਨਿ | ਦਿਨਸੁਨ ਰੈਨਿ |
| ੪੮੭/੧੭ | ਬੁਨਨਾ ਤਨਨਾ | ਤਤਨਾ |
| ੪੯੦/੬ | ਜੋਤੀ ਜੋਤਿ ਸਮਾਈ | ਸਮਈ |
| ੫੧੪/੩ | ਅਲਿਪਤ ਰਹੈ | ਹੈ |
| ੫੭੮/੯ | ਭ੍ਰਮੁ ਹਰਤਾ ਰਾਮ | ਰਹਤਾ |
| ੬੨੮/੧੫ | ਤਿਸ ਆਗੈ ਕੋ ਨ ਟਿਕੈ | ਇਸ |
| ੬੩੪/੧੩ | ਕਰਹਿ ਬੈਰਾਗ | ਕਹਰਿ ਬੈਰਾਗ |
| ੬੩੫/੧ | ਮਨਮੁਖ ਝੂਠਿ ਲਹੈ ਭੈ | ਜੂਠਿ ਲਹੇ ਭੈ |

| (ਪੰਨਾ/ਪਾਲ) | (ਹੋਰਨਾਂ ਬੀੜਾਂ ਦਾ ਪਾਠ) | (ਕਰਤਾਰਪੁਰੀ ਬੀੜ ਦਾ ਪਾਠ) |
|---|---|---|
| ੬੫੧/੮ | ਆਰਾਧਤੇ ਤਿਨ | ਆਰਾਧਦੇ ਤਿਨ |
| ੬੮੭/੬ | ਆਸ੍ਰਮ ਕੀਨੇ | ਅਸ੍ਰਮ ਕੀਨੇ |
| ੬੮੭/੧੦ | ਸੁਖਦਾਈ | ਸੁਖਹਦਾਈ |
| ੬੯੩/੧੭ | ਮਾਰਕੰਡੇ ਤੇ ਕੋ | ਮਾਰਕੰਡ |
| ੭੦੬/੧੭ | ਕਰਮਾ ਏਹੁ ਖੇਤੁ | ਕਰਮ ਏ ਖੇਤੁ |
| ੭੧੨/੨ | ਆਰਜਾਰੀ | ਅਰਜਾਰੀ |
| ੭੨੧/੧੧ | ਭਇਆ ਅਤੀਤੁ | ਤੀਤੁ |
| ੭੭੯/੧੧ | ਹਮ ਬਹੁਰੀਆ | ਹਮਾ |
| ੮੧੭/੧੨ | ਦੀਨੋ ਦਾਨਿ | ਜਾਨਿ |
| ੮੨੨/੪ | ਚੀਤਿ ਚਿਤਵਉ ਜੈਸੇ | ਚਿਤਉ |
| ੮੩੨/੭ | ਨਟਸਾਲਾ | ਨਾਟਸਾਲਾ |
| ੮੮੭/੪ | ਪੰਚ ਬਜਿਤ੍ਰ ਕਰੇ ਸੰਜੋਗਾ | ਸੰਤੋਖਾ |
| ੮੯੯/੧ | ਡਿਗੈ ਨ ਡੋਲੈ | ਡਿਗਿਨ |
| ੯੧੮/੪ | ਕਰਹ ਕਹਾਣੀ ਅਕਥ ਕੇਰੀ | ਕਰਹਾ |
| ੯੬੮/੭ | ਕਿਆ ਸਾਲਾਹੀ ਸਚੇ ਪਾਤਸਾਹ | ਕਿਅ |
| ੯੬੮/੧੨ | ਗੁਰੁ ਅਮਰੁ ਤੂ | ਅਮਰੂ |
| ੧੦੦੦/੧੪ | ਤਿਸੁ ਸਿਉ ਜੀਅਰਾ ਜਾਰਸਿ ਰੇ | ਜਾਗਸਿ |
| ੧੦੦੨/੧੮ | ਚੂਕਾ ਭਾਰਾ ਭੋਰਮ ਕਾ | ਕਰਮ |
| ੧੦੧੩/੩ | ਅੰਤਰ ਆਤਸ਼ ਜਾਪੈ | ਆਤਮ |
| ੧੦੨੫/੧੬ | ਪਰਹਰਿ ਦੁਖੁ ਦਾਲਦੁ | ਦਾਲਧੁ |
| ੧੦੩੭/੧੯ | ਸਾਮ ਵੇਦੁ ਰਿਗੁ ਜੁਜਰ ਅਥਰਬਣ | ਰੁਗ |
| ੧੧੬੫/੮ | ਬਿਨਤੀ ਕਰੈ ਪਟਰਾਨੀ | ਕਹੈ |
| ੧੨੧੨/੬ | ਮਸਤਕ ਪੁਨੀਤ ਸੰਤ | ਮਸਤ |
| ੧੨੩੦/੫ | ਆਨ ਥਾਨ ਬਿਸਾਰੇ | ਬਾਨ |
| ੧੨੫੧/੧੬ | ਟਕਾ ਚਾਰਿ ਗਾਂਠੀ | ਚਰਿ |
| ੧੩੦੦/੧੭ | ਮਨੁ ਤਨੁ ਧਨੁ ਪ੍ਰਾਨੁ ਪ੍ਰਭ ਕੇ | ਮਾਨ |
| ੧੩੦੫/੫ | ਕੀਟ ਹਸਤ ਪੂਰਨ | ਕੀਟਾਂ |
| ੧੩੩੦/੧੫ | ਮਸਟਿ ਰਹਉ | ਕਰਉ |
| ੧੩੫੩/੧੦ | ਨਿਹਚਲੈ ਜਨਮਸਯ ਜਾਵਤ | ਜਾਵਦ |
| ੧੩੭੨/੧੦ | ਊਚ ਭਵਨ ਕਨਕ ਕਾਮਨੀ | ਕਨ ਕਾਮਨੀ |

| (ਪੰਨਾ/ਪਾਲ) | (ਹੋਰਨਾ ਬੀੜਾਂ ਦਾ ਪਾਠ) | (ਕਰਤਾਰਪੁਰੀ ਬੀੜ ਦਾ ਪਾਠ) |
|---|---|---|
| ੧੩੭੭/੯ | ਹਸਤੀ ਚੁਨੀ ਨ ਜਾਇ | ਹਾਥੀ |
| ੧੪੦੯/੧ | ਛਡਾਉ ਏਕ ਘਰੀ | ਛਾਡਉ |

ਉਪਰਲੀ ਸਾਮਗ੍ਰੀ ਨੂੰ ਬਾਣੀ ਦੇ ਪ੍ਰਸੰਗ ਵਿਚ ਰਖ ਕੇ ਵਾਚਿਆਂ ਕੁਝ ਤਾਂ ਪਾਠ-ਭੇਦ ਹੋ ਸਕਦੇ ਹਨ, ਪਰੰਤੂ ਬਹੁਤੇ ਲਿਖਾਰੀ ਦੀ ਉਕਾਈ ਹੀ ਮੰਨੇ ਜਾਣਗੇ, ਤੇ ਚੇਤੇ ਰਹੇ ਕਿ ਭਾਈ ਮੰਨਾ ਸਿੰਘ ਅਖੰਡਪਾਠੀ ਦੇ ਗਿਣਾਏ ਅਨੇਕ ਪਾਠ-ਭੇਦਾਂ ਅਤੇ ਸੰਤ ਗੁਰਬਚਨ ਸਿੰਘ ਜੀ ਖਾਲਸਾ ਦੇ ਦੱਸੇ ਪੰਦਰਾਂ ਸੌ ਪਾਠ-ਭੇਦਾਂ ਵਿਚੋਂ ਇਹ ਮੁੱਠੀ ਭਰ ਹੀ ਹਨ। ਇਨ੍ਹਾਂ ਅਤੇ ਪਿੱਛੇ ਸੰਕੇਤਿਤ ਹੋਰਨਾਂ ਅਸ਼ੁੱਧੀਆਂ ਦੇ ਆਧਾਰ ਤੇ ਇਸ ਸਿੱਟੇ ਤੇ ਪਹੁੰਚਣਾ ਅਲੋਕਾਰ ਨਹੀਂ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕ ਬਾਣੀ ਦੇ ਪ੍ਰਕਾਸ਼ਨ ਲਈ ਇਹ ਬੀੜ ਆਦਰਸ਼ ਪ੍ਰਤਿਲਿਪੀ ਨਹੀਂ ਮੰਨੀ ਜਾ ਸਕਦੀ ਤੇ ਨਾ ਹੀ ਸਾਡੇ ਮੁਢਲੇ ਲਿਖਾਰੀ, ਜਿਵੇਂ ਕਿ ਅਸੀਂ ਅੱਗੇ ਚਲਕੇ ਦੇਖਾਂਗੇ, ਇਸ ਦੇ ਜਾਂ ਰਿਵਾਇਤ ਵਿਚ ਮਿਲਦੇ ਅਜੇਹੇ ਪਾਠਾਂ ਨਾਲ ਬੱਧੇ ਰਹੇ ਹਨ।

ਸੁਆਮੀ ਹਰਨਾਮ ਦਾਸ ਨੇ ਕਰਤਾਰਪੁਰੀ ਬੀੜ ਵਿਚ ਗੂਜਰੀ ਮਹਲਾ ੫ ਦੀ ਅਸ਼ਟਪਦੀ ਵਿਚ ਪਾਠ ਨੇਤ੍ਰ ਦੀ ਥਾਂ ਦੇਤ (ਦੇਤ ਦਰਸਨੁ ਸ੍ਰਵਨਿ ਹਰਿ ਜਸ—ਪਤ੍ਰਾ ੩੯੮) ਹੋਣ ਦੀ ਸੂਚਨਾ ਦਿੱਤੀ ਹੈ। ਇਸ ਤਰ੍ਹਾਂ "ਸੁ ਕਹੁ ਕਲ ਗੁਰੁ ਸੇਵੀਐ" ਵਿਚ ਕਲ ਦੀ ਥਾਂ ਟਲ ਦਾ ਆਉਣਾ ਦੱਸਿਆ ਹੈ। ਉਹ ਇਨ੍ਹਾਂ ਨੂੰ ਬੱਜਰ ਉਕਾਈਆਂ ਮੰਨਦਾ ਹੈ।[20]

## ਭਾਈ ਗੁਰਦਾਸ ਵਾਲੀ ਅਸਲੀ ਬੀੜ ਹੋਣ ਬਾਰੇ ਚਰਚਾ

**ਜੀ.ਬੀ. ਸਿੰਘ ਦਾ ਮਤ :** ਕਰਤਾਰਪੁਰੀ ਬੀੜ ਜਿਵੇਂ ਕਿ ਉਪਰ ਸੰਕੇਤ ਹੋ ਚੁਕਿਆ ਹੈ, ਰਾਗਮਾਲਾ ਦੇ ਝਗੜੇ ਵਿਚ ਸਿੱਖ ਵਿਦਵਾਨਾਂ ਦੇ ਧਿਆਨ ਦਾ ਕੇਂਦ੍ਰ ਬਣੀ। ਰਾਗਮਾਲਾ ਦੇ ਗੁਰੂ ਕ੍ਰਿਤ ਹੋਣ ਜਾਂ ਨ ਹੋਣ ਦੇ ਸੁਆਲ ਤੇ ਪੰਚ ਖਾਲਸਾ ਦੀਵਾਨ ਤੇ ਉਨ੍ਹਾਂ ਦੇ ਹਿਮਾਇਤੀ ਇਸ ਬੀੜ ਦੇ ਅਸਲੀ, ਭਾਈ ਗੁਰਦਾਸ ਕ੍ਰਿਤ ਹੋਣ ਤੋਂ ਨਾਬਰ ਹੋਏ। ਉਦੋਂ ਹੀ, ੨੩ ਜਨਵਰੀ ਸੰਨ ੧੯੧੮ ਨੂੰ ਅਖਬਾਰ 'ਪੰਥ ਸੇਵਕ' ਵਿਚ ਭਾਈ ਕਾਹਨ ਸਿੰਘ ਨਾਭਾ ਦੀ ਇਕ ਚਿੱਠੀ[21] ਕਰਤਾਰਪੁਰੀ ਬੀੜ ਬਾਰੇ ਛਪੀ ਸੀ ਜਿਸ ਦਾ ਤਾਤਪਰਜ ਇਸ ਬੀੜ ਨੂੰ ਅਸਲੀ ਭਾਈ ਗੁਰਦਾਸ ਵਾਲੀ ਬੀੜ ਨਾ ਗਰਦਾਨੇ ਜਾਣਾ ਸੀ। 'ਪ੍ਰਾਚੀਨ ਬੀੜਾਂ' ਦਾ ਕਰਤਾ, ਜੀ.ਬੀ. ਸਿੰਘ, ਭਾਈ ਕਾਹਨ ਸਿੰਘ ਨਾਭਾ ਦੇ ਮਤ ਦੀ ਹੀ ਪੈਰਵੀ ਕਰਦਾ ਕਹਿਆ ਜਾ ਸਕਦਾ ਹੈ। ਉਹ ਭਾਈ ਕਾਹਨ ਸਿੰਘ ਨਾਭਾ ਦੀ ਉਪਰੋਕਤ ਚਿੱਠੀ ਅਤੇ ਬੋਹਤ ਵਾਲੀ ਬੀੜ ਨੂੰ ਆਧਾਰ ਬਣਾ ਕੇ ਹੇਠਾਂ ਦਿੱਤੇ ਨਤੀਜਿਆਂ ਉਪਰ ਪਹੁੰਚਿਆ ਸੀ :

ੳ) ਭਾਈ ਗੁਰਦਾਸ ਲਿਖਿਤ ਮੂਲ ਅਸਲੀ ਬੀੜ ਸੰਮਤ ੧੬੪੮ ਬਿ.

---

[20]ਦੇਖੋ 'ਪੁਰਾਤਨਿ ਬੀੜਾਂ', ਭਾਗ ਪਹਿਲਾ, ਪੰਨਾ ੯੭ ਅਤੇ ੧੦੦.

[21]ਚਿੱਠੀ ਲਈ ਦੇਖੋ ਅੰਤਿਕਾ ੧

(੧੫੯੧ ਈ.) ਵਿਚ ਤਿਆਰ ਹੋਈ ।[22] ਇਹ ਧੀਰਮਲ ਤੇ ਗੁਰੂ ਤੇਗ ਬਹਾਦੁਰ ਜੀ ਦੇ ਆਪਸੀ ਸੰਘਰਸ਼ ਸਮੇਂ ਜਲ-ਪ੍ਰਵਾਹ ਹੋ ਗਈ ।[23]

ਅ) ਮੁਢਲੀ (ਭਾਈ ਗੁਰਦਾਸ ਵਾਲੀ ਬੀੜ) ਨੂੰ ਜੇ K੧ ਦੀ ਸੰਗਿਆ ਦਿੱਤੀ ਜਾਵੇ ਤਾਂ ਇਸ ਤੋਂ ਅੱਗੇ ਨਕਲ ਹੋਈ ਬੰਨੋਆਣੀਆਂ ਦੀ ਬੀੜ ਹੋਵੇਗੀ । "ਕਰਤਾਰਪੁਰੀ ਬੀੜ ਭਾਈ ਬੰਨੋ ਵਾਲੀ ਬੀੜ ਤੋਂ ਨਕਲ ਹੋਈ, ਕਿਸੇ ਅਜੇਹੀ K੨ ਬੀੜ ਦਾ ਉਤਾਰਾ ਹੀ ਹੈ ।"[24] ਇੰਵ ਇਹ ਮੂਲ ਬੀੜ ਦੀ ਤੀਜੇ ਥਾਂ ਨਕਲ ਹੈ । ਇਹ ੧੮੧੦ ਬਿ. (੧੭੫੩ ਈ.) ਦੇ ਕਰੀਬ ਕਿਸੇ ਸਮੇਂ ਤਿਆਰ ਹੋਈ ਤੇ ਇਸ ਨੂੰ ਸੋਢੀ ਨਿਰੰਜਨ ਰਾਇ ਨੇ ਮੂਲ ਬੀੜ ਦੀ ਥਾਂ ਲੈਣ ਲਈ ਤਿਆਰ ਕਰਵਾਇਆ ।[25]

ਜਾਂਚ ਪਰਖ : ਆਪਣੇ ਇਸ ਤਰਕ ਵਿਚ ਜੀ.ਬੀ. ਸਿੰਘ ਨੇ ਗਵੇੜ ਤੋਂ ਬਹੁਤ ਕੰਮ ਲਇਆ ਹੈ । ਖੋਜ ਵਿਚ ਗਵੇੜ ਦੀ ਥਾਂ ਤਾਂ ਹੈ, ਪਰ ਉਹ ਦ੍ਰਿੜ੍ਹ ਤੱਥਾਂ ਤੇ ਆਧਾਰਿਤ ਹੋਣਾ ਚਾਹੀਦਾ ਹੈ । ਮੰਦੇ ਭਾਗਾਂ ਨੂੰ ਜਿਨ੍ਹਾਂ ਤੱਥਾਂ ਤੇ ਉਸ ਨੇ ਆਪਣੇ ਮਤ ਨੂੰ ਖੜਾ ਕੀਤਾ ਹੈ, ਉਹ ਸਾਰੇ ਹੀ ਗਲਤ ਸਿੱਧ ਹੋ ਰਹੇ ਹਨ ।

ਸਭ ਤੋਂ ਪਹਲਾਂ ਇਸ ਗੱਲ ਦੀ ਸਮਝ ਨਹੀਂ ਆਈ ਕਿ ਉਸ ਬੋਹਤ ਵਾਲੀ ਬੀੜ ਦਾ ਸੰਮਤ ੧੬੪੯ ਬਿ. ਕਿਥੋਂ ਲੈ ਲਇਆ ਹੈ ਅਤੇ ਇਸ ਨੂੰ ਕਿਸ ਆਧਾਰ ਤੇ ਠੀਕ ਮੰਨ ਲਇਆ ਹੈ ? ਉਸ ਕੋਈ ਚਾਨਣਾ ਨਹੀਂ ਪਾਇਆ ਕਿ ਇਹ ਸੰਮਤ ਮੂਲ ਲਿਖਾਰੀ ਦਾ ਲਿਖਿਆ ਹੋਇਆ ਹੈ ਕਿ ਬਾਅਦ ਵਿਚ ਕਿਸੇ ਦਾ ਵਧਾਇਆ ਹੋਇਆ ਹੈ । ਨਾ ਹੀ ਉਸ ਦਸਿਆ ਹੈ ਕਿ ਉਸ ਇਸ ਦੀ ਪੁਣ-ਛਾਣ ਲਈ ਕੀ ਕੁਝ ਕੀਤਾ ਹੈ ? ਇਸ ਸੰਬੰਧੀ ਸਾਡਾ ਮਤ ਇਹ ਹੈ ਕਿ ਇਹ ਸੰਮਤ ਗ਼ਲਤ ਉਠਾਇਆ ਗਇਆ ਹੈ। ਜੇ ਇਸ ਨੂੰ ਠੀਕ ੧੬੪੯ ਬਿ. ਮੰਨ ਲਇਆ ਜਾਏ, ਤਾਂ ਸਾਨੂੰ ਮੁਢਲੀ ਬੀੜ ਨੂੰ ੧੬੪੮ ਬਿ. ਵਿਚ ਤਿਆਰ ਮੰਨ ਕੇ, ਇਸ ਪ੍ਰਸ਼ਨ ਦਾ ਉੱਤਰ ਲਭਣਾ ਪਵੇਗਾ ਕਿ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਚਲਾਣੇ ਤੋਂ ੧੪-੧੫ ਸਾਲ ਪਹਲਾਂ ਲਿਖੀ ਗਈ ਬੀੜ ਵਿਚ ਪੰਚਮ ਪਾਤਿਸ਼ਾਹ ਦੀ ਸਾਰੀ ਬਾਣੀ ਕਿਵੇਂ ਆ ਗਈ ? ਜੇ ਸਾਰੀ ਬਾਣੀ ਉਦੋਂ ਤਕ ਵਜੂਦ ਵਿਚ ਆ ਚੁਕੀ ਸੀ ਤਾਂ ਕੀ ਉਨ੍ਹਾਂ ਅਗਲੇ ੧੪-੧੫ ਸਾਲਾਂ ਵਿਚ ਹੋਰ ਕੋਈ ਬਾਣੀ ਰਚਣ ਦੀ ਚੇਸ਼ਠਾ ਹੀ ਨ ਕੀਤੀ ? ਇਹ ਗੱਲ ਇਸ ਸੰਮਤ ਦੀ ਸੰਦਿਗਧਤਾ ਨੂੰ ਸ਼ਕਤੀਸ਼ਾਲੀ ਢੰਗ ਨਾਲ ਨੰਗਾ ਕਰਦੀ ਹੈ ।

ਦੂਸਰੇ, ਮਾਂਗਟ ਵਾਲੀ ਅਰਥਾਤ ਭਾਈ ਬੰਨੋ ਵਾਲੀ ਬੀੜ ਦੇ ਭੰਨੇ ਹੋਏ ਸੰਮਤ ੧੬੫੯ ਨੂੰ ਬਿਨਾਂ ਘੋਖੇ, ਠੀਕ ਮੰਨ ਲੈਣਾ ਤੇ ਫਿਰ ਉਸ ਨੂੰ ਬਣੀ ਪੂਰਬਲੀ ਧਾਰਣਾ ਅਨੁਸਾਰ ੧੬੪੮ ਮਿਥ ਲੈਣਾ ਵੀ ਜੀ.ਬੀ. ਸਿੰਘ ਦੀ ਬੌਧਿਕ ਸਾਖ ਨੂੰ ਨਹੀਂ ਵਧਾਂਦਾ । ਜੇ ਉਹ

[22] ਜੀ.ਬੀ. ਸਿੰਘ, 'ਪ੍ਰਾਚੀਨ ਬੀੜਾਂ', ਪੰਨਾ ੧੪੮.

[23] ਉਹੀ, ਪੰਨਾ ੭੯.

[24] ਉਹੀ, ਪੰਨਾ ੨੬੪.

[25] ਉਹੀ, ਪੰਨਾ ੨੭੧.

ਉੱਤਲ ਸ਼ੀਸ਼ੇ ਦੀ ਸਹਾਇਤਾ ਨਾਲ ਸੰਮਤ ਨੂੰ ਦੇਖਣ ਦੀ ਖੇਚਲ ਕਰਦਾ ਤਾਂ ਫੌਰਨ ਪਤਾ ਲਗ ਜਾਣਾ ਸੀ ਕਿ ਇਹ ੧੬੯੯ ਬਿ. ਨੂੰ ਭੰਨ ਕੇ ਬਣਾਇਆ ਗਇਆ ਸੰਮਤ ਹੈ, ਸੁੱਚਾ ਸੱਚਾ ੧੬੫੯ ਬਿ. ਨਹੀਂ ।

ਤੀਸਰੇ ਭਾਈ ਕਾਹਨ ਸਿੰਘ ਨਾਭਾ ਦੀ ਚਿੱਠੀ ਨੂੰ ਵੀ ਬਿਨਾ ਮੂਲ ਬੀੜ ਦੇ ਦਰਸ਼ਨ ਕੀਤੇ ਏਵੇਂ ਜਿਵੇਂ ਵਰਤ ਲੈਣਾ ਜੀ.ਬੀ. ਸਿੰਘ ਦੀ ਭੁੱਲ ਸੀ । ਸਿੱਟਾ ਉਸ ਦੇ ਵਿਰੁਧ ਭਾਈ ਜੋਧ ਸਿੰਘ ਦੇ ਭਰਪੂਰ ਰੂਪ ਵਿਚ ਕਲਮ ਉਠਾਣ ਵਿਚ ਨਿਕਲਿਆ, ਜਿਸ ਦਾ ਉੱਲੇਖ ਭਾਈ ਜੋਧ ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ' ਦੇ ਹਵਾਲੇ ਨਾਲ ਪ੍ਰਕਰਣ ੨ ਵਿਚ ਆ ਚੁਕਿਆ ਹੈ ।

੨. **ਭਾਈ ਜੋਧ ਸਿੰਘ ਤੇ ਹੋਰਨਾਂ ਪਰੰਪਰਾਵਾਦੀਆਂ ਦਾ ਮੱਤ :** ਪਰੰਪਰਾ ਨਾਲ ਜੁੜੇ ਵਿਦਵਾਨ ਕਰਤਾਰਪੁਰੀ ਬੀੜ ਨੂੰ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਨਿਗਰਾਨੀ ਵਿਚ ਭਾਈ ਗੁਰਦਾਸ ਦੇ ਹੱਥੋਂ ਲਿਖੀ ਅਸਲੀ ਬੀੜ ਮੰਨਦੇ ਹਨ । ਇਨ੍ਹਾਂ ਦੇ ਮੁਖ ਪ੍ਰਵਕਤਾ ਸਵਰਗਵਾਸੀ ਡਾ. ਭਾਈ ਜੋਧ ਸਿੰਘ ਤੇ ਸਪਤਾਹਕ 'ਖਾਲਸਾ ਸਮਾਚਾਰ' ਦੇ ਭੂਤਪੂਰਵ ਸੰਪਾਦਕ ਭਾਈ ਮਹਾਨ ਸਿੰਘ ਹੋਏ ਹਨ। ਪਰੰਪਰਾਵਾਦੀ ਆਪਣੇ ਇਸ ਦਾਅਵੇ ਨੂੰ ਇਨ੍ਹਾਂ ਆਧਾਰਾਂ ਤੇ ਖੜਾ ਕਰਦੇ ਹਨ :

ੳ) ਸਿੱਖ ਇਤਿਹਾਸ ਦਸਦਾ ਹੈ ਕਿ ਗੁਰੂ ਅਰਜੁਨ ਦੇਵ ਜੀ ਦੀ ਨਿਗਰਾਨੀ ਹੇਠ ਭਾਈ ਗੁਰਦਾਸ ਦੀ ਤਿਆਰ ਕੀਤੀ ਬੀੜ ਧੀਰਮਲ ਤੇ ਉਸ ਦੇ ਵੰਸ਼ਜ਼ਾਂ ਪਾਸ ਰਹੀ । ਵਰਤਮਾਨ ਧੀਰਮਲੀ ਸੋਢੀਆਂ ਦਾ ਦਾਅਵਾ ਹੈ ਕਿ ਇਹੀ ਭਾਈ ਗੁਰਦਾਸ ਵਾਲੀ ਮੂਲ ਬੀੜ ਹੈ ।

ਅ) ਇਸ ਬੀੜ ਵਿਚ ਪ੍ਰਾਪਤ ਬੀੜ ਦੀ ਤਿਆਰੀ ਦਾ ਸੰਮਤ "੧੬੬੧ ਮਿਤੀ ਭਾਦਓ ਵਦੀ ਏਕਮ" ਹੋਰਨਾਂ ਬੀੜਾਂ ਵਿਚ ਅੰਕਿਤ ਸਭਨਾਂ ਸੰਮਤਾਂ ਨਾਲੋਂ ਪੁਰਾਣਾ ਤੇ ਸੰਦੇਹ-ਮੁਕਤ ਹੈ । ਹੋਰ ਕਿਸੇ ਬੀੜ ਬਾਰੇ ਇਹ ਦਾਅਵਾ ਦ੍ਰਿੜ੍ਹਤਾ ਸਹਿਤ ਨਹੀਂ ਕੀਤਾ ਜਾ ਸਕਦਾ ।

ੲ) ਮੂਲ ਗ੍ਰੰਥ ਦੇ ਮੁਢ ਵਿਚ ਸੋਭ ਰਹਿਆ ਪੰਚਮ ਪਾਤਸ਼ਾਹ ਦੇ ਦਸਤਖਤਾਂ ਦਾ ਨੀਸਾਣ ਇਸ ਬੀੜ ਨੂੰ ਸਿੱਧਾ ਗੁਰੂ ਅਰਜੁਨ ਦੇਵ ਜੀ ਨਾਲ ਜੋੜਦਾ ਹੈ । ਇਸ ਵਿਚ ਪ੍ਰਾਪਤ ਛੇਵੇਂ ਗੁਰੂ ਸਾਹਿਬ ਦਾ ਨੀਸਾਣ ਵੀ ਉਪਰ-ਕਥਿਤ ਤਥ ਦੀ ਹੀ ਪ੍ਰੋੜ੍ਹਤਾ ਕਰਦਾ ਹੈ ।

ਸ) ਬੀੜ ਵਿਚ ਜਪੁ ਦੀ ਪ੍ਰਤੀਕ 'ਜਪੁ ਨੀਸਾਣੁ' ਨਹੀਂ । ਇਹ 'ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲ' ਹੈ । ਇਹ ਪ੍ਰਤੀਕ ਬੜੀ ਸਪਸ਼ਟਤਾ ਨਾਲ ਦਸਦੀ ਹੈ ਕਿ ਇਸ ਬੀੜ ਵਿਚਲਾ ਜਪੁ ਸ੍ਰੀ ਗੁਰੂ ਰਾਮਦਾਸ ਜੀ ਕਿਆ ਦਸਤਖਤਾਂ ਦੀ ਪਹਿਲੀ ਨਕਲ ਹੈ, ਨਕਲ ਦੀ ਨਕਲ ਨਹੀਂ ।

ਹ) ਬੀੜ ਵਿਚ ਦਿੱਤੇ ਪਹਲੇ ਚਾਰ ਗੁਰੂਆਂ ਦੇ ਜੋਤੀ ਜੋਤ ਸਮਾਉਣ ਦੇ ਚਲਿਤ੍ਰ ਇਕ ਹੱਥ ਤੇ ਇਕ ਕਲਮ ਦੇ ਲਿਖੇ ਹੋਏ ਹਨ। ਇਹ ਗੁਰੂ ਅਰਜੁਨ ਦੇਵ ਜੀ ਦੇ ਜੀਵਨ ਕਾਲ ਵਿਚ ਹੀ ਲਿਖੇ ਗਏ। ਪੰਜਵੇਂ ਗੁਰੂ ਅਰਜੁਨ ਦੇਵ ਜੀ ਦੇ ਸਮਾਉਣ ਦਾ ਚਲਿਤ੍ਰ ਉਨ੍ਹਾਂ ਦੇ ਚਲਾਣੇ ਮਗਰੋਂ ਲਿਖਿਆ ਗਇਆ। ਇਸ ਦੀ ਕਲਮ ਭਾਵੇਂ ਬਾਰੀਕ ਹੈ, ਪਰ ਹੱਥ ਉਹੀ ਪਹਲੇ ਚੌਹਾਂ ਗੁਰੂਆਂ ਦੀ ਲਿਖਤ ਵਾਲਾ ਹੈ। ਇਹ ਨਿਸ਼ਚੇ ਹੀ (ਭਾਈ ਗੁਰਦਾਸ) ਨੇ ਲਿਖਿਆ ਜੋ ਉਨ੍ਹਾਂ ਦੇ ਮਗਰੋਂ ਜੀਵਿਤ ਸਨ। ਫਲਸ੍ਵਰੂਪ, ਇਸ ਬੀੜ ਦੇ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਮਗਰੋਂ ਲਿਖੀ ਗਈ ਹੋਣ ਦਾ ਸ਼ਕ ਨਹੀਂ ਕੀਤਾ ਜਾ ਸਕਦਾ।

ਕ) ਮਗਰਲੇ ਅਥਵਾ ਬਾਬਾ ਗੁਰਦਿੱਤਾ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਚਲਿਤ੍ਰਾਂ ਨਾਲ ਇਹੋ ਜੇਹੀ ਕੋਈ ਟਿੱਪਣੀ ਨਹੀਂ ਹੈ :

> "ਮਹਲਾ ੮ ਅਠਵੇਂ ਜੀ ਕਾ ਨਕਲ ਹੈ ਖਾਸ ਕਲਮ ਆਪਣੀ ਹਥੀ ਲਿਖਿਆ ਕਰਤੇ ਪੁਰਖੁ"।[27]

ਖ) ਭਾਈ ਜੋਧ ਸਿੰਘ ਅਨੁਸਾਰ, ਜੀ.ਬੀ. ਸਿੰਘ ਦੀਆਂ ਨਿਰਧਾਰਿਤ ਅਸਲੀ ਬੀੜ ਦੀਆਂ ਦੋ ਮੁਖ ਨਿਸ਼ਾਨੀਆਂ ਉਪਰ ਆਏ ਪੈਰਾ (ਸ) ਤੇ (ਕ) ਦੁਆਰਾ ਪੂਰੀਆਂ ਹੋ ਜਾਂਦੀਆਂ ਹਨ, ਅਤੇ ਤੀਜੀ ਸ਼ਰਤ ਇਹ ਕਿ ਸ਼ਬਦ "ਸੁਧ" ਅਤੇ "ਸੁਧ ਕੀਚੈ" ਗੁਰੂ ਅਰਜੁਨ ਦੇਵ ਜੀ ਦੇ ਹੱਥੀਂ ਲਿਖੇ ਹੋਏ ਤੇ ਦਰੁਸਤੀਆਂ ਭਾਈ ਗੁਰਦਾਸ ਜੀ ਦੇ ਹੱਥੋਂ ਹੋਈਆਂ ਹੋਈਆਂ ਹੋਣ,—ਉਹ ਵੀ ਇਸ ਬੀੜ ਵਿਚ ਪੂਰੀ ਹੋ ਜਾਂਦੀ ਹੈ। ਭਾਈ ਸਾਹਿਬ ਇਹ ਕਹਿ ਰਹੇ ਹਨ ਕਿ "ਸੁਧ" ਤੇ "ਸੁਧ ਕੀਚੈ" ਆਦਿ ਹਿਦਾਇਤਾਂ ਪੰਚਮ ਗੁਰੂ ਸਾਹਿਬ ਦੀਆਂ ਆਪਣੀਆਂ ਲਿਖੀਆਂ ਹੋਈਆਂ ਹਾਸ਼ੀਏ ਵਿਚ ਮੌਜੂਦ ਹਨ, ਤੇ ਭੁੱਲਾਂ ਦੀਆਂ ਦਰੁਸਤੀਆਂ ਵੀ ਥਾਉਂ ਥਾਈਂ ਹੋਈਆਂ ਹੋਈਆਂ ਹਨ।

ਗ) ਭਾਈ ਜੋਧ ਸਿੰਘ ਅਨੁਸਾਰ ਬੀੜ ਦੇ ਅਸਲੀ ਹੋਣ ਦਾ ਇਕ ਹੋਰ ਸਬੂਤ ਬੀੜ ਵਿਚ ਥਾਂ ਪਰ ਥਾਂ ਛੱਡੇ ਖਾਲੀ ਪਤ੍ਰੇ ਅਤੇ ਕਈ ਥਾਵਾਂ ਤੇ ਸ਼ਬਦ ਮਿਲਣ ਦੀ ਆਸ ਵਿਚ ਲਿਖੇ ਨਿਪਟ ਸਿਰਲੇਖ "ਮਹਲਾ ੫" ਆਦਿ ਹਨ, ਜਿਨ੍ਹਾਂ ਦੇ ਅਗੇ ਥਾਂ ਖਾਲੀ ਪਈ ਹੈ।

ਟਿੱਪਣੀ : ੳ) ਉਪਰਲਾ ਵਿਵਰਣ ਸਿੱਖ ਇਤਿਹਾਸ ਅਤੇ ਰਿਵਾਇਤ ਉਪਰ ਆਧਾਰਿਤ ਹੈ, ਪਰ ਸਿੱਖ ਇਤਿਹਾਸ ਅਸਲੀ, ਭਾਈ ਗੁਰਦਾਸ ਵਾਲੀ, ਬੀੜ ਦੇ ਜਲ–

---

[27]ਇਹ ਤਥ ਜੀ.ਬੀ. ਸਿੰਘ ਦੀ ਇਸ ਗੱਲ ਨੂੰ ਕੱਟਣ ਲਈ ਲਿਆਂਦਾ ਗਇਆ ਲਗਦਾ ਹੈ ਕਿ 'ਗੁਰੂ ਹਰਿਗੋਬਿੰਦ ਸਿੰਘ ਜੀ ਦੇ ਚਲਾਣੇ ਦਾ ਸੰਮਤੁ ਪਹਲੀ ਵਾਰ ਸੰਨ ੧੭੧੮ ਵਿਚ ਲਿਖੇ ਗਏ ਗ੍ਰੰਥ ਸਾਹਿਬ ਵਿਚ ਗੁਰੂ ਹਰਿਕ੍ਰਿਸ਼ਨ ਜੀ ਦੇ ਹੱਥੀਂ ਚੜ੍ਹਾਇਆ ਗਇਆ ਤੇ ਉਥੋਂ ਹੀ ਇਹ ਪੁਰਾਤਨ ਗ੍ਰੰਥ ਵਿਚ ਨਕਲ ਕੀਤਾ ਗਇਆ। ਕਾਨਗੜ੍ਹ ਵਾਲੇ ਗ੍ਰੰਥ ਵਿਚ ਚਲਾਣੇ ਦੇ ਇਸ ਚਲਿਤ੍ਰ ਨਾਲ ਇਹ ਟਿੱਪਣੀ ਹੈ। "ਮਹਲਾ ਅਠਵੇਂ ੮ ਜੀ ਕੀ ਨਕਲ ਹੈ ਖਾਸ ਕਲਮ ਆਪਣੀ ਹਥੀ ਲਿਖਿਆ ਕਰਤੇ ਪੁਰਖੁ" ॥—ਦੇਖੋ 'ਪ੍ਰਾਚੀਨ ਬੀੜਾਂ', ਪੰਨੇ ੧੯੩-੯੫ ਅਤੇ ੨੬੯.

ਪ੍ਰਵਾਹ ਕੀਤੇ ਜਾਣ ਦੀ ਗੱਲ ਵੀ ਕਰਦਾ ਹੈ। ਇਤਿਹਾਸ ਦੇ ਉਸ ਅੰਸ਼ ਦਾ ਕੀ ਕੀਤਾ ਜਾਵੇ ? "ਮਹਲਾ ੫" ਲਿਖ ਕੇ ਥਾਂ ਖਾਲੀ ਛੱਡੀ ਹੋਈ ਹੋਣ ਦਾ ਸੰਕੇਤ ਤਾਂ ਇਹ ਹੈ ਕਿ ਇਹ ਬੀੜ ਪੰਚਮ ਪਾਤਸ਼ਾਹ ਦੀ ਲਿਖਾਈ ਹੋਈ ਨਹੀਂ। ਇਹ ਕਿਵੇਂ ਹੋ ਸਕਦਾ ਹੈ ਕਿ ਗ੍ਰੰਥ ਤਿਆਰ ਕਰਵਾਉਣ ਵਾਲੇ ਸਤਿਗੁਰਾਂ ਨੂੰ ਵੀ ਪਤਾ ਨ ਹੋਵੇ ਕਿ ਉਨ੍ਹਾਂ ਦੇ ਸਾਰੇ ਸ਼ਬਦ ਆ ਗਏ ਹਨ ਜਾਂ ਨਹੀਂ।

ਅ) ਬੀੜ ਦੀ ਤਿਆਰੀ ਦਾ ਸੰਮਤ ਤਤਕਰੇ ਵਿਚ ਅੰਕਿਤ ਹੈ। ਤਤਕਰੇ ਬਾਰੇ ਸਾਡੀ ਉਪਰ ਕੀਤੀ ਖੋਜ ਇਹ ਦਸਦੀ ਹੈ ਕਿ ਇਹ ਕਿਸੇ ਹੋਰ ਬੀੜ ਤੋਂ ਲੈ ਕੇ ਗ੍ਰੰਥ ਵਿਚ ਟਾਂਕਿਆ ਤੇ ਲੋੜ ਅਨੁਸਾਰ ਢਾਲਿਆ ਗਇਆ ਹੈ। ਸੰਭਵ ਹੈ ਕਿ ਇਹ ਬੀੜ ਦੀ ਤਿਆਰੀ ਵਾਲਾ ਸੰਮਤ ਤਤਕਰੇ ਵਾਲੀ ਮੂਲ ਬੀੜ ਤੋਂ ਹੀ ਇੱਥੇ ਆਇਆ ਹੋਵੇ।

ੲ) ਪੰਚਮ ਪਾਤਸ਼ਾਹ ਦਾ ਨੀਸਾਣੁ, ਸ੍ਵਾਮੀ ਹਰਨਾਮ ਦਾਸ ਉਦਾਸੀਨ ਦੀ ਪਾਈ ਦੱਸ ਅਨੁਸਾਰ, ਬੀੜ ਦੇ ਪਤ੍ਰੇ ਉਪਰ ਕਰਵਾਇਆ ਹੋਇਆ ਨਹੀਂ, ਵਖਰੇ ਕਾਗਜ਼ ਉਪਰ ਲਿਖਵਾ ਕੇ ਫਰੇਮ ਵਾਂਙੂ ਜੜਿਆ ਹੋਇਆ ਹੈ। ਅਸਲੀ ਗ੍ਰੰਥ ਸਾਹਿਬ ਹੋਣ ਦੀ ਸੂਰਤ ਵਿਚ ਇਸ ਦੇ ਗ੍ਰੰਥ ਸਾਹਿਬ ਦੇ ਆਪਣੇ ਪਤ੍ਰੇ ਉਪਰ ਲਿਖਿਆ ਹੋਣਾ ਜ਼ਰੂਰੀ ਸੀ ਤੇ ਇਹ ਜਪੁਜੀ ਸਾਹਿਬ ਦਾ ਅਨਿੱਖੜ ਅੰਗ ਹੋਣਾ ਚਾਹੀਦਾ ਸੀ, ਵਖਰਾ ਨਹੀਂ। ਪਰੰਤੂ ਇਸ ਵਕਤ ਅਜੇਹਾ ਨਹੀਂ ਹੈ। ਛੇਵੇਂ ਗੁਰੂ ਜੀ ਦਾ ਨੀਸਾਣੁ ਗ੍ਰੰਥ ਦੇ ਵਿਚ ਕਰਕੇ ਪਤ੍ਰਾ ੫੪੦ ਉਪਰ ਆਇਆ ਹੈ। ਪਤਾ ਨਹੀਂ ਇਹ ਵੀ ਵਖਰੇ ਕਾਗਜ਼ ਤੇ ਹਾਸਲ ਕਰਕੇ ਫਰੇਮ ਕੀਤਾ ਹੋਇਆ ਹੈ ਯਾ ਗ੍ਰੰਥ ਸਾਹਿਬ ਦੇ ਆਪਣੇ ਪਤ੍ਰੇ ਤੇ ਹੀ ਹੈ। ਜੇ ਇਹ ਗ੍ਰੰਥ ਸਾਹਿਬ ਦੇ ਆਪਣੇ ਪਤ੍ਰੇ ਉਤੇ ਵੀ ਹੋਵੇ, ਤਾਂ ਵੀ ਇਹ, ਸੰਕੇਤ ਕਰਦਾ ਹੈ ਕਿ ਬੀੜ ਦਾ ਅੱਧਾ ਹਿੱਸਾ ਲਿਖਿਆ ਜਾ ਚੁਕਿਆ ਸੀ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਕਰ ਕਮਲਾਂ ਨੇ ਇਸ ਬੀੜ ਨੂੰ ਸੁਸ਼ੋਭਿਤ ਕੀਤਾ। ਕੁਝ ਵੀ ਹੋਵੇ, ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਨੀਸਾਣੁ ਦੀ ਗ੍ਰੰਥ ਦੇ ਅੱਧ ਵਿਚ ਮੌਜੂਦਗੀ ਇਸ ਬੀੜ ਦੇ ਲਿਖਣ ਕਾਲ ਨੂੰ ਸੰਮਤ ੧੬੬੧ ਵਿਚ ਨਹੀਂ ਬਹੁਤ ਪਿੱਛੇ, ਉਨ੍ਹਾਂ ਦੇ ਗੁਰਿਆਈ ਕਾਲ ਵਿਚ ਲੈ ਜਾਂਦੀ ਹੈ।

ਸ) ਬਾਕੀ ਰਹੀ "ਜਪੁ ਨੀਸਾਣੁ" ਨ ਲਿਖੇ ਹੋਣ ਦੀ ਗੱਲ। ਗ੍ਰੰਥ ਦੀ ਸਿੱਧੀ ਨਕਲ ਵਿਚ ਵੀ ਇਹ ਪ੍ਰਤੀਕ ਇਵੇਂ ਜਿਵੇਂ ਆ ਸਕਦੀ ਹੈ; ਜ਼ਰੂਰੀ ਨਹੀਂ ਕਿ ਨਕਲ ਕਰਨ ਵਾਲਾ "ਜਪੁ" ਨੂੰ "ਜਪੁ ਨੀਸਾਣੁ" ਕਰਕੇ ਹੀ ਲਿਖੇ। ਸਾਡੀ ਨਜ਼ਰ ਵਿੱਚੋਂ ਐਸੀਆਂ ਬੀੜਾਂ ਲੰਘੀਆਂ ਹਨ, ਜਿਨ੍ਹਾਂ ਵਿਚ ਨੀਸਾਣ ਪਦ ਦੀ ਵਰਤੋਂ ਨਹੀਂ ਹੈ।

ਹ) ਮੂਲ ਗ੍ਰੰਥ ਦੀ ਹੂ-ਬ-ਹੂ ਕੀਤੀ ਨਕਲ "ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ" ਵਿਚ ਵੀ ਚਲਿਤ੍ਰ ਇਕ ਹੱਥ ਦੇ ਲਿਖੇ ਹੋ ਸਕਦੇ ਹਨ। ਬੂੜੇ ਸੰਧੂ ਵਾਲੀ ਬੀੜ, ਜੋ ਇਸ ਵਕਤ ਸ. ਅਰਜੁਨ ਸਿੰਘ ਭੱਲਾ, ਵਾਸੀ ਤਹਸੀਲਪੁਰਾ, ਅੰਮ੍ਰਿਤਸਰ, ਪਾਸ ਸੁਰਖਿਅਤ ਹੈ, ਵਿਚ ਕੇਵਲ ਪਹਲੇ ਚਾਰ ਗੁਰੂਆਂ ਦੇ ਸਮਾਵਣੇ ਦੇ ਚਲਿਤ੍ਰ ਲਿਖੇ ਹੋਏ ਹਨ ਅਤੇ ਗ੍ਰੰਥ ਦੇ ਅੰਤ

ਤੇ ਲਿਖਾਰੀ ਬਾਰੇ ਦਿੱਤੀ ਟੂਕ ਦੇ ਅੰਤ ਵਿਚ "ਸੰਮਤ ੧੬੬੨ ਵਿਚ ਸੰਪੂਰਣ ਹੋਇਆ" ਲਿਖਿਆ ਹੋਇਆ ਹੈ, ਹਾਲਾਂ ਕਿ ਇਹ ਬੀੜ ਸੰਮਤ ੧੭੧੧ ਵਿਚ ਤਿਆਰ ਹੋਈ ਸਿਧ ਹੁੰਦੀ ਹੈ।[28]

ਕ) ਬਾਬਾ ਗੁਰਦਿੱਤਾ ਤੇ ਗੁਰੂ ਹਰਿਗੋਬਿੰਦ ਜੀ ਦੇ ਸਮਾਵਣ ਦੇ ਚਲਿਤ੍ਰਾ ਨਾਲ ਸ਼ਬਦ "ਮਹਲਾ ਅਠਵਾਂ ੮ ਜੀ ਕਾ ਨਕਲ ਹੈ ਖਾਸ ਕਲਮ ਆਪਣੀ ਹਥੀ ਲਿਖਿਆ ਕਰਤੇ ਪੁਰਖੁ" ਨੂੰ ਅਸੀਂ ਖਾਸ ਮਹੱਤਾ ਨਹੀਂ ਦੇਂਦੇ। ਜੀ.ਬੀ. ਸਿੰਘ ਦੀ ਇਹ ਸਥਾਪਨਾ ਸਾਨੂੰ ਜਚੀ ਨਹੀਂ। ਹੈਰਾਨੀ ਹੈ ਕਿ ਜੀ ਬੀ. ਸਿੰਘ ਨੇ ਸ੍ਰੀ ਗੁਰੂ ਹਰਿਗੋਬਿੰਦ ਦੇ ਸਮਾਵਣੇ ਕੇ ਚਲਿਤ੍ਰ ਸੰਬੰਧੀ ਇਹ ਟੂਕ ਉਨ੍ਹਾਂ ਦੇ ਚਲਾਣੇ ਦੇ ਲਗਪਗ ੧੬ ਸਾਲ ਪਿੱਛੋਂ ਸ੍ਰੀ ਹਰਿਕ੍ਰਿਸ਼ਨ ਦੇ ਹੱਥੋਂ ਲਿਖੀ ਕਿਵੇਂ ਮੰਨ ਲਈ ? ਕੀ ਪਹਲਾਂ ਕਿਸੇ ਸਿੱਖ ਜਾਂ ਗੁਰੂ ਹਰਿਗੋਬਿੰਦ ਜੀ ਦੇ ਕਿਸੇ ਉਤਰਾਧਿਕਾਰੀ ਨੂੰ ਇਹ ਕੰਮ ਕਰਨ ਦਾ ਖਿਆਲ ਹੀ ਨ ਆਇਆ ? ਅਕਲ ਇਸ ਗੱਲ ਨੂੰ ਸ੍ਵੀਕਾਰ ਨਹੀਂ ਕਰਦੀ।

ਖ) ਹਿਦਾਇਤਾਂ "ਸੁਧੁ ਕੀਚੈ" ਤੇ "ਸੁਧੁ" ਦੇ ਹਸਤਾਖਰਾਂ ਬਾਰੇ ਭਾਈ ਰਣਧੀਰ ਸਿੰਘ, ਜਿਸ ਦਾ ਵੇਰਵਾ ਅਗੇ ਆਏਗਾ, ਦਾ ਮਤ ਭਿੰਨ ਹੈ, ਉਹ ਇਸ ਨੂੰ ਬੀੜ ਦੇ ਮੂਲ ਲੇਖਕ ਦੀਆਂ ਲਿਖੀਆਂ ਗੋਯਾ ਨਕਲ ਕੀਤੀਆਂ ਹੀ ਮੰਨਦਾ ਹੈ, ਗੁਰੂ ਅਰਜੁਨ ਦੇਵ ਜੀ ਦੀਆਂ ਲਿਖੀਆਂ ਹੋਈਆਂ ਨਹੀਂ ਮੰਨਦਾ।

ਗ) ਬੀੜ ਵਿਚ ਥਾਂ ਪਰ ਥਾਂ ਪਤ੍ਰੇ ਖਾਲੀ ਛਡੇ ਹੋਣਾ ਇਸ ਬੀੜ ਵਿਚ ਹੀ ਨਹੀਂ, ਹੋਰਨਾਂ ਬੀੜਾਂ ਵਿਚ ਵੀ ਦੇਖਿਆ ਗਇਆ ਹੈ। ਇਸ ਕਾਰਣ ਇਹ ਕੋਈ ਫੈਸਲਾਕੁਨ ਪ੍ਰਮਾਣ ਨਹੀਂ।

੩. ਵਿਪੱਖੀ ਸ੍ਵਾਮੀ ਹਰਨਾਮ ਦਾਸ ਉਦਾਸੀਨ ਦਾ ਮਤ : ਕਰਤਾਰਪੁਰੀ ਬੀੜ ਨੂੰ ਅਸਲੀ ਭਾਈ ਗੁਰਦਾਸ ਵਾਲੀ ਬੀੜ ਨ ਮੰਨਣ ਵਾਲਿਆਂ ਵਿੱਚੋਂ ਦੋ, ਸ੍ਵਾਮੀ ਹਰਨਾਮ ਦਾਸ ਉਦਾਸੀ ਅਤੇ ਭੂਤਪੂਰਵ ਗੁਰਦੁਆਰਾ ਇਨਸਪੈਕਟਰ, ਭਾਈ ਰਣਧੀਰ ਸਿੰਘ, ਮੁਖ ਤੌਰ ਤੇ ਵਰਣਨਯੋਗ ਹਨ। ਇਹ ਇਸ ਕਾਰਣ ਕਿ ਦੋਵੇਂ ਕਰਤਾਰਪੁਰੀ ਬੀੜ ਨੂੰ ਨੇੜਿਓਂ ਵੇਖਣ ਅਤੇ ਚੰਗੀ ਤਰ੍ਹਾਂ ਘੋਖਣ ਦਾ ਦਾਅਵਾ ਕਰਦੇ ਹਨ। ਪਹਲਾਂ, ਸ੍ਵਾਮੀ ਹਰਨਾਮ ਦਾਸ ਲਿਖਦਾ ਹੈ ਕਿ 'ਇਹ ਬੀੜ ਸ੍ਰੀ ਸਤਿਗੁਰੂ ਅਰਜੁਨ ਦੇਵ ਜੀ ਦੀ ਲਿਖਵਾਈ ਹੋਈ ਤੇ ਭਾਈ ਗੁਰਦਾਸ ਜੀ ਦੀ ਲਿਖੀ ਹੋਈ ਨਹੀਂ'।[29] ਉਸ ਦੇ ਦੱਸੇ ਕਾਰਣਾਂ[30] ਵਿੱਚੋਂ ਕੁਝ ਤਾਂ ਹਾਸੋਹੀਣੇ ਹਨ ਅਤੇ ਕੁਝ ਗ਼ਲਤ ਤੱਥਾਂ ਤੇ ਆਧਾਰਿਤ ਹਨ।

[28]ਦੇਖੋ ਅਗੇ ਬੀੜ ਨੰ. ੧੩.

[29]ਹਰਨਾਮ ਦਾਸ, ਸ੍ਵਾਮੀ, 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਲਾ) ਪੰ. ੭.

[30]ਹਰਨਾਮਦਾਸ ਦੇ ਇਸੇ ਕਿਤਾਬ ਦੇ ਪੰਨਾ ੯ ਉੱਤੇ (ੲ), ਪੰਨਾ ੧੭ ਉੱਤੇ (ਹ), ੧੮ ਉੱਤੇ (ਕ) ਅਤੇ ੧੯ ਉੱਤੇ (ਖ) ਵਿਚ ਵਰਣਿਤ ਦੋਸ਼ ਇਸੇ ਕੋਟੀ ਦੇ ਹਨ।

ਅਸੀਂ ਇਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਕੇ ਸੁਆਮੀ ਜੀ ਦੀਆਂ ਕੁਝ ਨਿੱਗਰ ਆਪੱਤੀਆਂ ਦਾ ਹੀ ਉੱਲੇਖ ਕਰਾਂਗੇ :

ਪ੍ਰਹਲੀ, ਗੁਰੂ ਅਰਜੁਨ ਦੇਵ ਜੀ ਦਾ ਲਿਖਿਆ ਮੂਲਮੰਤ੍ਰ ਬੀੜ ਦਾ ਪਤ੍ਰਾ ਨਹੀਂ । ਇਹ ਵੱਖਰੇ ਕਾਗਜ਼ ਦੇ ਟੁਕੜੇ ਤੇ ਲਿਖਿਆ ਤੇ ਗ੍ਰੰਥ ਵਿਚ ਚਮੋੜਿਆ ਹੋਇਆ ਹੈ । ਇਸ ਦੇ ਚਾਰ ਚੁਫੇਰੇ ਬੇਲ ਬੂਟੇ ਕਢਕੇ ਇਸ ਨੂੰ ਫਰੇਮ ਤੇ ਫੋਟੋ ਵਾਂਗ ਲੁਕਾਇਆ ਹੋਇਆ ਹੈ । ਸਭ ਤੋਂ ਵੱਡੀ ਕਚ੍ਹਾਈ ਮੂਲ ਵਿਚ ਇਹ ਪਈ ਹੋਈ ਹੈ । ਇਸ ਤਰ੍ਹਾਂ ਦਾ ਕੋਈ ਵੀ ਟੁਕੜਾ ਕਿਸੇ ਵੀ ਬੀੜ ਨਾਲ ਲੇਵੀ ਲਾ ਕੇ ਜੋੜਿਆ ਜਾ ਸਕਦਾ ਹੈ । ਉਨ੍ਹਾਂ ਦਾ ਦਾਅਵਾ ਹੈ ਕਿ ਬਹੁਤ ਸਾਰੀਆਂ ਐਹੋ ਜਹੀਆਂ ਬੀੜਾਂ ਹਨ ਜਿਨ੍ਹਾਂ ਤੇ ਦੋ ਦੋ ਟੁਕੜੇ ਦਸਤਖਤਾਂ ਵਾਲੇ ਨਿਸ਼ਾਨਾਂ ਦੇ ਜੋੜੇ ਹੋਏ ਹਨ ।[31]

ਦੂਜੀ, ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਦਸਤਖਤ ਜਿਸ ਮੂਲਮੰਤ੍ਰ ਨੂੰ ਕਹਿਆ ਜਾਂਦਾ ਹੈ, ਉਸ ਵਿਚ ਸਪੈਲਿੰਗ 'ਕਰਤਾਪੁਰਖ ਨਿਰਭਓ, ਨਿਰਵੈਰ' ਆਦਿਕ ਹਨ ਅਤੇ ਮੌਜੂਦਾ ਜਪੁ ਦੇ ਵਿਚ ਆਏ ਮੂਲਮੰਤ੍ਰ ਦੇ ਸਪੈਲਿੰਗ 'ਕਰਤਾਪੁਰਖੁ, ਨਿਰਭਉ, ਨਿਰਵੈਰੁ' ਆਦਿਕ ਹਨ । ਕੀ ਭਾਈ ਗੁਰਦਾਸ ਜੀ ਸ੍ਰੀ ਗੁਰੂ ਜੀ ਦੇ ਲਿਖੇ ਸਪੈਲਿੰਗ ਨੂੰ ਅਸ਼ੁੱਧ ਸਮਝਦੇ ਸਨ ? ਜੇ ਉਹ ਦਸਤਖ਼ਤਾਂ ਦੇ ਹੀ ਅਨੁਸਾਰ ਸਾਰੀ ਬੀੜ ਵਿਚ ਮੰਗਲ ਲਿਖ਼ਦੇ ਤਾਂ ਇਹ-ਸ੍ਰੀ ਗੁਰੂ ਜੀ ਦੇ ਮੰਨੇ ਜਾ ਸਕਦੇ ਸਨ. . . ਵਾਸਤਵ ਵਿਚ ਇਹ ਦਸਤਖਤ ਸਤਿਗੁਰਾਂ ਦੇ ਨਹੀਂ ਹਨ ਅਤੇ ਨ ਹੀ ਬੀੜ ਦੇ ਲਿਖਣ ਸਮਯ ਵਿਚ ਕੀਤੇ ਗਏ ਹੋਏ ਹਨ ।[32]

ਤੀਜੀ, ਇਸ ਬੀੜ ਦੇ ਬਹੁਤ ਪਾਠ ਅਸ਼ੁੱਧ ਹਨ ਜਿਵੇਂ ਕਿ "ਸੁ ਕਹੁ ਟਲ ਗੁਰ ਸੇਵੀਐ" (ਭੱਟਾਂ ਦੇ ਸਵਈਏ ਮਹਲਾ ੨) । ਕਈ ਥਾਈਂ ਤੁਕਾਂ ਲਿਖਣੀਆਂ ਵੀ ਭੁੱਲੀਆਂ ਹੋਈਆਂ ਹਨ । ਇਹ ਭੁੱਲਾਂ ਸਤਿਗੁਰੂ ਅਰਜੁਨ ਦੇਵ ਜੀ ਤੇ ਭਾਈ ਗੁਰਦਾਸ ਵਰਗੇ ਪ੍ਰਵੀਣ ਲਿਖਾਰੀਆਂ ਤੋਂ ਨਹੀਂ ਹੋ ਸਕਦੀਆਂ ।[33]

ਚੌਥੀ, "ਬੀੜ ਦੇ ਅੱਖਰਾਂ ਦੀ ਬਣਤਰ ਇਸ ਨੂੰ ਸੰਮਤ ੧੮੦੦ ਦੇ ਲਗਭਗ ਦੀ ਦਸਦੀ ਹੈ ।"[34]

ਅੰਤ ਵਿਚ, ਉਸ ਦਾ ਮਤ ਹੈ ਕਿ "ਸੰਮਤ ੧੬੬੧ ਮਿਤੀ ਭਾਦਓ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ" ਵਾਸਤਵ ਵਿਚ ਇਸ ਬੀੜ ਦਾ ਲੇਖ ਨਹੀਂ ਹੈ; ਇਹ ਲੇਖ ਅਸਲ ਕਾਪੀ ਦਾ ਹੈ, ਜਿਸ ਦੀ ਕਿ ਇਹ ਇਕ ਨਕਲ ਦਰ ਨਕਲ ਹੈ ।[35]

---

[31]ਉਹੀ, ਪੰਨਾ ੭.

[32]ਉਹੀ, ਪੰਨਾ ੭ ਅਤੇ ਭਾਗ ੨ ਦੇ ਪੰਨੇ ੩੩-੩੪.

[33]ਉਹੀ, ਪੰਨਾ ੨੧ ਅਤੇ ਪੰਨੇ ੯੭-੧੦੦.

[34]ਉਹੀ, ਪੰਨਾ ੨੨-੨੩.

[35]ਉਹੀ, ਪੰਨਾ ੨੨.

ਸਮੀਖਿਆ : ਸ੍ਵਾਮੀ ਹਰਨਾਮ ਦਾਸ ਦੀ ਪਹਲੀ ਆਪੱਤੀ 'ਨੀਸਾਣੁ ਦੇ ਕਾਗਜ਼ ਦੇ ਪਤ੍ਰੇ ਤੇ ਲਿਖ ਕੇ ਗ੍ਰੰਥ ਵਿਚ ਚਮੋੜੇ' ਹੋਣ ਬਾਰੇ ਅਸੀਂ ਉਪਰ ਜ਼ਿਕਰ ਕਰ ਆਏ ਹਾਂ। ਗੁਰੂ ਅਰਜੁਨ ਦੇਵ ਜੀ ਦੀ ਆਪ ਲਿਖ਼ਾਈ ਤੇ ਭਾਈ ਗੁਰਦਾਸ ਹੱਥੀਂ ਲਿਖੀ ਬੀੜ ਵਿਚ ਦਸਤ-ਖਤ ਤਬੱਰੁਕ (ਅਸ਼ੀਰਬਾਦ) ਵਜੋਂ ਗ੍ਰੰਥ ਦੇ ਮੁਢ ਵਿਚ ਗ੍ਰੰਥ ਵਾਲੇ ਕਾਗਜ਼ ਉਪਰ ਹੋਣਾ ਚਾਹੀਦਾ ਸੀ। ਇਸ ਦਲੀਲ ਵਿਚ ਕਾਫ਼ੀ ਵਜ਼ਨ ਹੈ। ਦੂਜੀ ਆਪੱਤੀ, ਸ਼ਬਦਜੋੜਾਂ ਦੇ ਵਿਭਿੰਨ ਹੋਣ ਦੀ ਨਜ਼ਰ-ਅੰਦਾਜ਼ ਕਰਨਯੋਗ ਹੈ, ਕਿਉਂਜੋ ਸਾਡੇ ਲਿਖਾਰੀ ਇਸ ਪਾਸੇ ਵਧੇਰੇ ਚੇਤਨ ਨਹੀਂ ਸਨ। ਤੀਜੀ ਆਪੱਤੀ ਬੜੀ ਵਜ਼ਨਦਾਰ ਹੈ। ਜਦੋਂ ਅਸੀਂ ਇਸ ਬੀੜ ਨੂੰ ਭਾਈ ਗੁਰਦਾਸ ਵਰਗੇ ਚੋਟੀ ਦੇ ਵਿਦਵਾਨ ਦੇ ਹੱਥੀਂ ਲਿਖੀ ਤੇ ਗੁਰੂ ਸਾਹਿਬ ਦੀ ਆਪਣੀ ਨਿਗਰਾਨੀ ਹੇਠ ਲਿਖਾਈ ਤੇ ਥਾਓਂ ਥਾਈਂ ਕੀਤੀ ਕਥਿਤ ਸੁਧਾਈ ਨੂੰ ਪਰਵਾਨ ਕਰਕੇ ਤੁਰਦੇ ਹਾਂ, ਤਾਂ ਸਾਡੇ ਅੰਤਹਕਰਣ ਵਿਚ ਬੀੜ ਦੇ ਹਰ ਤਰ੍ਹਾਂ ਨਿਪੁਣ ਤੇ ਦੋਸ਼-ਰਹਿਤ ਹੋਣ ਦਾ ਚਿਤ੍ਰ ਉਗਮਦਾ ਹੈ। ਪਰੰਤੂ ਇਸ ਬੀੜ ਦੀਆਂ ਗ਼ਲਤੀਆਂ (ਜਿਨ੍ਹਾਂ ਦੀ ਕੁਝ ਕੁ ਵੰਨਗੀ ਉਪਰ ਆ ਚੁਕੀ ਹੈ) ਦੇਖ ਕੇ ਇਸ ਦੇ ਅਭੁੱਲ ਗੁਰੂ ਦੇ ਗ੍ਰੰਥ ਹੋਣ ਦੇ ਸਾਡੇ ਨਿਹਚੇ ਤੇ ਕਰੜੀ ਸੱਟ ਵਜਦੀ ਹੈ। ਅਸੀਂ ਇਸ ਸ਼ਸ਼ੋਪੰਜ ਵਿਚ ਪੈ ਜਾਂਦੇ ਹਾਂ ਕਿ ਇਸ ਬੀੜ ਨੂੰ ਅਸਲੀ ਮੰਨ ਕੇ ਕਿਤੇ ਅਸੀਂ ਸਤਿਗੁਰੂ ਅਰਜੁਨ ਦੇਵ ਜੀ ਵਰਗੇ ਪੂਰਣ ਗੁਰੂ ਤੇ ਭਾਈ ਗੁਰਦਾਸ ਵਰਗੇ ਨਿਪੁਣ ਲਿਖਾਰੀ ਦੀ ਪ੍ਰਤਿਭਾ ਤੇ ਧੱਬਾ ਤਾਂ ਨਹੀਂ ਲਗਾ ਰਹੇ। ਚੌਥੀ, ਬੀੜ ਦੇ ਅੱਖਰਾਂ ਦੀ ਬਣਤਰ ਇਸ ਬੀੜ ਨੂੰ ੧੬੬੧ ਬਿ. ਦੀ ਲਿਖਤ ਸਿੱਧ ਨਹੀਂ ਹੋਣ ਦੇਂਦੀ। ਸ੍ਵਾਮੀ ਹਰਨਾਮ ਦਾਸ ਦੀ ਇਹ ਆਪੱਤੀ ਵੀ ਗੰਭੀਰ ਸੋਚ ਦੀ ਮੰਗ ਕਰਦੀ ਹੈ।

੪. ਵਿਪੱਖੀ ਭਾਈ ਰਣਧੀਰ ਸਿੰਘ ਦਾ ਮੱਤ : ਕਰਤਾਰਪੁਰੀ ਬੀੜ ਨੂੰ ਅਸਲੀ ਭਾਈ ਗੁਰਦਾਸ ਵਾਲੀ ਨ ਮੰਨਣ ਵਾਲਿਆਂ ਵਿਚ ਸਵਰਗਵਾਸੀ ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦਵਾਰਾ ਇਨਸਪੈਕਟਰ, ਵੀ ਮੁਹਰਲੀ ਕਤਾਰ ਵਿਚ ਸਨ। ਉਨ੍ਹਾਂ ਆਪਣੀ ਅਣਛਪੀ ਪੁਸਤਕ "ਗੁਰ ਸ਼ਬਦ ਵਿਗਾਸ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਾਚੀਨ ਸਰੂਪ" ਵਿਚ 'ਕਰਤਾਰਪੁਰੀਏ ਸੋਢੀਆਂ ਦੀ ਪੋਥੀ' ਨਾਂ ਦੇ ਪ੍ਰਕਰਣ ਵਿਚ ਇਸ ਬੀੜ ਦੇ ਮੂਲ ਹੋਣ ਬਾਰੇ ਸੰਦੇਹ ਪ੍ਰਗਟਾਂਦਿਆਂ ਹੋਰਨਾਂ ਗੱਲਾਂ ਨਾਲ ਇਹ ਕੁਝ ਵੀ ਲਿਖਿਆ ਹੈ :

(ੳ) ਗ੍ਰੰਥ ਨੂੰ ਵੇਖਣ ਤੇ ਇਹ ਮਲੂਮ ਹੁੰਦਾ ਹੈ ਕਿ ਇਸ ਦੇ ਚਤੁਰ ਲਿਖਾਰੀ ਨੇ 'ਖਾਰੇ ਦੀ ਮਿਸਲ' ਦੇ ਕਿਸੇ ਉਤਾਰੇ ਦੀ ਨਕਲ ਤਤਕਰੇ ਤੋਂ ਹੀ ਕਰਨੀ ਆਰੰਭ ਦਿੱਤੀ ਹੈ। ਤਿਥਿ ਸੰਮਤ ਤੇ ਪ੍ਰਤੀਕਾਂ ਨਾਲ ਸਫ਼ਿਆਂ ਦੇ ਅੰਕ ਵੀ ਲਿਖ ਲਏ ਸਨ। ਪਰ ਅਗਾੜੀ ਸਾਰੀ ਲਿਖਤ ਇਸ ਤਤਕਰੇ ਅਨੁਸਾਰ ਨਹੀਂ ਨਿਭ ਸਕੀ। ਕਈ ਵਾਰੀ ਦੋਹਰੇ ਸਫੇ ਪਾ ਕੇ ਤੇ ਕਿਤੇ ਅੰਦਰ ਸਤਰਾਂ ਗੁੰਜਾਇਸ਼ ਤੋਂ ਵਧ ਘਟ ਲਿਖ ਕੇ ਤਤਕਰੇ ਨਾਲ ਮੇਲ ਬਣਾਈ ਰੱਖਣ ਦਾ ਉਪਰਾਲਾ ਕੀਤਾ ਗਇਆ ਹੈ।

(ਅ) ਨੀਸਾਣੁ ਗੁਰੂ ਜੀਉ ਕੇ ਦਸਖਤ ਮਹਲਾ ੫ (ਇਸ ਵਕਤ) ੨੯ਵੇਂ ਪਤ੍ਰੇ ਦੇ ਦੂਜੇ ਬੰਨੇ ਸੋਭਾ ਪਾ ਰਹਿਆ ਹੈ, ਪਰ ਤਤਕਰੇ ਵਿਚ ਇਹ ੪੫ਵੇਂ ਪਤ੍ਰੇ ਉਤੇ ਦਸਿਆ

ਹੈ । ਇਹ ਫ਼ਰਕ ਇਸ ਗੱਲ ਦਾ ਸੂਚਕ ਹੈ ਕਿ ਵਿੱਚੋਂ ੧੬ ਪਤ੍ਰੇ ਅੰਕਾਂ ਵਾਲੇ ਕਢ ਕੇ ਕਿਸੇ ਹੋਰ ਥਾਂ ਵਰਤੇ ਯਾ ਗੁਆ ਦਿੱਤੇ ਗਏ ਹਨ ।

(ੲ) ਨੀਸਾਣੁ ਪੂਰੇ ਮੂਲਮੰਤ੍ਰ ਦੇ ਰੂਪ ਵਿਚ ਹੈ । ਭਾਈ ਸਾਹਿਬ ਦਾ ਗਿਲਾ ਹੈ ਕਿ ਅਜੇ ਤਕ ਪੰਚਮ ਪਾਤਸਾਹ ਦੇ ਕਰ ਕਮਲਾਂ ਦਾ ਲਿਖਿਆ ਇਕ ਅੱਖਰ ਭੀ ਨਹੀਂ ਲੱਭਾ ਜਿਸ ਨਾਲ ਮੇਲ ਕੇ ਇਸ ਲਿਖਤ ਦੀ ਤਸਦੀਕ ਕਰ ਸਕੀਏ । . . .'ਉਹ ਇਸ ਅਤੇ ਬੌਹਤ ਵਾਲੀ ਬੀੜ ਵਿਚਲੇ ਦੋਹਾਂ ਨੀਸਾਣਾਂ ਨੂੰ ਗੁਰੂ ਅਰਜੁਨ ਦੇਵ ਜੀ ਦੇ ਕਰ ਕਮਲਾਂ ਦੇ ਲਿਖੇ ਨਹੀਂ ਮੰਨਦੇ ।

(ਸ) ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ—ਪੰਜਵੇਂ ਪਾਤਸ਼ਾਹ ਤਕ ਤਤਕਰਿਆਂ ਦੇ ਨਾਲ ਹੀ ਮੁਖ ਲਿਖਾਰੀ ਨੇ ਲਿਖਿਆ ਹੈ ਜੋ ਸੰਮਤ ੧੬੬੧ ਵਿਚ ਲਿਖਣਾ ਸੰਭਵ ਨਹੀਂ ਸੀ ।

(ਹ) "ਸੁਧੁ ਕੀਚੈ" ਤੇ "ਸੁਧੁ" ਹਿਦਾਇਤਾਂ ਸਾਰੀਆਂ ਵਾਰਾਂ ਦੇ ਅਖੀਰ ਤੇ ਇਕ ਹੀ ਲਿਖਾਰੀ ਨੇ ਫਿੱਕੀ ਜੇਹੀ ਸਿਆਹੀ ਨਾਲ ਲਿਖੀਆਂ ਹਨ । ਅੱਖਰਾਂ ਦੇ ਰੂਪ ਭੀ ਮੁਖ ਲਿਖਾਰੀ ਦੀ ਲਿਖਤ ਨਾਲ ਮਿਲਦੇ ਹਨ । ਰਿਵਾਇਤ ਇਨ੍ਹਾਂ ਹਿਦਾਇਤਾਂ ਨੂੰ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਨਾਂ ਨਾਲ ਜੋੜਦੀ ਹੈ । ਬੀੜ ਦੇ ਅਸਲੀ ਹੋਣ ਦੀ ਸੂਰਤ ਵਿਚ ਇਹ ਹਿਦਾਇਤਾਂ ਗ੍ਰੰਥ ਦੇ ਲਿਖਾਰੀ ਦੀਆਂ ਲਿਖੀਆਂ ਨਹੀਂ, ਗੁਰੂ ਸਾਹਿਬ ਦੀਆਂ ਲਿਖੀਆਂ ਹੋਣੀਆਂ ਚਾਹੀਦੀਆਂ ਸਨ, ਪਰ ਇਸ ਵਕਤ ਇਸ ਬੀੜ ਵਿਚ ਅਜੇਹਾ ਨਹੀਂ ਹੈ ।

(ਕ) ਬੇ-ਮਿਸਲ ਸ਼ਬਦ ਬਾਵਾ ਸਰੂਪਦਾਸ ਭੱਲਾ ਦੇ ਕਥਨ ਅਨੁਸਾਰ ਕਾਹਲੀ ਵਿਚ ਤੇ ਬਹੁਤੇ ਹੱਥੀਂ ਨਕਲ ਕਰਾਉਣ ਦੇ ਕਾਰਣ ਖਾਰਾ ਨਿਵਾਸੀ ਭਾਈ ਬੰਨੋ ਪਾਸੋਂ ਦਰਜ ਹੋ ਗਏ ਸਨ । ਭਾਈ ਗੁਰਦਾਸ ਵਾਲੇ ਸੰਚੇ ਤੇ ਖਾਰੇ ਕੀ ਮਿਸਲ ਵਿਚ ਇਹੋ ਵੱਡਾ ਭੇਦ ਹੈ ਜੋ ਅਗਾੜੀ ਹੋਈਆਂ ਨਕਲਾਂ ਵਿਚ ਪੀੜ੍ਹੀ ਦਰ ਪੀੜ੍ਹੀ ਚਲਾ ਆਇਆ ਹੈ । ਪਰੰਤੂ ਇਸ ਪੋਥੀ (ਕਰਤਾਰਪੁਰੀ ਬੀੜ) ਵਿਚ ਬੇ-ਮਿਸਲ ਸ਼ਬਦ ਮੌਜੂਦ ਹਨ ।

(ਖ) (ਨਿਰੇ) 'ਜਪੁ' ਵਿਚ ਜੋ ਅਸ਼ੁੱਧੀਆਂ ਦੁਕਾਨਦਾਰ ਛਾਪ ਰਹੇ ਹਨ, ਉਨ੍ਹਾਂ ਨਾਲੋਂ ਭੀ ਵਧ ਪਾਠ-ਭੇਦ ਇਸ ਗ੍ਰੰਥ ਵਿਚ ਹਨ ਐਪਰ ਧੌਲ (ਧਉਲ), ਕੌਣ (ਕਉਣ), ਪੌਣ (ਪਉਣ) ਸ਼ਬਦ ਲਿਖਣ ਲਈ ਕੀਤੀ ਕਨੌੜੇ ਦੀ ਵਰਤੋਂ ਇਸ ਸੰਚੇ ਦੀ ਉਮਰ ੭੦-੭੫ ਵਰ੍ਹੇ ਘਟਾ ਦੇਂਦੀ ਹੈ । ਕਿਉਂਜੋ ਕਨੌੜੇ ਦੀ ਵਰਤੋਂ ਨੌਵੇਂ ਸਤਿਗੁਰੂ ਦੇ ਸਮੇਂ ਤਕ ਲਿਖੇ ਗ੍ਰੰਥ/ਪੋਥੀਆਂ ਵਿਚ ਕਿਧਰੇ ਨਹੀਂ ਲੱਭਦੀ ।

ਪੜਚੋਲ : ਭਾਈ ਰਣਧੀਰ ਸਿੰਘ ਦੇ ਨਿਰਣੇ ਤੇ ਏਤਰਾਜ਼ ਲਗਪਗ ਉਹੀ ਹਨ ਜੋ ਇਸ ਤੋਂ ਪਹਿਲਾਂ ਦੇ ਖੋਜਕਾਰਾਂ ਦੇ ਪ੍ਰਕਰਣ ਵਿਚ ਵਿਚਾਰੇ ਜਾ ਚੁਕੇ ਹਨ । ਵਾਦਵਿਵਾਦ ਵਾਲੇ ਨੁਕਤਿਆਂ—ਇਨ੍ਹਾਂ ਨੁਕਤਿਆਂ ਦਾ ਨਿਰਣਾ ਕਿ 'ਨੀਸਾਣੁ ਗੁਰੂ ਸਾਹਿਬ ਦੇ ਆਪਣੇ ਹਸਤਾਖ਼ਰਾਂ ਵਿਚ ਹੈ ਯਾ ਨਹੀਂ', 'ਜੋਤੀ ਜੋਤਿ ਸਮਾਵਣੇ ਕੇ ਚਲਿਤ੍ਰਾਂ ਦੀ ਠੀਕ ਸਥਿਤੀ

ਕੀ ਹੈ ਅਤੇ 'ਸੱਧ ਕੀਚੈਂ' ਤੇ 'ਸੁਧ' ਆਦੇਸ਼ ਕਿਸ ਦੇ ਲਿਖੇ ਹੋਏ ਹਨ ?—ਇਨ੍ਹਾਂ ਸਭਨਾਂ ਦਾ ਨਿਰਣਾ ਬੀੜ ਨੂੰ ਵੇਖ ਕੇ ਹੀ ਕੀਤਾ ਜਾ ਸਕੇਗਾ ਕਿਉਂਜੋ ਉਪਰ ਕਥਿਤ ਬੀੜ ਨੂੰ ਵੇਖ ਕੇ ਰਾਏ ਪ੍ਰਸਤੁਤ ਕਰਨ ਵਾਲੇ ਤਿੰਨਾਂ ਵਿਦਵਾਨਾਂ ਦੀ ਇਨ੍ਹਾਂ ਸੰਬੰਧੀ ਰਾਏ ਵੱਖ ਵੱਖ ਹੈ। ਬੇ-ਮਿਸਲ ਸ਼ਬਦਾਂ ਤੇ ਕਨੌੜੇ ਦੀ ਵਰਤੋਂ ਬਾਰੇ ਜੋ ਕੁਝ ਅਸਾਂ ਕਹਣਾ ਹੈ, ਉਸ ਨੂੰ ਵੀ ਅਸੀਂ ਅਗਲੇ ਅਰਥਾਤ ਵਿਵੇਚਨ ਵਾਲੇ ਭਾਗ ਵਿਚ ਕਹਾਂਗੇ।

ਹਾਲ ਦੀ ਘੜੀ ਸਾਨੂੰ ਪ੍ਰਾਚੀਨ ਬੀੜਾਂ ਦੇ ਸਰਵੇਖਣ ਵਾਲੇ ਆਪਣੇ ਕਾਰਜ ਵਿਚ ਅੱਗੇ ਚਲਣਾ ਚਾਹੀਦਾ ਹੈ।

## ੭. ਆਦਿ ਬੀੜ ਦੇ ਸਕੇਤਾਂ ਵਾਲਾ ਗ੍ਰੰਥ
## (ਸਮਾਂ, ਅਨਿਸ਼ਚਿਤ)

ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਭਾਈ ਮੋਹਨ ਸਿੰਘ ਵੈਦ ਸੈਕਸ਼ਨ ਵਿਚ ਐਕਸੈਸ਼ਨ ਨੰਬਰ ੧੧੫੪੬੧ ਤੇ ਇਕ ਖੰਡਿਤ ਬੀੜ ਸੁਰੱਖਿਅਤ ਹੈ। ਇਹ ਨਕਲ ਤਾਂ ਕਿਸੇ ਹੋਰ ਗ੍ਰੰਥ ਦੀ ਹੈ, ਪਰ ਸੋਧੀ ਹੋਈ ਸ੍ਰੀ ਆਦਿ ਬੀੜ ਨਾਲ ਹੈ। ਇਸ ਸੰਬੰਧੀ ਸੰਕੇਤ ਇਸ ਬੀੜ ਵਿਚ ਸੁਧਾਈਆਂ ਨਾਲ ਦਿੱਤੀਆਂ ਟਿੱਪਣੀਆਂ ਤੋਂ ਮਿਲਦੇ ਹਨ। ਤਤਕਰਾ ਤਾਂ ਇਸ ਗ੍ਰੰਥ ਲਈ ਸਿੱਧਾ ਆਦਿ ਬੀੜ ਤੋਂ ਚੁਕ ਲਇਆ ਗਇਆ ਲਗਦਾ ਹੈ, ਕਿਉਂਜੋ ਤਤਕਰਾ ਸੁਧਾਈ ਕਰਨ ਵਾਲੇ ਦੇ ਹੱਥ ਨਾਲ ਲਿਖਿਆ ਹੋਇਆ ਹੈ; ਉਹੀ ਸਿਆਹੀ, ਉਹੀ ਕਲਮ ਤੇ ਅੱਖਰਾਂ ਦੀ ਬਣਾਵਟ ਉਹੀ ਹੈ ਜੋ ਸੁਧਾਈ ਵਾਲੇ ਅੱਖਰਾਂ ਦੀ ਹੈ। ਦੂਸਰੇ ਇਸ ਵਿਚ ਜੋ ਸੂਚਨਾ ਦਿੱਤੀ ਹੋਈ ਹੈ, ਉਹ ਕਥਿਤ ਆਦਿ ਗ੍ਰੰਥ ਵਾਲੀ ਹੈ, ਭਾਵੇਂ ਸੰਮਤੁ ਦਰਜ ਨਹੀਂ ਹੈ। ਸੰਬੰਧਿਤ ਸੂਚਨਾ ਇਸ ਪ੍ਰਕਾਰ ਹੈ :

> ੧ਓ ਸਤਿਗੁਰ ਪ੍ਰਸਾਦਿ ॥
> ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾ ਕਾ ॥
> ਨੀਸਾਣੁ ਗੁਰੂ ਜੀਉ ਕੇ ਦਸਖਤਾ ਕਾ ਮਹਲਾ ੫ ॥
> ਜਪੁ ਸ੍ਰੀ ਸਤਿਗੁਰੂ ਰਾਮਦਾਸ ਜੀ ਕਿਆ ਦਸਖਤਾ ਕਾ ਨਕਲ ॥

**ਸਮੀਖਿਆ** : ਗ੍ਰੰਥ ਵਿਚ ਮਹਲਾ ੫ ਦਾ ਨੀਸਾਣੁ ਨਹੀਂ ਹੈ। ਇਸ ਲਈ ਇਹ ਅਸਲ ਗ੍ਰੰਥ ਨਹੀਂ। ਇਹ ਮੁਢਲੇ ਅਥਵਾ ਆਦਿ ਗ੍ਰੰਥ ਦੀ ਨਕਲ ਵੀ ਨਹੀਂ। ਜੇ ਨਕਲ ਹੁੰਦੀ ਤਾਂ ਅੰਦਰ ਸੁਧਾਈਆਂ ਨਾਲ ਆਦਿ ਬੀੜ ਵਲ ਸੰਕੇਤ ਕੀਤੇ ਹੋਏ ਨ ਹੁੰਦੇ। ਨਕਲ ਕਰਨ ਵਾਲੇ ਨੇ ਜਪੁ ਨਾਲ "ਨਕਲ ਕਾ ਨਕਲ" ਲਿਖ ਕੇ ਨਕਲ ਦਾ ਪੜਾਉ ਵੀ ਸੂਚਿਤ ਨਹੀਂ ਕੀਤਾ, ਸਿੱਧਾ ਹੀ "ਸ੍ਰੀ ਸਤਿਗੁਰੂ ਰਾਮਦਾਸ ਜੀ ਕਿਆਂ ਦਸਖਤਾ ਕਾ ਨਕਲ" ਲਿਖ ਦਿੱਤਾ ਹੈ। ਆਦਿ ਬੀੜ ਦਾ ਖਾਸਾ ਇਹੀ ਮੰਨਿਆ ਜਾਂਦਾ ਹੈ। ਸੋ ਪਤਾ ਲਗਾ ਕਿ ਤਤਕਰਾ ਆਦਿ ਬੀੜ ਤੋਂ ਚੁਕਿਆ ਹੈ ਤੇ ਫਿਰ ਅੰਦਰਲੀ ਬਾਣੀ ਨੂੰ ਉਸ ਮੁਢਲੇ, ਅਥਵਾ ਆਦਿ ਗ੍ਰੰਥ ਦੇ ਸੱਚੇ ਵਿਚ ਢਾਲਣ ਦਾ ਯਤਨ ਕੀਤਾ ਹੈ। ਤਤਕਰਾ ਆਦਿ ਬੀੜ ਤੋਂ ਸਿੱਧਾ ਚੁੱਕ ਲੈਣ ਸੰਬੰਧੀ ਅੱਗੇ ਚਲ ਕੇ ਹੋਰ ਸਬੂਤ ਵੀ ਮਿਲਦੇ ਹਨ ਜਿਵੇਂ "ਸੋ ਪੁਰਖ" ਵਾਲਾ ਚਾਰ ਸ਼ਬਦਾਂ ਦਾ ਜੁਟ ਤਤਕਰੇ ਵਿਚ ਤਾਂ ਨਹੀਂ, ਪਰ ਅੰਦਰ ਮੂਲਪਾਠ ਵਿਚ ਹੈ।

ਇਸ ਗ੍ਰੰਥ ਦਾ ਤਤਕਰਾ ਕਰਤਾਰਪੁਰੀ ਬੀੜ ਵਾਲੇ ਤਤਕਰੇ ਨਾਲ ਮਿਲਦਾ ਹੈ; ਕੇਵਲ ਇਸ ਵਿਚ ਕਰਤਾਰਪੁਰੀ ਬੀੜ ਵਿਚਲੀ ਛੇਵੇਂ ਪਾਤਸ਼ਾਹ ਦੇ ਨੀਸਾਣ ਵਾਲੀ ਪ੍ਰਤੀਕ ਨਹੀਂ ਹੈ, ਤੇ ਇਹ ਗੱਲ ਮਹੱਤਵਪੂਰਣ ਹੈ, ਇਸ ਨੂੰ ਕਰਤਾਰਪੁਰੀ ਬੀੜ ਨਾਲੋਂ ਨਿਖੇੜਨ ਦੇ ਪੱਖ ਤੋਂ।

ਗ੍ਰੰਥ ਵਿਚ ਸੁਧਾਈਆਂ ਉਸੇ ਹੱਥ ਨਾਲ ਹੋਈਆਂ ਹੋਈਆਂ ਹਨ ਜਿਸ ਨਾਲ ਤਤਕਰਾ ਤਿਆਰ ਕੀਤਾ ਗਇਆ ਹੈ। ਸੁਧਾਈਆਂ ਨਿਸ਼ਚੇ ਹੀ ਕਥਿਤ ਆਦਿ ਬੀੜ ਦੇ ਅਨੁਸਰਣ (ਪੈਰਵੀ) ਵਿਚ ਕੀਤੀਆਂ ਗਈਆਂ ਸਿੱਧ ਹੁੰਦੀਆਂ ਹਨ। ਪਰੰਤੂ, ਦੁੱਖ ਦੀ ਗੱਲ ਇਹ ਹੈ ਕਿ ਇਹ ਬੀੜ ਖੰਡਿਤ ਹੈ। ਇਸ ਦੇ ਅੰਤਲੇ ਕੋਈ ਡੇਢ ਦੋ ਸੌ ਪਤ੍ਰੇ ਪਾੜ ਕੇ ਨਾਲੋਂ ਲਾਹੇ ਹੋਏ ਹਨ ਜਿਵੇਂ ਕਿਸੇ ਹਟਵਾਣੀਏ ਨੇ ਸੌਦਾ ਬੰਨ੍ਹਣ ਲਈ ਪਾੜੇ ਹੋਣ। ਫਲਸਰੂਪ, ਇਸਦੇ ਅੰਤਲੇ ਹਿੱਸੇ ਦੀ ਠੀਕ ਵਿਵਸਥਾ (ਕੈਫੀਅਤ) ਦਾ ਪਤਾ ਨਹੀਂ ਲਗ ਸਕਿਆ ਕਿ ਮੁਢਲੀ ਹਾਲਤ ਵਿਚ ਇਹ ਕਿਸ ਸ਼ਾਖਾ ਦੀ ਬੀੜ ਸੀ ਤੇ ਇਸ ਨੂੰ ਦੱਸੀ ਜਾਂਦੀ ਆਦਿ ਬੀੜ ਦਾ ਅਨੁਸਾਰੀ ਬਣਾਉਣ ਲਈ ਕਿੱਥੇ ਕਿੱਥੇ ਤਬਦੀਲੀਆਂ ਕਰਨੀਆਂ ਪਈਆਂ।

ਆਕ੍ਰਿਤੀ : ਇਸ ਬੀੜ ਵਿਚ ਨੌਵੇਂ ਮਹਲੁ ਦੀ ਬਾਣੀ ਨਹੀਂ ਚੜ੍ਹੀ। ਫਲਸਰੂਪ, ਕਿਸੇ ਪੁਰਾਣੇ ਗ੍ਰੰਥ ਦੀ ਨਕਲ ਹੈ, ਪਰੰਤੂ ਨਕਲ ਇਹ ਸਿੱਖ ਰਾਜ ਤੋਂ ਕੁਝ ਚਿਰ ਹੀ ਪਹਲਾਂ, ਮਿਸਲ-ਕਾਲ ਵਿਚ ਹੋਈ ਲਗਦੀ ਹੈ। ਤਤਕਰੇ ਇਸ ਵਿਚ ਤਿੰਨ ਹਨ : (੧) ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ, (੨) ਤਤਕਰਾ ਤਤਕਰੇ ਕਾ, (੩) ਤਤਕਰਾ ਸ਼ਬਦਾਂ ਕਾ। "ਤਤਕਰਾ ਸ਼ਬਦਾਂ ਕਾ" ਵਿਚ ਹਰੇਕ ਭਾਗ ਦੇ ਮੁਢ ਵਿਚ ਸ਼ਬਦ ਦੀ ਪ੍ਰਤੀਕ ਦੇ ਨਾਲ ਪਤ੍ਰਾ-ਅੰਕ ਖੱਬੇ ਹੱਥ ਦਿੱਤਾ ਹੈ; ਸ਼ਬਦ ਦਾ ਕ੍ਰਮਾਂਕ ਸੱਜੇ ਹੱਥ ਹੈ। ਇਸ ਪੱਖ ਤੋਂ ਇਹ ਬੀੜ ਕਰਤਾਰਪੁਰੀ ਬੀੜ ਨਾਲੋਂ ਭਿੰਨ ਹੈ। ਕਰਤਾਰਪੁਰੀ ਬੀੜ ਵਿਚ ਸ਼ਬਦਾਂ ਦੀ ਗਿਣਤੀ ਖੱਬੇ ਪਾਸੇ ਹੈ ਤੇ ਪਤ੍ਰਾ-ਅੰਕ ਕੇਵਲ ਪ੍ਰਕਰਣ ਦੇ ਮੁੱਢ ਵਿਚ ਦਿੱਤਾ ਹੈ, ਹਰੇਕ ਸ਼ਬਦ ਨਾਲ ਨਹੀਂ ਦਿੱਤਾ। ਹੋਰ ਫਰਕ ਇਹ ਹੈ ਕਿ ਇਸ ਬੀੜ ਵਿਚ ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਵੀ ਦਿੱਤੀਆਂ ਹੋਈਆਂ ਹਨ ਜੋ ਕਰਤਾਰਪੁਰੀ ਬੀੜ ਵਿਚ ਨਹੀਂ ਹਨ। ਸੋ ਤਤਕਰਾ ਤਿਆਰ ਕਰਨ ਵਾਲੇ ਨੇ ਅੰਨ੍ਹੇਵਾਹ ਨਕਲ ਨਹੀਂ ਕੀਤੀ, ਬੜੀ ਸੂਝ ਨਾਲ ਕੰਮ ਕੀਤਾ ਲਗਦਾ ਹੈ।

ਅੰਕ ਇਸ ਦੇ ਖੁਲ੍ਹੇ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਤੇ ਲਗੇ ਹੋਏ ਹਨ; ਪਤ੍ਰੇ ਦੀ ਧਾਰਣਾ ਵਿਗਿਆਨਕ ਹੈ, ਅਰਥਾਤ ਇਕ ਹੀ ਪਤ੍ਰੇ ਦੇ ਸਿੱਧੇ ਪੁੱਠੇ ਪਾਸੇ ਲੈ ਕੇ ਪਤ੍ਰਾ ਬਣਾਇਆ ਗਇਆ ਹੈ।

ਜਿਸ ਬੀੜ ਤੋਂ ਇਹ ਗ੍ਰੰਥ ਮੂਲ ਵਿਚ ਨਕਲ ਹੋਇਆ ਹੋਇਆ ਹੈ, ਉਸ ਵਿਚ ਪਹਲਾ 'ਜਪੁ', ਫਿਰ 'ਸੋਦਰੁ' (ਪੰਜ ਸ਼ਬਦ), ਫਿਰ 'ਸੋ ਪੁਰਖ' (ਚਾਰ ਸ਼ਬਦ), ਮਗਰੋਂ 'ਸੋਹਿਲਾ' ਆਰਤੀ (ਪੰਜ ਸ਼ਬਦ) ਤੇ ਫਿਰ ਤੀਹ ਰਾਗਾਂ ਦੀ ਬਾਣੀ ਬੱਧੇ ਕ੍ਰਮ ਵਿਚ ਪ੍ਰਾਪਤ ਸੀ। ਤਤਕਰੇ ਵਿਚ ਦਿੱਤੀ ਸੂਚਨਾ ਤੋਂ ਭੋਗ ਇਸ ਗ੍ਰੰਥ ਦਾ ਸਲੋਕ ਵਾਰਾਂ ਤੇ ਵਧੀਕ ਉਪਰ ਪੈਂਦਾ ਸੀ। ਰਾਗਮਾਲਾ

ਵੀ ਮਗਰ ਸੀ। 'ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ' ਮੁਢਲੇ ਪਤ੍ਰਿਆਂ ਵਿਚ ਨਹੀਂ ਸਨ, ਨਾ ਹੀ ਇਨ੍ਹਾਂ ਦਾ ਉੱਲੇਖ ਤਤਕਰੇ ਵਿਚ ਹੋਇਆ ਹੋਇਆ ਹੈ। ਗ੍ਰੰਥ ਦੇ ਅੰਤਲੇ ਗੁਮ ਹਿੱਸੇ ਵਿਚ ਇਨ੍ਹਾਂ ਦੇ ਹੋਣ ਜਾਂ ਨ ਹੋਣ ਦਾ ਪਤਾ ਨਹੀਂ।

**ਸੁਧਾਈਆਂ ਦੀ ਪ੍ਰਕ੍ਰਿਤੀ ਤੇ ਘੇਰਾ :** ਉਪਰ ਦਸਿਆ ਜਾ ਚੁਕਿਆ ਹੈ ਕਿ ਇਸ ਗ੍ਰੰਥ ਦੇ ਮੁਢਲੇ ਰੂਪ ਨੂੰ ਬਦਲ ਕੇ ਇਸ ਨੂੰ ਦੱਸੇ ਜਾਂਦੇ ਆਦਿ ਗ੍ਰੰਥ ਦੇ ਸੱਚੇ ਵਿਚ ਢਾਲਣ ਦਾ ਭਰਪੂਰ ਯਤਨ ਕੀਤਾ ਗਇਆ ਹੈ। ਇਹ ਤਬਦੀਲੀਆਂ ਮੰਗਲਾਂ, ਸਿਰਲੇਖਾਂ ਤੇ ਬਾਣੀ ਦੇ ਅੰਤ ਤੇ ਆਏ ਜੋੜ-ਅੰਕਾਂ ਵਿਚ ਬਹੁਤ ਹਨ, ਬਾਣੀ ਵਿਚ ਘਟ। ਇੰਵ ਪ੍ਰਤੀਤ ਹੁੰਦਾ ਹੈ ਕਿ ਮੂਲਭੂਤ ਗ੍ਰੰਥ ਦੇ, ਜਿਸ ਤੋਂ ਇਹ ਗ੍ਰੰਥ ਨਕਲ ਕੀਤਾ ਗਇਆ ਸੀ, ਬਾਣੀ-ਪਾਠ ਬਹੁਤ ਸ਼ੁਧ ਸਨ, ਹੋਰ ਤਾਂ ਹੋਰ ਬਾ-ਮਿਸਲ ਵੀ ਸਨ, ਜਿਵੇਂ ਕਿ ਅਸੀਂ ਅੱਗੇ ਚਲਕੇ ਦੇਖਾਂਗੇ, ਪਰ ਜਿਹੜੇ ਹੁਣ ਸੋਧਕ ਦੀ ਦਖਲ-ਅੰਦਾਜ਼ੀ ਕਾਰਣ ਬੇ-ਮਿਸਲ ਹੋ ਗਏ ਹਨ। ਫਲਸ੍ਵਰੂਪ, ਸੋਧਕ ਨੂੰ ਬਾਣੀ ਵਿਚ ਬਹੁਤਾ ਦਖਲ ਦੇਣ ਦੀ ਲੋੜ ਨਹੀਂ ਪਈ। ਹਾਂ, ਕਿਤੇ ਕਿਤੇ ਕੋਈ ਸ਼ਬਦ ਕੱਟਣਾ ਜ਼ਰੂਰੀ ਸਮਝਿਆ ਹੈ ਕਿਉਂਜੋ ਉਹ ਕਥਿਤ ਆਦਿ ਬੀੜ ਵਿਚ ਪ੍ਰਾਪਤ ਨਹੀਂ ਸੀ। ਹੇਠਾਂ ਅਸੀਂ ਹਥਲੀ ਬੀੜ ਨੂੰ ਕਥਿਤ ਆਦਿ ਗ੍ਰੰਥ ਦੇ ਸੱਚੇ ਵਿਚ ਢਾਲਣ ਲਈ ਕੀਤੀਆਂ ਗਈਆਂ ਕੁਝ ਕੁ ਸੁਧਾਈਆਂ ਦੇ ਉਦਾਹਰਣ ਆਪਣੀ ਟਿੱਪਣੀ ਸਹਿਤ ਪ੍ਰਸਤੁਤ ਕਰਾਂਗੇ ਤਾਂ ਜੋ ਉਨ੍ਹਾਂ ਦੀ ਪ੍ਰਕਿਰਤੀ ਦਾ ਪਤਾ ਲਗ ਸਕੇ।

| ਸੁਧਾਈਆ | ਟਿੱਪਣੀ |
|---|---|
| ੧) ਪਤ੍ਰਾ ੩੪ ਉਤੇ ਮੰਗਲ ਦੇ ਮਗਰ ਬਾਣੀ ਦਾ ਸਿਰਲੇਖ ਇਹ ਸੀ : "ਰਾਗ ਸਿਰੀ ਰਾਗੁ ਮਹਲਾ ੪ ਚਉਪਦੇ ਘਰੁ ੧" ਸਿਰਲੇਖ ਵਿਚੋਂ ਕਾਲੇ ਟਾਈਪ ਵਾਲੇ ਸ਼ਬਦ ਹੜਤਾਲ ਦਿੱਤੇ ਗਏ ਹਨ। | ਸੁਧਾਈ ਪਿੱਛੋਂ ਸਿਰਲੇਖ ਕਰਤਾਰਪੁਰੀ ਬੀੜ ਦਾ ਅਨੁਸਾਰੀ ਬਣ ਗਇਆ ਹੈ। |
| ੨) ਪਤ੍ਰਾ ੩੫ ਉਤੇ ਬਾਣੀ ਦਾ ਸਿਰਲੇਖ ਇੰਵ ਸੀ :<br>ੴ ਸਤਿਗੁਰ ਪ੍ਰਸਾਦਿ<br>ਰਾਗ ਸਿਰੀ ਰਾਗੁ ਮਹਲਾ ੫<br>ਇਸ ਦਾ ਮੰਗਲ ਕੱਟ ਦਿੱਤਾ ਗਇਆ ਹੈ ਤੇ ਸਿਰੀ ਤੋਂ ਪਹਲਾਂ ਲਿਖਿਆ ਪਦ "ਰਾਗੁ" ਵੀ ਉਡਾ ਦਿੱਤਾ ਹੈ। | ਕਰਤਾਰਪੁਰੀ ਬੀੜ ਵਿਚ ਵੀ ਮੰਗਲ ਨਹੀਂ, ਤੇ ਸਿਰੀ ਤੋਂ ਪਹਲਾਂ "ਰਾਗੁ" ਵੀ ਨਹੀਂ। |
| ੩) ਪਤ੍ਰਾ ੩੮-੩੯ ਸਿਰੀ ਰਾਗ ਦੇ ਮਹਲਾ ੫ ਦੇ ਇੱਕੀ ਚਉਪਦਿਆਂ ਦਾ ਕ੍ਰਮ | ਇਸ ਤਬਦੀਲੀ ਨੇ ਮਹਲਾ ੫ ਦੇ ਚਉਪਦਿਆਂ ਦੀ ਇਸ ਪੱਟੀ ਨੂੰ ਚਰਨ ਸਿੰਘ |

ਛਪੇ ਗ੍ਰੰਥ ਅਨੁਸਾਰ ਸੀ। ਇਸ ਪੱਟੀ ਦਾ ਬਾਈਵਾਂ ਚਉਪਦਾ "ਸੰਤ ਜਨਾ ਮਿਲਿ ਕਟਿਅੜਾ ਜਮ ਕਾਲੁ" ਸੀ, ਤੇ ਅੰਤ ਉਤੇ ਤੀਹਵਾਂ "ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਇਆ"। ਸੁਧਾਈ ਕਰਨ ਵਾਲੇ ਨੇ ਨਵਾਂ ਵਰਕਾ ਪਾ ਕੇ ਪਤ੍ਰਾ ੩੯/ਅ ਤੇ ੪੦/ੳ ਦਾ ਕੁਝ ਹਿੱਸਾ ਕੱਟ ਕੇ ਸ਼ਬਦਾਂ ਦਾ ਕ੍ਰਮ ਬਦਲ ਦਿੱਤਾ ਹੈ, ਜਿਸ ਕਾਰਣ ਘਰੁ ੧ ਦੇ ਤਿੰਨ ਸ਼ਬਦ ਘਰੁ ੭ ਦੇ ਮਗਰ ਚਲੇ ਗਏ ਹਨ।

ਇਸ ਤਬਦੀਲੀ ਨੇ ਚਪਉਦਿਆਂ ਦੀ ਪੱਟੀ ਨੂੰ ਸ਼ਹੀਦ ਦੇ ਗ੍ਰੰਥ ਦਾ ਅਨੁਸਾਰੀ ਬਣਾ ਦਿੱਤਾ ਹੈ ਜੋ ਕਰਤਾਰਪੁਰੀ ਬੀੜ ਨਾਲ ਸੋਧਿਆ ਹੋਇਆ ਹੈ। ਸੋਧਕ ਦੇ ਇਸ ਅਮਲ ਨਾਲ ਬਾ-ਮਿਸਲ ਸ਼ਬਦ ਹੁਣ ਬੇ-ਮਿਸਲ ਹੋ ਗਏ ਹਨ। ਤਕਨੀਕੀ ਪੱਖ ਤੋਂ ਠੀਕ ਨੂੰ ਗ਼ਲਤ ਬਣਾ ਦਿੱਤਾ ਹੈ।

੪) ਪਤ੍ਰਾ ੪੫ ਪਹਲੇ ਮਹਲੇ ਦੀਆਂ ਅਸ਼ਟਪਦੀਆਂ ਦੇ ਅੰਤ ਤੇ ਸੋਧਕ ਨੇ ਇਹ ਸ਼ਬਦ ਵਧਾਏ ਹਨ :
"ਮਹਲੇ ਪਹਲੇ ਸਤਾਰਹ ਅਸਟਪਦੀਆਂ"।

ਵਧਾਏ ਗਏ ਇਹ ਸ਼ਬਦ ਕਰਤਾਰਪੁਰੀ ਬੀੜ ਵਿਚ ਵੀ ਹਨ।

੫) ਸਿਰੀ ਰਾਗ ਮਹਲਾ ੫ ਦੇ ਛੰਤ ਡਖਣਾ "ਹਠ ਮਝਾਹੂ ਮਾ ਪਿਰੀ" ਤੇ "ਸਿਰੀ ਰਾਗ ਬਾਣੀ ਭਗਤ ਬੇਣੀ ਕੀ" ਤੋਂ ਪਹਲਾਂ, ਤਿੰਨੇ ਥਾਵਾਂ ਤੇ ਮੰਗਲ ਨਹੀਂ ਸਨ, ਸੋਧਕ ਨੇ ਲਿਖ ਦਿੱਤੇ ਹਨ। ਹੋਰਨਾਂ ਕਈ ਥਾਵਾਂ ਤੇ ਵੀ ਅਜੇਹਾ ਕੀਤਾ ਹੈ।

ਕਰਤਾਰਪੁਰੀ ਬੀੜ ਵਿਚ ਤਿੰਨੇ ਥਾਵਾਂ ਤੇ ਮੰਗਲ ਹਨ। ਹੋਰਨਾਂ ਥਾਵਾਂ ਤੇ ਵਧਾਏ ਮੰਗਲ ਵੀ ਕਰਤਾਰਪੁਰੀ ਬੀੜ ਅਨੁਸਾਰ ਹਨ।

੬) ਸਿਰੀ ਰਾਗ ਤੇ ਹੋਰਨਾਂ ਰਾਗਾਂ ਦੇ ਪਿੱਛੇ "ਸੁਧੁ ਕੀਚੈ" ਤੇ "ਸੁਧੁ" ਆਦਿ ਹਿਦਾਇਤੀ ਪਦ ਸੋਧਕ ਨੇ ਵਧਾ ਦਿੱਤੇ ਹਨ। ਅੰਤ ਤੇ ਦਿੱਤਾ ਬਾਣੀ ਦਾ ਵੇਰਵਾ ਕਟ ਕੇ ਬਾਣੀ ਨਿਪਟ ਸਾਧਾਰਣ ਜੋੜ ਤੇ ਸਮਾਪਤ ਕੀਤੀ ਹੈ।

"ਸੁਧੁ ਕੀਚੈ" ਤੇ "ਸੁਧੁ" ਕਰਤਾਰਪੁਰੀ ਬੀੜ ਦਾ ਖਾਸਾ ਹੈ। ਕਰਤਾਰਪੁਰੀ ਬੀੜ ਵਿਚਲੇ ਅੰਕਾਂ ਦੀ ਸਥਿਤੀ ਦੋਹਾਂ ਦਾ ਮੇਲਾਨ ਕਰਕੇ ਹੀ ਨਿਰਣੀਤ ਕੀਤੀ ਜਾ ਸਕਦੀ ਹੈ।

੭) ਰਾਗ ਗਉੜੀ ਵਿਚ "ਗੁਆਰੇਰੀ" ਪਦ ਗਉੜੀ ਨਾਲ ਬਹੁਤ ਥਾਵਾਂ ਤੇ ਪਿੱਛੋਂ ਸੁਧਾਈ ਵਜੋਂ ਵਧਾਇਆ ਗਇਆ ਹੈ।

ਵਾਧੇ ਘਾਟੇ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ ਹੋਏ ਲਗਦੇ ਹਨ।

ਇਸ ਦੇ ਉਲਟ ਕਈ ਥਾਈਂ ਗੁਆਰੇਰੀ ਲਿਖ ਕੇ ਕਟੀ ਹੋਈ ਵੀ ਹੈ।

| | |
|---|---|
| ੮) ਚਉਪਦਾ, "ਕਰਉ ਬੇਨਤੀ ਸੁਨਹੁ ਮੇਰੇ ਮੀਤਾ", ਦਾ ਸਿਰਲੇਖ "ਗਉੜੀ ਪੂਰਬੀ ਮਹਲਾ ੫" ਸੀ, "ਪੂਰਬੀ" ਕੱਟ ਦਿੱਤਾ ਗਇਆ ਹੈ। ਇਸ ਦੇ ਸਾਹਮਣੇ ਹਾਸ਼ੀਏ ਵਿਚ ਇਹ ਹਿਦਾਇਤ ਲਿਖੀ ਹੋਈ ਹੈ: ਆਦਿ ਗਿਰੰਥ ਦੀ ਡਉਲਿ ਅਉਧਿ ਘਟੈ ਦਿਨ ਸੁ ਰੈਣਾਰੇ ਇਹੁ ਤੁਕ ਪਹਲਾਂ ਲਿਖਣੀ। | ਕਰਤਾਰਪੁਰੀ ਬੀੜ ਦੇ ਸਿਰਲੇਖ ਵਿਚ ਵੀ ਪਦ "ਪੂਰਬੀ" ਨਹੀਂ ਹੈ। ਉਥੇ ਇਹ ਚਉਪਦਾ ਸ਼ੁਰੂ ਹੀ "ਅਉਧਿ ਘਟੈ" ਵਾਲੀ ਤੁਕ ਨਾਲ ਹੁੰਦਾ ਹੈ। |
| ੯) ਮਹਲਾ ੫ ਦੇ ਕਈ ਚਉਪਦਿਆਂ ਵਿਚ ਗਉੜੀ ਪਦ ਨਾਲ "ਪੂਰਬੀ" ਸੀ। ਉਹ ਕੱਟ ਦਿੱਤਾ ਗਇਆ ਹੈ। | ਕਰਤਾਰਪੁਰੀ ਬੀੜ ਵਿਚ ਵੀ ਪਦ "ਪੂਰਬੀ" ਨਹੀਂ ਹੈ। |
| ੧੦) ਪਤ੍ਰਾ ੧੧੧ ਉੱਤੇ, ਹਾਸ਼ੀਏ ਵਿਚ ਇਹ ਸ਼ਬਦ ਲਿਖ ਕੇ ਅਸ਼ਟਪਦੀਆਂ ਦੇ ਅੰਤ ਤੇ ਵਧਾਏ ਹੋਏ ਹਨ: "ਸੋਲਹ ਅਸ਼ਟਪਦੀਆਂ ਗੁਆਰੇਰੀ ਗਉੜੀ ਕੀਆਂ।" | ਇਹ ਸੂਚਨਾ ਕਰਤਾਰਪੁਰੀ ਬੀੜ ਵਿਚ ਵੀ ਮੌਜੂਦ ਹਨ। |
| ੧੧) ਪਤ੍ਰਾ ੧੫੦ ਗਉੜੀ ਬਾਣੀ ਭਗਤਾਂ ਕੀ ਵਿਚ ਕਬੀਰ ਜੀ ਦੇ ਚਉਪਦਿਆਂ ਤੋਂ ਪਹਲਾਂ ਸਿਰਲੇਖ ਵਜੋਂ ਲਿਖੇ ਪਦ ਗਉੜੀ ਨਾਲ ਪਦ "ਕਬੀਰ ਜੀ" ਹਾਸ਼ੀਏ ਵਿਚ ਲਿਖ ਕੇ ਵਧਾਏ ਹੋਏ ਹਨ। ਇਸੇ ਰਾਗ ਦੇ ਚੌਧਵੇਂ ਪਦੇ (ਐਸੋ ਅਚਰਜ ਦੇਖਿਓ ਕਬੀਰ) ਨਾਲ ਇਹ ਸੂਚਨਾ ਹਾਸ਼ੀਏ ਵਿਚ ਲਿਖ ਕੇ ਵਧਾਈ ਗਈ ਹੈ। "ਗਉੜੀ ਕਬੀਰ ਜੀ ਕੀ ਨਾਲ ਰਲਾਇ ਲਿਖਿਆ ਮਹਲਾ ੫।" | ਕਰਤਾਰਪੁਰੀ ਬੀੜ ਵਿਚ ਸਿਰਲੇਖਾਂ ਨਾਲ ਪਦ "ਕਬੀਰ ਜੀ" ਹਨ ਤੇ ਅੰਤ ਤੇ ਦਿੱਤੀ ਸੂਚਨਾ (. . . ਰਲਾਇ ਲਿਖਿਆ. . .) ਵੀ ਹੈ। |
| ੧੨) ਪਤ੍ਰਾ ੧੫੩. ਗਉੜੀ ਚੇਤੀ ਮਹਲਾ ੫ (੪੪ ਵੇਂ ਸ਼ਬਦ) ਨਾਲ ਮੰਗਲ ਬਾਅਦ ਵਿਚ ਸੁਧਾਈ ਸਮੇਂ ਵਧਾਇਆ ਹੋਇਆ ਹੈ | ਕਰਤਾਰਪੁਰੀ ਬੀੜ ਵਿਚ ਮੰਗਲ ਹੈ। |

ਤੇ ਨਾਲ ਹੀ ਹਾਸ਼ੀਏ ਵਿਚ ਇਹ ਹਿਦਾਇਤ ਹੈ : "ਹਰਿ ਜਸੁ ਸੁਨਹਿ ਹਰਿ ਗੁਨ ਗਾਵਹਿ"—ਇਹ ਤੁਕ ਰਹਾਉ ਤੇ ਪਹਲਾ ਲਿਖਣੀ ਆਦਿ ਗ੍ਰੰਥ ਦੀ ਡੌਲਿ ॥ 'ਵਾਰ ਕਬੀਰ ਜੀਉ ਕੇ' ਤੋਂ ਪਹਲਾਂ ਸਲੋਕ "ਧਰ ਅੰਬਰ ਵਿਚ ਬੇਲੜੀ" ਹੈ ਸੀ, ਮਗਰੋਂ ਕਟਿਆ ਗਇਆ ਹੈ। (ਪਤ੍ਰਾ ੧੫੭/ਅ)

ਇਹ ਸਲੋਕ ਕਰਤਾਰਪੁਰੀ ਬੀੜ ਵਿਚ ਵੀ ਕਟਿਆ ਹੋਇਆ ਹੈ।

੧੩) ਪਤ੍ਰਾ ੧੫੭ ਉੱਤੇ ਸਿਰਲੇਖ "ਰਾਗ ਗਉੜੀ ਵਾਰ ਸਤਿ ਕਬੀਰ ਜੀ ਕੇ" ਸੀ ਤੇ ਇਹ "ਧਰ ਅੰਬਰ ਵਿਚਿ ਬੇਲੜੀ" ਵਾਲੇ ਸਲੋਕ ਨਾਲ ਸ਼ੁਰੂ ਹੁੰਦੇ ਸਨ। "ਸਤਿ" ਹੜਤਾਲ ਦਿੱਤਾ ਗਇਆ ਹੈ ਤੇ ਸਲੋਕ ਦੇ ਦਵਾਲੇ ਲੀਕ ਪਾ ਕੇ ਇਸ ਨੂੰ ਪਾਠ ਤੋਂ ਖਾਰਿਜ ਕੀਤਾ ਹੋਇਆ ਹੈ।

ਕਰਤਾਰਪੁਰੀ ਬੀੜ ਵਿਚ "ਸਤਿ" ਨਹੀਂ ਤੇ ਸਲੋਕ ਵੀ ਲਿਖ ਕੇ ਕਟਿਆ ਹੋਇਆ ਹੈ।

੧੪) ਪਤ੍ਰਾ ੧੭੦. ਆਸਾ ਮਹਲਾ ੫ ਦੇ ੩੪ਵੇਂ ਸ਼ਬਦ ਦੇ ਨਾਲ ਇਹ ਸੂਚਨਾ ਹਾਸ਼ੀਏ ਵਿਚ ਲਿਖ ਕੇ ਵਧਾਈ ਹੋਈ ਹੈ : ਦੂਸਰੇ ਘਰ ਕੇ ਚਉਤੀਸ।

ਕਰਤਾਰਪੁਰੀ ਬੀੜ ਵਿਚ ਇਹ ਸੂਚਨਾ ਮੌਜੂਦ ਹੈ।

੧੫) ਪਤ੍ਰਾ ੨੦੨. ਵਾਰ ਰਾਗ ਆਸਾ ਤੋਂ ਛੇਤੀ ਪਹਲਾਂ ਬਾਣੀ ਦਾ ਵੇਰਵਾ ਦੇਂਦੇ ਇਹ ਜੋੜ ਸਨ :

੪ ॥ ੧ ॥ ੧੪ ॥ ੧ ਮ: ੧ ॥ ੨ ਮ: ੩ ॥ ੧੪ ਮ: ੪ ॥ ੧੪ ਮ: ੫ ॥ ਸਭ ਜੁਮਲਾ ੩੫। ਇਨ੍ਹਾਂ ਵਿਚੋਂ ਕਾਲੇ ਅੰਕਾਂ ਵਾਲਾ ਵੇਰਵਾ ਹੜਤਾਲ ਦਿੱਤਾ ਗਇਆ ਹੈ। ਹੋਰਨਾਂ ਥਾਵਾਂ ਤੇ ਵੀ ਜੋੜਾਂ ਵਿਚ ਵਾਧੂ ਸਮਝੇ ਵੇਰਵੇ ਕੱਟ ਦਿੱਤੇ ਗਏ ਹਨ।

ਇਸ ਬਾਰੇ ਕਰਤਾਰਪੁਰੀ ਬੀੜ ਵਿਚਲੀ ਅੰਕਾਂ ਦੀ ਸਥਿਤੀ ਵੇਖਣ ਉਪਰਾਂਤ ਹੀ ਕੁਝ ਕਹਿਆ ਜਾ ਸਕਦਾ ਹੈ।

੧੬) ਵਾਰ ਰਾਗ ਆਸਾ ਦੇ ਮੁਢ ਵਿਚ ਪਹਲਾ ਮੰਗਲ ਸੀ। ਉਹ ਕੱਟ ਕੇ ਪੂਰਾ

ਕਰਤਾਰਪੁਰੀ ਬੀੜ ਵਿਚ ਵੀ ਪੂਰਾ ਮੂਲਮੰਤ੍ਰ ਹੈ।

ਮੂਲਮੰਤ੍ਰ ਲਿਖ ਦਿੱਤਾ ਹੈ। ਦੂਸਰੇ, ਇਸ ਵਾਰ ਦਾ ਸਿਰਲੇਖ ਪਹਲਾਂ ਇੰਵ ਸੀ :

**ਰਾਗ** ਆਸ਼ਾ **ਕੀ** ਵਾਰ ਸਲੋਕਾਂ **ਨਾਲਿ** **ਮਹਲਾ ੧** ਟੁੰਡੇ ਅਸਰਾਜੈ **ਕੀ ਧੁਨੀ॥**

ਹੁਣ ਮੋਟੇ ਟਾਈਪ ਵਾਲੇ ਸ਼ਬਦ ਕੱਢ ਦਿੱਤੇ ਗਏ ਹਨ।

ਕਾਲੇ ਟਾਈਪ ਵਾਲੇ ਸ਼ਬਦ ਨੂੰ ਹੜਤਾਲ ਨਾਲ ਕੱਟ ਕੇ ਹੁਣ ਸਿਰਲੇਖ ਇੰਵ ਕੀਤਾ ਹੋਇਆ ਹੈ : "ਆਸਾ ਵਾਰ ਸਲੋਕਾਂ ਨਾਲਿ ਸਲੋਕ ਭੀ ਮਹਲਾ ਪਹਲੇ ਕੇ ਟੁੰਡ ਅਸਰਾਜੈ ਕੀ ਧੁਨੀ।"

ਇਸ ਤਬਦੀਲੀ ਮਗਰੋਂ ਸਿਰਲੇਖ ਕਰਤਾਰਪੁਰੀ ਬੀੜ ਦਾ ਅਨੁਸਾਰੀ ਹੋ ਗਇਆ ਹੈ।

੧੭) ਰਾਗ ਦੇਵਗੰਧਾਰੀ ਵਿਚ ਮਹਲਾ ੪ ਅਤੇ ਮਹਲਾ ੫ ਦੇ ਚਉਪਦਿਆਂ ਨਾਲ ਸਿਰਲੇਖ ਦੇ ਪਿੱਛੋਂ ਆਏ ਚਉਪਦਿਆਂ ਨਾਲ ਵੀ ਦੇਵਗੰਧਾਰੀ ਮਹਲਾ ੪ ਤੇ ਦੇਵਗੰਧਾਰੀ ਮਹਲਾ ੫ ਲਿਖਿਆ ਹੋਇਆ ਸੀ। "ਦੇਵਗੰਧਾਰੀ" ਰਹਣ ਦਿੱਤਾ ਹੈ, ਮਹਲੇ ਕੱਟ ਦਿੱਤੇ ਹਨ। ਇਸ ਰਾਗ ਦੇ ਛੇ ਛੇ ਸ਼ਬਦਾਂ ਪਿੱਛੇ ਛਕਾ ਪਦ ਵਧਾਇਆ ਹੋਇਆ ਹੈ, ਪਰ ਅੰਕ ਨਾਲ ਨਹੀਂ ਹਨ; ਬਿਨਾਂ ਸਮਝੇ ਹੀ ਵਧਾ ਦਿੱਤੇ ਹਨ।

ਇਹ ਤਬਦੀਲੀਆਂ ਵੀ ਪਾਠ ਨੂੰ ਕਰਤਾਰਪੁਰੀ ਬੀੜ ਦਾ ਅਨੁਸਾਰੀ ਬਣਾਉਂਦੀਆਂ ਹਨ।

੧੮) ਕਬੀਰ ਜੀ ਦੀ ਬਾਣੀ ਨਾਲ ਆਇਆ ਪਦ ਸੋਰਠਿ ਕਬੀਰ ਜੀ ਦੇ ਸਾਰੇ ਸ਼ਬਦਾਂ ਤੇ ਲਿਖਿਆ ਹੋਇਆ ਸੀ। ਉਸ ਨੂੰ ਨੁਕਤੇ ਪਾ ਕੇ ਪਾਠ ਵਿਚੋਂ ਖਾਰਿਜ ਕੀਤਾ ਹੋਇਆ ਹੈ। ਇਸੇ ਤਰ੍ਹਾਂ ਸਿਰਲੇਖ ਸੋਰਠਿ ਰਵਿਦਾਸ ਵੀ ਸਭ ਥਾਂ ਹੜਤਾਲਿਆ ਹੋਇਆ ਹੈ। ਹੁਣ ਸ਼ਬਦਾਂ ਨਾਲ ਕੇਵਲ ਅੰਕ ਹੀ ਰਹ ਗਏ ਹਨ।

ਕਰਤਾਰਪੁਰੀ ਬੀੜ ਦੀ ਡੌਲ ਵੀ ਇਹੀ ਹੈ।

੧੯) ਭਗਤਾਂ ਦੀ ਬਾਣੀ ਵਿਚ ਸ਼ਬਦਾਂ ਦੇ ਮੁਢ ਵਿਚ ਧਨਾਸਰੀ ਪਦ ਲਿਖਿਆ

ਇਹ ਵੀ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ ਕੀਤਾ ਸਿਧ ਹੁੰਦਾ ਹੈ।

| | |
|---|---|
| ਹੋਇਆ ਸੀ। ਸਭ ਥਾਂ ਹੜਤਾਲ ਦਿੱਤਾ ਗਇਆ ਹੈ। ਹੁਣ ਸ਼ਬਦ ਇਕ ਪੁੰਜ ਬਣੇ ਹੋਏ ਹਨ ਜਿਨ੍ਹਾਂ ਨੂੰ ਕੇਵਲ ਅੰਕ ਨਿਖੇੜਦੇ ਹਨ। | |
| ੨੦) ਰਾਗ ਜੈਤਸਰੀ ਮਹਲਾ ੪ ਅਤੇ ਰਾਗ ਬੈਰਾੜੀ ਤੋਂ ਪਹਲਾਂ ਪੂਰਾ ਮੂਲਮੰਤ੍ਰ ਲਿਖਿਆ ਹੋਇਆ ਸੀ। ਹੜਤਾਲ ਕੇ ਛੋਟਾ ਮੰਗਲ ਕੀਤਾ ਹੋਇਆ ਹੈ। | ਹੁਣ ਆਰੰਭ ਕਰਤਾਰਪੁਰੀ ਬੀੜ ਅਨੁਸਾਰ ਹੋ ਗਇਆ ਹੈ। |
| ੨੧) ਰਾਗ ਸੂਹੀ ਵਿਚ ਸਿਰਲੇਖ ਸੀ : "ਬਾਣੀ ਭਗਤਾਂ ਕੀ ਕਬੀਰ ਜੀਉ"। ਇਸ ਸਿਰਲੇਖ ਨੂੰ ਸੰਸ਼ੋਧਿਤ ਕਰਕੇ ਇੰਞ ਬਣਾਇਆ ਹੋਇਆ ਹੈ : | ਇਹ ਸੁਧਾਈ ਵੀ ਕਰਤਾਰਪੁਰੀ ਬੀੜ ਅਨੁਸਾਰ ਹੈ। |

ਰਾਗ ਸੂਹੀ ਸ੍ਰੀ ਕਬੀਰ ਜੀਉ ਤਥਾ ਸਭਨਾ
ਭਗਤਾਂ ਕੀ।

ਉਪਰ ਵਰਣਿਤ ਸੁਧਾਈਆਂ ਦੇ ਫਲਸ੍ਵਰੂਪ ਹੋਈਆਂ ਤਬਦੀਲੀਆਂ ਦੀ ਪੜਤਾਲ ਅਸਾਂ ਸ. ਚਰਨ ਸਿੰਘ ਸ਼ਹੀਦ ਦੁਆਰਾ ਕਰਤਾਰਪੁਰੀ ਬੀੜ ਨਾਲ ਸੋਧੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨਾਲ ਕੀਤੀ ਹੈ। ਹੋ ਸਕਦਾ ਹੈ ਕਿਤੇ ਕੋਈ ਮਾਮੂਲੀ ਜੇਹਾ ਫ਼ਰਕ ਸ੍ਰੀ ਕਰਤਾਰਪੁਰੀ ਬੀੜ ਨਾਲ ਰਹ ਗਇਆ ਹੋਵੇ, ਪਰੰਤੂ ਸੌ ਫੀਸਦੀ ਇੰਞ ਪ੍ਰਤੀਤ ਹੁੰਦਾ ਹੈ ਕਿ ਸਾਰੀਆਂ ਸੁਧਾਈਆਂ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ ਕੀਤੀਆਂ ਗਈਆਂ ਹਨ; ਉਹ ਚਾਹੇ ਲੋੜੀਂਦੀਆਂ ਸਨ ਤੇ ਚਾਹੇ ਬਿਨਾਂ ਲੋੜ ਦੇ। ਇਸ ਤੋਂ ਇਹ ਸਿੱਧ ਹੈ ਕਿ ਸਿੱਖ ਰਾਜ ਦੇ ਛੇਤੀ ਪਹਲਾਂ ਦੇ ਅਤੇ ਮੁਢਲੇ ਕਾਲ ਵਿਚ ਕਰਤਾਰਪੁਰੀ ਬੀੜ ਆਪ ਜਾਂ ਇਸ ਵਾਲੀ ਸ਼ਾਖਾ ਦੀ ਕੋਈ ਹੋਰ ਬੀੜ "ਆਦਿ ਗ੍ਰੰਥ" ਦਾ ਦਰਜਾ ਲੈ ਚੁਕੀ ਸੀ।

**ਹੋਰ ਵਿਸ਼ੇਸ਼ਤਾਵਾਂ** : ਹੋਰ ਵਿਸ਼ੇਸ਼ਤਾਵਾਂ ਇਸ ਗ੍ਰੰਥ ਸਾਹਿਬ ਦੀਆਂ, ਜਿਨ੍ਹਾਂ ਤੋਂ ਇਸਦੇ ਮੁਢਲੇ ਸਰੂਪ ਦਾ ਕੁਝ ਭਾਨ ਕੀਤਾ ਜਾ ਸਕਦਾ ਹੈ, ਇੰਞ ਹਨ :

ੳ) ਜਪੁ ਵਿਚ ਕੁਝ ਸ਼ਬਦਾਂ ਦੇ ਸ੍ਵਰੂਪ ਇਸ ਤਰ੍ਹਾਂ ਆਏ ਹਨ :
ਮੂੰਹੋਂ, ਧੌਲ, ਕੌਣ, ਰਖੀਸਰ, ਜੀਭੋਂ।

ਅ) ਸੋ ਪੁਰਖੁ ਵਾਲੇ ਚਾਰ ਸ਼ਬਦਾਂ ਦਾ ਜੁਟ ਇਸ ਵਿਚ ਦਰਜ ਹੈ, ਭਾਵੇਂ ਤਤਕਰੇ ਵਿਚ ਇਸ ਦਾ ਉੱਲੇਖ ਨਹੀਂ।

ੲ) ਕਬੀਰ ਜੀ ਦੇ ਵਾਰਾਂ ਦਾ ਆਰੰਭ ਇਸ ਗ੍ਰੰਥ ਵਿਚ "ਧਰ ਅੰਬਰ ਵਿਚ ਬੇਲੜੀ ਤਿਹ ਲਾਲ ਸੁਗੰਧਾ ਫੂਲ" ਨਾਲ ਹੁੰਦਾ ਸੀ, ਜੋ ਸਲੋਕ ਕਿ ਸੁਧਾਈ ਦੇ ਫਲਸ੍ਵਰੂਪ ਕੱਟ ਦਿੱਤਾ ਗਇਆ ਹੈ।

ਸ) ਰਾਗ ਗੂਜਰੀ ਵਿਚ ਤ੍ਰਿਲੋਚਨ ਜੀ ਦਾ ਸ਼ਬਦ "ਨਵਨਿਧਿ ਪਰਸੀ ਕਾਇ" ਪੂਰਾ ਲਿਖਿਆਂ ਹੋਇਆ ਸੀ। ਮਗਰੋਂ ਹੜਤਾਲ ਲਾ ਕੇ ਕੱਟ ਦਿੱਤਾ ਗਇਆ ਹੈ।

ਹ) ਦੇਵਗੰਧਾਰੀ ਨਾਲ ਮਹਲਾ ੪, ਘਰ ੨ ਦੇ ਸ਼ਬਦਾਂ ਦੇ ਮੁਢ ਵਿਚ ਮਹਲੇ ਲਿਖੇ ਹੋਏ ਸਨ, ਉਹ ਕੱਟ ਦਿੱਤੇ ਗਏ ਹਨ। ਜਿੱਥੇ ਨਹੀਂ ਸਨ, ਉਥੇ ਉਨ੍ਹਾਂ ਨੂੰ ਕਰਤਾਰਪੁਰੀ ਬੀੜ ਦਾ ਅਨੁਸਾਰੀ ਕਰਨ ਲਈ ਵਧਾ ਦਿੱਤਾ ਗਇਆ ਹੈ। ਹੁਣ ਇਹ ਕਰਤਾਰਪੁਰੀ ਬੀੜ ਦਾ ਅਨੁਸਰਣ ਕਰਦੇ ਹਨ। ਰਾਗ ਦੇਵਗੰਧਾਰੀ ਵਿਚ "ਛਕੇ" ਮਗਰੋਂ ਵਧਾਏ ਗਏ ਹਨ, ਪਰ ਛਕਿਆਂ ਨਾਲ ਅੰਕ ਨਹੀਂ ਹਨ। ਸੁਧਾਈ ਕਰਨ ਵਾਲੇ ਨੇ "ਛਕਾਂ" ਨੂੰ ਹਰ ਥਾਂ "ਛੰਕਾਂ" ਲਿਖਣ ਦੀ ਭੁੱਲ ਵੀ ਕੀਤੀ ਹੈ।

ਕ) ਰਾਗ ਸੋਰਠਿ ਵਿਚਲੇ ਕਬੀਰ ਦੇ ਚਉਪਦੇ "ਬੇਦ ਪੁਰਾਨ ਸਭੈ ਮਤਿ ਸੁਨ ਕੈ" ਵਿਚ ਪਾਠ "ਖਲਾਸੇ" ਸੀ। ਕੱਟ ਕੇ ਬਾਅਦ ਵਿਚ "ਖਾਲਸੇ" ਕੀਤਾ ਹੋਇਆ ਹੈ— ਕਰਤਾਰਪੁਰੀ ਬੀੜ ਦੀ ਪੈਰਵੀ ਵਿਚ।

ਖ) ਰਾਗ ਧਨਾਸਰੀ ਮਹਲਾ ੧ ਦੇ ਚਉਥੇ ਪਦੇ (ਨਦਰਿ ਕਰੇ ਤਾ ਸਿਮਰਿਆ ਜਾਇ) ਨਾਲ "ਮਹਲਾ ੩" ਨਹੀਂ, ਮਹਲਾ ੧ ਹੈ।

ਗ) ਰਾਗ ਰਾਮਕਲੀ : ਓਅੰਕਾਰ ਨੂੰ "ਦੱਖਣੀ ਓਅੰਕਾਰ" ਲਿਖਣ ਦੀ ਭੁਲ ਇਸ ਲਿਖਾਰੀ ਨੇ ਵੀ ਕੀਤੀ ਹੋਈ ਹੈ (ਪੱਤ੍ਰਾ ੩੭੨)। ਮਹਲਾ ੫ ਦਾ "ਰਣ ਝੁੰਝਨੜਾ ਗਾਉ" ਵਾਲੇ ਛੰਤ ਦੀਆਂ ਦੋ ਪਾਲਾਂ ਇਸ ਵਿਚ ਵੀ ਲਿਖੀਆਂ ਹੋਈਆਂ ਹਨ। ਰਾਮਕਲੀ ਬਾਣੀ ਕਬੀਰ ਜੀ ਦੇ ਹਰ ਸ਼ਬਦ ਨਾਲ "ਰਾਮਕਲੀ" ਲਿਖਿਆ ਹੋਇਆ ਸੀ, ਪਰ ਸੁਧਾਈ ਕਰਨ ਵਾਲੇ ਨੇ ਹੜਤਾਲ ਫੇਰ ਦਿੱਤੀ ਹੋਈ ਹੈ। ਰਾਮਕਲੀ ਵਿਚ ਕਬੀਰ ਜੀ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਅੱਖਰ ਸਾਚੇ ਬੇਦ ਭੀ ਸਾਚਾ" ਇਸ ਬੀੜ ਵਿਚ ਨਹੀਂ ਹੈ। ਕਬੀਰ ਦੇ ਸ਼ਬਦ ਇਸ ਬੀੜ ਵਿਚ ਬਾ-ਮਿਸਲ ਕੀਤੇ ਹੋਏ ਹਨ।

ਘ) ਰਾਗ ਮਾਰੂ ਮਹਲਾ ੩ ਦੀ ਅਸ਼ਟਪਦੀ, "ਜਿਸ ਨੋ ਪ੍ਰੇਮ ਮੰਨ ਵਸਾਏ", ਦੀ ਸਮਾਪਤੀ ਨਾਲ ਇਹ ਗ੍ਰੰਥ ਖੰਡਿਤ ਹੋ ਜਾਂਦਾ ਹੈ। ਅਗਲੇ ਸਾਰੇ ਵਰਕੇ ਗ੍ਰੰਥ ਨਾਲੋਂ ਪਾੜੇ ਹੋਏ ਹਨ, ਜਿਲਦ ਕਾਇਮ ਹੈ। ਇਸ ਤੋਂ ਅਗੇ ਮੁਢਲਾ ਰੂਪ ਗ੍ਰੰਥ ਦਾ ਕੀ ਸੀ ?— ਇਸ ਬਾਰੇ ਅਸੀਂ ਭਰੋਸੇ ਨਾਲ ਕੁਝ ਨਹੀਂ ਕਹ ਸਕਦੇ, ਪਰ ਤਤਕਰੇ ਤੋਂ (ਜੋ ਸੁਧਾਈ ਕਰਨ ਵਾਲੇ ਦਾ ਹੀ ਤਿਆਰ ਕੀਤਾ ਹੋਇਆ ਹੈ), ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਦੇ ਇਸ ਵਿਚ ਨ ਹੋਣ ਦੀ ਟੋਹ ਮਿਲਦੀ ਹੈ। ਮੀਰਾਂ ਬਾਈ ਦਾ ਸ਼ਬਦ ਇਸ ਵਿਚ ਨਹੀਂ ਸੀ।

ਙ) ਫਾਲਤੂ ਬਾਣੀਆਂ ਬਾਰੇ (ਸਿਵਾਇ ਰਾਗਮਾਲਾ ਦੇ ਹੋਣ ਦੇ) ਤਤਕਰਾ ਚੁਪ ਹੈ। ਵੀਹ ਵਿਸਵੇ, ਉਹ ਇਸ ਗ੍ਰੰਥ ਵਿਚ ਨਹੀਂ ਸਨ।

ਚ) ਰਹਾਉ ਦੀਆਂ ਪੰਗਤੀਆਂ ਸਭ ਥਾਂ ਅੰਕ ਪਾ ਕੇ ਨਿਖੇੜੀਆਂ ਹੋਈਆਂ ਹਨ, ਕਿਤੇ ਵੀ "ਰਹਾਉ" ਅੰਕ ਤੋਂ ਬਿਨਾ ਨਹੀਂ ਦੇਖਿਆ ਗਇਆ।

## ੮. ਲਾਹੌਰੀ ਬੀੜ
### (ਸੰਮਤ, ਆਧਾਰਭੂਤ ਗ੍ਰੰਥ ੧੬੬੭)

ਇਹ ਬੀੜ ੧੯੪੭ ਵਾਲੇ ਘੱਲੂਘਾਰੇ ਤੋਂ ਪਹਲਾਂ ਗੁਰਦੁਆਰਾ ਡੇਹਰਾ ਸਾਹਿਬ, ਲਾਹੌਰ, ਦੇ ਤੋਸ਼ਾਖਾਨੇ ਵਿਚ ਸੁਰੱਖਿਅਤ ਸੀ। ਓਥੋਂ ਇਹ ਹਿੰਦੂਆਂ ਤੇ ਸਿੱਖਾਂ ਦੇ ਉਜਾੜੇ ਨਾਲ ਅੰਮ੍ਰਿਤਸਰ ਪਹੁੰਚੀ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਵਿਚ ਇੰਦ੍ਰਾਜ ਨੰਬਰ ੧੦੧ ਤੇ ਸੁਰੱਖਿਅਤ ਕੀਤੀ ਗਈ। ੧੯੮੪ ਵਿਚ ਸ੍ਰੀ ਹਰਿਮੰਦਰ ਸਾਹਿਬ ਉਪਰ ਹੋਈ ਫੌਜੀ ਯਲਗਾਰ ਸਮੇਂ ਹੋਰਨਾਂ ਸੈਂਕੜੇ ਬੀੜਾਂ ਨਾਲ ਇਹ ਵੀ ਨਸ਼ਟ ਹੋ ਗਈ ਪਰ ਇਸ ਤੋਂ ਪਹਲਾਂ ਇਹ ਭੂਤਪੂਰਵ ਗੁਰਦਵਾਰਾ ਇਨਸਪੈਕਟਰ, ਭਾਈ ਰਣਧੀਰ ਸਿੰਘ, ਸ੍ਵਾਮੀ ਹਰਨਾਮ ਦਾਸ ਅਤੇ ਪਿਆਰਾ ਸਿੰਘ ਪਦਮ ਤੇ ਪੰਡਿਤ ਨਰੈਣ ਸਿੰਘ ਦੇ ਅਧਿਐਨ ਦਾ ਕੇਂਦਰ ਬਣੀ[1]। ਸਾਡੀ ਇਕਤ੍ਰ ਕੀਤੀ ਸਾਰੀ ਸੂਚਨਾ ਉਨ੍ਹਾਂ ਪਾਸੋਂ ਹੀ ਆਈ ਹੈ। ਅਸਾਂ ਇਸ ਬੀੜ ਨੂੰ ਆਪਣੇ ਇਸ ਸਰਵੇਖਣ ਵਿਚ ਥਾਂ ਦੇਣੀ ਜ਼ਰੂਰੀ ਸਮਝੀ ਹੈ ਕਿਉਂਜੋ ਭਾਈ ਰਣਧੀਰ ਸਿੰਘ ਨੇ ਇਸ ਨੂੰ ਭਾਈ ਗੁਰਦਾਸ ਦਾ ਪ੍ਰਤਿਰੂਪ ਮੰਨਦਿਆਂ ਆਪਣੀ ਪੁਸਤਕ 'ਪਾਠ-ਭੇਦਾਂ ਦੀ ਸੂਚੀ' ਵਿਚ ਪ੍ਰਥਮ ਸਥਾਨ ਤੇ ਰਖਿਆ ਸੀ ਉਨ੍ਹਾਂ ਨੇ ਇਸ ਦੇ ਪਾਠ ਬਹੁਤ ਹੱਦ ਤਕ ਸ਼ੁੱਧ ਮੰਨੇ ਸਨ।

**ਸਮਾਵਣੇ ਦੇ ਚਲਿਤ੍ਰ ਤੇ ਲਿਖਣ ਸੰਮਤ :** ਇਸ ਵਿਚ ਚਲਾਣੇ ਦੀਆਂ ਤਿੱਥਾਂ ਵਖ ਵਖ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਸਨ।

ਸਤਵੇਂ ਤੇ ਅਠਵੇਂ ਸਾਹਿਬਾਨ ਦੀਆਂ ਤਿੱਥਾਂ ਥੱਲੇ ਇਸ ਬੀੜ ਵਿਚ ਇਹ ਟੂਕ ਦਿੱਤੀ ਹੋਈ ਸੀ :

ਲਿਖਤ ਹਰਿਗੋਬਿੰਦ ਪਾਤਸ਼ਾਹੀ ੬ ਸੀ (ਜੀ ?) ਸੰਮਤ ੧੬੦੬੭।

ਟੂਕ ਵਿਚ ਦਿੱਤਾ ਸੰਮਤੁ, ਸਪਸ਼ਟ ਭਾਂਤ ੧੬੬੭ ਸੀ। ਲਿਖਾਰੀ ਨੇ ਇਸ ਵਿਚ ਸੁੰਨਯ ਦੀ ਵਰਤੋਂ ਐਵੇਂ ਭੋਲੇ ਭਾਅ ਕੀਤੀ ਹੋਈ ਸੀ। ਸ੍ਵਾਮੀ ਹਰਨਾਮ ਦਾਸ ਦਾ ਮਤ ਹੈ ਕਿ ਇਹ

---

1. ਭਾਈ ਰਣਧੀਰ ਸਿੰਘ ਵਲੋਂ ਇਕਤ੍ਰ ਕੀਤੀ ਸੂਚਨਾ ਉਨ੍ਹਾਂ ਦੀ ਅਣਛਪੀ ਪੁਸਤਕ "ਗੁਰ ਸ਼ਬਦ ਵਿਗਾਸ" ਵਿਚ ਪ੍ਰਾਪਤ ਹੈ; ਸ੍ਵਾਮੀ ਹਰਨਾਮ ਦਾਸ ਦਾ ਸਾਰ ਤੱਤ ਉਨ੍ਹਾਂ ਦੀ ਰਚੀ ਪੁਸਤਕ 'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਲਾ) ਦੇ ਪੰਨਾ ੧੦੬ ਅਤੇ ਦੂਜੇ ਦੇ ਪੰਨਾ ੭੬ ਉਪਰ ਉਪਲਬਧ ਹਨ; ਪਦਮ ਨੇ ਆਪਣੀ ਟਿੱਪਣੀ ਆਪਣੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' ਦੇ ਪੰਨਾ ੮੫ ਉਪਰ ਲਿਖੀ ਹੈ। ਇਸ ਗ੍ਰੰਥ ਦਾ ਉੱਲੇਖ 'ਬਾਣੀ ਬਿਓਰਾ' (ਪੰਨਾ ੬) ਅਤੇ ਪੰਡਿਤ ਨਰੈਣ ਸਿੰਘ ਦੇ ਗੁਰੂ ਗ੍ਰੰਥ ਸਾਹਿਬ ਸਟੀਕ (ਪੰਨਾ XXIV) ਤੇ ਵੀ ਆਇਆ ਹੈ।

ਗ੍ਰੰਥ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਲਿਖੀਣਾ ਸ਼ੁਰੂ ਹੋਇਆ ਪਰ ਮੁਕੰਮਲ ਬਾਅਦ ਵਿਚ ਹੋਇਆ। ਗ੍ਰੰਥ ਵਿਚ ਕੰਨੇ ਦੀ ਥਾਂ ਗੋਲ ਬਿੰਦੀ ਦਾ ਪ੍ਰਯੋਗ ਇਸ ਦੇ ਪੁਰਾਤਨ ਹੋਣ ਦਾ ਸੰਕੇਤਕ ਹੈ। ਨੌਵੇਂ ਸਤਿਗੁਰਾਂ ਦੀ ਬਾਣੀ ਇਸ ਵਿਚ ਬਾਅਦ ਵਿਚ ਚੜ੍ਹਾਈ ਗਈ ਸੀ ਤੇ ਓਦੋਂ ਹੀ ਇਸ ਵਿਚ ਹੋਰ ਬਹੁਤ ਸਾਰੀਆਂ ਤਬਦੀਲੀਆਂ ਕੀਤੀਆਂ ਗਈਆਂ। ਨੌਵੇਂ ਪਾਤਸ਼ਾਹ ਦੇ ਚਲਾਣੇ ਦੀ ਤਿਥ ਇਸ ਵਿਚ ਇਸ ਤਰ੍ਹਾਂ ਦਿੱਤੀ ਹੋਈ ਸੀ :

> ਸੰਮਤੁ ੧੭੩੨ ਮਘਰ ਸੁਦੀ ੫ ਸ੍ਰੀ ਸਤਿਗੁਰੂ ਤਿਆਗ ਚੰਦ ਜੀ[2] ਸਮਾਣੇ ਵੀਰਵਾਰ ਦਿਹਾੜੇ।

ਬਾਬਾ ਗੁਰਦਿੱਤਾ ਜੀ ਦੇ ਸਮਾਵਣ ਦੀ ਤਿਥਿ ਵੀ ਇਸ ਵਿਚ ਲਿਖੀ ਹੋਈ ਸੀ। ਉਨ੍ਹਾਂ ਨੂੰ "ਸ੍ਰੀ ਸਤਿਗੁਰੂ ਬਾਬਾ ਗੁਰਦਿੱਤਾ ਜੀ" ਕਰਕੇ ਬਿਆਨਿਆ ਹੋਇਆ ਸੀ।

**ਬੀੜ ਦੀ ਮੁਢਲੀ ਨੁਹਾਰ ਤੇ ਬਾਅਦ ਦੀ ਦਸ਼ਾ :** ਨੌਵੇਂ ਸਤਿਗੁਰਾਂ ਦੀ ਬਾਣੀ ਚੜ੍ਹਾਣ ਸਮੇਂ ਇਸ ਬੀੜ ਵਿਚ ਕੀਤੀਆਂ ਗਈਆਂ ਤਬਦੀਲੀਆਂ ਨੇ ਇਸ ਦੀ ਮੁਢਲੀ ਨੁਹਾਰ ਨੂੰ ਬਦਲ ਦਿੱਤਾ ਹੋਇਆ ਸੀ। ਤਾਂ ਵੀ, ਥੋੜੀ ਜੇਹੀ ਮਿਹਨਤ ਨਾਲ ਇਸ ਦੀ ਮੁਢਲੀ ਦਸ਼ਾ ਦਾ ਪਤਾ ਲਾਇਆ ਜਾ ਸਕਦਾ ਹੈ।

੧) ਤਤਕਰੇ ਮੁਜਬ "ਸੋ ਪੁਰਖੁ" ਦੇ ਜੁਟ ਵਾਲੇ ਰਹਰਾਸ ਦੇ ਚਾਰ ਸ਼ਬਦ ਅੰਦਰ ਪਾਠ ਵਿਚ ਨਹੀਂ ਸਨ। "ਸੋ ਪੁਰਖੁ" ਵਾਲਾ ਸ਼ਬਦ ਅੰਦਰ "ਸੋਦਰੁ" ਵਾਲੇ ਸ਼ਬਦ ਦੇ ਮਗਰ ਨਹੀਂ ਸੀ; ਮਹਲਾ ੪ ਦੇ ਸ਼ਬਦਾਂ ਦੀ ਤਖਤੀ ਦੇ ਸਿਖਰ ਉੱਤੇ ਸੀ, ਜੋ ਇਸ ਦੀ ਠੀਕ ਥਾਂ ਬਣਦੀ ਹੈ।

੨) ਰਾਗ ਪੂਰੇ ਮੂਲਮੰਤ੍ਰ ਨਾਲ ਸ਼ੁਰੂ ਹੁੰਦੇ ਸਨ। ਵਿਚਲੇ ਪ੍ਰਕਰਣ ਆਮ ਤੌਰ ਤੇ ਛੋਟੇ ਮੰਗਲ ਨਾਲ ਚਲਦੇ ਸਨ। ਰਾਗਾਂ ਦਾ ਕ੍ਰਮ ਪਹਲਾਂ ਹੋਰ ਸੀ, ਮਗਰੋਂ ਬਦਲ ਗਇਆ। ਪਹਲਾਂ ਰਾਗ ਟੋਡੀ ਸੋਰਠਿ ਦੇ ਪਿਛੇ ਰਖਿਆ ਹੋਇਆ ਸੀ। ਮਗਰੋਂ ਉਥੋਂ ਚੁਕ ਕੇ ਜੈਤਸਰੀ ਦੇ ਮਗਰ ਰਖ ਦਿਤਾ ਗਇਆ। ਮਾਰੂ ਤੇ ਕਿਦਾਰਾ ਹਾਲੀ ਵੀ ਇਕੱਠੇ ਸਨ, ਅਜ ਕਲ ਵਾਂਙ ਰਾਗ ਤੁਖਾਰੀ ਇਨ੍ਹਾਂ ਦੀ ਸੰਨ੍ਹ ਵਿਚ ਨਹੀਂ ਸੀ ਬੈਠਾ।

੩) ਇਸ ਬੀੜ ਵਿਚ ਸਲੋਕ "ਆਦਿ ਸਚੁ ਜੁਗਾਦਿ ਸਚੁ" ਨੂੰ ਅੰਕ ੧ ਦੇ ਕੇ ਜਪੁ ਦੇ ਮੁੱਢ ਵਿਚ ਵਖਰਾ ਕਰਕੇ ਰਖਿਆ ਹੋਇਆ ਸੀ ਤੇ ਉਸ ਦੇ ਪਿੱਛੋਂ ਸਿਰਲੇਖ "ਜਪੁ" ਦੇ ਕੇ "ਸੋਚੈ ਸੋਚਿ ਨ ਹੋਵੀ" ਵਾਲੀ ਪਉੜੀ ਸ਼ੁਰੂ ਕੀਤੀ ਹੋਈ ਸੀ। ਇਸ ਪਖੋਂ ਇਹ ਬੀੜ 'ਪ੍ਰਾਚੀਨ ਤੇ ਵਿਲੱਖਣ ਬੀੜ' (ਨੰਬਰ ੫) ਦਾ ਅਨੁਸਰਨ ਕਰਦੀ ਦਿਸਦੀ ਸੀ।

੪. ਇਸ ਬੀੜ ਦੇ ਰਾਗਾਂ ਦੇ ਸੂਚੀ ਪਤ੍ਰ ਅਤੇ ਸ਼ਬਦਾਂ ਦੇ ਤਤਕਰਿਆਂ ਵਿਚ ਲਿਖੇ "ਜਪੁ" ਪਦ ਨਾਲ "ਨੀਸਾਣ" ਸ਼ਬਦ ਸੂਚਿਤ ਸੀ। ਸੰਭਵ ਹੈ ਕਿ ਇਸ ਬੀੜ ਦਾ ਉਤਾਰਾ ਕਿਸੇ ਨੀਸਾਣੁ ਵਾਲੇ ਗ੍ਰੰਥ ਤੋਂ ਕੀਤਾ ਗਇਆ ਹੋਵੇ।

---

[2] ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਨਾਂ 'ਅਖਬਾਰਾਤਿ-ਮੁਅੱਲਾ' ਵਿਚ "ਤਿਆਗ ਮਲ" ਕਰ ਕੇ ਆਇਆ ਹੈ, ਜੋ ਵਾਸਤਵ ਵਿਚ ਠੀਕ ਹੋਣਾ ਹੈ, ਕਿਉਂਜੋ ਇਸ ਵੰਸ਼ ਦੇ ਹੋਰ ਨਾਂ ਸੂਰਜ ਮਲ, ਧੀਰ ਮਲ, ਆਦਿ ਸਨ।

੫. ਜਪੁ ਵਿਚ "ਧਉਲ" ਪਦ ਕਨੌੜੇ ਨਾਲ "ਧੌਲ" ਕਰਕੇ ਲਿਖਿਆ ਹੋਇਆ ਸੀ। ਕਈ ਥਾਈਂ ਪੋਲੀ ਬਿੰਦੀ ਅਰਥਾਤ ਟਿੱਪੀ ਦਾ ਵਰਤਾਰਾ ਕਰਕੇ ਅਨੁਸ੍ਵਾਰ ਦੀ ਧੁਨੀ ਉਪਜਾਈ ਹੋਈ ਸੀ, ਜਿਵੇਂ—ਮੂੰਹੋਂ, ਜੀਂਭੋ ਹੰਉ, ਕੰਉ, ਆਦਿ।

੬. ਬੀੜ ਦੇ ਸਿਰਲੇਖਾਂ ਵਿਚ ਵੀ ਕਈ ਥਾਈਂ ਅਦਲ ਬਦਲ ਜਾਂ ਦਰੁਸਤੀ ਹੋਈ ਹੋਈ ਸੀ। ਰਾਗ ਗਉੜੀ ਕਬੀਰ ਜੀ ਦੇ ੧੪ਵੇਂ ਸ਼ਬਦ ਦਾ ਸਿਰਲੇਖ "ਮਹਲਾ ੫" ਵਧਾ ਕੇ ਇੰਞ ਲਿਖਿਆ ਹੋਇਆ ਸੀ : "ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖੇਆ ਮਹਲਾ ੫"।

੭. ਵਾਰਾਂ ਦੇ ਅੰਤ ਤੇ "ਸੁਧੁ", "ਸੁਧੁ ਕੀਚੈ" ਆਦਿ ਤਸਦੀਕੀ ਹਿਦਾਇਤਾਂ ਇਸ ਗ੍ਰੰਥ ਵਿਚ ਨਹੀਂ ਸਨ।

੮. ਰਾਗ ਆਸਾ ਸੇਖ ਫਰੀਦ ਜੀਉ ਕੀ ਬਾਣੀ ਮਹਲਾ ੫ ਵਿਚ "ਮਹਲਾ ੫" ਕੇਵਲ ਇਸੇ ਗ੍ਰੰਥ ਵਿਚ ਸੁਭਾਇਮਾਨ ਸੀ, "ਜੋ ਗੁਰ ਦਸੇ ਵਾਟ ਮੁਰੀਦਾ ਜੋਲੀਐ" ਵਾਲੇ ਸ਼ਬਦ ਦੇ ਪੰਚਮ ਪਾਤਸ਼ਾਹ ਦੇ ਹੋਣ ਵਲ ਸੰਕੇਤ ਕਰਦਾ ਲਗਦਾ ਸੀ।

੯. ਰਾਗ ਗੂਜਰੀ ਵਿਚ ਗੂਜਰੀ ਮਹਲਾ ੫ ਅਸਟਪਦੀ ਘਰੁ ੪ ਦੇ ਅੰਤਲੇ ਪਦੇ ਵਿਚ "ਪਾਠ ਦੇਤ ਦਰਸਨੁ ਸ੍ਰਵਨਿ ਹਰਿ ਜਸ" ਸੀ। ਅੰਤ ਵਿਚ ਤ੍ਰਿਲੋਚਨ ਜੀ ਦੇ ਤਿੰਨ ਸ਼ਬਦ ਦਰਜ ਸਨ; ਦੂਜੇ ਨੰਬਰ ਉਤੇ ਇਹ ਸ਼ਬਦ ਸੀ।

ਨਵਨਿਧਿ ਪਰਸੀ ਕਾਹਿ ਰੇ ਚਿੰਤ ਅਚਿੰਤ ਕਲਪ ਤਰੋ।
ਕੋਣ ਪਾਸਿ ਹਉ ਮਾਗਤ ਆਛਉ ਮੇਰਾ ਪ੍ਰਭ ਲਾਜੇ ਲਾਛ ਬਰੋ ॥੧॥

੧੦. ਦੇਵ ਗੰਧਾਰੀ ਮਹਲਾ ੫ ਘਰ ੨ ਦੇ ਸ਼ਬਦਾਂ ਵਿਚ ਅਜਬ ਬੇਤਰਤੀਬੀ ਸੀ। ਇਸ ਬੇਤਰਤੀਬੀ ਦੀ ਸੁਧਾਈ ਸੰਬੰਧਿਤ ਸ਼ਬਦਾਂ ਨੂੰ ਹਾਸ਼ੀਏ ਵਿਚ ਨਵੇਂ ਅੰਕ ਦੇ ਕੇ ਕੀਤੀ ਗਈ ਸੀ। ਸ਼ਬਦਾਂ ਦਾ ਮੁਢਲਾ ਕ੍ਰਮ ਤੇ ਹਾਸ਼ੀਏ ਵਿਚ ਦਿੱਤੇ ਅੰਕਾਂ ਵਾਲਾ ਕ੍ਰਮ ਸਣੇ ਘਰਾਂ ਦੇ ਇੰਞ ਸਨ :

| ਅੰਕ | ਸ਼ਬਦ ਦੀ ਪ੍ਰਤੀਕ | ਬੀੜ ਦੇ ਅੰਦਰ ਅੰਕ | ਹਾਸ਼ੀਏ ਵਿਚ ਸੁਧਾਈ ਵਜੋਂ ਦਿੱਤਾ ਅੰਕ | ਬੀੜ ਵਿਚ ਘਰੁ | ਛਪੀ ਸੈਂਚੀ ਵਿਚ ਘਰੁ |
|---|---|---|---|---|---|
| ੧. | ਹਰਿ ਜਪਿ ਸੇਵਕੁ ਪਾਰਿ ਉਤਰਿਓ | ੨੮ | ੩੦ | ੨ | ੩ |
| ੨. | ਮਾਈ ਗੁਰ ਬਿਨੁ ਗਿਆਨ ਨ ਪਾਈਐ | ੨੯ | ੨੨ | ੨ | ੨ |
| ੩. | ਮੀਤਾ ਐਸੇ ਹਰ ਜੀਉ ਉਪਾਏ | ੩੦ | ੨੭ | ੨ | ੩ |
| ੪. | ਦਰਸ਼ਨ ਨਾਮ ਕਉ ਮਨੁ ਆਛੈ | ੩੧ | ੨੮ | ੩ | ੩ |
| ੫. | ਕਰਤ ਫਿਰਤ ਬਨ ਭੇਖ | ੩੨ | ੩੧ | ੪ | ੪ |
| ੬. | ਮੈ ਪੇਖਿਓ ਰੀ ਊਚਾ ਮੋਹਨ | ੩੩ | ੩੨ | ੫ | ੫ |
| ੭. | ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ | ੩੪ | ੩੩ | ੫ | ੫ |

| | | | | | |
|---|---|---|---|---|---|
| ੮. | ਏਕੈ ਰੇ ਹਰਿ ਏਕੈ ਜਾਨ | ੩੫ | ੩੪ | ੫ | ੬ |
| ੯. | ਜਾਨੀ ਨ ਜਾਈ ਤਾ ਕੀ ਗਤਿ | ੩੬ | ੩੫ | ੫ | ੬ |
| ੧੦. | ਧਿਆਏ ਗਾਏ ਕਰਨੈਹਾਰ | ੩੭ | ੩੬ | ੬ | ੬ |
| ੧੧. | ਉਲਟੀ ਰੇ ਮਨ ਉਲਟੀ ਰੇ | ੩੮ | ੩੭ | ੬ | ੬ |
| ੧੨. | ਸਭ ਦਿਨ ਕੇ ਸਮਰਥ ਪੰਥ ਬੀਠਲੇ | ੩੯ | ੩੮ | ੭ | ੭ |
| ੧੩. | ਮਾਈ ਹੋਨਹਾਰ ਸੋ ਹੋਈ ਹੈ | ੪੦ | ੨ | ੨ | ੨ |
| ੧੪. | ਮਾਈ ਗੁਰਚਰਨੀ ਚਿਤ ਲਾਈਐ | ੪੧ | ੧ | ੨ | ੨ |
| ੧੫. | ਅੰਮ੍ਰਿਤ ਪ੍ਰਿਆ ਬਚਨ ਤੁਹਾਰੇ | ੪੨ | ੨੯ | ੩ | ੩ |
| ੧੬. | ਅਪੁਨੇ ਸਤਿਗੁਰ ਪਹਿ ਬਿਨਉ ਕਹਿਆ | ੪੩ | ੨੪ | ? | ੨ |
| ੧੭. | ਅਨਾਥ ਨਾਥ ਪ੍ਰਭ ਹਮਾਰੇ | ੪੪ | ੨੫ | ? | ੨ |
| ੧੮. | ਪ੍ਰਭ ਇਹੈ ਮਨੋਰਥ ਮੇਰਾ | ੪੫ | ੨੬ | ? | ੨ |
| ੧੯. | ਠਾਕੁਰ ਹੋਏ ਆਪਿ ਦਇਆਲ | ੪੬ | ੨੩ | ੨ | ੨ |

ਸਪਸ਼ਟ ਹੈ ਕਿ ਅੰਕਾਂ ਦੀ ਇਹ ਸੁਧਾਈ ਘਰਾਂ ਦੇ ਬਦਲਣ ਕਾਰਣ ਜ਼ਰੂਰੀ ਹੋ ਗਈ ਸੀ। ਤੁਲਨਾ ਤੋਂ ਪਤਾ ਲਗਦਾ ਹੈ ਕਿ ਹਾਸ਼ੀਏ ਵਿਚ ਲਿਖ ਕੇ ਬਦਲੇ ਹੋਏ ਅੰਕ ਛਪੇ ਗ੍ਰੰਥ ਦਾ ਅਨੁਸਰਨ ਕਰਦੇ ਸਨ। ਹੋਰ ਦਿਲਚਸਪ ਗੱਲ ਇਹ ਕਿ ਇੱਥੇ ਅੰਤ ਤੇ ਆਏ ਚਾਰੇ ਸ਼ਬਦ ਕਰਤਾਰਪੁਰੀ ਬੀੜ ਦੇ ਤਤਕਰੇ ਵਿਚ ਵੀ ਅੰਤ ਤੇ ਹਨ।

੧੧. ਨੌਵੇਂ ਮਹਲੁ ਦੇ ਸ਼ਬਦ ਕਿਸੇ ਹੋਰਸ ਲਿਖਾਰੀ ਨੇ ਸੰਬੰਧਿਤ ਰਾਗਾਂ ਵਿਚ ਟਿਕਾਣੇ ਸਿਰ, ਪਰ ਹਾਸ਼ੀਏ ਉਪਰ, ਲਿਖੇ ਹੋਏ ਸਨ। ਸਲੋਕ ਇਨ੍ਹਾਂ ਦੇ ਰਾਗੁ ਦੇਵਗੰਧਾਰੀ ਦੇ ਪਿੱਛੇ, ਜਿੱਥੇ ਥਾਂ ਖਾਲੀ ਪਈ ਸੀ, ਲਿਖੇ ਹੋਏ ਸਨ। ਇਨ੍ਹਾਂ ਦੇ ਪਾਠ ਪੁਰਾਤਨ ਤੇ ਕਈ ਥਾਵਾਂ ਤੇ ਵਿਲੱਖਣ ਸਨ। ਇਹ ਸਭ ਮਗਰੋਂ ਵਧਾਏ ਗਏ ਸਨ।

੧੨. ਰਾਗੁ ਤਿਲੰਗ ਵਿਚ ਮਹਲਾ ੯ ਦੇ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਦੇ ਕ੍ਰਮ ਨਾਲੋਂ ਉਲਟ ਪਰ ਸਹੀ ਸੀ :

| ਬੀੜ ਵਿਚਲਾ ਕ੍ਰਮ | ਸ਼ਬਦ ਦੀ ਪ੍ਰਤੀਕ | ਛਪੇ ਗ੍ਰੰਥ ਦਾ ਕ੍ਰਮ |
|---|---|---|
| ੧. | ਜਾਗੁ ਲੇਹੁ ਰੇ ਮਨਾ | ੨ |
| ੨. | ਹਰਿ ਜਸੁ ਰੇ ਮਨ ਗਾਇ ਲੈ | ੩ |
| ੩. | ਚੇਤਨਾ ਹੈ ਤਉ ਚੇਤ ਲੈ | ੧ |

੧੩. ਰਾਮਕਲੀ ਮਹਲਾ ੫ ਦਾ ਛੰਤ "ਰਣ ਝੁੰਝਨੜਾ ਗਾਉ ਸਖੀ" ਰੁਤੀ ਤੋਂ ਉਤੇ ਦੋ ਪਾਲਾਂ ਦੀ ਖਾਲੀ ਥਾਂ ਤੇ ਸ਼ੁਰੂ ਕਰਕੇ ਹਾਸ਼ੀਏ ਵਿਚ ਪੂਰਾ ਕੀਤਾ ਹੋਇਆ ਸੀ। ਲਿਖਤ ਚੌਥੇ ਲਿਖਾਰੀ ਦੀ ਸੀ। ਸੋ ਇਹ ਛੰਤ ਬਾਅਦ ਵਿਚ ਵਧਾਇਆ ਗਇਆ ਸੀ।

੧੪. ਮਾਰੂ ਸੋਹਲੇ ਇਸ ਗ੍ਰੰਥ ਵਿਚ "ਪੰਦਰਹੇ", "ਇਕੀਹੇ", ਆਦਿ ਬੰਦਾਂ ਦੀ ਗਿਣਤੀ ਅਨੁਸਾਰ ਸਿਰਲੇਖ ਦੇ ਕੇ ਲਿਖੇ ਹੋਏ ਸਨ। ਇਸ ਵਿਚ ਮਹਲਾ ੩ ਦੀ ਵਾਰ "ਵਾਰ ਕਿਦਾਰਾ ਮਾਰੂ" ਦਾ ਸਾਂਝਾ ਸਿਰਲੇਖ ਦੇ ਕੇ ਲਿਖੀ ਹੋਈ ਸੀ। ਇਸ ਗ੍ਰੰਥ ਵਿਚ ਰਾਗ ਕੇਦਾਰਾ ਰਾਗ ਮਾਰੂ ਦੇ ਨਾਲ ਹੀ ਰਖਿਆ ਹੋਇਆ ਸੀ।

੧੫. ਇਸ ਬੀੜ ਵਿਚ ਰਵਿਦਾਸ ਜੀ ਦਾ ਰਾਗ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਣੀ" ਦੁਹਰਾਇਆ ਹੋਇਆ ਨਹੀਂ ਸੀ ਤੇ ਨ ਹੀ ਮੀਰਾ ਬਾਈ ਦਾ ਸ਼ਬਦ ਲਿਖਿਆ ਹੋਇਆ ਸੀ। ਦੋਵੇਂ ਬਾਅਦ ਵਿਚ ਵਧਾਏ ਗਏ ਸਨ।

੧੬. ਰਾਗ ਸਾਰੰਗ ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਬਾਅਦ ਵਿਚ ਵਧਾਇਆ ਲਗਦਾ ਸੀ।

੧੭. ਵਾਰ ਰਾਗ ਮਲਾਰ ਦੀ ੨੫ਵੀਂ ਪਉੜੀ ਦੇ ਦੂਜੇ ਸਲੋਕ, "ਮਾਸ ਮਾਸ ਕਰਿ ਮੂਰਖ ਝਗੜੇ ਗਿਆਨ ਧਿਆਨ ਨਹੀਂ ਜਾਣੈ" ਦੇ ਮੂਹਰੇ, ਹਾਸ਼ੀਏ ਵਿਚ, ਇਹ ਨੋਟ ਲਿਖਿਆ ਹੋਇਆ ਸੀ : "ਨਾਨੂ ਬ੍ਰਹਮ ਆਖਾ"। ਇਹ ਇਸ ਸਲੋਕ ਦੇ ਕੁਲਖੇਤ੍ਰ ਤੀਰਥ ਉਪਰ ਸੂਰਜ ਗ੍ਰਹਣ ਸਮੇਂ ਉਚਾਰੇ ਗਏ ਹੋਣ ਦੀ ਸਾਖੀ ਵਲ ਸੰਕੇਤ ਕਰਦਾ ਲਗਦਾ ਸੀ।

੧੮. ਰਾਗ ਮਾਰੂ, ਭੈਰਉ ਤੇ ਬਸੰਤ ਦੇ ਕਬੀਰ, ਨਾਮਦੇਵ ਆਦਿ ਭਗਤਾਂ ਦੇ ਸ਼ਬਦ ਪੂਰੀ ਤਰ੍ਹਾਂ ਬਾ-ਮਿਸਲ ਲਿਖੇ ਹੋਏ ਸਨ, ਜੋ ਸੰਪਾਦਕ ਵਲੋਂ ਬੀੜ ਦੀ ਸ਼ੁੱਧਤਾ ਲਈ ਕੀਤੇ ਗਏ ਪਰਿਸ਼੍ਰਮ ਦੇ ਸੰਕੇਤਕ ਸਨ।

੧੯. ਭੋਗ ਦੀ ਬਾਣੀ ਮੁਢ ਵਿਚ ਤਾਂ ਠੀਕ ਲਿਖੀ ਹੋਈ ਸੀ, ਪਰ ਮਗਰੋਂ ਸਲੋਕਾਂ ਆਦਿ ਦੇ ਵਧਾਏ ਜਾਣ ਨਾਲ ਚੋਖੇ ਵਾਧੇ ਘਾਟੇ ਹੋਏ ਹੋਏ ਸਨ।

੨੦. ਕਲ ਭਟ ਰਚਿਤ ਦੂਜੇ ਮਹਲੇ ਦੇ ਅੰਤਲੇ ਸਵੱਯੇ ਵਿਚ ਪਾਠ "ਕਹੁ ਟਲ" ਹੀ ਆਇਆ ਸੀ।

੨੧. ਗ੍ਰੰਥ ਦਾ ਭੋਗ ਸਲੋਕ ਫਰੀਦ ਜੀਉ ਕੇ ਉਪਰ ਪੈਂਦਾ ਸੀ। ਅੱਗੇ ਫਾਲਤੂ ਬਾਣੀ (ਸਲੋਕ 'ਜਿਤ ਦਰ ਲਖ ਮੁਹੰਮਦਾ', ਆਦਿ) ਵੀ ਹੋਰ ਹੱਥਾਂ ਦੀ ਚੜ੍ਹਾਈ ਹੋਈ ਸੀ।

੨੨. ਧੁਨੀਆਂ ਨੌਂ ਵਾਰਾਂ ਵਿੱਚੋਂ ਕੇਵਲ ਇਕ, ਰਾਗ ਰਾਮਕਲੀ ਮਹਲਾ ੩, ਮੁਖ ਲਿਖਾਰੀ ਦੀ ਲਿਖੀ ਹੋਈ ਸੀ। ਬਾਕੀ ਅੱਠਾਂ ਉਪਰ ਮਗਰੋਂ ਸੁਧਾਈ ਕਰਨ ਵਾਲਿਆਂ ਨੇ ਦੋ ਪਾਲਾਂ ਦੇ ਵਿਚਕਾਰ ਖਾਲੀ ਜਗ੍ਹਾ ਤੇ, ਜਾਂ ਫਿਰ, ਹਾਸ਼ੀਏ ਉਪਰ ਲਿਖ ਕੇ ਚੜ੍ਹਾਈਆਂ ਹੋਈਆਂ ਸਨ।

## ੯. ਬੀੜ ਐਮ-ਐਸ ੧੨੫੩
## (ਸੰਮਤੁ, ਆਧਾਰਭੂਤ ਗ੍ਰੰਥ ੧੬੯੭)

ਇਹ ਬੀੜ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ। ਇਸ ਦਾ ਐਕਸੈਸ਼ਨ ਨੰਬਰ ਐਮ-ਐਸ ੧੨੫੩ ਹੈ। ਇਸ ਦੇ ਅੰਤ ਤੇ ਰਾਗ ਮਾਲਾ ਦੇ ਪਿੱਛੇ ੧੬੯੭ ਲਿਖਿਆ ਹੋਇਆ ਹੈ, ਦੋ ਵਾਰ : ਪਹਲਾਂ ॥ ੧੬ ॥ ੯੭ ॥ , ਫਿਰ ਨਾਲ ਹੀ ੧੬੯੭ ਹੈ। ਇਸ ਨਾਲ "ਸੰਮਤੁ" ਪਦ ਨਹੀਂ ਹੈ। ਸਿਆਹੀ ਤੇ ਕਲਮ ਉਹੀ ਹੈ। ਲਿਖਾਰੀ ਇਹ ਦੱਸਣਾ ਲੋੜਦਾ ਹੈ ਕਿ ਇਹ ਬੀੜ ਸੰਮਤੁ ੧੬੯੭ ਵਾਲੀ ਕਿਸੇ ਬੀੜ ਦਾ ਉਤਾਰਾ ਹੈ। ਇਹ ਗੱਲ ਠੀਕ ਭਾਸਦੀ ਹੈ, ਪਰ ਨਕਲ ਇਹ ਮਿਸਲ-ਕਾਲ ਅਥਵਾ ੧੮੦੦ ਈ. ਦੇ ਕਿਤੇ ਨੇੜੇ ਤੇੜੇ ਹੋਈ ਲਗਦੀ ਹੈ।

ਤਤਕਰੇ : ਇਸ ਗ੍ਰੰਥ ਵਿਚ ਤਿੰਨ ਤਤਕਰੇ ਹਨ : ਪਹਲਾ "ਤਤਕਰਾ ਗ੍ਰੰਥ ਜੀ ਕਾ . . . ਸੂਚੀ ਪਤ੍ਰ", ਦੂਜਾ "ਤਤਕਰਾ ਰਾਗ ਕਾ", ਤੀਜਾ "ਤਤਕਰਾ ਸਬਦਾਂ ਕਾ" ਹੈ। ਤਤਕਰੇ ਦੇ ਪਤ੍ਰਾ ਅੰਕ ਵਖਰੇ ਹਨ, ਮੂਲ ਗ੍ਰੰਥ ਨਾਲੋਂ। ਸੂਚੀ ਪਤ੍ਰ ਵਾਲਾ ਤਤਕਰਾ ਵਿਸਤਾਰ ਸਹਿਤ ਬਣਿਆ ਹੋਇਆ ਹੈ ਕਿਉਂਜੋ ਇਸ ਵਿਚ ਭੋਗ ਦੀ ਬਾਣੀ ਦਾ ਵੇਰਵਾ ਨਿਖੇੜ ਕੇ ਦਿੱਤਾ ਹੋਇਆ ਹੈ ਜਿਹੜਾ ਬਹੁਤੇ ਪੁਰਾਣੇ ਗ੍ਰੰਥਾਂ ਵਿਚ ਨਹੀਂ ਮਿਲਦਾ।

ਬਾਣੀ : ਗ੍ਰੰਥ ਦੇ ਪਹਲੇ ਪਤ੍ਰੇ ਤੋਂ ਜਪੁ ਸ਼ੁਰੂ ਹੁੰਦਾ ਹੈ ਜਿਸ ਨੂੰ ਸੂਚੀ ਪਤ੍ਰ ਵਿਚ "ਜਪੁ ਨੀਸਾਣੁ" ਕਰਕੇ ਲਿਖਿਆ ਹੈ। ਇਸ ਦੇ ਮਗਰੋਂ "ਸੋਦਰੁ" (ਪੰਜ ਸ਼ਬਦ) ਤੇ ਫਿਰ "ਸੋ ਪੁਰਖ" (ਚਾਰ ਸ਼ਬਦ) ਤੇ ਮਗਰੋਂ "ਸੋਹਿਲਾ" ਹੈ। ਰਾਗਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੈ। ਰਾਗ ਜੈਜਾਵੰਤੀ ਬਾਕੀ ਰਾਗਾਂ ਦੇ ਅਖੀਰ ਤੇ ਹੈ। ਭੋਗ ਦੀ ਬਾਣੀ ਦੀ ਤਰਤੀਬ ਛਪੇ ਗ੍ਰੰਥ ਵਾਲੀ ਹੈ, ਕਹਣ ਦਾ ਭਾਵ ਇਹ ਕਿ ਇਹ ਗ੍ਰੰਥ ਸਲੋਕ ਵਾਰਾਂ ਤੇ ਵਧੀਕ ਤੇ ਸਮਾਪਤ ਹੁੰਦਾ ਹੈ; ਮੁਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਅੰਤ ਤੇ ਹਨ। ਸਭ ਤੋਂ ਅਖੀਰ ਤੇ ਰਾਗਮਾਲਾ ਹੈ; ਹੋਰ ਕੋਈ ਫਾਲਤੂ ਬਾਣੀ ਇਸ ਵਿਚ ਚੜ੍ਹੀ ਹੋਈ ਨਹੀਂ।

ਪਤ੍ਰਾ ਅੰਕਣ-ਵਿਧੀ : ਗ੍ਰੰਥ ਦੇ ਪਤ੍ਰਿਆਂ ਨੂੰ ਅੰਕ ਖੁਲੇ ਗ੍ਰੰਥ ਦੇ ਸੱਜੇ ਹੱਥ ਦੇ ਪਤ੍ਰ ਉਪਰ ਲਗੇ ਹੋਏ ਹਨ। ਤਤਕਰਾ ਬਣਾਨ ਵਾਲੇ ਨੇ ਪਤ੍ਰੇ ਦੀ ਧਾਰਣਾ ਵਿਗਿਆਨਕ ਨਹੀਂ ਰੱਖੀ; ਅੰਕਹੀਣ ਖੱਬੇ ਤੇ ਅੰਕ ਵਾਲੇ ਸੱਜੇ ਪੰਨੇ ਨੂੰ ਲੈ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ।

ਹੋਰ ਵਿਸ਼ੇਸ਼ਤਾਵਾਂ ਜੋ ਧਿਆਨ ਦੇਣ ਯੋਗ ਹਨ, ਇਸ ਤਰ੍ਹਾਂ ਬਿਆਨ ਕੀਤੀਆਂ ਜਾ ਸਕਦੀਆਂ ਹਨ :

੧. ਇਸ ਗ੍ਰੰਥ ਵਿਚ ਸਿਵਾਇ ਸ੍ਰੀ ਰਾਗ, ਜੈਤਸਰੀ, ਸੂਹੀ, ਬਿਲਾਵਲ, ਮਾਰੂ ਤੇ ਸਾਰੰਗ ਦੀਆਂ ਵਾਰਾਂ ਦੇ, ਹੋਰਨਾਂ ਵਾਰਾਂ ਦੇ ਮਗਰ "ਸੁਧ", "ਸੁਧ ਕੀਚੇ" ਆਦਿ ਪਦ ਲਿਖੇ ਹੋਏ ਹਨ। ਧੁਨੀਆਂ ਇਸ ਗ੍ਰੰਥ ਵਿਚ ਚੜ੍ਹੀਆਂ ਹੋਈਆਂ ਹਨ। ਰਾਗ ਗਉੜੀ ਵਾਰ ਮਹਲਾ ੫ ਦੀ ਧੁਨੀ ਵਾਰ ਦੇ ਮੁਢ ਵਿਚ ਨਹੀਂ ਵਾਰ ਦੇ ਅੰਤ ਤੇ ਲਿਖੀ ਹੋਈ ਹੈ ਕਿ "ਰਾਇ ਕਮਾਲ ਦੀ ਮੌਜ ਦੀ ਧੁਨਿ ਉਪਰ ਗਾਵਣੀ"।

੨. ਇਸ ਰਾਗ ਵਿਚ "ਗਉੜੀ ਬੈਰਾਗਣਿ ਕਬੀਰ ਜੀ ਕੀ" ਦੇ ਅੰਤ ਤੇ ਸ਼ਬਦ "ਗਗਨ ਮੰਡਲ ਮਹਿ ਏਕੋ ਸੋਈ" ਨਹੀਂ ਹੈ; ਨਾ ਹੀ "ਰਾਗ ਗਉੜੀ ਪੂਰਬੀ ਕਬੀਰ ਜੀ ਕੀ" ਦੇ ੫੭ਵੇਂ ਸ਼ਬਦ (ਕਾਲਬੂਤ ਕੀ ਹਸਤਨੀ ਵਾਲੇ) ਵਿਚ "ਬਿਖੈ ਬਾਚ ਹਰਿ ਰਾਚ ਮਨ ਬਉਰਾ ਰੇ" ਨਾਲੋਂ ਛੁਟੀ ਹੋਈ ਤੁਕ "ਦੁਰਲਭ ਦੇਹ ਕਉ ਕਾਜ" ਹੈ। ਇਸੇ ਤਰ੍ਹਾਂ ਕਬੀਰ ਜੀ ਦੇ ਰਾਗ ਗਉੜੀ ਦੇ ੬੨ਵੇਂ ਸ਼ਬਦ (ਜੋਨਿ ਛਾਡਿ ਜਉ ਜਗ ਮਹਿ ਆਇਓ) ਹੈ। ਇਸ ਵਿਚ "ਜੀਅਰਾ ਹਰਿ ਕੇ ਗੁਨ ਗਾਉ" ਨਾਲ "ਛਾਡਿ ਮਾਇਆ ਕੇ ਧੰਧ ਸੁਆਉ" ਪ੍ਰਾਪਤ ਹੈ।

੩. ਰਾਗ ਆਸਾ ਵਿਚ "ਸੋ ਪੁਰਖੁ" ਵਾਲਾ ਸ਼ਬਦ "ਸੋਦਰੁ" ਦੇ ਪਿੱਛੇ ਦਿੱਤਾ ਹੋਇਆ ਹੈ, ਮਹਲਾ ੪ ਦੀ ਤਖਤੀ ਵਿਚ ਨਹੀਂ। ਰਾਗ ਆਸਾ ਵਿਚ ਭਗਤ ਧੰਨਾ ਦੀ ਤਖਤੀ ਵਿਚ ਦਿੱਤੇ ਸ਼ਬਦ, "ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨੁ ਲੀਨਾ" ਦਾ ਸਿਰਲੇਖ "ਮਹਲਾ ੫" ਹੈ। ਇਸ ਵਿਚ ਪਾਠ "ਬੁਨਨਾ ਤਨਨਾ" ਸੁਧ ਹੈ।

੪. ਰਾਗ ਗੂਜਰੀ ਮਹਲਾ ੫ ਘਰੁ ੩ ਦੀ ਅੰਤਲੀ ਅਸ਼ਟਪਦੀ "ਨਾਥ ਨਰਹਰ ਦੀਨ" ਦੀ ਆਖਰੀ ਤੁਕ ਵਿਚ ਪਾਠ "ਦੇਤ ਦਰਸਨ" ਆਇਆ ਹੈ (ਪੱਤੀ ੨੩੭/੧)। ਇਸ ਰਾਗ ਵਿਚ ਤ੍ਰਿਲੋਚਨ ਜੀ ਦਾ ਤੀਸਰਾ ਸ਼ਬਦ "ਨਵਨਿਧਿ ਪਰਸੀ ਕਾਹ" ਵਾਲਾ ਨਹੀਂ ਹੈ।

੫. ਰਾਗ ਦੇਵ ਗੰਧਾਰੀ ਦੇ ਸਿਰਲੇਖਾਂ ਨਾਲ ਮਹਲੇ ਕਿਧਰੇ ਸਨ ਤੇ ਕਿਧਰੇ ਨਹੀਂ। ਇਸ ਰਾਗ ਦੇ ਮਹਲਾ ੫ ਘਰੁ ੨ ਅਤੇ ਘਰੁ ੩ ਵਿਚਲੇ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੈ। ਮਹਲਾ ੯ ਦੇ ਸ਼ਬਦ ਵੀ ਛਪੇ ਗ੍ਰੰਥ ਵਾਲੇ ਕ੍ਰਮ ਵਿਚ ਦਰਜ ਹਨ।

੬. ਰਾਗ ਸੋਰਠਿ ਕਬੀਰ ਜੀ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਸੁਨਿ ਕੈ) ਵਿਚ ਪਾਠ "ਖਾਲਸੇ" (ਪੱਤੀ ੩੦੩) ਹੈ। ਕਬੀਰ ਜੀ ਦਾ ਪਦਾ "ਅਉਧੂ ਸੋ ਜੋਗੀ ਗੁਰ ਮੇਰਾ" ਇਸ ਬੀੜ ਵਿਚ ਨਹੀਂ।

੭. ਰਾਗ ਧਨਾਸਰੀ ਦਾ ਚੌਥਾ ਸ਼ਬਦ (ਨਦਰਿ ਕਰੇ ਤਾਂ ਸਿਮਰਿਆ ਜਾਇ) ਇਸ ਬੀੜ ਵਿਚ "ਮਹਲਾ ੧" ਦਾ ਕਰ ਕੇ ਦਿੱਤਾ ਹੈ। ਕਬੀਰ ਜੀ ਦੇ ਸ਼ਬਦ "ਸਨਕ

ਸਨੰਦਨ ਮਹੇਸ ਸਮਾਨਾ" ਦੀ ਰਹਾਉ ਦੀ ਤੁਕ ਅਧੂਰੀ ਹੀ ਹੈ, ਅਰਥਾਤ ਇਸ ਨਾਲ "ਨਿਰਗੁਨ ਰਾਮੁ ਜਪਹੁ ਮੇਰੀ ਮਾਈ" ਵਾਲਾ ਪਹਲਾ ਅੱਧ ਪ੍ਰਾਪਤ ਨਹੀਂ ਹੈ ।

੮. ਰਾਗ ਰਾਮਕਲੀ ਵਿਚ "ਰਣ ਝੁੰਝਨੜਾ ਗਾਉ ਸਖੀ" ਵਾਲਾ ਸ਼ਬਦ ਪੂਰਾ ਦਿੱਤਾ ਹੋਇਆ ਹੈ (ਪੱਤੀ ੪੫੫) । ਕਬੀਰ ਦੇ ਪੰਜਵੇਂ ਸ਼ਬਦ (ਜਿਹ ਮੁਖ ਬੇਦ ਗਾਇਤਰੀ ਨਿਕਸੈ) ਵਿਚ ਚੌਥਾ ਬੰਦ "ਅੱਖਰ ਸਾਚੈ ਬੇਦ ਭੀ ਸਾਚਾ" ਨਹੀਂ ਹੈ ।

੯. ਰਾਗ ਮਾਰੂ ਵਿਚ ਭਗਤ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਣੀ" ਦੁਹਰਾਇਆ ਹੋਇਆ ਹੈ । ਮੀਰਾਬਾਈ ਦਾ ਸ਼ਬਦ ਇਸ ਵਿਚ ਨਹੀਂ ।

੧੦. ਰਾਗ ਭੈਰਉ ਕਬੀਰ ਜੀ ਦੀ ਤਖਤੀ ਵਿਚ ਸ਼ਬਦ "ਵਰਤ ਨ ਰਹਉ ਨ ਮਹ ਰਮਦਾਨਾ", "ਮਹਲਾ ੫" ਹੇਠ ਹੀ ਆਇਆ ਹੈ । ਨਾਮਦੇਵ ਜੀ ਦਾ ਇਸ ਰਾਗ ਦਾ ਸ਼ਬਦ "ਆਉ ਕਲੰਦਰ ਕੇਸਵਾ" ਮਗਰੋਂ ਚੜ੍ਹਿਆ ਹੋਇਆ ਹੈ, ਹਾਸ਼ੀਏ ਵਿਚ (ਪੱਤੀ ੫੯੨/੨) ।

੧੧. ਰਾਗ ਬਸੰਤ ਹਿੰਡੋਲ ਦੇ ਚਉਪਦਿਆਂ ਵਿਚ "ਬਸਤ੍ਰ ਉਤਾਰਿ ਦਿਗੰਬਰ ਹੋਗ" ਨਾਲ ਪਹਲਾਂ "ਮਹਲਾ ੧" ਲਿਖਿਆ ਹੋਇਆ ਸੀ, ਮਗਰੋਂ ਕੱਟ ਕੇ ਮਹਲਾ ੩ ਕੀਤਾ ਹੋਇਆ ਹੈ (ਪੱਤੀ ੫੯੩/੧) । ਇਕਤੁਕੇ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਨਾਲ ਮਹਲਾ ੧ ਹੀ ਹੈ । ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ (ਰਾਜਾ ਬਾਲਕ ਨਗਰੀ ਕਾਚੀ) ਵਿਚ "ਕਹਿਆ ਸੁਣਹਿ ਨ ਖਾਇਆ ਮਾਨਹਿ . . . ਖਿਨ ਤੋਲਾ ਖਿਨੁ ਮਾਸਾ" ਵਾਲਾ ਬੰਦ ਪ੍ਰਾਪਤ ਹੈ । ਬਸੰਤ ਕੀ ਵਾਰ ਮਹਲਾ ੫ ਟਿਕਾਣੇ ਸਿਰ ਚੜ੍ਹੀ ਹੋਈ ਹੈ (ਪੱਤੀ ੫੯੪/੨) ।

੧੨. ਰਾਗ ਸਾਰੰਗ ਵਿਚ ਸੂਰਦਾਸ ਦਾ ਪੂਰਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਪ੍ਰਾਪਤ ਹੈ (ਪੱਤੀ ੬੪੦) । ਅਗੇ "ਸਾਰੰਗ" ਸਿਰਲੇਖ ਹੇਠ "ਹਰਿ ਕੇ ਸੰਤ ਬਸੇ ਹਰਿ ਲੋਕ" ਹੈ । ਮਗਰੋਂ ਕਿਸੇ ਨੇ ਦਰੁਸਤੀ ਕਰਦਿਆਂ ਹਾਸ਼ੀਏ ਵਿਚ "ਸੂਰਦਾਸ ਮਹਲਾ ੫ ੧ੳ ਸਤਿਗੁਰ ਪ੍ਰਸਾਦਿ" ਲਿਖ ਦਿੱਤਾ ਹੈ ।

੧੩. ਰਾਗ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਸਿਰਲੇਖ ਨਾਲ ਮੰਗਲ ਹਨ ।

੧੪. ਰਾਗ ਪ੍ਰਭਾਤੀ ਦੇ ਮੰਗਲ ਸ਼ਬਦਾਂ ਦੇ ਸਿਰਲੇਖਾਂ ਦੇ ਹੇਠਾਂ ਆ ਗਏ ਹਨ; ਨਕਲ ਕਰਨ ਵਾਲੇ ਨੂੰ ਸਮਝ ਨਹੀਂ ਆਈ । ਇਸ ਰਾਗ ਵਿਚ ਪ੍ਰਭਾਤੀ ਨਾਲ "ਬਿਭਾਸ" ਪਦ ਛਾਪੇ ਗ੍ਰੰਥ ਵਾਲੀਆਂ ਥਾਵਾਂ ਤੇ ਹੀ ਆਇਆ ਹੈ; ਬਾਕੀ ਥਾਵਾਂ ਤੇ ਨਿਪਟ ਪ੍ਰਭਾਤੀ ਹੈ । ਇਕ ਥਾਂ ਤੇ "ਪ੍ਰਭਾਤੀ ਦਖਣੀ" ਵੀ ਲਿਖਿਆ ਹੋਇਆ ਹੈ ।

੧੫. ਰਾਗਾਂ ਦੇ ਅੰਤ ਤੇ ਵਖ ਵਖ ਬਾਣੀਆਂ ਦਾ ਬਿਓਰਾ ਉਨ੍ਹਾਂ ਦੇ ਰਚੈਤਾ ਅਨੁਸਾਰ ਤਾਂ ਨਹੀਂ ਦਿੱਤਾ, ਪਰੰਤੂ ਕੁਲ ਜੋੜ (ਜੁਮਲਾ) ਜ਼ਰੂਰ ਦਿੱਤਾ ਹੈ ।

## ੧੦. ਬੀੜ ਐਮ-ਐਸ. ੭੯੭
## (ਸੰਮਤ, ਆਧਾਰਭੂਤ ਗ੍ਰੰਥ ੧੬੯੮)

ਇਹ ਬੀੜ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਐਕਸੈਸ਼ਨ ਨੰਬਰ ਐਮ-ਐਸ ੭੯੭ ਤੇ ਸੁਰਖਿਅਤ ਹੈ। ਇਸ ਦੇ ਲਿਖੇ ਜਾਣ ਦਾ ਸੰਮਤੁ ਜੋਤੀ ਜੋਤਿ ਸਮਾਵਣੇ ਦੇ ਚਲਿਤ੍ਰਾਂ ਤੋਂ ਬਾਅਦ ਇੰਞ ਦਿੱਤਾ ਹੈ :

ਸੰਮਤ ੧੭੨੩ ਗਿਰੰਥ ਲਿਖਿਆ

ਇਸ ਦੇ ਅੰਤ ਤੇ ਸਿਆਹੀ ਕੀ ਬਿਧਿ ਦੇ ਪਿੱਛੋਂ ਇਹ ਸੂਚਨਾ ਵੀ ਆਈ ਹੈ :

ਪੋਥੀ ਕਾ ਲਿਖਤੀ ਸੰ: ਬਿ: ੧੬੯੮

ਇਹ ਸੂਚਨਾ ਗ੍ਰੰਥ ਨਾਲੋਂ ਵਖਰੇ ਹੱਥ ਨਾਲ ਲਿਖੀ ਹੋਈ ਹੈ। ਇਹ ਵੀ ਪਤਾ ਨਹੀਂ ਕਿ ਸਮੇਂ ਸਮੇਂ ਮੂਲ ਬੀੜ ਵਿਚ ਜਿਸ ਤੋਂ ਇਹ ਉਤਾਰਾ ਕੀਤਾ ਗਇਆ ਕੀ ਵਾਧੇ ਘਾਟੇ ਕੀਤੇ ਗਏ। ਤਾਂ, ਵੀ ਇਸ ਦੇ ਅਧਿਐਨ ਤੋਂ ਆਧਾਰਭੂਤ ਬੀੜ ਬਾਰੇ ਕੁਝ ਅਨੁਮਾਨ ਲਗਾਣਾ ਕਠਿਨ ਨਹੀਂ। ਇਸ ਸੰਬੰਧੀ ਇਹ ਗੱਲ ਧਿਆਨ ਦੇਣ ਯੋਗ ਹੋਵੇਗੀ ਕਿ ਇਸ ਉਤਾਰੇ ਦਾ ਵਰਤਮਾਨ ਸਰੂਪ ਸਿੱਖ ਰਾਜ ਤੋਂ ਪਹਲੇਰੇ ਕਾਲ ਵਿਚ ਜਾਂਦਾ ਨਹੀਂ ਦਿਸਦਾ।

ਆਕ੍ਰਿਤੀ : ਗ੍ਰੰਥ ਕਿਤਾਬੀ ਸ਼ਕਲ ਨੂੰ ਤਿਆਗ ਕੇ ਆਢੇ ਰੁਖ ਚੌੜਾ ਹੋ ਗਇਆ ਹੈ, ਪਰੰਤੂ ਚੌੜਾਈ ਤੇ ਉਚਾਈ ਵਿਚ ਬਹੁਤਾ ਫਰਕ ਨਾ ਹੋਣ ਕਾਰਣ ਪੂਰੀ ਤਰ੍ਹਾਂ ਅਜੋਕੇ ਗ੍ਰੰਥਾਂ ਵਾਲੀ ਸ਼ਕਲ ਨਹੀਂ ਧਾਰਣ ਕਰ ਸਕਿਆ। ਪਤ੍ਰੇ ਇਸ ਦੇ ੫੫੬ ਹਨ। ਅੰਕ ਸੱਜੇ ਹੱਥ ਵਾਲੇ ਪੰਨੇ ਉੱਤੇ ਉਪਰ ਕਰਕੇ ਹਾਸ਼ੀਏ ਵਿਚ ਲੱਗੇ ਹੋਏ ਹਨ। ਅੰਕ ਲਗਾਣ ਦੀ ਵਿਧੀ ਵਿਗਿਆਨਕ ਹੈ।

ਗ੍ਰੰਥ ਮੂਲਮੰਤਰ ਨਾਲ ਸ਼ੁਰੂ ਹੁੰਦਾ ਹੈ ਤੇ ਇਸ ਦੇ ਮਗਰੋਂ "ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਹੈ। ਸੂਚੀ ਪਤ੍ਰ ਦੇ ਮੁਢ ਵਿਚ "ਨੀਸਾਣ ਗੁਰੂ ਜੀ ਕੇ" ਲਿਖਿਆ ਹੋਇਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਜਿਸ ਗ੍ਰੰਥ ਤੋਂ ਇਹ ਨਕਲ ਕੀਤਾ ਗਇਆ, ਉਸ ਵਿਚ ਕਿਸੇ ਗੁਰੂ ਸਾਹਿਬ ਦੇ ਹਸਤਾਖਰ ਜਾਂ ਨੀਸਾਨ ਮੌਜੂਦ ਸੀ।

ਬਾਣੀ ਦਾ ਵੇਰਵਾ : ਨੀਸਾਣੁ ਤੋਂ ਬਾਅਦ 'ਜਪੁ', 'ਸੋਦਰੁ' (ਪੰਜ ਸ਼ਬਦ) ਤੇ 'ਸੋਹਿਲਾ' ਆਰਤੀ (ਪੰਜ ਸ਼ਬਦ) ਹਨ। 'ਸੋ ਪੁਰਖੁ' ਵਾਲਾ ਜੁਟ ਇਸ ਵਿਚ ਨਹੀਂ ਹੈ। ਇਸ ਦੇ ਪਿਛੋਂ ੩੧ ਰਾਗਾਂ ਦੀ ਬਾਣੀ ਹੈ। ਰਾਗ ਜੈਜਾਵੰਤੀ ਰਾਗ ਗਉੜੀ ਦੇ ਮਗਰ ਦਿੱਤਾ ਹੋਇਆ ਹੈ। ਰਾਗਬਧ ਬਾਣੀ ਦੇ ਪਿੱਛੋਂ ਇਸ ਵਿਚ ਇਸ ਵਕਤ ਪ੍ਰਚਲਿਤ ਗ੍ਰੰਥ ਅਨੁਸਾਰ ਬਾਣੀ ਦਿੱਤੀ

ਹੋਈ ਹੈ। ਭੋਗ ਨੌਵੇਂ ਮਹਲ ਦੇ ਸ਼ਲੋਕਾਂ ਤੋਂ ਹੁੰਦਾ ਹੋਇਆ[1]। ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੇ ਪੈਂਦਾ ਹੈ। ਅੰਤ ਵਿਚ ਵਾਲਤ ਬਾਣੀ ਵੀ ਸਾਰੀ ਦਿੱਤੀ ਹੋਈ ਹੈ। ਰਤਨਮਾਲਾ ਦੇ ਪਿੱਛੇ ਇਹ ਸ਼ਬਦ ਆਏ ਹਨ : "ਰਤਨਮਾਲਾ ਸੁਧੁ ਉਤਾਰਾ ਕੀਤਾ ਗਿਰੰਥ ਕਾ ਅੱਖਰ ਤੋਰਕੀ ਥੀ ਭੀ ਅਖਰੀ ਗੁਰਮੁਖੀ ਲਿਖੀ"।

ਤਤਕਰੇ : "ਸੂਚੀਪਤ੍ਰ ਪੋਥੀ ਕਾ" ਦੇ ਛੇਤੀ ਪਿੱਛੋਂ "ਤਤਕਰਾ ਸ਼ਬਦਾਂ ਕਾ" ਹੈ। ਇਹ ਦੋਵੇਂ ਤਿੰਨ ਕਾਲਮੀ ਹਨ। ਜਿਸ ਥਾਂ ਤੇ ਮਹਲਾ ਜਾਂ ਘਰ ਬਦਲਦਾ ਹੈ, ਉਸ ਥਾਂ ਤੇ ਗ੍ਰੰਥ ਦਾ ਸੰਬੰਧਿਤ ਪਤ੍ਰਾ ਲਿਖਿਆ ਹੋਇਆ ਹੈ। ਪ੍ਰਤੀਕਾਂ ਕੇਵਲ ਗੁਰੂ-ਵਿਅਕਤੀਆਂ ਦੇ ਸ਼ਬਦਾਂ ਦੀਆਂ ਦਿੱਤੀਆਂ ਹਨ, ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਸਾਰੀਆਂ ਨਹੀਂ ਦਿੱਤੀਆਂ, ਕੇਵਲ ਇਕ ਅੱਧੇ ਥਾਂ ਤੇ ਦਿੱਤੀਆਂ ਹਨ, ਜਿਵੇਂ ਰਾਗ ਤਿਲੰਗ ਦੇ ਤਤਕਰੇ ਵਿਚ ਰਾਗਬਧ ਸ਼ਬਦਾਂ ਦੇ ਮੁਕਣ ਉਤੇ ਹੋਰਨਾਂ ਥਾਵਾਂ ਤੇ ਭਗਤ ਬਾਣੀ ਨੂੰ ਕੇਵਲ ਇਕ ਪ੍ਰਤੀਕ "ਬਾਣੀ ਭਗਤਾਂ ਕੀ" ਨਾਲ ਭੁਗਤਾਇਆ ਹੈ। ਭੋਗ ਦੀ ਬਾਣੀ ਦਾ ਤਤਕਰਾ ਵੀ ਸਮੂਹਿਕ ਰੂਪ ਵਿਚ ਦਿੱਤਾ ਹੈ, ਇਕੱਲੇ ਇਕੱਲੇ ਸ਼ਬਦ ਦਾ ਨਹੀਂ। ਇੰਵ ਇਸ ਬੀੜ ਵਿਚ ਕੇਵਲ ਦੋ ਤਤਕਰੇ ਹਨ। "ਤਤਕਰਾ ਤਤਕਰੇ ਕਾ" ਦੇਣ ਦੀ ਲੋੜ ਮਹਿਸੂਸ ਨਹੀਂ ਕੀਤੀ ਗਈ।

ਨੌਵੇਂ ਮਹਲੁ ਦੀ ਬਾਣੀ : ਨੌਵੇਂ ਮਹਲੁ ਦੀ ਬਾਣੀ ਇਸ ਗ੍ਰੰਥ ਵਿਚ ਸਿਵਾਇ ਜੈਜਾਵੰਤੀ ਰਾਗ ਦੇ ਜੋ ਗਉੜੀ ਤੋਂ ਬਾਅਦ ਆਇਆ ਹੈ, ਲਗਪਗ ਉਨ੍ਹਾਂ ਥਾਵਾਂ ਤੇ ਚੜ੍ਹੀ ਹੋਈ ਹੈ, ਜਿਥੇ ਇਹ ਛਪੇ ਗ੍ਰੰਥ ਵਿਚ ਵਿਦਮਾਨ ਹੈ। ਕੇਵਲ ਰਾਗ ਤਿਲੰਗ ਵਿਚ ਇਹ ਅਸ਼ਟਪਦੀਆਂ ਤੋਂ ਪਹਲਾਂ ਹੈ ਜਦੋਂ ਕਿ ਛਪੇ ਗੰਥ ਵਿਚ ਇਹ ਅਸ਼ਟਪਦੀਆਂ ਦੇ ਮਗਰੋਂ ਆਈ ਹੈ।

ਵਾਰਾਂ ਦੀ ਵਿਵਸਥਾ : ਸੰਬੰਧਿਤ ਵਾਰਾਂ ਉਪਰ ਧੁਨੀਆਂ ਚੜ੍ਹੀਆਂ ਹੋਈਆਂ ਹਨ। ਹੋਰ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ :

੧. ਜਪੁ ਨਾਲ ਸੂਚੀ ਪਤ੍ਰ ਵਿਚ "ਜਪੁ ਗੁਰੂ ਬਾਬੇ ਜੀ ਕਾ ਮਹਲਾ ੧" ਲਿਖਿਆ ਹੋਇਆ ਹੈ ਜਦੋਂ ਕਿ ਅੰਦਰ ਮੂਲਪਾਠ ਵਿਚ ਇਸ ਦਾ ਉੱਲੇਖ ਨਹੀਂ। ਅੰਦਰ ਸਲੋਕ ਨਾਲ ਵੀ ਮਹਲਾ ਆਦਿ ਦਾ ਜ਼ਿਕਰ ਨਹੀਂ। ਜਪੁ ਵਿਚ ਕੁਝ ਸ਼ਬਦ-ਜੋੜ ਇਸ ਤਰ੍ਹਾਂ ਹਨ : ਮੁਹੌ, ਧੌਲ, ਕੌਣ, ਰਖੀਸਰ, ਜੀਭੋ।

੨. ਸ੍ਰੀ ਰਾਗ ਦਾ ਸ਼ਬਦ ਜੋੜ "ਸਿਰੀ" ਹੀ ਹੈ।

੩. ਰਾਗ ਆਸਾ ਦਾ ਆਰੰਭ ਸੋਦਰੁ ਨਾਲ ਸ਼ੁਰੂ ਹੁੰਦਾ ਹੈ। ਅਗਲਾ ਸ਼ਬਦ ਸੋ ਪੁਰਖ ਹੈ ਫਿਰ 'ਸੁਣ ਵੱਡਾ' ਵਾਲਾ ਸ਼ਬਦ ਆਉਂਦਾ ਹੈ।

੪. ਰਾਗ ਗੂਜਰੀ ਮਹਲਾ ੫ ਘਰੁ ੩ ਦੀ ਅਖੀਰਲੀ ਅਸ਼ਟਪਦੀ ਦੀ ਅੰਤਲੀ ਪੰਗਤੀ ਵਿਚ ਪਾਠ "ਨੇਤ੍ਰ ਦਰਸਨ ਸ੍ਰਵਨਿ ਹਰਿ ਜਸੁ" ਠੀਕ ਆਇਆ ਹੈ।

---

1. ਇਕ ਸਲੋਕ ਮਹਲਾ ੧੦ ਦੇ ਸਿਰਲੇਖ ਹੇਠ ਦਿਤਾ ਹੋਇਆ ਹੈ।

੫. ਵਾਰ ਰਾਗ ਸੋਰਠਿ ਦੀ ੨੯ਵੀਂ ਪਉੜੀ ਵਿਚ ਹੇਠ ਲਿਖੀ ਦੂਜੀ ਤੁਕ, ਜੋ ਛਪੇ ਗ੍ਰੰਥ ਵਿਚ ਨਹੀਂ ਹੈ, ਇੱਥੇ ਵਿਦਮਾਨ ਹੈ :

ਆਪੇ ਦੇਇ ਵਡਿਆਈਆ ਆਪੇ ਨਦਰ ਕਰੇਇ ॥
ਸਭਨਾ ਕਾ ਮਾ ਪਿਉ ਆਪ ਹੈ ਆਪੇ ਸਾਰ ਕਰੇਇ ॥ (੨੬੦/ਅ)

੬. ਰਾਗ ਸੋਰਠਿ ਕਬੀਰ ਜੀ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਮਤ ਸੁਨਿ ਕੈ) ਦੇ ਅੰਤ ਤੇ ਪਾਠ "ਖਾਲਸੇ" ਹੈ। ਇਸੇ ਰਾਗ ਵਿਚ ਕਬੀਰ ਜੀ ਦੀ ਘਰੁ ੨ ਦੇ ਅੱਠਵੇਂ ਸ਼ਬਦ ਦੇ ਅੰਤ ਤੇ ਕਬੀਰ ਜੀ ਦੇ ਇਸ ਸ਼ਬਦ ਦੀ ਕੇਵਲ ਇਕ ਤੁਕ "ਅਉਧੋ ਸੋ ਜੋਗੀ ਗੁਰ ਮੇਰਾ ਜੋ ਇਸ ਪਦ ਕਾ ਕਰੈ ਨਿਬੇਰਾ" ਦਿੱਤੀ ਹੋਈ ਹੈ। (ਪੱਤੀ ੨੬੭/ਅ)

੭. ਰਾਗ ਧਨਾਸਰੀ ਵਿਚ ਭਗਤ ਨਾਮਦੇਵ ਜੀ ਦਾ ਹੇਠ ਲਿਖਿਆ ਸ਼ਬਦ ਇਸ ਬੀੜ ਵਿਚ ਪ੍ਰਾਪਤ ਹੈ।

ਸਾਤ ਸਮੁੰਦ ਜਾ ਕੀ ਹੈ ਕਿਰਣੀ
ਧਰਤੀ ਜਾ ਕਉ ਬੇਟੋ ॥

੮. ਰਾਮਕਲੀ ਮਹਲਾ ੫ ਵਿਚ "ਰਣ ਝੁੰਝਨੜਾ ਗਾਉ" ਵਾਲਾ ਛੰਤੁ ਇਸ ਬੀੜ ਵਿਚ ਪੂਰੇ ਦਾ ਪੂਰਾ ਮਿਲਦਾ ਹੈ। (ਪੱਤੀ ੩੬੫/ਅ)

੯. ਰਾਗ ਮਾਰੂ ਮਹਲਾ ੧ ਅਸ਼ਟਪਦੀਆਂ ਵਿਚ "ਲਾਲੈ ਗਾਰਬ ਛੋਡਿਆ" ਅੰਦਰ ਮੂਲ-ਪਾਠ (text) ਵਿਚ ਪੰਜਵੇਂ ਨੰਬਰ ਤੇ ਹੈ ਤੇ ਛਪੇ ਗ੍ਰੰਥ ਵਿਚ ਵੀ ਪਵੇਂ ਨੰਬਰ ਤੇ ਹੈ, ਪਰੰਤੂ ਤਤਕਰੇ ਵਿਚ ਇਹ ਅੰਤ ਤੇ ਦਿੱਤਾ ਹੋਇਆ ਹੈ। ਅਜੇਹਾ ਉਕਾਈ ਕਾਰਣ ਹੋ ਸਕਦਾ ਹੈ ਜਾਂ ਤਤਕਰਾ ਬਾਹਰੋਂ ਬਣਿਆ ਬਣਾਇਆ ਚੁਕ ਲੈਣ ਕਾਰਣ।

੧੦. ਰਾਗ ਮਾਰੂ ਦੀ ਵਾਰ ਦਾ ਪਹਲਾ ਸ਼ਲੋਕ "ਮਹਲਾ ੧" ਦਾ ਦਸਿਆ ਹੋਇਆ ਹੈ। ਇਸ ਰਾਗ ਵਿਚ ਰਵਿਦਾਸ ਜੀ ਦਾ ਰਾਗ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਿਤਰੁ ਚਿੰਤਾਮਣੀ" ਦੁਹਰਾਇਆ ਹੋਇਆ ਹੈ। (ਪੱਤੀ ੪੩੨/ੳ)। ਮੀਰਾਬਾਈ ਦਾ ਸ਼ਬਦ "ਮਨ ਹਮਾਰੋ ਬਾਧਓ ਮਾਈ" ਪ੍ਰਾਪਤ ਹੈ। (ਪੱਤੀ ੪੩੨/ੳ)।

੧੧. ਰਾਗ ਬਸੰਤ ਹਿੰਡੋਲ ਵਿਚ ਇਹ ਸ਼ਬਦ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੧ ਦੇ ਨਾਂ ਹੇਠ ਆਇਆ ਹੈ। (ਪੱਤੀ ੪੫੫/ੳ)। ਇਸੇ ਤਰ੍ਹਾਂ ਇਕ ਤੁਕਾ "ਸਾਹਿਬੁ ਭਾਵੈ ਸੇਵਕ ਸੇਵਾ ਕਰੈ" ਮਹਲਾ ੧ ਦੀ ਕ੍ਰਿਤ ਹੀ ਮੰਨਿਆ ਹੈ। (ਪੱਤੀ ੪੫੬/ੳ)। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਪਦੇ, "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . ." ਇਸ ਬੀੜ ਵਿਚ ਪ੍ਰਾਪਤ ਹੈ। ਬਸੰਤ ਕੀ ਵਾਰ ਇਸ ਗ੍ਰੰਥ ਵਿਚ ਥਾਂ ਸਿਰ ਚੜ੍ਹੀ ਹੋਈ ਹੈ (ਪੱਤੀ ੪੬੪/ਅ)।

੧੨. ਰਾਗ ਸਾਰੰਗ ਵਿਚ ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਦੀ ਕੇਵਲ ਇਕ ਪੰਗਤੀ ਦਿੱਤੀ ਹੋਈ ਹੈ (ਪੱਤੀ ੪੮੭/ਅ)।

੧੩. ਰਾਗ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਨਾਲ ਮੰਗਲ ਨਹੀਂ ਹਨ।

੧੪. ਭਟ ਰਚਿਤ ਸਵਈਏ ਮਹਲੇ ੨ ਕੇ ਅੰਤਲੇ ਸਵਈਏ ਵਿਚ ਪਾਠ "ਸੋ ਕਹੁ ਕਲ ਗੁਰੁ ਸੇਵੀਏ" ਠੀਕ ਹੈ।

੧੫. ਇਸ ਬੀੜ ਵਿਚ ਰਾਗਮਾਲਾ ਨਾਲ "ਮਹਲਾ ੫" ਕਿਸੇ ਹੋਰ ਦੇ ਹੱਥ ਨਾਲ ਵਧਾਇਆ ਹੋਇਆ ਮਿਲਦਾ ਹੈ। ਵਧਾਉਣ ਵਾਲੇ ਨੇ ਇਹ ਪਦ ਅੰਦਾਜ਼ੇ ਨਾਲ ਹੀ ਲਿਖ ਦਿੱਤੇ ਹਨ।

## ੧੧. ਭਾਈ ਬੰਨੋ ਵਾਲੀ ਬੀੜ
### (ਸੰਮਤੁ ੧੬੯੯)

ਭਾਈ ਬੰਨੋ ਵਾਲੀ ਬੀੜ ਦਾ ਜ਼ਿਕਰ ਭਰਪੂਰ ਰੂਪ ਵਿਚ ਜੀ.ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ, ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਨੇ ਆਪਣੀ ਅਣਛਪੀ ਪੁਸਤਕ 'ਗੁਰਸ਼ਬਦ ਵਿਗਾਸ' ਤੇ ਸੁਆਮੀ ਹਰਨਾਮਦਾਸ ਉਦਾਸੀਨ ਨੇ ਆਪਣੀ ਛਪੀ ਪੁਸਤਕ 'ਪੁਰਾਤਨਿ ਬੀੜਾਂ ਤੇ ਵਿਚਾਰ' ਵਿਚ ਕੀਤਾ ਹੈ। ਇਨ੍ਹਾਂ ਤਿੰਨ ਵਿਦਵਾਨਾਂ ਤੋਂ ਬਿਨਾਂ ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਨੇ ਵੀ ਇਸ ਉਪਰ ਇਕ ਲੇਖ ਅੰਗ੍ਰੇਜ਼ੀ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਿਸਾਲੇ 'ਜਰਨਲ ਆਫ਼ ਸਿੱਖ ਸਟੱਡੀਜ਼' ਵਿਚ ਛਪਵਾਇਆ ਹੈ। ਸਾਨੂੰ ਆਪ ਵੀ ਇਹ ਬੀੜ ਸ. ਸੂਰਤ ਸਿੰਘ ਪ੍ਰਧਾਨ ਗੁਰਦਵਾਰਾ ਭਾਈ ਬੰਨੋ ਸਾਹਿਬ, ਜੀ. ਟੀ. ਰੋਡ, ਕਾਨ੍ਹਪੁਰ, ਤੇ ਇਸ ਗੁਰਦਵਾਰਾ ਦੇ ਜਨਰਲ ਸਕੱਤਰ ਸ. ਕਲਿਆਨ ਸਿੰਘ ਜੀ ਦੀ ਸਜਨਤਾ ਨਾਲ ਦੋ ਦਿਨ ਵੇਖਣ ਦਾ ਮੌਕਾ ਬਣਿਆ ਹੈ। ਹੁਣੇ ਹੁਣੇ ਇਕ ਪੁਸਤਕ 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ' ਕ੍ਰਿਤ ਗਿਆਨੀ ਰਜਿੰਦਰ ਸਿੰਘ ਬਲ ਵੀ ਪਾਠਕਾਂ ਸਾਮ੍ਹਣੇ ਆਈ ਹੈ। ਆਪਣੇ ਇਸ ਅਧਿਐਨ ਵਿਚ ਅਸੀਂ ਇਨ੍ਹਾਂ ਸਾਰਿਆਂ ਤੋਂ ਯਥਾਸ਼ਕਤਿ ਲਾਭ ਉਠਾਇਆ ਹੈ।

**ਬੀੜ ਦੀ ਵਿਰਾਸਤ :** ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਅਮੋਲਕ ਬੀੜ ਭਾਈ ਬੰਨੋ ਦੇ ਵੰਸ਼ਜਾਂ ਪਾਸ ਮਾਂਗਟ, ਜ਼ਿਲ੍ਹਾ ਗੁਜਰਾਤ (ਹੁਣ ਪਾਕਿਸਤਾਨ) ਵਿਚ ਸੀ। ਦੇਸ਼ ਵੰਡ ਦੇ ਮਗਰੋਂ ਇਹ ਬੜੌਤ, ਜ਼ਿਲਾ ਮੇਰਠ, ਯੂ. ਪੀ. ਵਿਚ ਪਹੁੰਚੀ। ਉਥੇ ਹੀ ਇਹ ਉਪਰਕਥਿਤ ਭਾਈ ਰਣਧੀਰ ਸਿੰਘ ਨੇ ਅਗਸਤ ੧੯੬੨ ਵਿਚ ਭਾਈ ਮਸਤਾਨ ਸਿੰਘ ਦੇ ਘਰ ਦਰਸੀ ਪਰਸੀ। ਮਗਰੋਂ ਇਹ ਕਾਨ੍ਹਪੁਰ ਵਿਚ ਗੁਰਦੁਆਰਾ ਭਾਈ ਬੰਨੋ ਸਾਹਿਬ, ਜਵਾਹਰ ਨਗਰ, ਵਿਚ ਟਿਕਾ ਦਿੱਤੀ ਗਈ। ਪ੍ਰੋਫੈਸਰ ਪ੍ਰੀਤਮ ਸਿੰਘ ਨੇ ਇੱਥੇ ਹੀ ਇਸ ਨੂੰ ੧੯੮੧-੮੨ ਵਿਚ ਤਿੰਨ ਅਵਸਰਾਂ ਤੇ ਵੇਖਿਆ। ਉਦੋਂ ਇਹ ਲੈਮੀਨੇਟ ਹੋ ਕੇ ਅਪਣਾ ਨਵਾਂ ਰੂਪ ਧਾਰ ਚੁਕੀ ਸੀ। ਭਾਈ ਰਣਧੀਰ ਸਿੰਘ ਨੇ ਇਸ ਨੂੰ, ਮੁਢਲੀ, ਲੈਮੀਨੇਸ਼ਨ ਤੋਂ ਪਹਿਲਾਂ ਵਾਲੀ ਹਾਲਤ ਵਿਚ ਵੇਖਿਆ ਸੀ। ਨਵੰਬਰ ੧੯੮੪ ਵਿਚ ਸਿੱਖਾਂ ਦੇ ਹੋਏ ਕਤਲੇ ਆਮ ਸਮੇਂ ਇਹ ਸਿੱਖ ਕੌਮ ਦੇ ਹੱਥੋਂ ਲਗਪਗ ਨਿਕਲ ਚੁਕੀ ਸੀ। ਲੁੱਟਣ ਵਾਲਿਆਂ ਨੇ ਇਸ ਦੀ ਚੰਦਨ ਦੀ ਸੰਦੂਕੜੀ ਲੁਟ ਕੇ ਬੀੜ ਨੂੰ ਇਕ ਗਲੀ ਵਿਚ ਸੁੱਟ ਦਿੱਤਾ ਜਿੱਥੋਂ ਇਕ ਸੂਝਵਾਨ ਮਾਈ ਨੇ ਇਸ ਨੂੰ ਚੁੱਕ ਕੇ ਮੁੜ ਗੁਰਦਵਾਰਾ ਪ੍ਰਬੰਧਕਾਂ ਦੇ ਹਵਾਲੇ ਕਰ ਦਿੱਤਾ।

**ਆਕ੍ਰਿਤੀ ਤੇ ਪਤ੍ਰਾ-ਅੰਕਣ :** ਲੈਮੀਨੇਸ਼ਨ ਤੋਂ ਪਹਲਾਂ ਇਸ ਗ੍ਰੰਥ ਦਾ ਆਕਾਰ ਭਾਈ ਰਣਧੀਰ ਸਿੰਘ ਦੀ ਦਿੱਤੀ ਸੂਚਨਾ ਅਨੁਸਾਰ ੨੮½ ਸੈ.ਮੀ. × ੩੮½ (ਲਿਖਤ ੧੯ ਸੈ.ਮੀ. × ੨੨ ਸੈ.ਮੀ.) ਸੀ। ਲੈਮੀਨੇਸ਼ਨ ਦੇ ਪਿੱਛੋਂ ਇਹ ੨੯½ ਸੈ.ਮੀ. × ੪੦½ ਸੈ.ਮੀ. ਹੋ ਗਇਆ ਹੈ। ਹਰੇਕ ਪੰਨੇ ਉਪਰ ਹਾਸ਼ੀਆ ਸੱਜੇ ਤੇ ਖੱਬੇ, ਲਾਲ ਧਾਰੀਆਂ ਨਾਲ ਲੱਗਾ ਹੋਇਆ ਹੈ। ਅੱਖਰ ਬਾਰੀਕ ਤੇ ਲਿਖਾਈ ਸੁੰਦਰ ਹੈ। ਸਿਆਹੀ ਕਾਲੀ ਗੂੜ੍ਹ ਹੈ। ਹਰੇਕ ਪੰਨੇ ਵਿਚ ੩੧ ਸੱਤਰਾਂ, ਤੇ ਅੱਗੋਂ ਹਰੇਕ ਸੱਤਰ ਵਿਚ ੩੩ ਤੋਂ ੪੩ ਅੱਖਰ ਹਨ। ਸ਼ਕਲ ਇਸ ਦੀ ਕਿਤਾਬੀ ਹੈ, ਕਹਣ ਦਾ ਭਾਵ ਇਹ ਕਿ ਪੇਂਦਾ ਇਸ ਦਾ ਛੋਟਾ ਤੇ ਉਚਾਈ ਲੰਮੀ ਹੈ। ਪਤ੍ਰੇ ਇਸ ਦੇ ਕੁਲ ੪੬੮ ਹਨ। ਪਤ੍ਰਿਆਂ ਦੇ ਅੰਕ ਸੰਸਕ੍ਰਿਤ ਗ੍ਰੰਥਾਂ ਦੀ ਵਿਧੀ ਅਨੁਸਾਰ ਪਤ੍ਰੇ ਦੇ ਮਗਰਲੇ ਪਾਸੇ ਲਗੇ ਹੋਏ ਹਨ, ਜਿਸ ਦਾ ਭਾਵ ਇਹ ਹੈ ਕਿ ਖੁਲ੍ਹੇ ਗ੍ਰੰਥ ਦਾ ਸੱਜੇ ਪਾਸੇ ਵਾਲਾ ਬਿਨਾ ਅੰਕ ਪੰਨਾ ਤੇ ਉਸ ਦੇ ਮਗਰਲੇ ਪਾਸੇ ਵਾਲਾ ਅੰਕ ਰਹਿਤ ਪੰਨਾ ਲੈ ਕੇ ਇਕ ਪਤ੍ਰਾ ਬਣਦਾ ਹੈ।[1]

**ਤਤਕਰੇ :** ਗ੍ਰੰਥ ਦੇ ਮੁਢ ਵਿਚ ਲਗੇ ਪੁਰਾਣੀ ਬੀੜ ਦੇ ਦਸ ਪਤ੍ਰੇ ਖ਼ਾਲੀ ਹਨ। ਅੱਗੇ ਇਕ ਪਤ੍ਰੇ ਉਪਰ ਜਿਸ ਉਪਰ ਅੰਕ ਦਸ ਲਗਿਆ ਹੋਇਆ ਹੈ, ਗ੍ਰੰਥ ਵਿਚ ਵਾਰਾਂ ਦਾ ਜ਼ੁਮਲਾ ਸਿਰਲੇਖ ਹੇਠ ੧੪ ਵਾਰਾਂ ਦੇ ਨਾਂ ਮਹੱਲਿਆਂ ਸਹਿਤ ਲਿਖੇ ਹਨ। ਅੱਗੇ ਫਿਰ ਚਾਰ ਪਤ੍ਰੇ ਖਾਲੀ ਹਨ। ਪਤ੍ਰਾ ੧੬ ਤੋਂ ਗ੍ਰੰਥ ਲਿਖੇ ਜਾਣ ਦਾ ਆਰੰਭ ਹੁੰਦਾ ਹੈ। ਇਹ ਪਤ੍ਰਾ ਦੋ ਕਾਲਮੀ ਹੈ। ਇਸ ਦੇ ਸੱਜੇ ਕੌਨੇ ਉੱਤੇ ਮੂਲਮੰਤ੍ਰ ੪ ਸੱਤਰਾਂ ਵਿਚ ਲਿਖਿਆ ਹੋਇਆ ਹੈ, ਉਪਰ ੧ਓ ਹੈ ਤੇ ਇਹ ਇਸ ਤਰ੍ਹਾਂ ਲਿਖਿਆ ਹੈ ਕਿ ਏਕੇ ਦੀ ਪੂਛ ਹੇਠਾਂ ਸਾਰੇ ਮੂਲਮੰਤ੍ਰ ਨੂੰ ਕਟਦੀ ਨਿਕਲ ਗਈ ਹੈ (ਵੇਖੋ ਪਲੇਟ XXiv, ਚਿਤ੍ਰ ੧੯)। ਲਿਖਾਰੀ ਦੇ ਲਿਖਣ ਦੀ ਇਹ ਸ਼ੈਲੀ ਬੀੜ ਦੇ ਲਗਪਗ ਸਾਰੇ ਮੂਲਮੰਤ੍ਰਾਂ ਅਤੇ ਬਹੁਤੇ ਮੰਗਲਾਂ ਵਿਚ ਵੇਖੀ ਜਾ ਸਕਦੀ ਹੈ।

ਮੂਲਮੰਤ੍ਰ ਦੇ ਖੱਬੇ ਹੱਥ ਵਾਲੇ ਕਾਲਮ ਵਿਚ "ਸੂਚੀ ਪਤ੍ਰੀ ਪੋਥੀ ਕਾ ਤਤਕਰਾ ਰਾਗਾਂ ਕਾ" ਆਰੰਭ ਹੁੰਦਾ ਹੈ (ਵੇਖੋ ਉਪਰੋਕਿਤ ਪਲੇਟ) ਇਸ ਵਿਚ ਹੀ ਜੋਤੀ ਜੋਤਿ ਸਮਾਵਣੇ ਦੇ ਪਿੱਛੋਂ ਗ੍ਰੰਥ ਦੀ ਤਿਆਰੀ ਦਾ ਸੰਮਤ ਦਿੱਤਾ ਹੋਇਆ ਹੈ। ਜਿਸ ਬਾਰੇ ਗੱਲ ਅਸੀਂ ਅੱਗੇ ਚਲ ਕੇ ਕਰਾਂਗੇ।

---

[1]ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਖੁਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲੇ ਅੰਕ ਲਗੀ ਪੰਨੇ ਨੂੰ ਏ (A) ਅਤੇ ਸੱਜੇ ਹੱਥ ਵਾਲੇ ਅੰਕਹੀਨ ਪੰਨੇ ਨੂੰ ਬੀ (B) ਸਮਝ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ। ਇਥੇ ਪ੍ਰੋਫ਼ੈਸਰ ਸਾਹਿਬ ਉਕ ਗਏ ਹਨ। ਇਸੇ ਕਾਰਣ ਉਨ੍ਹਾਂ ਦੇ ਦੱਸੇ ਅੰਕ ਤਤਕਰੇ ਵਿਚਲੇ ਅੰਕਾਂ ਨਾਲ ਮੇਲ ਨਹੀਂ ਖਾਂਦੇ। ਉਦਾਹਰਣ ਵਜੋਂ, ਉਹ ਗੁਰੂ ਸਾਹਿਬ ਦੇ ਪਹਲੇ ਨੀਸਾਣ ਨੂੰ ਪਤ੍ਰਾ ੩੩/ਬੀ ਉਪਰ ਸ਼ੋਭਾ ਦੇ ਰਹਿਆ ਦਸਦੇ ਹਨ ਜਦੋਂ ਕਿ ਤਤਕਰਾ ਇਸ ਨੂੰ ਪਤ੍ਰਾ ੩੪ ਤੇ ਦਸਦਾ ਹੈ। ਇੰਵ ਹੀ ਦੂਜਾ ਨੀਸਾਣ ਪ੍ਰੋ. ਪ੍ਰੀਤਮ ਸਿੰਘ ਦੇ ਹਿਸਾਬ ੩੬੯/ਬੀ ਉਪਰ ਹੈ, ਪਰ ਤਤਕਰਾ ਇਸ ਨੂੰ ਪਤ੍ਰਾ ੩੭੦ ਉਪਰ ਦਿਖਾ ਰਿਹਆ ਹੈ।

ਸੂਚੀ ਪਤ੍ਰ ਵਾਲੇ ਤਤਕਰੇ ਦੇ ਮੁਕਣ ਦੇ ਛੇਤੀ ਪਿੱਛੋਂ "ਤਤਕਰਾ ਤਤਕਰੇ ਕਾ" ਸ਼ੁਰੂ ਹੋ ਜਾਂਦਾ ਹੈ। ਇਸ ਵਿਚ ਸ਼ਬਦ-ਤਤਕਰੇ ਦੇ ਉਨ੍ਹਾਂ ਪਤ੍ਰਿਆਂ ਦਾ ਬਿਓਰਾ ਹੈ ਜਿਨ੍ਹਾਂ ਉਪਰ ਸੰਬੰਧਿਤ ਰਾਗ ਆਰੰਭ ਹੁੰਦੇ ਹਨ। ਇਸ ਤਤਕਰੇ ਨੇ ਚੌਦਾਂ ਸੱਤਰਾਂ ਮਲੀਆਂ ਹੋਈਆਂ ਹਨ। ਇਸ ਦੇ ਛੇਤੀ ਮਗਰੋਂ ਇਸੇ ਪੰਨੇ ਤੋਂ ਤਤਕਰਾ ਸ਼ਬਦਾਂ ਕਾ ਸ਼ੁਰੂ ਹੁੰਦਾ ਹੈ। ਇਹ ਪਤ੍ਰਾ-ਅੰਕ ੧੬ ਤੋਂ ਲੈ ਕੇ ਪਤ੍ਰਾ-ਅੰਕ ੩੧ ਤੱਕ ਚਲਦਾ ਹੈ। ਸ਼ਬਦਾਂ ਦਾ ਕ੍ਰਮਾਂਕ ਖੱਬੇ ਹੱਥ ਦਿੱਤਾ ਹੈ ਤੇ ਸੰਬੰਧਿਤ ਪਤ੍ਰੇ ਕੇਵਲ ਰਾਗ ਜਾਂ ਪ੍ਰਕਰਣ ਦੇ ਮੁਢ ਵਿਚ ਲਿਖੇ ਹਨ, ਸ਼ਬਦ ਦੀ ਹਰੇਕ ਪ੍ਰਤੀਕ ਅੱਗੇ ਨਹੀਂ ਲਿਖੇ। ਇਸ ਵਿਚ ਵੀ ਭਗਤਾਂ ਦੀ ਬਾਣੀ ਨੂੰ ਇਕ ਹੀ ਪ੍ਰਤੀਕ, "ਬਾਣੀ ਭਗਤਾਂ ਕੀ", ਨਾਲ ਭੁਗਤਾਇਆ ਗਇਆ ਹੈ। ਭਗਤਾਂ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਨਹੀਂ ਦਿੱਤੀਆਂ।

ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ ੩੩ਵੇਂ ਪਤ੍ਰੇ ਉਪਰ ਪ੍ਰਾਪਤ ਹੈ। ਪੰਜਵੇਂ ਗੁਰੂ ਸਾਹਿਬ ਤਕ ਦੇ ਚਲਿਤ੍ਰ ਮੂਲ ਲਿਖਾਰੀ ਦੇ ਹੀ ਲਿਖੇ ਹੋਏ ਹਨ। ਅਗਲੇ, ਬਾਬਾ ਗੁਰਦਿੱਤਾ ਤੇ ਸ੍ਰੀ ਹਰਿਗੋਬਿੰਦ ਜੀ ਦੇ ਸਮਾਵਣੇ ਦੇ ਚਲਿਤ੍ਰ, ਕਿਸੇ ਹੋਰਸ ਹੱਥ ਦੇ ਲਿਖੇ ਹੋਏ ਹਨ। ਅਗਲੇ, ਸਤਵੇਂ ਗੁਰੂ ਤੋਂ ਨੌਵੇਂ ਗੁਰੂ ਤਕ ਦੇ ਚਲਿਤ੍ਰ, ਵਖਰੀ ਕਲਮ ਦੇ ਹਨ ਜਦੋਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਾਵਣੇ ਦਾ ਚਲਿਤ੍ਰ ਵਰਤਮਾਨ ਸੰਮਤ ਦੀ ਰੀਤਿ ਅਨੁਸਾਰ ੧੭੬੬ ਕਰਕੇ ਨਵੇਂ ਲਿਖਾਰੀ ਦਾ ਲਿਖਿਆ ਹੋਇਆ ਹੈ। ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਚਲਿਤ੍ਰ ਆਪਣੀ ਲਿਖਤ ਵਿਚ ਕਰਤਾਰਪੁਰੀ ਬੀੜ ਵਿਚ ਪਿੱਛੋਂ ਵਧਾਏ ਗਏ ਚਲਿਤ੍ਰ (ਪੰਜ ਦਿਨ ਸਾਂਗ ਹੋਆ ਵਾਲੇ) ਨਾਲ ਰਲਦਾ ਹੈ, ਜੋ ਹੋਰਨਾਂ ਬੀੜਾਂ ਵਿਚ ਵੀ ਕੁਝ ਵਾਧੇ ਘਾਟੇ ਨਾਲ ਮਿਲਦਾ ਹੈ।

ਬੀੜ ਲਿਖੇ ਜਾਣ ਦਾ ਸੰਮਤ : "ਸੂਚੀ ਪਤ੍ਰ ਪੋਥੀ ਕਾ ਤਥਾ ਤਤਕਰਾ ਰਾਗਾਂ ਕਾ" ਦਾ ਜ਼ਿਕਰ ਅਸੀਂ ਉਪਰ ਕਰ ਆਏ ਹਾਂ। ਇਸ ਵਿਚ 'ਜੋਤੀ ਜੋਤਿ ਸਮਾਵਣੇ' ਦੇ ਚਲਿਤ੍ਰ ਦੇ ਮਗਰ ਇਸ ਬੀੜ ਦੇ ਲਿਖੇ ਜਾਣ ਦਾ ਸੰਮਤ "੧੬੫੯ ਮਿਤੀ ਅਸੂ ਵਦੀ ਏਕਮ" ਦਿੱਤਾ ਹੋਇਆ ਹੈ, ਪਰ ਸੰਮਤ੍ਰ ਦਾ ਪਾਂਜਾ (੫) ਨੌਂ (੯) ਨੂੰ ਭੰਨ ਕੇ ਬਣਾਇਆ ਹੋਇਆ ਹੈ। (ਵੇਖੋ ਪਲੇਟ XXIV, ਚਿਤ੍ਰ ੧੯)। ਮੂਲ ਰੂਪ ਵਿਚ ਸੰਮਤ ੧੬੯੯ ਸੀ, ਪਿੱਛੋਂ ਕਿਸੇ ਨੇ ਦਹਾਕੇ ਵਾਲੇ /੯/ ਨੂੰ ਮੋਟੀ ਕਲਮ ਨਾਲ ਭੰਨ ਕੇ ਪਾਂਜੇ (੫) ਵਿਚ ਬਦਲ ਦਿੱਤਾ ਹੈ। ਆਤਿਸ਼ੀ ਸ਼ੀਸ਼ੇ ਨਾਲ ਦੇਖਣ ਤੋਂ ਅਤੇ ਨਾਲ ਲਗਦੇ ਇਕਾਈ ਵਾਲੇ ਨੌਂ (੯) ਨਾਲ ਮਿਲਾਣ ਤੇ ਪਾਂਜੇ ਦੇ ਹੇਠਾਂ ਨੌਂ (੯) ਦੇ ਹੋਣ ਦਾ ਸਾਫ਼ ਪਤਾ ਲਗਦਾ ਹੈ। ੧੯੮੪ ਦੇ ਨੀਲਾ ਤਾਰਾ ਘਲੂਘਾਰੇ ਤੋਂ ਬਹੁਤ ਚਿਰ ਪਹਲਾਂ ਇਨ੍ਹਾਂ ਸੱਤਰਾਂ ਦੇ ਲੇਖਕ ਨੇ ਜਦੋਂ ਸਿੱਖ ਰੇਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਵਿਚ ਇਸ ਸੰਮਤ ਦਾ ਨੈਗੇਟਿਵ ਦੇਖਿਆ ਤਾਂ ਓਦੋਂ ਸਹਜ ਸੁਭਾ ਹੀ ਉਸ ਦੇ ਮੂੰਹੋਂ ਇਹ ਨਿਕਲਿਆ ਸੀ ਕਿ ਇਸ ਵਿਚ ਤਾਂ ੧੬੯੯ ਨੂੰ ਕਟ ਕੇ ੧੬੫੯ ਬਣਾਇਆ ਹੋਇਆ ਹੈ। ਓਦੋਂ ਦਾਸ ਨੂੰ ਇਹ ਨਹੀਂ ਸੀ ਪਤਾ ਕਿ ਹੋਰਨਾਂ ਵਿਦਵਾਨਾਂ ਨੇ ਵੀ ਇਸ ਨੂੰ ੧੬੯੯ ਹੀ ਪੜ੍ਹਿਆ ਹੈ। ਇਸ ਸੰਮਤ ਦੇ ੧੬੫੯ ਨ ਹੋਣ

ਦਾ ਪਤਾ ਇਕ ਹੋਰ ਤਰ੍ਹਾਂ ਵੀ ਲਗਦਾ ਹੈ। ਉਪਰ ਚਲਿਤ੍ਰ ਜੋਤੀ ਜੋਤਿ ਸਮਾਵਣੇ ਦੇ ਪ੍ਰਕਰਣ ਵਿਚ ਅਸੀਂ ਦੱਸ ਆਏ ਹਾਂ ਕਿ ਪਹਲੀਆਂ ਪੰਜਾਂ ਪਾਤਸ਼ਾਹੀਆਂ ਦੇ ਚਲਿਤ੍ਰ ਮੂਲ ਲਿਖਾਰੀ ਦੇ ਹੀ ਲਿਖੇ ਹੋਏ ਹਨ। ਇਸ ਤੋਂ ਸਪਸ਼ਟ ਹੈ ਕਿ ਮੂਲ ਲਿਖਾਰੀ ਨੇ ਜਦੋਂ ਇਹ (ਪਹਲੇ ਪੰਜ ਗੁਰੂਆਂ ਦੇ) ਚਲਿਤ੍ਰ ਲਿਖੇ ਤਾਂ ਪੰਚਮ ਪਾਤਸ਼ਾਹ ਇਹ ਅਸਾਰ ਸੰਸਾਰ ਤਿਆਗ ਚੁਕੇ ਸਨ। ਇਹ ਘਟਨਾ ਸੰਮਤ ੧੬੬੩ ਵਿਚ ਵਾਪਰ ਚੁਕੀ ਸੀ। ਪੰਚਮ ਪਾਤਸ਼ਾਹ ਤਕ ਦੇ ਚਲਿਤ੍ਰ ਮੂਲ ਲਿਖਾਰੀ ਦੇ ਹੀ ਲਿਖੇ ਹੋਏ ਹਨ। ਇਸ ਲਈ ਇਸ ਬੀੜ ਦੇ ਲਿਖੇ ਜਾਣ ਦਾ ਸੰਮਤ ੧੬੫੯ ਕਦਾਚਿਤ ਨਹੀਂ ਹੋ ਸਕਦਾ।

ਇਸ ਭੰਨੇ ਸੰਮਤ ਨੂੰ ਜੀ.ਬੀ. ਸਿੰਘ ਨੇ ੧੬੪੮ ਨੂੰ ਭੰਨ ਕੇ ੧੬੫੯ ਬਣਾਇਆ ਮੰਨਿਆ ਹੈ ਅਤੇ ਮਾਂਗਟ ਵਾਲਿਆਂ ਦੇ ਹੱਥੀਂ ਇਸ ਸੰਮਤ ਦੇ ਭੰਨੇ ਜਾਣ ਤੇ ਚੋਖੇ ਅਥਰੂ ਕੇਰੇ ਹਨ। ਆਪ ਲਿਖਦੇ ਹਨ :

> ਮਾਂਗਟ ਵਾਲਿਆਂ ਨੇ ਬੜੀ ਭੁਲ ਕੀਤੀ ਕਿ ਆਪਣੀ ਅਸਲ ਬੀੜ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਦੇ ਨਾਦਾਨ ਲੋਕਾਂ ਵਿਚ ਫੈਲੇ ਖਿਆਲਾਂ ਦੇ ਮੁਤਾਬਕ ਕਰਨ ਲਈ ਨਾ ਨਿਰਾ ਚੌਕੇ ਦਾ ਪਾਂਜਾ ਅਤੇ ਅੱਠੇ ਦਾ ਨਾਇਆਂ ਬਣਾ ਦਿੱਤਾ, ਸਗੋਂ ਕਰਤਾਰਪੁਰ ਵਾਲੀ ਬੀੜ ਦੀ ਪੈਰਵੀ ਵਿਚ (ਜੋ ਉਨ੍ਹਾਂ ਦੀ ਬੀੜ ਦੇ ਕਿਸੇ ਉਤਾਰੇ ਦਾ ਉਤਾਰਾ ਸੀ) ਹੜਤਾਲ ਆਦਿ ਦੀ ਮਦਦ ਨਾਲ ਵਾਰਾਂ ਦੇ ਉਪਰ ਧੁਨੀਆਂ ਵੀ ਘੁਸੇੜ ਦਿੱਤੀਆਂ।[2]

ਜਜ਼ਬੇ ਦੇ ਵੇਗ ਵਿਚ ਜੀ.ਬੀ. ਸਿੰਘ ਬੜੇ ਆਰਾਮ ਨਾਲ ਇਹ ਭੁਲ ਗਏ ਹਨ ਕਿ ਸ੍ਰੀ ਗੁਰੂ ਅਰਜੁਨ ਦੇਵ ਜੀ ਸੰਮਤੁ ੧੬੪੮ ਦੇ ਮਗਰੋਂ ਪੰਦਰਾਂ ਸਾਲ ਹੋਰ ਜੀਵਿਤ ਰਹੇ। ਕੀ ਉਨ੍ਹਾਂ ਇਨ੍ਹਾਂ ਪੰਦਰਾਂ ਸਾਲਾਂ ਵਿਚ ਬਾਣੀ ਰਚਨੀ ਬੰਦ ਕਰ ਦਿੱਤੀ ? ਜੇ ਬੰਦ ਨਹੀਂ ਕੀਤੀ ਤਾਂ ਉਹ ਕਿੱਥੇ ਹੈ ? ਬਾਹਰ ਤਾਂ ਕਿਤੇ ਨਹੀਂ, ਸਾਰੀ ਹੀ ਉਨ੍ਹਾਂ ਦੀ ਬੀੜ ਵਿਚ ਚੜ੍ਹੀ ਹੋਈ ਹੈ। ਸੋ ਜੀ.ਬੀ. ਸਿੰਘ ਦਾ ਇਹ ਮਤ ਵੀ ਰੇਤ ਦੀ ਕੰਧ ਤੇ ਹੀ ਖੜਾ ਨਿਕਲਿਆ। ਵਾਰਾਂ ਉਪਰ ਧੁਨੀਆਂ ਮਗਰੋਂ ਘੁਸੇੜਨ ਦਾ ਕਥਨ ਵੀ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ਠੀਕ ਨਹੀਂ।

ਸ੍ਵਾਮੀ ਹਰਨਾਮ ਦਾਸ ਨੇ ਵੀ ਇਸ ਪਾਸੇ ਕਿਆਸ ਦੇ ਘੋੜੇ ਦੌੜਾਏ ਹਨ। ਉਹ ਅਸਲ ਸੰਮਤੁ ੧੬੬੯ ਮੰਨਦਾ ਹੈ ਤੇ ਲਿਖਾਰੀ ਹੋਣ ਦੇ ਨਾਤੇ ਬੜੀ ਦ੍ਰਿੜ੍ਹਤਾ ਸਹਿਤ ਲਿਖਦਾ ਹੈ :

> ਇਸ ਵਿਚ ਸ਼ੱਕ ਨਹੀਂ ਕਿ ਪੰਜ ਅੰਕ ਕਿਸੇ ਅੰਕ ਦੇ ਉਪਰ ਲਿਖਯਾ ਹੋਯਾ ਹੈ ਜਿਸ ਤੋਂ ਅਸਲ ਵਿਚ ਇਹ ਉਪਰ ਵਾਲਾ ਲੇਖ ਭ੍ਰਮ ਵਿਚ ਹੈ। ਏਸ ਹੀ ਭ੍ਰਮ ਵਿਚ ਜੀ.ਬੀ. ਸਿੰਘ ਜੀ ਨੇ ਪੁਰਾਤਨਿ ਬੀੜਾਂ ਵਿਚ ਸੰਮਤੁ ੧੬੪੮ ਲਿਖਯਾ ਹੈ। ਪ੍ਰੰਤੂ

[2]'ਪ੍ਰਾਚੀਨ ਬੀੜਾਂ', ਪੰਨਾ ੧੪੮-੧੪੯.

ਲਿਖਾਰੀਆਂ ਨੂੰ ਪਤਾ ਹੁੰਦਾ ਹੈ ਕਿ ਇਕ ਅੱਖਰ ਯਾ ਅੰਕ ਦੇ ਨੇੜੇ ਦੂਜਾ ਅੱਖਰ ਯਾ ਅੰਕ ਕਿਹੜਾ ਹੈ ਜੋ ਬਦਲਿਆ ਜਾ ਸਕੇ। ਸ੍ਰੀ ਕਰਤਾਰਪੁਰ ਦੀ ਬੀੜ ਦਾ ਤਤਕਰੇ ਵਾਲਾ ਪਾਂਜਾ—ਨੀਸਾਣ ਗੁਰੂ ਜੀ ਦੇ ਦਸਤਖਤ ਮ: ੬ ਨੂੰ ਲੋਕ ਹੁਣ ਤਕ 'ਪ' ਅੰਕ ਸਮਝ ਰਹੇ ਹਨ—ਪੁਰਾਣੀ ਲਿਖਤ ਵਿਚ 'ਪ' ਤੇ '੬' ਬਹੁਤ ਨੇੜੇ ਹਨ ਅਤੇ ਇਸ ਪੰਜ ਦੇ ਹੇਠ ਵੀ ਅੰਕ ੬ ਹੈ। ਜਿਸ ਨੂੰ ਪਾਂਜਾ ਬਣਾਇਆ ਹੋਯਾ ਹੈ। ਇਹ ਖੁਰਦਬੀਨ ਨਾਲ ਦਿਸ ਪੈਂਦਾ ਹੈ। ਅਸਲ 'ਸੰਮਤੁ ੧੬੬੯' ਹੈ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮਯ ਦਾ ਹੈ ਸੀ, ਅਸਲ ਕਾਪੀ ਉਸੇ ਵੇਲੇ ਹੀ ਪ੍ਰਾਰੰਭ ਹੋਈ ਤੇ ਸਮਾਪਤੀ ਸ੍ਰੀ ਗੁਰੂ ਹਰਿ ਰਾਇ ਜੀ ਵੇਲੇ ਹੋਈ। . . .

ਬੇਸ਼ਕ ਇਹ ਬੀੜ ਤੀਜੀ ਥਾਂ ਨਕਲ ਤੇ ਸੰਮਤ ੧੬੬੯ ਦੀ ਲਿਖੀ ਹੋਈ ਹੈ। ਇਨ੍ਹਾਂ ਪੁਜਾਰੀਆਂ ਵੀ ਮਹਾਰਾਜਾ ਰਣਜੀਤ ਸਿੰਘ ਜੀ ਤੋਂ ਪੂਜਾ ਲੈਣ ਲਈ '੬' ਨੂੰ ਤੋੜ ਕੇ 'ਪ' ਬਣਾਇਆ ਅਤੇ ਜਾਗੀਰ ਪ੍ਰਾਪਤ ਕਰ ਲਈ।[3]

ਸੁਆਮੀ ਜੀ ਨੇ ਵੀ ਹਨੇਰਾ ਢੋਣ ਵਾਲੀ ਗੱਲ ਕੀਤੀ ਹੈ। ਕੋਈ ਪੁੱਛੇ ਕਿ ੬ ਤੋਂ ਪ ਬਣਾ ਕੇ, ਅਰਥਾਤ ੧੬੬੯ ਤੋਂ ੧੬ਪ੯ ਬਣਾ ਕੇ ਕਿੰਨਾ ਕੁ ਫ਼ਰਕ ਪੈ ਜਾਣਾ ਸੀ ? ਸਿਖ ਜਗਤ ਆਦਿ ਬੀੜ ਸੰਮਤ ੧੬੬੧ ਵਿਚ ਤਿਆਰ ਕਰਵਾਈ ਮੰਨਦਾ ਸੀ ਤੇ ਰਿਵਾਇਤ ਅਨੁਸਾਰ ਭਾਈ ਬੰਨੋ ਨੇ ਆਪਣੀ ਬੀੜ ਉਸ ਦੇ ਪਿਛੋਂ ਹੀ ਨਕਲ ਕੀਤੀ ਸੀ। ਸੋ ਦਹਾਕੇ ਵਾਲੇ /੬/ ਨੂੰ ਭੰਨਨ ਨਾਲੋਂ ਇਕਾਈ ਵਾਲੇ /੯/ ਨੂੰ ਭੰਨਨਾਂ ਵਧੇਰੇ ਲਾਹੇਵੰਦ ਸੀ। ਪਰ ਭੰਨਨ ਵਾਲੇ ਨੇ ਅਜੇਹਾ ਨਹੀਂ ਕੀਤਾ, ਸਗੋਂ ਦਹਾਕੇ ਵਾਲੇ /੯/ ਨੂੰ ਭੰਨ ਕੇ ਬੀੜ ਨੂੰ ੧੬ਪ੯ ਬਣਾਇਆ, ਕਿਉਂਜੋ ੧੬੯੯ ਗੁਰੂ ਅਰਜੁਨ ਦੇਵ ਜੀ ਦੇ ਕਾਲ ਤੋਂ ਬਹੁਤ ਦੂਰ ਜਾ ਪੈਂਦਾ ਸੀ ਤੇ ਇਸ ਨਾਲ ਭਾਈ ਬੰਨੋ ਦੇ ਗ੍ਰੰਥ ਸਾਹਿਬ ਨੂੰ ਨਕਲ ਕਰਨ ਦੀ ਰਿਵਾਇਤ ਤੇ ਸੱਟ ਵੱਜਦੀ ਸੀ।

ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਵੀ ਇਸ ਮੁਸ਼ਕਲ ਨੂੰ ਹੱਲ ਕਰਨ ਦਾ ਉਪਰਾਲਾ ਕੀਤਾ ਹੈ। ਉਹ ਬੰਨੋਆਣੀਆਂ ਵਿਚ ਅਸਲੀ ਬੀੜ ਦੇ, ਜਿਸ ਨੂੰ ਉਹ B1 ਦੀ ਸੰਗਿਆ ਦੇਂਦਾ ਹੈ, ਚੋਰੀ ਹੋਣ ਦੀ ਗੱਲ ਕਰਦਾ ਹੈ ਤੇ ਰਿਵਾਇਤ ਦੇ ਵਾਪਸ ਮਿਲਣ ਵਾਲੇ ਅੰਸ਼ ਨੂੰ ਪਰਵਾਨ ਕਰਦਾ ਨਹੀਂ ਦਿਸਦਾ। ਇਸ ਲਈ ਉਸ ਬੰਨੋਆਣੀਆਂ ਦੀ ਪੋਥੀ ਤੋਂ ਨਕਲ ਹੋਈ ਇਕ ਹੋਰ ਬੀੜ, B2 ਦੀ ਕਲਪਣਾ ਕੀਤੀ ਹੈ, ਜਿਸ ਨੂੰ ਬੰਨੋਆਣੀਆਂ ਨੇ ਅਸਲ ਬੀੜ ਦੀ ਥਾਂ ਲੈਣ ਲਈ ਵਰਤਿਆ ਹੈ। ਮੌਜੂਦਾ ਬੀੜ ਉਸ ਦੇ ਅਨੁਸਾਰ B2 ਹੈ, ਜਿਸ ਦਾ ਸੰਮਤ ਭੰਨ ਕੇ ਉਸ ਨੂੰ ਮੂਲ ਬੀੜ ਦੇ ਸਨ ਸੰਮਤ ਦੇ ਨੇੜੇ ਲਿਆਂਦਾ ਗਇਆ।[4] ਉਨ੍ਹਾਂ ਇਹ ਨਹੀਂ ਦਸਿਆ ਕਿ ਇਸ ਵਿਚ ਨੀਸਾਣ ਕਿਥੋਂ ਤੇ ਕਿਵੇਂ ਆ ਗਏ।

---

[3]ਪੁਰਾਤਨਿ ਬੀੜਾਂ ਤੇ ਵਿਚਾਰ (ਭਾਗ ਪਹਿਲਾ), ਪੰਨਾ ੯੬.

[4]ਪ੍ਰੋਫ਼ੈਸਰ ਪ੍ਰੀਤਮ ਸਿੰਘ ਦੇ ਇਸ ਮਤ ਦੇ ਮੂਲਾਧਾਰਾਂ ਲਈ ਦੇਖੋ *Journal of Sikh Studies*, (Vol. XI, No. II, August 1984) pp. 101-113.

ਪ੍ਰੋਫੈਸਰ ਸਾਹਿਬ ਦੇ ਵਿਸ਼ਲੇਸ਼ਣ ਦੀ ਬਾਰੀਕੀ ਦੀ ਤਾਂ ਅਸੀਂ ਦਾਦ ਦੇਂਦੇ ਹਾਂ, ਪਰ ਉਨ੍ਹਾਂ ਦੀ ਇਸ ਗੱਲ ਤੇ ਅਸੰਤੁਸ਼ਟ ਹਾਂ ਕਿ ਉਨ੍ਹਾਂ ਨੇ ਆਪਣੇ ਮੂਲਾਧਾਰ ਗ੍ਰੰਥ B1 ਦੇ ਅਜੇਹੇ ਤੱਥਾਂ ਨੂੰ ਆਧਾਰ ਬਣਾ ਕੇ ਗੱਲ ਅੱਗੇ ਤੋਰੀ ਹੈ ਜਿਨ੍ਹਾਂ ਦੀ ਪ੍ਰਮਾਣਿਕਤਾ ਸੰਦਿਗਧਤਾ ਤੋਂ ਕਦਾਚਿਤ ਮੁਕਤ ਨਹੀਂ ਹੋ ਸਕਦੀ ਸੀ। ਆਪਣੇ ਲੇਖ ਵਿਚ ਉਨ੍ਹਾਂ ਬੀ 2 (ਕਾਨਪੁਰ ਵਿਚ ਸਥਿਤ ਮੌਜੂਦਾ ਬੀੜ) ਦੀ ਪਛਾਣ ਲਈ ਵੱਡੀ ਮਾਤ੍ਰਾ ਵਿਚ ਜੀ. ਬੀ. ਸਿੰਘ ਦੀ ਜੁਟਾਈ ਸੂਚਨਾ ਨੂੰ ਹੀ ਵਰਤਿਆ ਹੈ ਤੇ ਇਸ ਗੱਲ ਵਲ ਧਿਆਨ ਨਹੀਂ ਦਿੱਤਾ ਕਿ ਜੀ. ਬੀ. ਸਿੰਘ ਇਸੇ ਭਾਈ ਬੰਨੋ ਵਾਲੀ ਬੀੜ ਦੀ ਗੱਲ ਕਰ ਰਹਿਆ ਹੈ। ਉਸ ਇਸ ਗੱਲ ਦਾ ਵੀ ਖਿਆਲ ਨਹੀਂ ਕੀਤਾ ਕਿ ਜੀ. ਬੀ. ਸਿੰਘ ਦੀ ਜੁਟਾਈ ਸੂਚਨਾ ਉਕਾਈਆਂ ਭਰਪੂਰ ਹੋ ਸਕਦੀ ਹੈ, ਕਿਉਂਜੋ ਕਥਿਤ ਭਾਈ ਬੰਨੋ ਵਾਲੀ ਬੀੜ ਜੀ. ਬੀ. ਸਿੰਘ ਨੇ ਬੜੀ ਕਾਹਲੀ ਨਾਲ ਵੇਖੀ ਸੀ ਤੇ ਬਾਕੀ ਸੂਚਨਾ ਲਈ ਉਨ੍ਹਾਂ ਸ. ਬਿਸ਼ਨ ਸਿੰਘ ਬੰਨੋਆਣੀਏ ਉਪਰ ਨਿਰਭਰਤਾ ਰਖੀ ਸੀ। ਜੀ. ਬੀ. ਸਿੰਘ ਦੇ ਲਾਏ ਗਵੇੜਾਂ ਦਾ ਥੋਥਾਪਨ ਸਾਡੀ ਜੀ. ਬੀ. ਸਿੰਘ ਬਾਰੇ ਅੱਗੇ ਦਿੱਤੀ ਟੀਕਾ-ਟਿੱਪਣੀ ਤੋਂ ਭਲੀ ਭਾਂਤ ਉਘੜ ਆਏਗਾ।

ਨੀਸਾਣੁ : ਬੀੜ ਦੇ ਲਿਖੇ ਜਾਣ ਦੇ ਸਮੇਂ ਨਾਲ ਇਸ ਵਿਚ ਮਿਲਦੇ ਨੀਸਾਣਾਂ ਦਾ ਪ੍ਰਸ਼ਨ ਜੁੜਿਆ ਹੋਇਆ ਹੈ। ਬੀੜ ਦੇ ਸੂਚੀ ਪਤ੍ਰ ਵਾਲੇ ਪਹਲੇ ਤਤਕਰੇ ਦੇ ਸੰਮਤ ਵਾਲੇ ਲੇਖ ਦੇ ਛੇਤੀ ਪਿੱਛੋਂ ਇਹ ਸੂਚਨਾ ਆਈ ਹੈ :

੩੪ ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬

ਇਸ ਦਾ ਅਰਥ ਇਹ ਹੈ ਕਿ ਇਸ ਬੀੜ ਦੇ ਪਤ੍ਰਾ ੩੪ ਉਪਰ ਜੋ ਲਿਖਤ ਹੈ, ਉਹ ਛੇਵੇਂ ਗੁਰੂ ਸਾਹਿਬ ਦੇ ਹੱਥਾਂ ਦੀ ਲਿਖੀ ਹੋਈ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ ਬੀੜ ਦੇ ਪਤ੍ਰਾ ਅੰਕ ੩੩ ਉਪਰ ਜੋਤੀ ਜੋਤਿ ਸਮਾਵਣੇ ਕੇ ਚਲਿਤ੍ਰ ਹਨ। ਅਗਲੇ ਪਤ੍ਰੇ ਉੱਤੇ ਜਿਸ ਦਾ ਅੰਕ ੩੪ ਹੈ, ਲਾਲ, ਨੀਲੇ, ਕਾਲੇ ਤੇ ਸੁਨਹਿਰੀ ਰੰਗਾਂ ਨਾਲ ਕੀਤੀ ਬੜੀ ਖੂਬਸੂਰਤ ਚਿਤ੍ਰਕਾਰੀ ਦਾ ਇਕ ਫ੍ਰੇਮ ਜੇਹਾ ਬਣਿਆ ਹੋਇਆ ਹੈ। ਇਸ ਦੇ ਹੇਠਲੇ ਹਿੱਸੇ ਵਿਚ ਵਖਰੇ ਕਾਗਜ਼ ਤੇ ਲਿਖਿਆ ਮੂਲਮੰਤ੍ਰ ਹੈ। (ਪਲੇਟ , XXV, ਚਿਤ੍ਰ ੨੦) ਤਤਕਰੇ ਵਿਚ ਇਸ ਨੂੰ "ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬" ਕਰਕੇ ਲਿਖਿਆ ਹੈ। ਪਰ ਇਹ ਛੇਵੇਂ ਪਾਤਸ਼ਾਹ ਦਾ ਲਿਖਿਆ ਨਹੀਂ ਲਗਦਾ, ਨੌਵੇਂ ਪਾਤਸ਼ਾਹ ਦੇ ਹੱਥਾਂ ਦਾ ਲਿਖਿਆ ਲਗਦਾ ਹੈ। ਇਸ ਨੀਸਾਣੁ ਨੂੰ ਗਿਆਨੀ ਰਾਜਿੰਦਰ ਸਿੰਘ ਬਲ ਨੇ ਵੀ ਆਪਣੀ ਪੁਸਤਕ 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ' ਦੇ ਪੰਨਾ ੧੦੨ ਦੇ ਸਾਮ੍ਹਣੇ ਲਗੇ ਚਿਤ੍ਰਾਂ ਵਾਲੇ ਪਤ੍ਰੇ ਉਪਰ ਪ੍ਰਸਤੁਤ ਕੀਤਾ ਹੈ, ਪਰ ਸਿੱਧਾ ਭਾਈ ਬੰਨੋ ਵਾਲੀ ਬੀੜ ਦਾ ਹੋਣ ਦੀ ਬਜਾਇ "ਖਾਰੇ ਵਾਲੀ ਬੀੜ ਦੀ ਇਕ ਪੁਰਾਤਨ ਬੀੜ ਵਿੱਚੋਂ" ਲਇਆ ਲਿਖਿਆ ਹੈ। ਇਸ ਨੀਸਾਣੁ ਦਾ ਗੁਰੂ ਤੇਗ ਬਹਾਦਰ ਜੀ ਦਾ ਲਿਖਿਆ ਲਗਣਾ ਤੇ ਤਤਕਰੇ ਵਿਚ ਛੇਵੇਂ ਪਾਤਸ਼ਾਹ ਦਾ ਨਿਸ਼ਾਨ ਦਸਿਆ ਹੋਣਾ ਬੜਾ ਗੁੰਝਲਮਈ ਹੈ, ਪਰੰਤੂ ਇਸ ਵਲ ਅਸੀਂ ਵਿਵੇਚਨ ਵਾਲੇ ਭਾਗ ਵਿਚ ਮੁੜ ਪਰਤਾਂਗੇ।

ਜੀ. ਬੀ. ਸਿੰਘ ਨੇ ਇਸ ਨੀਸਾਣੁ ਨੂੰ ਐਵੇਂ ਰਿਵਾਇਤ ਬਿਆਨ ਕਰਨ ਦੇ ਲੋਰ ਵਿਚ ਹੀ ਗੁਰਬਿਲਾਸ ਪਾਤਸ਼ਾਹੀ ੬ ਦੇ ਲੇਖਕ ਤੇ ਨਿਰਭਰ ਕਰਦਿਆਂ ਪੰਚਮ ਪਾਤਸ਼ਾਹ ਦੀ ਮਨਜ਼ੂਰੀ ਦਾ ਨਿਸ਼ਾਨ ਮੰਨ ਲਇਆ ਹੈ ।[5] ਉਨ੍ਹਾਂ ਨੇ ਇਸ ਨੂੰ ਨ ਤਾਂ ਗਹੁ ਨਾਲ ਦੇਖਿਆ ਲਗਦਾ ਹੈ, ਨ ਇਸ ਗ੍ਰੰਥ ਦੇ ਤਤਕਰੇ ਵਿਚ ਦਿੱਤੀ ਪ੍ਰਤੀਕ "ਨੀਸਾਣੁ ਗੁਰੂ ਜੀਉ ਕੇ ਦਸਤਖਤ ਮਹਲਾ ੬" ਵਲ ਧਿਆਨ ਦਿੱਤਾ ਹੈ । ਉਨ੍ਹਾਂ ਦੇ ਸਾਮ੍ਹਣੇ ਬੀੜ ਤਾਂ ਇਹੀ ਹੈ ਜਿਸ ਦੇ ਭੰਨੇ ਸੰਮਤ ਨੂੰ ਉਨ੍ਹਾਂ ੧੬੪੯ ਸਿੱਧ ਕਰਨ ਦਾ ਜ਼ੋਰ ਲਾਇਆ ਹੈ ।

ਇਸ ਗ੍ਰੰਥ ਵਿਚ ਗੁਰੂ ਸਾਹਿਬਾਨ ਦੇ ਕਰ ਕਮਲਾਂ ਨਾਲ ਲਿਖਿਆ ਦੂਜਾ ਨੀਸਾਣੁ ਪਤ੍ਰਾ ੩੭੦ ਉਪਰ ਪ੍ਰਾਪਤ ਹੈ (ਪਲੇਟ **xxvi**, ਚਿਤ੍ਰ ੨੧)। ਇਹ ਵੀ ਪਤ੍ਰਾ ੩੪ ਤੇ ਲਗੇ ਖ਼ੂਬਸੂਰਤ ਫ੍ਰੇਮ ਵਾਂਙ ਤਿਆਰ ਕੀਤੇ ਢਾਂਚੇ ਵਿਚ ਮੜ੍ਹਿਆ ਹੋਇਆ ਹੈ। ਬੀੜ ਦੇ ਮਾਲਿਕ ਇਸ ਨੂੰ ਪੰਚਮ ਪਾਤਸ਼ਾਹ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ ਦਸਦੇ ਹਨ । ਗ੍ਰੰਥ ਦੇ ਤਤਕਰੇ ਵਿਚ ਇਸ ਦਾ ਜ਼ਿਕਰ ਨਹੀਂ ਹੈ । ਸ੍ਰੀ ਕਰਤਾਰਪੁਰੀ ਬੀੜ ਵਿਚ ਮਿਲਦੇ ਪੰਚਮ ਪਾਤਸ਼ਾਹ ਦੇ ਨੀਸਾਣੁ ਨਾਲ ਇਹ ਰਲਦਾ ਨਹੀਂ (ਦੇਖੋ ਪਲੇਟ **xxii** ਚਿਤ੍ਰ ੧੭); ਨ ਅੱਖਰਾਂ ਦੀ ਬਨਾਵਟ ਰਲਦੀ ਹੈ, ਨ ਸ਼ਬਦ-ਜੋੜ । "ਅਜੂਨੀ" ਨੂੰ "ਅਜੀਨੀ" ਲਿਖਿਆ ਹੋਇਆ ਹੈ । ਇਸ ਕਾਰਣ ਇਸ ਦੇ ਅਸਲੀ ਹੋਣ ਦਾ ਸੰਦੇਹ ਬਣਿਆ ਰਹਿੰਦਾ ਹੈ । ਗਿਆਨੀ ਰਾਜਿੰਦਰ ਸਿੰਘ ਬਲ ਨੇ ਇਸ ਦਾ ਅਕਸ ਵੀ ਆਪਣੀ ਪੁਸਤਕ ਵਿਚ ਦਿੱਤਾ ਹੈ,[6] ਪਰ ਇਹ ਫੋਟੋ-ਕਾਪੀ ਨਹੀਂ ਤੇ ਨ ਹੀ ਟ੍ਰੇਸ ਕੀਤੀ ਹੋਈ ਕਾਪੀ ਹੈ । ਇਹ ਸਗੋਂ ਹੱਥ ਨਾਲ ਕੀਤੀ ਉਸ ਦੀ ਨਕਲ ਹੈ, ਜਿਸ ਕਾਰਣ ਅੱਖਰਾਂ ਦੀ ਬਨਾਵਟ ਨਹੀਂ ਰਲਦੀ, ਸ਼ਬਦ-ਜੋੜ ਫ਼ਰਕ ਪਾ ਗਏ ਹਨ ਤੇ ਅੱਖਰ ਆਪਣੀ ਸੱਤਰ ਵੀ ਬਦਲ ਗਏ ਹਨ ।

ਜੀ. ਬੀ. ਸਿੰਘ ਨੇ ਇਸ ਗ੍ਰੰਥ ਦੇ ਰਾਗ ਮਾਰੂ ਦੇ ਅੰਤ ਤੇ, ਮੀਰਾਂ ਬਾਈ ਦੇ ਸ਼ਬਦ ਦੇ ਪਿੱਛੋਂ, ਕੋਰੀ ਥਾਂ ਪੁਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪ੍ਰਵਾਨਗੀ ਦੀ ਮੁਹਰ ਲੱਗੇ ਹੋਣ, ਤੇ ਨੀਸਾਣੁ ਉਹਨਾਂ ਦੇ ਹੱਥ ਦਾ ਹੋਣ ਦੀ ਗੱਲ ਕੀਤੀ ਹੈ ਤੇ ਉਸ ਦਾ ਪਤਾ ਇਸ ਤਰ੍ਹਾਂ ਦਿੱਤਾ ਹੈ :

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

| | |
|---|---|
| ਗੁਰੂ ਨਾਨਕ ਚਰਨ ਸਰਨ ਸਾਹਿਬ ਹਰਿ ਗੋਬਿੰਦ ਜੀ | ਗੋਰੂ ਜੀ<br>ੴ ਸਤਿਨਾਮੁ<br>ਵਾਹਿਗੁਰੂ ਜੀ |

**Reverse & obverse of the seal**[7]

5. ਦੇਖੋ 'ਪ੍ਰਾਚੀਨ ਬੀੜਾਂ', ਪੰਨਾ ੧੩੦.
6. ਦੇਖੋ, 'ਭਾਈ ਬੰਨੋ ਦਰਪਨ ਤੇ ਖਾਰੇ ਵਾਲੀ ਬੀੜ', ਪੰਨਾ ੧੦੨ ਦੇ ਸਾਮ੍ਹਣੇ ਵਾਲਾ ਪੰਨਾ ।
7. 'ਪ੍ਰਾਚੀਨ ਬੀੜਾਂ', ਪੰਨਾ ੧੩੧.

ਪਤਾ ਨਹੀਂ ਜੀ. ਬੀ. ਸਿੰਘ ਨੇ ਉਪਰਲੇ ਨੀਸਾਣ ਵਾਲੇ ਮੂਲਮੰਤ੍ਰ ਨਾਲ ਇਹ ਮੁਹਰ "ਗੁਰੂ ਨਾਨਕ ਚਰਨ ਸਰਨ" ਵਾਲੀ ਕਿਵੇਂ ਜੋੜ ਦਿੱਤੀ ਹੈ ? ਭਾਈ ਹਰਮੰਦਰ ਸਿੰਘ ਭਾਟੀਆ ਨੇ ਭਾਈ ਬੰਨੋ ਜੀ ਵਾਲੀ ਆਦਿ ਬੀੜ ਬਾਰੇ ਜੋ ਇੰਦ੍ਰਾਜ ਰਜਿਸਟਰ ਦੀ ਸ਼ਕਲ ਵਿਚ ਤਿਆਰ ਕੀਤੇ ਸਨ ਤੇ ਜਿਸ ਦੀ ਇਕ ਫੋਟੋ ਸਟੇਟ ਕਾਪੀ ਇਨ੍ਹਾਂ ਸੱਤਰਾਂ ਦੇ ਲੇਖਕ ਪਾਸ ਮੌਜੂਦ ਹੈ, ਇਸ ਗ੍ਰੰਥ ਦੇ ਪਤ੍ਰਾ ੩੭੦ ਉਪਰ "ਪੰਜਵੀਂ ਪਾਤਸ਼ਾਹੀ ਦੇ ਦਸਤਖਤ ਮੂਲਮੰਤ੍ਰ ਦੀ ਸ਼ਕਲ ਵਿਚ" ਹੋਣ ਦੀ ਗੱਲ ਤਾਂ ਕਰਦਾ ਹੈ, ਪਰ ਕਿਸੇ ਮੁਹਰ ਦੇ ਲਗੇ ਹੋਣ ਦਾ ਜ਼ਿਕਰ ਨਹੀਂ ਕਰਦਾ। ਸਾਡੀ ਗੁਰਦ੍ਵਾਰਾ ਭਾਈ ਬੰਨੋ ਦੇ ਜਨਰਲ ਸਕਤ੍ਰ ਭਾਈ ਕਲਿਆਨ ਸਿੰਘ ਪਾਸੋਂ ਕੀਤੀ ਪੁਛ ਵੀ ਗ੍ਰੰਥ ਵਿਚ ਇਸ ਮੁਹਰ ਦੇ ਨ ਹੋਣ ਦੀ ਤਸਦੀਕ ਕਰਦੀ ਹੈ। ਗਿਆਨੀ ਰਾਜਿੰਦਰ ਸਿੰਘ ਬਲ ਨੇ ਭਾਈ ਹਰਮੰਦਰ ਸਿੰਘ ਭਾਟੀਆ ਵਾਲੇ ਸਾਰੇ ਨੋਟਸ ਆਪਣੀ ਪੁਸਤਕ ਵਿਚ ਸੰਮਿਲਿਤ ਕੀਤੇ ਹੋਏ ਹਨ। ਉਸ ਨੇ ਵੀ ਪੰਨਾ ੩੭੦ ਉਪਰ (ਜੋ ਗ਼ਲਤੀ ਨਾਲ ੩੭੨) ਛਪਿਆ ਹੋਇਆ ਹੈ, ਕੇਵਲ ਪੰਜਵੀਂ ਪਾਤਸ਼ਾਹੀ ਦੇ ਦਸਤਖਤ ਮੂਲਮੰਤ੍ਰ ਦੀ ਸ਼ਕਲ ਵਿਚ ਹੋਣ ਦੀ ਪੁਸ਼ਟੀ ਕੀਤੀ ਹੈ; ਹੋਰ ਕਿਸੇ ਲਿਖਤ ਦਾ ਪਤਾ ਨਹੀਂ ਦਿੱਤਾ। ਵਾਸਤਵ ਵਿਚ ਇਹ ਵਖਰੇ ਕਾਗਜ਼ ਤੇ ਕਰਾਈ ਗਈ ਵਖਰੀ ਲਿਖਤ ਹੈ ਜਿਸ ਦਾ ਬੀੜ ਵਿਚ ਕਥਿਤ ਨੀਸਾਣੁ ਨਾਲ ਕੋਈ ਸੰਬੰਧ ਨਹੀਂ, ਪਰ ਜਿਸ ਨੂੰ ਬੰਨੋਆਣੀਏ ਗ੍ਰੰਥ ਸਾਹਿਬ ਨਾਲ ਜੋੜ ਦੇਂਦੇ ਹਨ। ਗਿਆਨੀ ਰਾਜਿੰਦਰ ਸਿੰਘ ਬਲ ਨੇ ਵੀ ਆਪਣੀ ਪੁਸਤਕ ਵਿਚ ਇਹ ਕਹਾਣੀ ਕਿਸੇ ਦੀ ਜ਼ਬਾਨੀ ਪਾਈ ਹੈ :

> ਭਾਈ ਬੰਨੋ ਜੀ ਵਾਲੀ ਬੀੜ ਉਹ ਇਤਿਹਾਸਕ ਬੀੜ ਹੈ ਜਿਸ ਨੂੰ ਭਾਈ ਗੁਰਦਾਸ ਜੀ ਦੀ ਲਿਖਤ ਆਦਿ ਬੀੜ ਦੇ ਉਤਾਰੇ ਦਾ ਮਾਣ ਪ੍ਰਾਪਤ ਹੈ। ਅਤੇ ਆਦਿ ਵਿਚ ਸਾਹਿਬ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਆਪਨੇ ਪਾਵਨ ਕਰ ਕਮਲਾਂ ਦੁਆਰਾ (ਨਿਸ਼ਾਨ) ਮੂਲਮੰਤ੍ਰ ਲਿਖਨ ਦੀ ਅਪਾਰ ਬਖਸ਼ਿਸ਼ ਕੀਤੀ ਹੈ।
>
> ਮੀਰੀ ਪੀਰੀ ਦੇ ਮਾਲਿਕ ਸਾਹਿਬ ਗੁਰੂ ਹਰਿ ਗੋਬਿੰਦ ਜੀ ਨੇ ਆਪਣੇ ਸ਼ਕਤੀਸ਼ਾਲੀ ਤੀਰ ਨਾਲ, ਨਿਮਨ ਲਿਖਤ ਸ਼ਬਦ (ਨਿਸ਼ਾਨ) ਅੰਕਿਤ ਕੀਤੇ : "ਗੁਰੂ ਜੀ ੧ੴ ਸਤਿਨਾਮ ਵਾਹਿਗੁਰੂ ਜੀ ਸ੍ਰੀ"। ਇਸ ਦੇ ਨਾਲ ਹੀ ਸਾਹਿਬ ਨੇ ਗੁਰੂ ਦਰਬਾਰ ਦੀ ਛਾਪ ਲਗਾਨ ਦੀ ਮਹਾਨ ਬਖਸ਼ਿਸ਼ ਕੀਤੀ ਹੈ ਜਿਸ ਦੇ ਅਕਸ਼ਰ ਇਸ ਪ੍ਰਕਾਰ ਹਨ : ਗੁਰੂ ਨਾਨਕ ਚਰਨ ਸਰਨ ਸਾਹਿਬ ਹਰਗੋਬਿੰਦ ਜੀ ॥"[8]

ਗਿਆਨੀ ਰਾਜਿੰਦਰ ਸਿੰਘ ਬਲ ਨੇ ਇਸ ਲਿਖਤ ਦੀ ਫੋਟੋ-ਕਾਪੀ ਵੀ ਆਪਣੀ ਪੁਸਤਕ ਦੇ ਪੰਨਾ ੧੦੨ ਦੇ ਸਾਮ੍ਹਣੇ ਵਾਲੇ ਪੰਨੇ ਤੇ ਦਿੱਤੀ ਹੈ। (ਦੇਖੋ XXVII, ਪਲੇਟ ਚਿਤ੍ਰ ੨੨) ਇਹ ਇਕ ਹੀ ਮੁਹਰ ਦੇ Reverse ਅਤੇ Obverse ਦਾ ਚਿਤ੍ਰ ਨਹੀਂ, ਜਿਵੇਂ ਕਿ ਜੀ. ਬੀ. ਸਿੰਘ ਨੇ ਲਿਖਿਆ ਹੈ, ਸਗੋਂ ਗਿਆਨੀ ਬਲ ਦੇ ਲਿਖੇ ਅਨੁਸਾਰ ਗੁਰੂ ਸਾਹਿਬ ਵਲੋਂ

---

[8] 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ', ਪੰਨਾ ੧੧੭.

ਕੀਤੀ ਲਿਖਤ ਉਪਰ ਲੱਗੀ ਮੁਹਰ ਦਾ ਚਿਤ੍ਰ ਹੈ। ਥਲ ਨੇ ਇਸ ਚਿਤ੍ਰ ਦੇ ਥਲੇ ਨੋਟ ਲਿਖਿਆ ਹੈ, ਉਸ ਵਿਚ ਉਨ੍ਹਾਂ ਇਸ ਨੂੰ "ਖਾਰੇ ਵਾਲੀ ਬੀੜ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਛੇਵੀਂ ਪਾਤਸ਼ਾਹੀ ਦਾ ਨਿਸ਼ਾਨ" ਦਸਿਆ ਹੈ। ਪਰੰਤੂ, ਭਾਈ ਬੰਨੋ ਦੇ ਨਾਂ ਤੇ ਇਸ ਵਕਤ ਚਲਦੀ ਬੀੜ ਵਿਚ ਇਹ ਲਿਖਤ ਤੇ ਮੁਹਾਰ ਨਹੀਂ ਹੈ। ਸੋ ਇਹ ਵੀ ਜੀ. ਬੀ. ਸਿੰਘ ਅਤੇ ਗਿਆਨੀ ਰਾਜਿੰਦਰ ਸਿੰਘ ਬਲ ਦੀ ਗ਼ਲਤ-ਬਿਆਨੀ ਨਿਕਲੀ।

ਇਸ ਗ੍ਰੰਥ ਦੇ ਅੰਤ ਤੇ ਫ਼ਾਲਤੂ ਬਾਣੀਆਂ ਵਿਚ ਦਰਜ ਇਕ ਰਚਨਾ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਹੈ। ਰਾਜੇ ਸ਼ਿਵਨਾਭ ਦਾ ਪਤਾ ਦੇਂਦੀ ਇਸ ਲਿਖਤ ਵਿਚ ਸ਼ਹਰ ਤਿਜਾਵੁਰ (ਤੰਜੌਰ) ਦੇ ਇਕ ਨਾਯਕ ਰਾਜੇ ਦਾ ਜ਼ਿਕਰ ਹੈ ਜਿਸ ਦਾ ਨਾਂ "ਐਇਰਾ-ਪਤਿ" (ਐਯਰਪਤਿ) ਲਿਖਿਆ ਹੈ। ਜੀ. ਬੀ. ਸਿੰਘ ਨੇ ਇਸ ਨਾਯਕ ਰਾਜੇ ਦੇ ਕਾਲ ਦੀ ਟੋਹ ਲਾਈ ਹੈ। ਉਹ ਦਸਦੇ ਹਨ ਕਿ ਜਿਸ ਰਾਜੇ ਦਾ ਇਸ ਲਿਖਤ ਵਿਚ ਇਸ਼ਾਰਾ ਹੈ, ਉਹ ਸੰਨ ੧੬੭੩ (ਸੰਮਤ ੧੭੩੦) ਵਿਚ ਥੋੜੇ ਚਿਰ ਲਈ ਹੀ ਰਾਜਾ ਸੀ।[9] ਉਨ੍ਹਾਂ ਅਨੁਸਾਰ ਉਸ ਦਾ ਜ਼ਿਕਰ ਇਸ ਗ੍ਰੰਥ ਦੀ ਉਪਰੋਕਤ ਲਿਖਤ ਵਿਚ ਇਸ ਦੇ ਲਿਖੇ ਜਾਣ ਦੇ ਸਮੇਂ ਨੂੰ ੧੭੩੦ ਬਿ. ਦੇ ਪਿੱਛੇ ਲੈ ਜਾਂਦਾ ਹੈ। ਇਹ ਪ੍ਰਸ਼ਨ ਜੀ. ਬੀ. ਸਿੰਘ ਦੇ ਸਾਮ੍ਹਣੇ ਉਠ ਖੜਾ ਹੋਇਆ ਸੀ ਤੇ ਸਾਡੇ ਸਾਮ੍ਹਣੇ ਵੀ ਹੈ। ਜੀ. ਬੀ. ਸਿੰਘ ਨੇ ਤਾਂ ਇਹ ਕਹ ਕੇ ਖਹੜਾ ਛੁਡਾ ਲਇਆ ਕਿ ਮੌਜੂਦਾ ਬੀੜ (ਭਾਈ ਬੰਨੋ ਵਾਲੀ) ਰਾਗ ਕਾਨੜਾ ਤੋਂ ਲੈ ਕੇ ਇਸ ਵਾਧੂ ਬਾਣੀ ਸਮੇਤ ਰਾਗ ਮਾਲਾ ਤੇ ਸਿਆਹੀ ਕੀ ਬਿਧੀ ਤਕ ਇਕ ਹੱਥ ਦੀ ਲਿਖਤ ਹੋਣ ਕਾਰਣ, ਬਹੁਤ ਚਿਰ ਪਿੱਛੋਂ ਕਿਸੇ ਹੋਰ ਦੀ ਲਿਖ ਕੇ ਪਾਈ ਲਗਦੀ ਹੈ। ਕਾਰਣ? (ਆਪ ਗਵੇੜ ਲਾ ਕੇ ਦਸ ਰਹੇ ਹਨ।) 'ਅਸਲ ਬੀੜ ਦੇ ਛੇਕੜਲੇ ਕੁਝ ਵਰਕੇ ਖਸਤਾ ਹੋ ਗਏ ਹੋਣਗੇ ਜਾਂ ਪਾਟ ਗਏ ਹੋਣਗੇ।"[10]

ਜੀ. ਬੀ. ਸਿੰਘ ਦਾ ਇਹ ਕਿਆਸ ਠੀਕ ਨਹੀਂ ਹੈ। ਸਮੁਚੇ ਗ੍ਰੰਥ ਸਾਹਿਬ ਦੀ ਲਿਖਤ, ਸਿਆਹੀ ਤੇ ਪਤ੍ਰੇ ਇਕੱਲੇ ਦੁਕੱਲੇ ਸ਼ਬਦ, ਪੰਗਤੀ ਜਾਂ ਪਦ ਨੂੰ ਛੱਡ ਕੇ, ਜੋ ਸੁਧਾਈ ਜਾਂ ਸੰਪੂਰਣਤਾ ਹਿਤ ਦੂਜੇ ਲਿਖਾਰੀਆਂ ਨੇ ਪਾਏ, ਇਕ ਹੀ ਹੱਥ ਦੀ ਕ੍ਰਿਤ ਹਨ। ਇਹੋ ਜਿਹਾ ਕੋਈ ਦ੍ਰਿੜ੍ਹ ਆਧਾਰ ਨਹੀਂ ਜਿਸ ਦੇ ਬਲਬੂਤੇ ਇਹ ਕਹਿਆ ਜਾ ਸਕੇ ਕਿ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਮੂਲ ਲਿਖਤ ਦੇ ਬਹੁਤ ਚਿਰ ਪਿੱਛੋਂ ਗ੍ਰੰਥ ਵਿਚ ਕਿਸੇ ਹੋਰ ਨੇ ਦਾਖ਼ਲ ਕੀਤੀ। ਇਸ ਲਈ ਬੀੜ ਦੇ ਰਚੇ ਜਾਣ ਦੀ ਸਮੱਸਿਆ ਸਮਾਧਾਨ ਲਈ ਹਾਲੀ ਉਸੇ ਤਰ੍ਹਾਂ ਖੜੀ ਹੈ।

ਹੁਣ ਸਥਿਤੀ ਇਹ ਹੈ: (੧) ਤਤਕਰੇ ਵਿਚ ਭੰਨਿਆ ਤੋੜਿਆ ਪਰ ਠੀਕ ਸੰਮਤੁ ੧੬੯੯ ਇਸ ਬੀੜ ਨੂੰ ਛੇਵੇਂ ਪਾਤਸ਼ਾਹ ਦੇ ਸਮੇਂ ਦੀ ਸਿੱਧ ਕਰਦਾ ਹੈ; (੨) ਗ੍ਰੰਥ ਵਿਚ

[9]'ਪ੍ਰਾਚੀਨ ਬੀੜਾਂ', ਦੇਖੋ ਪੰਨਾ ੧੪੦, ੩੪੯ ਅਤੇ ੩੭੨

[10]ਉਹੀ, ਪੰਨਾ ੧੪੦.

੧ਓ

ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ

ਆਦਿ ਸਚੁ ਜੁਗਾਦਿ ਸਚੁ

ਹੈਭੀ ਸਚੁ ਨਾਨਕ ਹੋਸੀਭੀ ਸਚੁ

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ। ਚੁਪੈ ਚੁਪ ਨ ਹੋਵਈ ਜੇ ਲਾਇ...........................................

(ਅੱਗੇ ਜਪੁ ਸਾਹਿਬ ਦਾ ਪਾਠ ਚਲਦਾ ਹੈ)

ਭਾਈ ਬਨੋ ਵਾਲੀ ਬੀੜ ਵਿਚ ਜਪੁ ਦੇ ਆਰੰਭ ਵਾਲਾ ਪੰਨਾ। ਪਤ੍ਰੇ ਦੇ ਚਾਰੇ ਪਾਸਿਆਂ ਤੇ ਲਾਲ ਧਾਰੀ ਨਾਲ ਹਾਸ਼ੀਆ ਲਗਾ ਹੋਇਆ ਹੈ। ੧ੳ ਉਪਰ ਵਖਰਾ ਕਰਕੇ ਲਿਖਿਆ ਹੋਇਆ ਹੈ ਤੇ ਇਸ ਦੇ ਏਕੇ ਦੀ ਪੂਛ ਮੂਲਮੰਤਰ ਨੂੰ ਕੱਟਦੀ ਹੇਠਾਂ ਚਲੀ ਗਈ ਹੈ।

ਲਗਾ ਪਹਲਾ ਨੀਸਾਣ (ਜਿਸ ਨੂੰ ਤਤਕਰਾ ਛੇਵੀਂ ਪਾਤਸ਼ਾਹਦਾ ਦਸਦਾ ਹੈ) ਨੌਵੀਂ ਪਾਤਸ਼ਾਹੀ ਦਾ ਹੈ; (੩) ਪਤ੍ਰਾ ੩੭੦ ਤੇ ਲਗਾ ਪੰਚਮ ਪਾਤਸ਼ਾਹ ਦਾ ਨੀਸਾਣ ਜਾਅਲੀ ਹੈ, ਕਿਉਂਜੋ ਇਸ ਦਾ ਤਤਕਰੇ ਵਿਚ ਜ਼ਿਕਰ ਨਹੀਂ, ਸ਼ਬਦ-ਜੋੜ ਗ਼ਲਤ ਤੇ ਅੱਖਰ ਕੋਝੇ ਹਨ; (੪) ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਵਿਚ ਐਯਰਪਤਿ ਨਾਯਕ ਦਾ ਸੰਕੇਤ ਜਿਸ ਨੂੰ ਜੀ. ਬੀ. ਸਿੰਘ ੧੭੩੦ ਵਿਚ ਹੋਇਆ ਦਸਦਾ ਹੈ, ਗ੍ਰੰਥ ਦੇ ਤਿਆਰੀ ਕਾਲ ਬਾਰੇ ਨਵੀਂ ਗੁੰਝਲ ਖੜੀ ਕਰਦਾ ਦਿਸਦਾ ਹੈ, ਜਾਂ ਫਿਰ (੫) ਐਯਰਪਤਿ ਦਾ ਕਾਲ ੧੭੩੦ ਬਿ. ਦਾ ਨਹੀਂ, ਕੁਝ ਹੋਰ ਹੈ। ਇਹ ਸਭ ਪ੍ਰਸ਼ਨ ਬੜੇ ਜ਼ਰੂਰੀ ਹਨ, ਤੇ ਇਨ੍ਹਾਂ ਦਾ ਉੱਤਰ ਅਸੀਂ ਅੱਗੇ ਵਿਵੇਚਨ ਵਾਲੇ ਭਾਗ ਵਿਚ ਲਭਨ ਦਾ ਯਤਨ ਕਰਾਂਗੇ।

**ਬਾਣੀ ਦਾ ਵੇਰਵਾ :** ਛੇਵੀਂ ਪਾਤਸ਼ਾਹੀ ਦੇ ਕਥਿਤ ਨੀਸਾਣ ਦੇ ਮਗਰੋਂ ਜਪੁ ਪਤ੍ਰਾ ੩੭ ਤੋਂ ਸ਼ੁਰੂ ਹੁੰਦਾ ਹੈ। ਇਹ ਵੀ ਕਲਾਮਈ ਢੰਗ ਨਾਲ ਵਿਓਂਤ ਕੇ ਲਿਖਿਆ ਗਇਆ ਹੈ। ਇਸ ਦਾ ਪੈਟਰਨ ਪਿਛਲੇ, ਪੰਨਾ ੨੪੦, ਉਪਰ ਪ੍ਰਸਤੁਤ ਹੈ।

ਬਣਾਏ ਗਏ ਇਸ ਡੀਜ਼ਾਈਨ ਵਿਚ ਲਾਲ ਤੇ ਕਾਲੀਆਂ ਧਾਰੀਆਂ ਵਹੀਆਂ ਹੋਈਆਂ ਹਨ। ਇਸ ਪਤ੍ਰੇ ਦੀ ਤੇ ਜਪੁ ਵਾਲੇ ਅਗਲੇ ਪਤ੍ਰਿਆਂ ਦੀ ਲਿਖਤ ਲੰਮੇ ਸਮੇਂ ਦੀ ਘਿਸਾਈ ਖਾ ਕੇ ਬਹੁਤੀਆਂ ਥਾਵਾਂ ਤੋਂ ਉਡੀ ਹੋਈ ਹੈ। ਅੱਖਰ ਬਾਰੀਕ ਹਨ ਜਿਸ ਕਾਰਣ ਸਾਫ ਢੰਗ ਨਾਲ ਪੜ੍ਹੇ ਨਹੀਂ ਜਾਂਦੇ (ਦੇਖੋ ਪੰਨਾ ੨੪੦ ਦਾ ਫੁਟਨੋਟ)। ਜਪੁ ਦੇ ਉਪਰਾਂਤ 'ਸੋ ਦਰੁ' ਵਾਲੀ ਬਾਣੀ (ਪੰਜ ਸ਼ਬਦ) ਚਲਦੀ ਹੈ। 'ਸੋ ਪੁਰਖ' ਵਾਲੇ ਚਾਰ ਸ਼ਬਦਾਂ ਦਾ ਜੁਟ ਇਸ ਬੀੜ ਵਿਚ ਨਹੀਂ ਹੈ। ਇਸ ਦੇ ਮਗਰ 'ਸੋਹਿਲਾ' ਆਰਤੀ (ਪੰਜ ਸ਼ਬਦ) ਹਨ। ਸਿਰੀ ਰਾਗ ਇਸ ਗ੍ਰੰਥ ਵਿਚ ਪਤ੍ਰਾ ੪੦ ਉਪਰ ਸ਼ੁਰੂ ਹੁੰਦਾ ਹੈ ਤੇ ਅਗੋਂ ਰਾਗਬਧ ਬਾਣੀ ਚਲਦੀ ਹੈ। ਰਾਗਾਂ ਦਾ ਕ੍ਰਮ ਅੱਜ ਕਲ ਵਾਲਾ ਪ੍ਰਮਾਣਿਕ ਹੈ। ਮੁਢ ਵਿਚ ਕੁਲ ਤੀਹ ਰਾਗ ਸਨ। ਅੰਤਲਾ ਰਾਗ ਪ੍ਰਭਾਤੀ ਪਤ੍ਰਾ ੪੪੩ ਤੇ ਮੁਕਦਾ ਸੀ। ਰਾਗ ਜੈਜਾਵੰਤੀ ਬਾਅਦ ਵਿਚ ਵਧਾਇਆ ਗਇਆ।

ਭੋਗ ਦੀ ਬਾਣੀ ਇਸ ਗ੍ਰੰਥ ਵਿਚ ਪਤ੍ਰਾ ੪੪੪ ਤੋਂ ਸ਼ੁਰੂ ਹੁੰਦੀ ਹੈ ਤੇ ਪਤ੍ਰਾ ੪੬੫ ਉਪਰ ਮੁਕਦੀ ਹੈ। ਇਸ ਦੀ ਤਰਤੀਬ ਇਸ ਪ੍ਰਕਾਰ ਹੈ : ਸਲੋਕ ਸਹਸਕ੍ਰਿਤੀ (੪+੬੭), ਗਾਥਾ (੨੪), ਫੁਨਹੇ (੨੨), ਚਉਬੋਲੇ (੯), ਸਲੋਕ ਕਬੀਰ ਜੀਉ ਕੇ (੨੪੨+੨)[11], ਸਲੋਕ ਸੇਖ ਫਰੀਦ ਕੇ (੧੧੮+੧੨), ਸਵੱਯੇ ਸ੍ਰੀ ਮੁਖ ਵਾਕ (੨੦), ਸਵੱਯੇ ਕਲ ਤੇ ਹੋਰਨਾਂ ਭੱਟਾਂ ਦੇ (੧੨੨) ਸਲੋਕ ਵਾਰਾਂ ਤੇ ਵਧੀਕ (੧੫੨)। ਸਲੋਕਾਂ ਦੀ ਸਮਾਪਤੀ ਉਤੇ ਵਖਰੇ ਪੰਨੇ ਉਪਰ ਮੁੰਦਾਵਣੀ ਅਤੇ ਮਗਰੋਂਸਲੋਕ ਮਹਲਾ ੫ ਵਖਰੇ ਵਖਰੇ ਬਲਾਕਾਂ ਵਿਚ ਦਿੱਤੇ ਹੋਏ ਹਨ।

**ਫਾਲਤੂ ਬਾਣੀ :** ਭੋਗ ਦੀ ਬਾਣੀ ਦੇ ਛੇਤੀ ਪਿਛੋਂ ਪਤ੍ਰਾ ੪੬੫ ਤੋਂ ਫਾਲਤੂ ਬਾਣੀ ਸ਼ੁਰੂ ਹੁੰਦੀ ਹੈ ਜੋ ਭਾਈ ਬੰਨੋ ਵਾਲੀ ਮਿਸਲ ਦੀ ਇਕ ਖਾਸ ਵਿਸ਼ੇਸ਼ਤਾ ਹੈ। ਇਸ ਵਿਚ

[11]ਕੁਲ ਸ਼ਲੋਕ ੨੪੪ ਹਨ। ਇਨ੍ਹਾਂ ਵਿਚ ਨੰਬਰ ੫੯ ਮਹਲਾ ੧ ਦਾ ਹੈ ਤੇ ਨੰਬਰ ੬੬ ਮਹਲਾ ੩ ਦਾ। ਇਨ੍ਹਾਂ ਦੋਹਾਂ ਨੂੰ ਕਢ ਕੇ ਗਿਣਤੀ ੨੪੨ ਬਣਦੀ ਹੈ।

ਸਲੋਕ "ਜਿਤੁ ਦਰ ਲਖ ਮੁਹੰਮਦਾ", (੩), "ਬਾਦਿ ਆਤਿਸ਼ ਆਬ ਖਾਕ" (੧੬ ਸਲੋਕ), ਰਤਨਮਾਲਾ (੨੫ ਸਲੋਕ), ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਰਾਗਮਾਲਾ ਤੇ ਸਿਆਹੀ ਕੀ ਬਿਧਿ ਹਨ। ਇਹ ਸਭ ਅਸਲੀ ਬੀੜ ਦਾ ਅੰਗ ਹਨ ਤੇ ਪਤ੍ਰਾ ੪੬੮ ਉਪਰ ਮੁਕਦੇ ਹਨ। ਲਿਖੇ ਵੀ ਇਹ ਸਾਰੇ ਮੂਲ ਲਿਖਾਰੀ ਦੇ ਹੱਥ ਦੇ ਹਨ। ਰਤਨਮਾਲਾ ਦੇ ਪਿੱਛੇ ਇਹ ਸੂਚਨਾ ਵੀ ਆਈ ਹੈ: "ਰਤਨਮਾਲਾ ਸੁਧੁ ਉਤਾਰ ਕੀਤਾ ਗਿਰੰਥ ਦਾ ਅਖਰੀ ਤੋਰਕੀ ਸੀ ਭਿ ਅਖਰ ਗੁਰਮੁਖੀ ਲਿਖੀ।"

ਨੌਵੇਂ ਮਹਲੁ ਦੀ ਬਾਣੀ ਇਸ ਗ੍ਰੰਥ ਵਿਚ ਪਹਲਾਂ ਕੁਝ ਰਾਗਾਂ ਦੇ ਪਿੱਛੇ ਜਿਵੇਂ ਰਾਗ ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਧਨਾਸਰੀ, ਆਦਿ ਦੇ ਪਿੱਛੇ ਚੜ੍ਹਾਨ ਦਾ ਉੱਦਮ ਕੀਤਾ ਗਇਆ ਸੀ। ਕੁਝ ਰਾਗਾਂ ਪਿੱਛੇ ਅਜੇ ਵੀ ਲਿਖੀ ਹੋਈ ਮਿਲਦੀ ਹੈ; ਇਕ ਦੋ ਰਾਗਾਂ ਪਿੱਛੇ ਲਿਖ ਕੇ ਹੜਤਾਲੀ ਹੋਈ ਹੈ। ਮਗਰੋਂ ਇਸ ਸਕੀਮ ਨੂੰ ਤਿਆਗ ਦਿੱਤਾ ਗਇਆ। ਇਸ ਵਕਤ ਇਹ ਪੁਰਾਣੇ ਗ੍ਰੰਥ ਦੇ ਮਗਰ ਛੇ ਨਵੇਂ ਲਗੇ ਪਤ੍ਰਿਆਂ ਉਪਰ ਦਰਸ਼ਨ ਦੇ ਰਹੀ ਹੈ। ਇਹ ਕਿਸੇ ਹੋਰ ਦੇ ਹੱਥ ਦੀ ਲਿਖੀ ਹੋਈ ਹੈ। ਪਹਲਾਂ ਰਾਗਬਧ ਬਾਣੀ ਰਾਗਾਂ ਦੇ ਬਧੇ ਕ੍ਰਮ ਅਨੁਸਾਰ ਹੈ, ਮਗਰੋਂ ਨੌਵੇਂ ਮਹਲੁ ਦੇ ੫੭ ਸਲੋਕ ਹਨ।

**ਸਫ਼ਰ ਵਿਚ ਨਕਲ ਵਾਲੀ ਰਿਵਾਇਤ :** ਬੀੜ ਵਿਚ ਜਪੁ ਦਾ ਆਰੰਭ ਜਿਸ ਢੰਗ ਨਾਲ ਕੀਤਾ ਗਇਆ ਹੈ, ਉਸ ਦਾ ਉੱਲੇਖ ਅਸੀਂ ਉਪਰ ਕਰ ਆਏ ਹਾਂ। ਬੀੜ ਦੀ ਸੁੰਦਰ ਲਿਖਾਈ, ਅੱਖਰਾਂ ਦੀ ਇਕਸਾਰ ਬਨਾਵਟ ਤੇ ਕਲਮ ਦੀ ਬਾਰੀਕੀ, ਤੇ ਹਾਸ਼ੀਆ ਵਾਹੁਣ ਲਈ ਲਾਲ ਸਿਆਹੀ ਦਾ ਪ੍ਰਯੋਗ ਤੇ ਸਾਰੀ ਬੀੜ ਦਾ ਲਗਪਗ ਇਕ ਲਿਖਾਰੀ ਦੇ ਹੱਥ ਦਾ ਲਿਖਿਆ ਹੋਣਾ, ਇਹ ਸਾਰੀਆਂ ਚੀਜ਼ਾਂ ਇਸ ਬੀੜ ਨੂੰ ਨਿਠ ਕੇ, ਆਰਾਮ ਨਾਲ, ਕਿਤੇ ਬੈਠ ਕੇ ਤਿਆਰ ਕੀਤੀ ਗਈ ਸਿੱਧ ਕਰਦੀਆਂ ਹਨ, ਲਾਹੌਰ ਦੇ ਜਾਂ ਮਾਂਗਟ ਦੇ ਸਫ਼ਰ ਵਿਚ ਕਾਹਲੀ ਨਾਲ ਹੋਇਆ ਕੰਮ ਨਹੀਂ ਪ੍ਰਗਟਾਉਂਦੀਆਂ, ਨਾ ਹੀ ਇਹ ਬਾਰਾਂ ਲਿਖਾਰੀ ਲਾ ਕੇ ਲਿਖਾਈ ਗਈ ਬੀੜ ਦਿਸਦੀ ਹੈ। ਫਲਸਰੂਪ, ਇਸ ਦੇ ਸਫ਼ਰ ਵਿਚ ਨਕਲ ਕੀਤੀ ਗਈ ਬੀੜ ਹੋਣ ਵਾਲੀ ਰਿਵਾਇਤ ਸੰਦਿਗਧ ਹੋ ਜਾਂਦੀ ਹੈ।

**ਵਾਰਾਂ ਤੇ ਉਨ੍ਹਾਂ ਦੀਆਂ ਧੁਨੀਆਂ :** ਇਸ ਬੀੜ ਵਿਚ ਸਾਰੀਆਂ ਵਾਰਾਂ (ਸਿਵਾਇ ਵਾਰ ਰਾਗ ਜੈਤਸਰੀ ਦੇ) ਦੇ ਸਲੋਕਾਂ ਨਾਲ ਮਹਲੇ ਦਰਜ ਹਨ। ਅੱਠ ਰਾਗਾਂ—ਗਉੜੀ, ਆਸਾ, ਗੂਜਰੀ, ਵਡਹੰਸ, ਰਾਮਕਲੀ, ਸਾਰੰਗ, ਮਲਾਰ ਅਤੇ ਕਾਨੜਾ—ਦੀਆਂ ਵਾਰਾਂ ਨਾਲ ਧੁਨੀਆਂ ਨਾਲ ਹੀ ਲਿਖੀਆਂ ਹੋਈਆਂ ਹਨ, ਕੇਵਲ ਰਾਗ ਮਾਝ ਦੀ ਧੁਨੀ ਪਿੱਛੋਂ ਵਧਾਈ ਗਈ ਹੈ। ਇਹ ਵੀ ਮੁੱਢਲੇ ਲਿਖਾਰੀ ਦੇ ਹੱਥਾਂ ਦੀ ਲਿਖੀ ਪ੍ਰਤੀਤ ਹੁੰਦੀ ਹੈ। ਇਨ੍ਹਾਂ ਵਾਰਾਂ ਦੇ ਪਿੱਛੇ "ਸੁਧ ਕੀਚੈ" ਜਾਂ "ਸੁਧੁ" ਆਦਿ ਹਿਦਾਇਤੀ ਪਦ ਨਹੀਂ ਹਨ।

**ਵਾਧੂ ਪਾਏ ਗਏ ਸ਼ਬਦ :** ਇਸ ਵਿਚ ਹੋਰਨਾਂ ਮਿਸਲਾਂ ਦੇ ਮੁਕਾਬਲੇ ਤੇ ਹੇਠ ਲਿਖੇ ਵਾਧੂ ਸ਼ਬਦ ਪ੍ਰਾਪਤ ਹਨ :

੧. ਰਾਗ ਸੋਰਠਿ ਵਿਚ ਕਬੀਰ ਦਾ ਸ਼ਬਦ "ਅਉਧੂ ਸੋ ਜੋਗੀ ਗੁਰੁ ਮੇਰਾ, ਇਸ ਪਦ ਕਾ ਜੋ ਕਰੈ ਨਿਬੇਰਾ ॥ ੧ ॥ ਰਹਾਉ ॥" (ਪੱਤੀ ੨੪੪)। ਇਹ ਪਦ ਲਿਖਾਰੀ ਨੇ ਬਿਨਾ ਸਮਝੇ ਅਠਵੇਂ ਸ਼ਬਦ (ਹ੍ਰਿਦੈ ਕਪਟੁ ਮੁਖ ਗਿਆਨੀ) ਨਾਲ ਮਿਲਾ ਦਿੱਤਾ ਹੈ ਤੇ ਮੁਕੰਮਲ ਵੀ ਨਹੀਂ ਕੀਤਾ, ਕਿਉਂਜੋ ਉਪਰਲੇ ਇਕ ਹੀ ਪਦੇ ਦੇ ਛੇਤੀ ਮਗਰੋਂ ਕਬੀਰ ਜੀ ਦਾ "ਬਹੁ ਪਰਪੰਚ ਕਰਿ ਧਨੁ ਲਿਆਵੈ" ਵਾਲਾ ਸ਼ਬਦ ਚਲ ਪੈਂਦਾ ਹੈ।

੨. ਰਾਗ ਰਾਮਕਲੀ ਮਹਲਾ ੫ ਦੇ ਛੰਤਾਂ ਵਿਚ "ਰਣ ਝੁੰਝਨੜਾ ਗਾਉ ਸਖੀ . . . ਵਾਲਾ ਛੰਤ (ਪੱਤੀ ੩੧੯)—ਇਸ ਦੀਆਂ ਪਹਲਾਂ ਦੋ ਸਤਰਾਂ ਲਿਖ ਕੇ ਥਾਂ ਖਾਲੀ ਛੱਡੀ ਹੋਈ ਸੀ। ਮਗਰੋਂ ਪੂਰਾ ਸ਼ਬਦ ਮਿਲਣ ਤੇ ਇਸ ਨੂੰ ਬਾਰੀਕ ਅੱਖਰਾਂ ਵਿਚ ਲਿਖ ਕੇ ਖਾਲੀ ਛੱਡੀ ਥਾਂ ਦੇ ਅੰਦਰ ਸਮਾਪਤ ਕੀਤਾ ਗਇਆ ਹੈ।

੩. ਰਾਗ ਮਾਰੂ ਵਿਚ ਭਗਤਾਂ ਦੀ ਬਾਣੀ ਦੇ ਅੰਤ ਤੇ ਮੀਰਾ ਬਾਈ ਦਾ ਸ਼ਬਦ, "ਮਨ ਹਮਾਰਾ ਬਾਧਿਓ ਮਾਈ" (ਪੱਤੀ ੩੬੯) ਹੈ;

੪. ਰਾਗ ਸਾਰੰਗ ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਪ੍ਰਾਪਤ ਹੈ। ਇਸ ਦੀ ਇਕ ਤੁਕ ਮੂਲ ਲਿਖਾਰੀ ਦੀ ਲਿਖੀ ਹੋਈ ਹੈ ਤੇ ਬਾਕੀ ਸ਼ਬਦ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ।

**ਖਾਰੀ ਬੀੜ ਤਥਾ ਖਾਰੇ ਵਾਲੀ ਮਿਸਲ :** ਸਿੱਖ ਜਗਤ ਵਿਚ ਇਹ ਗੱਲ ਚਲੀ ਹੋਈ ਹੈ ਕਿ ਇਸ ਬੀੜ ਵਿਚ ਉਪਰ ਲਿਖੇ ਸ਼ਬਦ ਵਧਾਉਣ ਨਾਲ ਅਤੇ ਪਿੱਛੇ ਦੱਸੀ ਗਈ ਫ਼ਾਲਤੂ ਬਾਣੀ ਨਾਲ ਇਹ ਬੀੜ "ਖਾਰੀ" ਕਹੀ ਜਾਣ ਲੱਗੀ। ਇਹ ਗੱਲ ਨਿਰਮੂਲ ਹੈ। ਜਿਵੇਂ ਕਿ ਜੀ.ਬੀ. ਸਿੰਘ ਨੇ ਸਪਸ਼ਟ ਕੀਤਾ ਹੈ ਤੇ ਹੁਣ ਇਹ ਚਿੱਟੇ ਦਿਹੂੰ ਵਾਂਗ ਰੌਸ਼ਨ ਹੈ, ਇਹ ਨਾਂ ਇਸ ਬੀੜ ਦੇ ਪਿੰਡ ਖਾਰਾ ਯਾ ਖਾਰਾ-ਮਾਂਗਟ ਨਾਲ ਜੁੜ ਜਾਣ ਕਾਰਣ ਪਇਆ। ਇਸ ਨੂੰ "ਖਾਰੀ ਬੀੜ" ਕਹਣਾ ਭੁੱਲ ਹੈ। ਹਾਂ ਮਿਸਲ ਯਾ ਸ਼ਾਖਾ recession ਦੇ ਲਿਹਾਜ਼ ਨਾਲ ਇਸ ਨੂੰ "ਖਾਰੇ ਵਾਲੀ ਮਿਸਲ" ਕਹਿਆ ਜਾ ਸਕਦਾ ਹੈ।

**ਬੇ-ਮਿਸਲ ਸ਼ਬਦ :** ਇਸ ਬੀੜ ਵਿਚ ਵੀ ਕਈ ਸ਼ਬਦ ਬੇ-ਮਿਸਲ ਹਨ :

(i) ਸਿਰੀ ਰਾਗ ਵਿਚ ਮਹਲਾ ੫ ਘਰੁ ੧ ਦੇ ਅੰਤਲੇ ਤਿੰਨ ਸ਼ਬਦ ਘਰ ਦੀ ਦ੍ਰਿਸ਼ਟੀ ਤੋਂ ਬੇ-ਮਿਸਲ ਹਨ। ਕਬੀਰ ਦਾ ਇਕ ਸ਼ਬਦ ਵੀ ਥਾਂ ਸਿਰ ਨਹੀਂ;

(ii) ਰਾਗ ਆਸਾ ਵਿਚ "ਸੋ ਪੁਰਖ" ਵਾਲਾ ਮਹਲਾ ੪ ਦਾ ਸ਼ਬਦ "ਸੋ ਦਰੁ ਮਹਲਾ ੧" ਦੇ ਮਗਰ ਲਿਖਿਆ ਹੋਇਆ ਹੈ, ਉਸ ਦੇ ਅਗੋਂ ਮਹਲਾ ੧ ਦੀ ਪੱਟੀ ਵਾਲੇ "ਸੁਣਿ ਵਡਾ ਆਖੈ ਸਭ ਕੋਇ" ਤੇ "ਆਖਾ ਜੀਵਾ ਵਿਸਰੈ ਮਰਿ ਜਾਉ" ਵਾਲੇ ਸ਼ਬਦ ਫਿਰ ਸ਼ੁਰੂ ਹੋ ਜਾਂਦੇ ਹਨ।

(iii) ਰਾਗ ਮਾਰੂ ਵਿਚ ਤੀਸਰੇ ਗੁਰੂ ਸਾਹਿਬ ਦਾ ਸੋਲਹ "ਅਗਮ ਅਗੋਚਰ ਵੇਪਰਵਾਹ" ਪਹਲਾ ਪੱਤੀ ੩੫੨ ਉਪਰ ਗੁਰੂ ਅਮਰਦਾਸ ਜੀ ਦੀ ਪੱਟੀ ਦੇ ਮੁੱਢ ਵਿਚ ਲਿਖਿਆ ਹੋਇਆ ਸੀ, ਜਿਵੇਂ ਕਰਤਾਰਪੁਰੀ ਬੀੜ ਦੇ ਸ਼ਬਦਾਂ ਦੇ ਤਤਕਰੇ ਵਿਚ ਦਿਖਾਇਆ ਗਇਆ ਹੈ। ਮਗਰੋਂ ਹੜਤਾਲ ਫੇਰ ਕੇ ਇਸ ਨੂੰ ੨੩ਵੇਂ ਸੋਲਹੇ ਦੀ ਥਾਂ ਤੇ ਦਰਜ ਕੀਤਾ ਗਇਆ ਅਤੇ ਇਸ ਲਈ ਲੋੜੀਂਦੀ ਥਾਂ ਬਨਾਣ ਲਈ ਪਤ੍ਰਾ ੩੫੮ ਵੀ ਸਾਰਾ ਹੜਤਾਲ ਨਾਲ ਮੇਸਣਾ ਪਇਆ। ਇਸ ਨੂੰ ਅੰਤ੍ਰ ਤੇ ਲਿਆਉਣ ਦਾ ਪ੍ਰਯੋਜਨ ਘਰੁ ਦੇ ਅਨੁਕੂਲ ਕਰਨਾ ਹੋ ਸਕਦਾ ਹੈ, ਮਹਲੇ ਦੀ ਤਬਦੀਲੀ ਦੀ ਤਾਂ ਲੋੜ ਹੀ ਪ੍ਰਤੀਤ ਨਹੀਂ ਹੁੰਦੀ ਸੀ। ਇਸ ਰਾਗ ਵਿਚ ਕਬੀਰ ਜੀ ਦੇ ਦੋ ਸ਼ਬਦ ਵੀ ਬੇ-ਮਿਸਲ ਰਹਣ ਦਿੱਤੇ ਗਏ ਹਨ। ਨਾਮਦੇਵ ਦੇ ਸ਼ਬਦ ਉਪਰ "ਕਬੀਰ ਦਾ ਸ਼ਬਦ" ਵੀ ਫਿੱਕੀ ਸਿਆਹੀ ਨਾਲ ਕਿਸੇ ਮਗਰੋਂ ਹੀ ਲਿਖਿਆ ਹੈ।

(iv) ਰਾਗ ਭੈਰਉ, ਬਸੰਤ ਤੇ ਸਾਰੰਗ ਵਿਚ ਵੀ ਭਗਤਾਂ ਦੇ ਸ਼ਬਦ ਬੇ-ਟਿਕਾਣੇ ਹਨ, ਹਾਂ, ਬਸੰਤ ਦੀ ਵਾਰ ਠੀਕ ਥਾਂ ਸਿਰ ਚੜ੍ਹੀ ਹੋਈ ਹੈ।

ਹੋਰ ਵਿਸ਼ੇਸ਼ਤਾਵਾਂ : ਇਸ ਬੀੜ ਸੰਬੰਧੀ ਵਰਣਨਯੋਗ ਹੋਰ ਗੱਲਾਂ ਇਸ ਪ੍ਰਕਾਰ ਹਨ :

੧. ਜਪੁ ਸਾਹਿਬ ਵਿਚ ਆਏ ਕੁਝ ਸ਼ਬਦਾਂ ਦੇ ਜੋੜ ਇਸ ਤਰ੍ਹਾਂ ਹਨ : ਧੌਲ, ਕੌਣ ਤੇ ਰਖੀਸਰ।

੨. ਰਾਗ ਗਉੜੀ ਕਬੀਰ ਜੀਉ ਕੀ ਦੇ ੫੭ਵੇਂ ਚਉਪਦੇ, "ਕਾਲਬੂਤ ਕੀ ਹਸਤਨੀ ਮਨ ਬਉਰਾ ਰੇ" ਵਿਚ "ਬਿਖੈ ਬਾਚੁ ਹਰਿ ਰਾਚੁ ਸਮਝ ਮਨ ਬਉਰਾ ਰੇ" ਦੇ ਮਗਰ "ਦੁਰਲਭ ਦੇਹ ਕਉ ਕਾਜ" ਵਾਲੀ ਤੁਕ ਨਹੀਂ ਹੈ। ਇਸੇ ਤਰ੍ਹਾਂ ਕਬੀਰ ਜੀ ਦੇ ੬੨ਵੇਂ ਸ਼ਬਦ "ਜੀਅੜਾ ਹਰਿ ਕੇ ਗੁਣ ਗਾਉ" ਦੇ ਮਗਰ "ਛਾਡਿ ਮਾਇਆ ਕੇ ਪੰਧ ਸੁਆਉ" ਵਾਲੀ ਤੁਕ ਵੀ ਨਹੀਂ ਹੈ।

੩. ਰਾਗ ਗੂਜਰੀ ਮਹਲਾ ੫ ਦੀ ਦੂਜੀ ਅਸ਼ਟਪਦੀ (ਨਾਥ ਨਰਹਰ ਦੀਨ) ਦੇ ਅੰਤ ਤੇ ਪਾਠ "ਦੇਤ ਦਰਸਨ ਸ੍ਰਵਨ ਹਰਿ ਜਸ" ਗ਼ਲਤ ਹੀ ਆਇਆ ਹੈ (ਪੱਤੀ ੨੦੨)। ਭਗਤ ਤ੍ਰਿਲੋਚਨ ਜੀ ਦਾ ਸ਼ਬਦ "ਨਵਨਿਧਿ ਪਰਸੀ ਕਾਹਿ ਰੇ" ਇਸ ਬੀੜ ਵਿਚ ਨਹੀਂ।

੪. ਰਾਗ ਧਨਾਸਰੀ ਵਿਚਲਾ ਸ਼ਬਦ, "ਨਦਰਿ ਕਰੇ ਤਾਂ ਸਿਮਰਿਆ ਜਾਏ", ਇਸ ਬੀੜ ਵਿਚ ਮਹਲਾ ੩ ਦਾ ਕਰਕੇ ਲਿਖਿਆ ਹੈ। ਕਬੀਰ ਜੀ ਦੇ ਪਦੇ "ਸਨਕ ਸਨੰਦਨ ਮਹੇਸ਼ ਸਮਾਨਾ" ਵਿਚ ਤੁਕ "ਨਿਰਗੁਣ ਰਾਮ ਜਪਹੁ ਮੇਰੀ ਮਾਈ" ਨਹੀਂ ਹੈ।

੫. ਰਾਗ ਸੋਰਠਿ ਦਾ ਮਹਲਾ ੫ ਦਾ ਵਾਧੂ ਸ਼ਬਦ, "ਸੰਤ ਜਨਾਂ ਸਉ ਦੂਖਣ ਕਰਤਾ", ਜਿਹੜਾ ਕਈ ਪੁਰਾਤਨ ਬੀੜਾਂ ਵਿਚ ਮਿਲਦਾ ਹੈ, ਇਸ ਬੀੜ ਵਿਚ ਨਹੀਂ।

ਵਾਰ ਰਾਗ ਸੋਰਠਿ ਮਹਲਾ ੪, ਪਉੜੀ ੨੯ ਦੇ ਦੂਜੇ, ਮਹਲਾ ੩, ਦੇ ਸਲੋਕ ਵਿਚ ਤੁਕ "ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ" ਪ੍ਰਾਪਤ ਨਹੀਂ ਹੈ। ਇਸ ਰਾਗ ਦੇ ਕਬੀਰ ਜੀ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੇ ਮਤ ਸੁਣ ਕੇ) ਵਿਚ ਪਾਠ ਪਹਲਾਂ "ਖਲਾਸੇ" ਸੀ, ਹੜਤਾਲ ਫੇਰ ਕੇ "ਖਾਲਸੇ" ਬਣਾਇਆ ਹੋਇਆ ਹੈ।

੬. ਰਾਗ ਰਾਮਕਲੀ ਦੇ ਕਬੀਰ ਜੀ ਦੇ ਪੰਜਵੇਂ ਪਦੇ, "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਵਿਚ "ਅੱਖਰ ਸਾਚੇ ਬੇਦ ਵੀ ਸਾਚਾ . . . ਭਾਰ ਉਠਾਈ ਲੀਏ ਫਿਰਹਿ" ਵਾਲਾ ਬੰਦ ਨਹੀਂ ਹੈ।

੭. ਵਾਰ ਰਾਗ ਮਾਰੂ ਮਹਲਾ ੩ ਦਾ ਪਹਲਾ ਸਲੋਕ, "ਵਿਣ ਗਾਹਕ ਗੁਣ ਵੇਚੀਐ" ਵਾਲਾ ਇਸ ਬੀੜ ਵਿਚ ਮਹਲਾ ੩ ਦਾ ਕਰਕੇ ਲਿਖਿਆ ਹੈ। ਰਵਿਦਾਸ ਦਾ ਰਾਗ ਸੋਰਠਿ ਵਾਲਾ ਸ਼ਬਦ, "ਸੁਖ ਸਾਗਰ ਸੁਰਤਰ ਚਿੰਤਾਮਣੀ" ਇਸ ਰਾਗ ਵਿਚ ਵੀ ਦੁਹਰਾਇਆ ਹੋਇਆ ਹੈ।

੮. ਰਾਗ ਬਸੰਤ ਮਹਲਾ ੧, ਘਰੁ ੧ ਵਿਚ ਆਇਆ ਚਉਪਦਾ, "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦਾ ਕਰਕੇ ਲਿਖਿਆ ਹੈ ਤੇ ਇਕਤੁਕਾ, "ਸਾਹਿਬ ਭਾਵੈ ਸੇਵਕ ਸੇਵਾ ਕਰੈ" ਵੀ ਮਹਲਾ ੩ ਦਾ ਹੈ। ਇਸ ਰਾਗ ਦੇ ਮਹਲਾ ੧ ਘਰੁ ੨ ਦੇ ਸ਼ਬਦ, "ਰਾਜਾ ਬਾਲਕ ਨਗਰੀ ਕਾਚੀ" ਦੇ ਅੰਤ ਤੇ ਹੇਠ ਲਿਖਿਆ ਤੀਜਾ ਬੰਦ ਪ੍ਰਾਪਤ ਹੈ :

ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ

.. ... ...

ਪ੍ਰਣਵਤ ਨਾਨਕ ਦਾਸਨਿ ਦਾਸਾ ਖਿਨ ਤੋਲਾ ਖਿਨ ਮਾਸਾ।

੯. "ਸਵੱਯੇ ਮਹਲੇ ਦੂਜੇ ਕੇ" ਦੇ ਦਸਵੇਂ ਸਵੱਯੇ ਵਿਚ ਕਵੀ ਛਾਪ "ਕਲ" ਠੀਕ ਸੀ, ਮਗਰੋਂ ਕਿਸੇ ਨੇ ਹੜਤਾਲ ਫੇਰ ਕੇ "ਟਲ" ਬਣਾ ਦਿੱਤੀ ਹੈ।

੧੦. ਗ੍ਰੰਥ ਵਿਚ ਕਈ ਥਾਵਾਂ ਤੇ ਨਿੱਗਰ ਬਿੰਦੀ (ਅਨੁਸ੍ਵਾਰ) ਦਾ ਪ੍ਰਯੋਗ ਹੋਇਆ ਮਿਲਦਾ ਹੈ।

੧੧. ਕੁਝ ਥਾਵਾਂ ਤੇ ਇਸ ਬੀੜ ਵਿਚ ਵੀ ਦਰੁਸਤੀ ਵਜੋਂ ਮੂਲਮੰਤ੍ਰ ਮਗਰੋਂ ਵਧਾਏ ਹੋਏ ਹਨ; ਜਿਵੇਂ ਮਾਝ ਮਹਲਾ ੫ "ਦਿਨ ਰੈਣਿ" ਵਾਲੀ ਬਾਣੀ ਤੋਂ ਪਹਲਾਂ। ਇਹ ਦਰੁਸਤੀਆਂ ਚੋਖਾ ਚਿਰ ਮਗਰੋਂ ਹੋਈਆਂ ਕਹੀਆਂ ਜਾ ਸਕਦੀਆਂ ਹਨ।

੧੨. ਲਿਖਣ ਦੀ ਸ਼ੈਲੀ ਸੰਬੰਧੀ ਧਿਆਨ ਦੇਣ ਯੋਗ ਇਕ ਗੱਲ ਇਹ ਹੈ ਕਿ ਜਿੱਥੇ ਕਿਤੇ ਮੂਲਮੰਤ੍ਰ ਜਾਂ ਮੰਗਲ ਆਇਆ ਹੈ, ਲਿਖਾਰੀ ਨੇ ਉਸ ਦੇ ਏਕੇ (੧) ਨੂੰ ਇਸ ਤਰ੍ਹਾਂ ਹੇਠਾਂ ਵਲ ਨੂੰ ਵਧਾਇਆ ਹੈ ਕਿ ਉਹ ਹੇਠਲੀਆਂ ਤਿੰਨ ਚਾਰ ਸਤਰਾਂ ਨੂੰ ਕਟਦਾ ਚਲਾ ਗਇਆ ਹੈ। ਵਨੰਗੀ ਲਈ ਦੇਖੋ ਪਲੇਟ XXiv, ਚਿਤ੍ਰ ੧੯ ਅਤੇ ਪਿੱਛੇ ਪੰਨਾ 240।

੧੩. ਦੇਵ ਗੰਧਾਰੀ ਨਟ ਤੇ ਕਲਿਆਣ ਰਾਗਾਂ ਦੇ ਸ਼ਬਦਾਂ ਦੇ ਜੁਮਲਿਆਂ ਮਗਰ ਕੁਝ ਥਾਵਾਂ ਤੇ 'ਛਕਾ' ਪਦ ਇਸ ਬੀੜ ਵਿਚ ਪ੍ਰਾਪਤ ਹੈ।

# ੧੨. ਬੀੜ ਡੇਰਾ ਭਾਈ ਰਾਮ ਕਿਸ਼ਨ
## (ਸੰਮਤ ੧੭੧੦)

**ਪਛਾਣ ਤੇ ਅੰਕਣ-ਵਿਧੀ :** ਇਹ ਬੀੜ ਸ਼ੇਰਾਂਵਾਲਾ ਗੇਟ, ਪਟਿਆਲਾ, ਦੀ ਉੱਤਰੀ ਬਾਹੀ ਵਿਚ ਸਥਿਤ ਡੇਰਾ ਭਾਈ ਰਾਮ ਕਿਸ਼ਨ ਸੇਵਾ ਪੰਥੀ ਦੇ ਗੁਰਦਵਾਰਾ ਸਾਹਿਬ ਵਿਚ ਸੁਰੱਖਿਅਤ ਹੈ। ਇਸ ਦੇ ਕੁਲ ਪਤ੍ਰੇ ੭੬੦ ਹਨ ਤੇ ਸ਼ਕਲ ਕਿਤਾਬੀ ਹੈ। ਹਾਸ਼ੀਆ ਚੌਹਾਂ ਪਾਸਿਆਂ ਤੇ ਵਾਹੀਆਂ ਪੰਜ ਬਾਰੀਕ ਲਕੀਰਾਂ ਨਾਲ ਲੱਗਾ ਹੋਇਆ ਹੈ ਤੇ ਕਈ ਥਾਵਾਂ 'ਤੇ ਮੁਰੰਮਤ ਵੀ ਹੋਇਆ ਹੋਇਆ ਹੈ। ਅੱਖਰ ਇਸ ਦੇ ਤਿੱਖੇ ਤੇ ਲਿਖਾਈ ਸੁਥਰੀ ਹੈ। ਅੰਕ ਪਤ੍ਰੇ ਦੇ ਮਗਰਲੇ ਪਾਸੇ, ਅਥਵਾ ਖੁੱਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲ਼ੇ ਪੰਨੇ ਉਤੇ, ਉਪਰ ਕਰਕੇ, ਹਾਸ਼ੀਏ ਵਿਚ ਲੱਗੇ ਹੋਏ ਹਨ। ਤਤਕਰਾ ਬਣਾਣ ਵਾਲੇ ਨੇ ਖੱਬੇ ਤੇ ਸੱਜੇ ਪਾਸੇ ਨੂੰ ਪਤ੍ਰਾ ਮਿਥ ਕੇ ਅੰਕ ਲਾਏ ਹਨ, ਜੋ ਪਤ੍ਰਾ ਸੰਬੰਧੀ ਵਿਗਿਆਨਕ ਧਾਰਣਾ ਨਹੀਂ।

**ਲਿਖਣ-ਮਿਤੀ ਤੇ ਲਿਖਾਰੀ :** ਗ੍ਰੰਥ ਦਾ ਲਿਖਿਆ ਜਾਣਾ "ਸੂਚੀ ਪਤ੍ਰ ਪੋਥੀ ਕਾ" ਵਿਚ ਸੰਬਤ ੧੭੧੦ ਮਿਤੀ ਹਾੜ ਸੁਦੀ ੧੪ ਦਿੱਤਾ ਹੋਇਆ ਹੈ। ਇਸ ਹਿਸਾਬ ਇਹ ਗ੍ਰੰਥ ਸਤਵੇਂ ਗੁਰੂ ਸ੍ਰੀ ਹਰਿ ਰਾਏ ਜੀ, ਦੇ ਕਾਲ ਵਿਚ ਲਿਖਿਆ ਗਇਆ। ਲਿਖਣ ਵਾਲਾ ਇਸ ਦਾ ਸੇਖੋਂ ਜਾਤਿ ਦਾ ਗੁਰਦਿੱਤੇ ਨਾਂ ਦਾ ਉਧੋਵਾਲ ਦਾ ਵਸਨੀਕ ਕੋਈ ਜਟੇਟਾ ਸੀ, ਜਿਵੇਂ ਕਿ ਅੰਤਲੇ ੭੬੦ ਪਤ੍ਰੇ ਉੱਤੇ ਸਿਆਹੀ ਕੀ ਬਿਧਿ ਦੇ ਪਿਛੋਂ ਲਿਖਾਰੀ ਦੀ ਦਿੱਤੀ ਟਿੱਪਣੀ ਤੋਂ ਪਤਾ ਲਗਦਾ ਹੈ। ਸਮਾਵਣੇ ਦੇ ਚਲਿਤ੍ਰਾਂ ਤੋਂ ਵੀ, ਜੋ ਪਤ੍ਰਾ ੧੪ ਦੇ ਸਾਮ੍ਹਣੇ, ਸੱਜੇ ਹੱਥ ਵਾਲੇ ਪੰਨੇ ਉੱਤੇ, ਦਿੱਤੇ ਹੋਏ ਹਨ, ਇਸ ਕਾਲ ਦੀ ਪੁਸ਼ਟੀ ਹੁੰਦੀ ਹੈ, ਕਿਉਂਜੋ ਇਹ ਚਲਿਤ੍ਰ ਛੇਵੀਂ ਪਾਤਸ਼ਾਹ ਦੇ ਸਮਾਉਣ ਦੀ ਮਿਤੀ ਤੇ ਮੁਕ ਜਾਂਦੇ ਹਨ।

**ਨੀਸਾਣ :** ਤਤਕਰੇ ਵਿਚ ਜੋਤੀ ਜੋਤਿ ਸ਼ਮਾਵਣੇ ਕੇ ਚਲਿਤ੍ਰਾਂ ਦੇ ਮਗਰ "ਨੀਸਾਣੁ ਗੁਰੂ ਜੀ ਕੇ ਦਸਤਖਤ ਮਹਲਾ" ਦੀ ਪ੍ਰਤੀਕ ਆਈ ਹੈ, ਪਰ "ਮਹਲਾ" ਨਾਲ ਅੰਕ ਨਹੀਂ ਲਿਖਿਆ। ਅੰਦਰ, ਗ੍ਰੰਥ ਵਿਚ, ਚਲਿਤ੍ਰ ਵਾਲੇ ਪਤ੍ਰੇ ਦੇ ਮਗਰੋਂ, ਇਕ ਪਤ੍ਰਾ ਖਾਲੀ ਛਡ ਕੇ, ਗੁਰੂ ਤੇਗ ਬਹਾਦਰ ਜੀ ਦੀ ਲਿਖਤ ਨਾਲ ਮਿਲਦਾ ਮੂਲਮੰਤ੍ਰ ਚਮੋੜਿਆ ਹੋਇਆ ਹੈ (ਪਲੇਟ XXVII, ਚਿਤ੍ਰ ੨੩)। ਇਹ, ਬਾਅਦ ਵਿਚ ਹਾਸਲ ਕਰਕੇ ਲਾਇਆ ਗਇਆ ਲਗਦਾ ਹੈ। ਤਾਂ ਵੀ, ਗ੍ਰੰਥ ਦੇ ਸਤਵੀਂ ਪਾਤਸਾਹੀ ਦੇ ਸਮੇਂ ਦਾ ਹੋਣ ਵਿਚ ਸੰਦੇਹ ਨਹੀਂ।

**ਤਤਕਰੇ :** ਗ੍ਰੰਥ ਦੇ ਮੁਢ ਵਿਚ ਦੋ ਕਾਲਮੀ ਸੂਚੀ-ਪਤ੍ਰ ਲਗਾ ਹੋਇਆ ਹੈ। ਇਸ ਦੇ ਮਗਰੋਂ "ਤਤਕਰਾ ਤਤਕਰੇ ਕਾ" ਹੈ ਜਿਸ ਵਿਚ ਸ਼ਬਦਾਂ ਦੇ ਤਤਕਰੇ ਦੇ ਉਹ ਪੰਨੇ ਦਰਜ

ਹਨ, ਜਿਨ੍ਹਾਂ ਉਪਰ ਸੰਬੰਧਿਤ ਰਾਗਾਂ ਦੇ ਬਿਓਰੇ ਦਰਜ ਹਨ। ਮਗਰੋਂ "ਤਤਕਰਾ ਸ਼ਬਦਾਂ ਕਾ" ਹੈ ਜੋ ਤਿੰਨ ਕਾਲਮੀ ਤਰਤੀਬ ਨਾਲ ਬਣਿਆ ਹੋਇਆ ਹੈ।

ਬਾਣੀ ਦਾ ਬਿਓਰਾ : ਪਹਲੇ ਤਤਕਰੇ ਵਿਚ ਜਪੁ ਦੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਦੀ ਚੌਥੀ ਥਾਵੇਂ ਨਕਲ ਹੋਣ ਦੀ ਸੂਚਨਾ ਹੈ। ਜਪੁ ਦੇ ਮਗਰੋਂ 'ਸੋਦਰੁ' (ਪੰਚ ਸ਼ਬਦ) ਤੇ 'ਸੋਹਿਲਾ' ਆਰਤੀ (ਪੰਚ ਸ਼ਬਦ) ਹਨ। 'ਸੋ ਪੁਰਖੁ' ਵਾਲਾ ਜੁਟ ਇਸ ਵਿਚ ਨਹੀਂ ਹੈ। ਸੋਹਿਲੇ ਦੇ ਮਗਰੋਂ ਇਸ ਵਿਚ ਤੀਹ ਰਾਗਾਂ ਦੀ ਬਾਣੀ ਦਰਜ ਹੈ। ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਇਸ ਵਿਚ ਨਹੀਂ ਚੜ੍ਹੀ। ਰਾਗਾਂ ਦਾ ਕ੍ਰਮ ਅੱਜਕਲ ਦੇ ਪ੍ਰਵਾਣਿਤ ਕ੍ਰਮ ਵਾਲਾ ਹੈ।

ਭੋਗ ਇਸ ਗ੍ਰੰਥ ਦਾ ਸਲੋਕ ਵਾਰਾਂ ਤੇ ਵਧੀਕ ਤੇ ਪੈਂਦਾ ਹੈ ਜਿਨ੍ਹਾਂ ਦੇ ਅੰਤ ਤੇ ਮੁੰਦਾਵਣੀ ਅਤੇ ਇਸ ਦਾ ਸਾਥੀ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਹੈ। ਅੰਤ ਵਿਚ ਖਾਰੇ ਦੀ ਮਿਸਲ ਵਾਲੀਆਂ ਸਭ ਫਾਲਤੂ ਬਾਣੀਆਂ, ਸਲੋਕ "ਜਿਤ ਦਰ ਲਖ ਮੁਹੰਮਦਾ" (੩), "ਬਾਇ ਆਤਿਸ਼ ਆਬ"(੧੬), ਹਕੀਕਤ ਰਾਹ ਮੁਕਾਮ, ਰਤਨ ਮਾਲਾ, (੨੫) ਰਾਗ ਮਾਲਾ ਤੇ ਸਿਆਹੀ ਕੀ ਬਿਧਿ ਚੜ੍ਹੀਆਂ ਹੋਈਆਂ ਹਨ।

**ਮੰਗਲ ਤੇ ਬਾਣੀ ਦੇ ਜੁਮਲੇ :** ਸਿਵਾਇ ਸ੍ਰੀ ਰਾਗ, ਜੈਤਸਰੀ ਤੇ ਬੈਰਾੜੀ ਦੇ ਜੋ ਛੋਟੇ ਮੰਗਲ (੧ੴ ਸਤਿਗੁਰ ਪ੍ਰਸਾਦਿ) ਨਾਲ ਸ਼ੁਰੂ ਹੁੰਦੇ ਹਨ, ਹੋਰ ਸਾਰੇ ਰਾਗ ਮੂਲਮੰਤ੍ਰ ਨਾਲ ਆਏ ਹਨ। ਮੰਗਲਾਂ ਦੇ ਏਕੇ (੧) ਨੂੰ ਲੰਮੀ ਪੂਛ ਦੇ ਕੇ ਹੇਠਾਂ ਨੂੰ ਲਿਖਤ ਵਿਚ ਦੂਰ ਤਕ ਲੈ ਜਾਣ ਦੀ ਸ਼ੈਲੀ ਜੇਹੋ ਜੇਹੀ ਕਿ ਬਾਹੋਵਾਲ ਵਾਲੀ ਪੋਥੀ ਤੇ ਬੀੜ ਭਾਈ ਬੰਨੋ ਵਿਚ ਦੇਖੀ ਗਈ ਸੀ, ਇਸ ਬੀੜ ਵਿਚ ਵੀ ਬਹੁਤੀਆਂ ਥਾਵਾਂ ਤੇ ਵੇਖਣ ਵਿਚ ਆਈ ਹੈ। ਸ਼ਬਦਾਂ ਦੇ ਜੋੜ ਨੂੰ 'ਛਕਾ' ਵਿਧੀ ਨਾਲ ਦਰਸਾਉਣ ਦੀ ਪਰਿਪਾਟੀ ਵੀ ਇਸ ਵਿਚ ਵਿਦਮਾਨ ਹੈ। ਸ੍ਰੀ ਰਾਗ ਮਹਲਾ ੧ ਘਰੁ ੧ ਦੇ ਪਹਲੇ ਛੇ ਚਉਪਦਿਆਂ ਦੇ ਪਿੱਛੇ "ਛਕਾ" ਪਦ ਲਿਖਿਆ ਹੋਇਆ ਸੀ, ਪਰੰਤੂ ਬਾਅਦ ਵਿਚ ਹੜਤਾਲ ਦਿੱਤਾ ਗਇਆ। ਦੇਵਗੰਧਾਰੀ ਮਹਲਾ ੪ ਘਰੁ ੧ ਦੇ ਛੇ ਸ਼ਬਦਾਂ ਦੇ ਪਿੱਛੋਂ "ਛਕਾ ੧" ਆਇਆ ਹੈ; ਦੇਵਗੰਧਾਰੀ ਮਹਲਾ ੫ ਘਰੁ ੨ ਦੇ ਬਾਹਰਵੇਂ ਚਉਪਦੇ ਦੇ ਪਿੱਛੇ ਜੋੜ ਵਜੋਂ "ਛਕਾ ੨" ਲਿਖਿਆ ਹੋਇਆ ਹੈ; ਰਾਗ ਬਿਹਾਗੜਾ ਮਹਲਾ ੪ ਦੇ ਛੇਵੇਂ ਛੰਤ ਪਿੱਛੇ "ਛਕਾ ੧" ਮਿਲਦਾ ਹੈ; ਰਾਗ ਗੋਂਡ ਮਹਲਾ ੪ ਘਰੁ ੧ ਦੇ ਛੇ ਚਉਪਦਿਆਂ ਮਗਰ ਵੀ "ਛਕਾ" ਉਪਲਬਧ ਹੈ; ਨਟ ਨਾਰਾਇਣ ਮਹਲਾ ੪ ਦੀਆਂ ਅਸ਼ਟਪਦੀਆਂ ਦੇ ਅੰਤ ਤੇ "ਛਕਾ" ਪਦ ਵਰਤਿਆ ਹੋਇਆ ਹੈ ਅਤੇ ਰਾਗ ਕਲਿਆਨ ਮਹਲਾ ੪ ਅਸ਼ਟਪਦੀਆਂ ਦੇ ਮਗਰ ਵੀ "ਛਕਾ" ਹੈ। ਕਾਨੜਾ ਦੀ ਅਸ਼ਟਪਦੀਆਂ ਦੇ ਪਿੱਛੇ ਵੀ ਛਕਾ ਹੈ। ਇਸ ਤਰ੍ਹਾਂ ਇਸ ਗ੍ਰੰਥ ਦੇ ਕਿਸੇ ਪੁਰਾਣੇ ਸ੍ਰੋਤ ਤੋਂ ਆਏ ਹੋਣ ਦੀ ਤਸਦੀਕ ਹੁੰਦੀ ਹੈ।

ਜੋੜ ਚਉਪਦਿਆਂ ਦਾ ਸ੍ਰੀ ਰਾਗ ਦੇ ਅੰਤ ਤੇ ਪਹਲਾਂ ਕੇਵਲ ਇਹ ਸੀ : ॥੪॥ ੬॥੭੦॥ ਮਗਰੋਂ ਇਹ ਵੇਰਵਾ ਵਧਾਇਆ ਗਇਆ ਮਿਲਦਾ ਹੈ : ੩੩ ਮ:੧॥੩੧ ਮ: ੩॥ ੬ ਮ: ੪ ॥ ਤਿਨ ਕਾ ਜੁਮਲਾ ੭੦ ॥

ਵਾਰਾਂ : ਇਸ ਗ੍ਰੰਥ ਦੀਆਂ ਵਾਰਾਂ ਪਿੱਛੇ "ਸੁਧ", "ਸੁਧ ਕੀਚੈ" ਆਦਿ ਹਿਦਾਇਤੀ ਪਦ ਨਹੀਂ ਹਨ। ਧੁਨੀਆਂ ਚੜ੍ਹੀਆਂ ਹੋਈਆਂ ਹਨ। ਵਾਰ ਰਾਗ ਆਸਾ ਪੂਰੇ ਮੂਲਮੰਤ੍ਰ ਨਾਲ ਆਈ ਹੈ।

ਹੋਰ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਗਿਣਾਈਆਂ ਜਾ ਸਕਦੀਆਂ ਹਨ :

੧. ਜਪੁ ਦੇ ਕੁਝ ਪਦਿਆਂ ਦੇ ਸ਼ਬਦ-ਜੋੜ ਇਸ ਪ੍ਰਕਾਰ ਆਏ ਹਨ : ਮੂਹੌਂ, ਧੌਲ, ਕੌਣ, ਰਖੀਸਰ ਤੇ ਜੀਭੌਂ।

੨. ਰਾਗ ਗਉੜੀ ਬੈਰਾਗਣਿ ਕਬੀਰ ਜੀ ਵਿਚ ਇਕ ਹੋਰ ੫੨ਵਾਂ ਪਦਾ "ਗਗਨ ਮੰਡਲ ਮਹਿ ਏਕੋ ਸੇਈ" ਇਸ ਬੀੜ ਵਿਚ ਨਹੀਂ ਹੈ। ਅਗੇ ੫੭ਵੇਂ ਸ਼ਬਦ (ਕਾਲਬੂਤ ਕੀ ਹਸਤਣੀ) ਵਿਚ ਰਹਾਉ ਦੀ ਤੁਕ ਨਾਲ "ਦੁਰਲਭ ਦੇਹ ਕਉ ਕਾਜ" ਵੀ ਉਪਲਬਧ ਨਹੀਂ। ਵਾਰ ਕਬੀਰ ਜੀ ਦਾ ਆਰੰਭ ਇਸ ਬੀੜ ਵਿਚ "ਧਰ ਅੰਬਰ ਵਿਚ ਬੇਲੜੀ ਤਿਸ ਲਾਲ ਸੁਗੰਧਾ ਬੂਲ" ਨਾਲ ਨਹੀਂ ਹੁੰਦਾ।

੩. ਰਾਗ ਆਸਾ ਵਿਚ "ਸੋ ਪੁਰਖੁ" ਵਾਲਾ ਸ਼ਬਦ "ਸੋਦਰੁ" ਦੇ ਮਗਰ ਹੀ ਦਰਜ ਹੈ। ਇਸ ਰਾਗ ਦੇ ਮਹਲਾ ੧ ਘਰੁ ੨ ਦੇ ਵੀਹਵੇਂ ਸ਼ਬਦ ਵਿਚ ਪਾਠ "ਪਾਹਰੂਅਰਾ ਛਬਿ ਚੋਰ ਨ ਲਾਗੈ" ਹੈ। ਰਾਗ ਆਸਾ ਮਹਲਾ ੫ ਦੇ ਸਿਰਲੇਖ ਹੇਠ ਆਏ ਸ਼ਬਦ "ਗੋਬਿੰਦ ਗੋਬਿੰਦ ਸੰਗ ਨਾਮ ਦੇਉ ਮਨੁ ਲੀਨਾ" ਵਿਚ ਕਰਤਾਰਪੁਰੀ ਬੀੜ ਵਾਲਾ ਪਾਠ "ਬੁਨਨਾ ਤਤਨਾ" ਸੀ, ਮਗਰੋਂ ਹੜਤਾਲ ਫੇਰ ਕੇ "ਬੁਨਨਾ ਤਨਨਾ" ਕੀਤਾ ਹੋਇਆ ਹੈ (ਪੱਤ੍ਰੀ ੨੭੪/ੳ)।

੪. ਰਾਗ ਗੂਜਰੀ ਮਹਲਾ ੫ ਅਸ਼ਟਪਦੀਆਂ ਘਰੁ ੪ ਦੀ "ਨਾਥ ਨਰ ਹਰਿ ਦੀਨ" ਵਾਲੀ ਅਸ਼ਟਪਦੀ ਵਿਚ ਪਾਠ "ਦੇਤ ਦਰਸਨ ਸ੍ਰਵਨਿ ਹਰਿ ਜਸ" ਹੈ। ਤ੍ਰਿਲੋਚਨ ਦਾ ਸ਼ਬਦ "ਨਵ ਨਿਧਿ ਪਰਸੀ ਕਾਹਿ" ਇਸ ਬੀੜ ਵਿਚ ਨਹੀਂ ਹੈ।

੫. ਰਾਗ ਦੇਵਗੰਧਾਰੀ ਮਹਲਾ ੪ ਘਰ ੧ ਦੇ ਪਹਲੇ ਛਕੇ ਨਾਲ "ਮਹਲਾ" ਸੂਚਿਤ ਨਹੀਂ; ਅਗਲੇ, ਅਰਥਾਤ ਦੇਵਗੰਧਾਰੀ ਮਹਲਾ ੫ ਘਰੁ ੨ ਦੇ ਸਤ ਪਦਿਆਂ ਨਾਲ ਵੀ ਮ: ੫ ਨਹੀਂ, ਲਿਖਿਆ ਮਗਰੋਂ ਸਬ ਥਾਂ ਵਧਾਇਆ ਗਇਆ ਹੈ। ਇਸ ਰਾਗ ਵਿਚ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੀ ਹੈ।

੬. ਰਾਗ ਵਡਹੰਸ ਮਹਲਾ ੧ ਘਰੁ ੧ ਦੇ ਤੀਜੇ ਸ਼ਬਦ (ਮੋਰੀ ਰੁਣਝੁਣ ਲਾਇਆ) ਦੀ ਸਮਾਪਤੀ "ਸਹੁ ਭਇਆ ਵਿਡਾਣਾ" ਉਪਰ ਹੀ ਹੈ; ਕਵੀ-ਛਾਪ ਵਾਲੀ ਗੁੰਮ ਪੰਗਤੀ (ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗ ਸਮਾਣਾ) ਇਸ ਵਿਚ ਨਹੀਂ ਹੈ।

੭. ਰਾਗ ਸੋਰਠਿ ਮਹਲਾ ੫ ਦੇ ਚਉਪਦਿਆਂ ਦੇ ਅੰਤ 'ਤੇ "ਸੰਤ ਜਨਾ ਸਿਉ ਦੂਖਨ ਕਰਤਾ" ਵਾਲਾ ਸ਼ਬਦ ਲਿਖ ਕੇ ਕੱਟਿਆ ਹੋਇਆ ਹੈ, ਹੜਤਾਲ ਫੇਰ ਕੇ (ਪੱਤੀ ੩੪੪)। ਇਸ ਰਾਗ ਦੀ ਵਾਰ ਦੀ ੨੯ਵੀਂ ਪਉੜੀ ਦੇ ਮਹਲਾ ੩ ਦੇ ਦੂਜੇ ਸਲੋਕ ਵਿਚ ਛੁੱਟੀ ਹੋਈ ਤੁਕ ਵਾਲੀ ਥਾਂ ਤੇ + ਨਿਸ਼ਾਨ ਦੇ ਕੇ ਛੁੱਟੀ ਹੋਈ ਤੁਕ "ਆਪੇ ਦੇ ਵਡਿਆਈਆਂ ਆਪ ਨਦਰ ਕਰੇਇ" ਹੇਠਾਂ ਕਰਕੇ, ਖਾਲੀ ਥਾਂ ਉੱਤੇ, ਲਿਖੀ ਹੋਈ ਹੈ (ਪੱਤੀ ੩੫੭/ੳ। ਕਬੀਰ ਜੀ ਦੇ ਤੀਜੇ ਸ਼ਬਦ "ਬੇਦ ਪੁਰਾਨ ਸਭੈ ਮਤਿ ਸੁਨਿ ਕੇ" ਵਿਚ ਪਾਠ—" ਖਾਲਸੇ ਆਇਆ ਹੈ (ਪੱਤੀ ੩੫੭/ੳ)। ਕਬੀਰ ਜੀ ਦੇ ਸ਼ਬਦ "ਅਉਧੂ ਸੋ ਜੋਗੀ ਗੁਰੂ ਮੇਰਾ" ਦੀ ਕੇਵਲ ਇਕ ਤੁਕ ਲਿਖੀ ਹੋਈ ਹੈ (ਪੱਤੀ ੩੫੮/ੳ); ਬਾਕੀ ਸ਼ਬਦ ਲਈ ਥਾਂ ਖਾਲੀ ਪਈ ਹੈ।

੮. ਰਾਗ ਧਨਾਸਰੀ ਮਹਲਾ ੧ ਦੇ ਚਉਪਦੇ "ਨਦਰਿ ਕਰੇ ਤਾ ਸਿਮਰਿਆ ਜਾਏ" ਨਾਲ ਮਹਲਾ ੩ ਆਇਆ ਹੈ। ਇਸੇ ਰਾਗ ਦੇ ਕਬੀਰ ਜੀ ਦੇ ਸ਼ਬਦ "ਸਨਕ ਸਨੰਦਨ ਮਹੇਸ਼ ਸਮਾਨਾ" ਦੀ ਰਹਾਉ ਦੀ ਤੁਕ ਦਾ ਪਹਲਾ ਅੱਧਾ ਹਿੱਸਾ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਨਹੀਂ ਹੈ। ਰਾਗ ਧਨਾਸਰੀ ਵਿਚ ਨਾਮਦੇਵ ਜੀ ਦਾ ਸ਼ਬਦ "ਸਾਤ ਸਮੁੰਦਰ ਜਾ ਕੀ ਹੈ ਕਿਰਣੀ" ਇਸ ਬੀੜ ਵਿਚ ਪ੍ਰਾਪਤ ਹੈ (ਪੱਤਿ ੩੭੫/ਅ)।

੯. ਰਾਗ ਗੋਂਡ ਵਿਚ ਨਾਮ ਦੇਵ ਦੇ ਸ਼ਬਦ ਦੇ ਮਗਰ "ਏਈ ਤੇ ਨਾਮਾ ਏਈ ਤੇ" ਆਇਆ ਹੈ (ਪੱਤੀ ੪੫੬)।

੧੦. ਰਾਗ ਰਾਮਕਲੀ ਛੰਤ ਛਪੇ ਗ੍ਰੰਥ ਵਾਲੇ ਕ੍ਰਮ ਵਿਚ ਦਰਜ ਹਨ। ਇਸ ਵਿਚ ਮਹਲਾ ੫ ਦੇ ਅੰਤ ਤੇ ਛੰਤ "ਰਣ ਝੁੰਝਨੜਾ ਗਾਉ" ਪੂਰਾ ਦਿੱਤਾ ਹੋਇਆ ਹੈ (੪੭੮/ਅ)। ਲਿਖਾਰੀ ਨੇ ਓਅੰਕਾਰ ਨਾਲ "ਦਖਣੀ" ਵਿਸ਼ੇਸ਼ਣ ਲਾਉਣ ਦੀ ਭੁੱਲ ਕੀਤੀ ਹੋਈ ਹੈ (ਪੱਤੀ੪੭੯/ਅ)। ਕਬੀਰ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਵਿਚ ਚੌਥਾ ਬੰਦ "ਅੱਖਰ ਸਾਚੇ ਬੇਦੁ ਭੀ ਸਾਚਾ, ਤਿਨ ਕਾ ਕਹਿਆ ਤੂੰ ਕਿਉਂ ਨ ਕਰਹਿ" ਵਾਲਾ ਇਸ ਬੀੜ ਵਿਚ ਨਹੀਂ ਹੈ।

੧੧. ਰਾਗ ਮਾਰੂ ਵਿਚ "ਲਾਲੇ ਗਾਰਬ ਛੋਡਿਆ" ਵਾਲੀ ਅਸ਼ਟਪਦੀ ਮਹਲਾ ੩ ਦੀ ਤਖਤੀ ਵਿਚ ਦਰਜ ਸੀ। ਓਥੋਂ ਹੜਤਾਲ ਕੇ ਮਹਲਾ ੧ ਦੀ ਅਸ਼ਟਪਦੀ "ਸਾਚੀ ਕਾਰ ਕਮਾਵਣੀ" ਦੇ ਪਿੱਛੇ ਲਿਆਂਦੀ ਗਈ ਹੈ। ਇਸ ਰਾਗ ਦੀ ਵਾਰ ਮਹਲਾ ੩ ਦਾ ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਲਿਖਿਆ ਹੈ। ਭਗਤ ਰਵਿਦਾਸ ਦਾ ਰਾਗ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਣੀ" ਇਥੇ ਫਿਰ ਦੁਹਰਾਇਆ ਹੋਇਆ ਹੈ। ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਇਸ ਬੀੜ ਵਿਚ ਪ੍ਰਾਪਤ ਹੈ।

੧੨. ਰਾਗ ਭੈਰਉ ਦੇ ਸ਼ਬਦ-ਜੋੜ ਗੁਰੂਬਾਣੀ ਵਿਚ ਸਭ ਥਾਂ "ਭੈਰੋ" ਹਨ। ਇਸ ਪੱਖੋਂ ਇਹ ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ ਨਾਲ ਰਲਦੀ ਹੈ। ਪਰੰਤੂ ਭਗਤਾਂ ਦੀ ਬਾਣੀ ਵਿਚ ਸ਼ਬਦ ਜੋੜ "ਭੈਰਉ" ਹੋ ਗਏ ਹਨ। ਬੀੜ ਵਿਚ ਭੈਰਉ ਮਹਲਾ ੪ ਘਰੁ ੨ ਨਾਲ ਪਹਲਾਂ ਮੰਗਲ ਨਹੀਂ ਸੀ, ਮਗਰੋਂ ਪਾਲਾਂ ਦੀ ਵਿਥ ਵਿਚ ਪਾਇਆ ਗਇਆ ਹੈ।

੧੩. ਰਾਗ ਬਸੰਤ ਦੀ ਮਹਲਾ ੧ ਘਰੁ ੧ ਦੀ ਬਾਣੀ ਨਾਲ "ਹਿੰਡੋਲ" ਪਦ ਨਹੀਂ, ਘਰੁ ੨ ਦੀ ਬਾਣੀ ਨਾਲ "ਹਿੰਡੋਲ" ਹੈ। ਮਹਲਾ ੩ ਦੀ ਘਰੁ ੧ ਦੀ ਬਾਣੀ ਨਾਲ ਵੀ ਨਿਪਟ ਬਸੰਤ ਹੈ। ਤਖਤੀ ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗੁ" ਇਸ ਬੀੜ ਵਿਚ ਮਹਲਾ ੩ ਕਰਕੇ ਦਿਖਾਇਆ ਗਇਆ ਹੈ ਤੇ ਇਸ ਤੋਂ ਮਗਰਲਾ ਇਕਤੁਕਾ "ਸਾਹਿਬ ਭਾਵੈ ਸੇਵਕੁ ਸੇਵਾ ਕਰੈ" ਵੀ ਮਹਲਾ ੩ ਦਾ ਹੈ। ਇਸ ਰਾਗ ਦੇ ਮਹਲਾ ੧ ਘਰੁ ੨ ਦੇ ਤੀਜੇ ਚਉਪਦੇ" "ਰਾਜਾ ਬਾਲਕੁ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . .ਖਿਨ ਤੋਲਾ ਖਿਨ ਮਾਸਾ" ਇਸ ਬੀੜ ਵਿਚ ਪ੍ਰਾਪਤ ਹੈ। ਬਸੰਤ ਕੀ ਵਾਰ ਥਾਂ ਸਿਰ ਚੜ੍ਹੀ ਹੋਈ ਹੈ।

੧੪. ਰਾਗ ਸਾਰੰਗ ਵਿਚ ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਦੀ ਕੇਵਲ ਇਕ ਤੁਕ ਹੈ। ਦੂਜਾ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ", ਸਾਰੰਗ ਮਹਲਾ ੫ ਸੂਰਦਾਸ" ਦੇ ਸਿਰਨਾਵੇਂ ਅਧੀਨ ਹੈ।

੧੫. ਰਾਗ ਮਲਾਰ ਮਹਲਾ ੫ ਚਉਪਦੇ ਘਰੁ ੨ ਦੇ ਅੰਤ ਤੇ ਸ਼ਬਦ "ਪ੍ਰਾਨ ਮਾਨ ਏਕ ਨਾਮ" ਨਹੀਂ ਹੈ। ਮਲਾਰ ਕੀ ਵਾਰ ਨਾਲ ਸਲੋਕ "ਮਹਲਾ ੩" ਦੀ ਸੰਗਿਆ ਅਧੀਨ ਆਇਆ ਹੈ।

੧੬. ਰਾਗ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ੧੧ ਚਉਪਦਿਆਂ ਦੇ ਸਿਰਲੇਖਾਂ ਨਾਲ ਮੰਗਲ ਨਹੀਂ ਹਨ।

੧੭. ਰਾਗ ਪ੍ਰਭਾਤੀ ਨਾਲ "ਬਿਭਾਸ" ਪਦ ਛਪੀ ਸੈਂਚੀ ਦਾ ਅਨੁਸਰਨ ਕਰਦਾ ਹੈ।

੧੮. ਭੱਟ ਰਚਿਤ ਸਵੱਯੇ ਮਹਲੇ ਦੂਜੇ ਕੇ ਦੇ ਅੰਤਲੇ ਸਵੱਯੇ ਵਿਚ ਪਾਠ "ਸੁ ਕਲ ਗੁਰ ਸੇਵੀਐ ਹੈ; "ਟਲ" ਨੂੰ ਭੰਨ ਕੇ "ਕਲ" ਬਣਾਇਆ ਗਇਆ ਹੈ।

੧੯. ਇਸ ਪੋਥੀ ਵਿਚ ਵਾਰਾਂ ਤੋਂ ਵਧੀਕ ਸਲੋਕਾਂ ਦੀ ਗਿਣਤੀ ਇਸ ਪ੍ਰਕਾਰ ਹੈ : ਮਹਲਾ ੧, ੩੩; ਮਹਲਾ ੩, ੬੮, ਮਹਲਾ ੪, ੩੦; ਮਹਲਾ ੫, ੨੨; ਕੁਲ ੧੫੩; ਮੁੰਦਾਵਣੀ (੧), ਸਲੋਕ ਤੇਰਾ ਕੀਤਾ ਜਾਤੋ ਨਾਹੀ (੧); ਜੁਮਲਾ ੧੫੫।

੨੦. ਨੌਵੇਂ ਮਹਲ ਦੀ ਬਾਣੀ ਇਸ ਬੀੜ ਵਿਚ ਨਹੀਂ ਚੜ੍ਹੀ।

੨੧. ਰਾਗਾਂ ਵਿਚ ਭਗਤਾਂ ਦੀ ਬਾਣੀ ਨੂੰ ਦਰਜ ਕਰਨ ਤੋਂ ਪਹਲਾਂ ਆਮ ਤੌਰ ਤੇ ਇਕ ਪੰਨਾ ਛਡਿਆ ਹੋਇਆ ਹੈ। ਨਿਖੇੜਾ ਪ੍ਰਸਤੁਤ ਕਰਨ ਦਾ ਪ੍ਰਯੋਜਨ ਲਗਦਾ ਹੈ।

## ੧੩. ਬੂੜੇ ਸੰਧੂ ਵਾਲੀ ਬੀੜ
### (ਸੰਮਤ ੧੭੧੧)

ਇਹ ਬੀੜ ੧੯੪੭ ਈ. ਵਿਚ ਹੋਈ ਦੇਸ਼-ਵੰਡ ਤੋਂ ਪਹਲਾਂ ਰਾਵਲਪਿੰਡੀ ਦੇ ਸੈਦਪੁਰੀ ਦਰਵਾਜ਼ੇ ਅੰਦਰ ਭੱਲੇ ਬਾਵਿਆਂ ਦੇ ਨਾਂ ਤੇ ਚਲਦੇ ਇਕ ਡੇਰੇ ਵਿਚ ਸਥਿਤ ਸੀ। ਉੱਥੇ ਹੀ ਜੀ. ਬੀ. ਸਿੰਘ ਨੇ ਇਸ ਨੂੰ ਸ. ਬਿਸ਼ਨ ਸਿੰਘ ਦੀ ਸਹਾਇਤਾ ਨਾਲ ਦੇਖਿਆ ਸੀ। ਵੰਡ ਪਿੱਛੋਂ ਇਹ ਬੀੜ ਚੰਗੇ ਭਾਗਾਂ ਨੂੰ ਅੰਮ੍ਰਿਤਸਰ ਪਹੁੰਚ ਗਈ ਜਿੱਥੇ ਇਸ ਨੂੰ ਸਵਰਗਵਾਸੀ ਗੁਰਦਵਾਰਾ ਇਨਸਪੈੱਕਟਰ ਰਣਧੀਰ ਸਿੰਘ ਨੇ ਸ. ਅਰਜਨ ਸਿੰਘ ਭੱਲਾ ਦੇ ਘਰ ਦਰਸਿਆ ਪਰਸਿਆ। ਸਾਨੂੰ ਵੀ ਇਸ ਨੂੰ ਵਾਚਣ ਦਾ ਸੁਭਾਗ ਇੱਥੇ ਹੀ ਉਪਰਕਥਿਤ ਸਰਦਾਰ ਸਾਹਿਬ ਦੀ ਕ੍ਰਿਪਾ ਨਾਲ ਪ੍ਰਾਪਤ ਹੋਇਆ। ਇਸ ਵਕਤ ਭੱਲਾ ਸਾਹਿਬ ਮਕਾਨ ਨੰਬਰ ੯, ਗਲੀ ਨੰਬਰ ੫, ਤਹਸੀਲਪੁਰਾ, ਅੰਮ੍ਰਿਤਸਰ ਵਿਚ ਰਹਿੰਦੇ ਹਨ।

ਬੀੜ ਸੰਬੰਧੀ ਰਿਵਾਇਤ : ਬੀੜ ਦੇ ਵਾਰਿਸ ਦਸਦੇ ਹਨ ਕਿ ੧੮੧੩ ਈ. ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਕਾਬੁਲ ਦੇ ਬਾਦਸ਼ਾਹ ਦੋਸਤ ਮੁਹੰਮਦ ਨਾਲ ਜੰਗ ਲਈ ਚੜ੍ਹਿਆ, ਤਦ ਰਾਵਲਪਿੰਡੀ ਲੰਘਦਿਆਂ ਉਸ ਇਸ ਬੀੜ ਦੇ ਦਰਸ਼ਨ ਕੀਤੇ। ਬੀੜ ਵਿੱਚੋਂ ਤਿਤ ਸਮੇਂ ਇਹ ਵਾਕ ਨਿਕਲਿਆ—

ਸੰਤ ਪ੍ਰਸਾਦਿ ਮਹਾ ਸੁਖ ਪਾਇਆ ਸਗਲੇ ਬੰਧਨ ਕਾਟੇ ॥
ਹਰਿ ਹਰਿ ਨਾਮੁ ਨਾਨਕ ਧਨੁ ਪਾਇਆ, ਅਪਨੈ ਘਰ ਲੈ ਆਇਆ ਖਾਟੇ ॥ ੫ ॥੧॥
(ਧਨਾਸਰੀ ਮ: ੫)

ਮਹਾਰਾਜੇ ਨੇ ਇਸ ਨੂੰ ਆਪਣੇ ਹੱਕ ਵਿਚ ਬਸ਼ਾਰਤ (good omen) ਜਾਣਿਆ ਤੇ ਹੜ੍ਹ ਆਏ ਅਟਕ ਦਰਿਆ ਵਿੱਚੋਂ ਸਤਿਗੁਰੂ ਦੀ ਕ੍ਰਿਪਾ ਨਾਲ ਬਿਨਾ ਨੁਕਸਾਨ ਫੌਜ ਸਮੇਤ ਲੰਘ ਗਇਆ। ਵਾਪਸੀ ਤੇ ਉਸ ਡੇਰੇ ਦੇ ਨਾਂ ੩੫੦੦੦ ਰੁਪਏ ਸਾਲਾਨਾ ਦੀ ਜਾਗੀਰ ਲਾ ਦਿੱਤੀ।

ਆਕ੍ਰਿਤੀ ਤੇ ਅੰਕਣ-ਵਿਧੀ : ਇਹ ਗ੍ਰੰਥ ਕਿਤਾਬੀ ਸ਼ਕਲ ਦਾ ਹੈ ਤੇ ਕੁਲ ਪਤ੍ਰੇ ਇਸ ਦੇ ੫੯੧ ਹਨ। ਕਾਗਜ਼ ਇਸ ਦਾ ਭੂਰੇ ਰੰਗ ਦਾ ਸਿਆਲਕੋਟੀ ਹੈ। ਹਾਸ਼ੀਆ ਕਈ ਥਾਵਾਂ ਤੇ ਮੁਰੰਮਤ ਹੋਇਆ ਹੋਇਆ ਹੈ ਤੇ ਸੱਜੇ ਖੱਬੇ ਖਿੱਚੀਆਂ ਦੋਹਰੀਆਂ ਤਿਹਰੀਆਂ ਲਾਈਨਾਂ ਨਾਲ ਸੁਸੱਜਿਤ ਹੈ। ਜਿਲਦ ਦੋਬਾਰਾ ਹੋਈ ਲਗਦੀ ਹੈ। ਪਤ੍ਰਿਆਂ ਦੇ ਅੰਕ ਪਤ੍ਰੇ ਦੇ ਮਗਰਲੇ ਪਾਸੇ ਅਰਥਾਤ ਖੁੱਲ੍ਹੇ ਗ੍ਰੰਥ ਦੇ ਖੱਬੇ ਪਾਸੇ ਵਾਲੇ ਪੰਨੇ ਉੱਤੇ, ਉਪਰ ਕਰਕੇ

ਲਗੇ ਹੋਏ ਹਨ। ਪਤ੍ਰਾ-ਅੰਕਣ ਸੰਬੰਧੀ ਲੇਖਕ ਦੀ ਧਾਰਣਾ ਵਿਗਿਆਨਕ ਹੈ, ਅਰਥਾਤ ਇਕ ਹੀ ਪਤ੍ਰੇ ਦੇ ਸਿੱਧੇ ਪੁੱਠੇ ਪਾਸੇ ਨੂੰ ਮਿਲਾ ਕੇ ਪਤ੍ਰਾ ਬਣਾਇਆ ਹੈ।

ਤਤਕਰੇ : ਗ੍ਰੰਥ ਪਤ੍ਰਾ ੧ (ੳ) ਤੋਂ ਦੋ-ਕਾਲਮੀ ਤਤਕਰਿਆਂ ਨਾਲ ਆਰੰਭ ਹੁੰਦਾ ਹੈ। ਤਤਕਰਿਆਂ ਦੀ ਲਿਖਤ ਚੌਖੀ ਸੰਘਣੀ ਹੈ। ਮੁਢ ਵਿਚ ਸਾਰੇ (੩੦) ਰਾਗਾਂ ਦੇ ਨਾਂ ਇਕ ਬਲਾਕ ਦੀ ਸ਼ਕਲ ਵਿਚ ਲਿਖੇ ਹੋਏ ਹਨ। ਇਸ ਦਾ ਸਿਰਲੇਖ ਲਿਖਾਰੀ ਨੇ ਤਤਕਰੇ ਰਖਿਆ ਹੈ। ਵਾਸਤਵ ਵਿਚ ਇਹ "ਤਤਕਰੇ ਦਾ ਤਤਕਰਾ" ਹੈ ਜਿਸ ਦੀ ਪ੍ਰਕ੍ਰਿਤੀ ਨੂੰ ਨ ਸਮਝਦਿਆਂ ਲਿਖਾਰੀ ਨੇ ਇਸ ਨੂੰ ਮੁਢ ਵਿਚ ਲੈ ਆਂਦਾ ਹੈ। ਇਸ ਤਤਕਰੇ ਵਿਚ ਸੰਬੰਧਿਤ ਰਾਗਾਂ ਦੇ ਸ਼ਬਦ-ਤਤਕਰੇ ਵਿਚਲੇ ਪਤ੍ਰੇ ਦਰਜ ਨਹੀਂ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਇਸ ਦੇ ਮਹੱਤਵ ਨੂੰ ਸਮਝ ਨਹੀਂ ਸਕਿਆ।

ਇਸ ਮੁਢਲੇ ਤਤਕਰੇ ਦੇ ਮਗਰੋਂ "ਸੂਚੀਪਤ੍ਰ ਪੋਥੀ ਕਾ" ਦੀ ਸ਼ਕਲ ਵਾਲਾ ਤਤਕਰਾ ਚਲਦਾ ਹੈ। ਭਾਵੇਂ ਇਸ ਨੂੰ ਇਹ ਨਾਂ ਨਹੀਂ ਦਿੱਤਾ ਗਇਆ। ਇਹ ਜਪੁ ਨਾਲ ਸ਼ੁਰੂ ਹੁੰਦਾ, ਭੱਟਾਂ ਦੇ ਸਵੱਯਾਂ ਉੱਤੇ ਮੁਕਦਾ ਹੈ। ਮਗਰ 'ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ' ਤੇ 'ਬਸੰਤ ਕੀ ਵਾਰ' ਹਨ। ਫਾਲਤੂ ਬਾਣੀ (ਸਲੋਕ 'ਜਿਤ ਦਰ', 'ਬਾਇ ਆਤਿਸ਼ ਆਬ') ਰਤਨਮਾਲਾ, ਹਕੀਕਤ ਰਾਹ ਮੁਕਾਮ, ਰਾਗਮਾਲਾ, ਆਦਿ ਦਾ ਤਤਕਰੇ ਵਿਚ ਕੋਈ ਉੱਲੇਖ ਨਹੀਂ। ਇਸ ਦਾ ਮਤਲਬ ਇਹ ਹੋਇਆ ਕਿ ਇਹ ਸਾਰੀਆਂ ਬਾਣੀਆਂ ਇਸ ਗ੍ਰੰਥ ਵਿਚ ਮਗਰੋਂ ਚੜ੍ਹਾਈਆਂ ਗਈਆਂ।

ਸੂਚੀਪਤ੍ਰ ਵਾਲੇ ਤਤਕਰੇ ਦੇ ਪਿੱਛੋਂ ਰਾਗਾਂ ਅਨੁਸਾਰ ਤਤਕਰਾ ਚਲਦਾ ਹੈ। ਹਰੇਕ ਸ਼ਬਦ ਦੀ ਪ੍ਰਤੀਕ ਨਾਲ ਪਤ੍ਰਾ ਦਰਜ ਨਹੀਂ ਕੀਤਾ, ਕੇਵਲ ਮੁਢ ਵਿਚ ਹੀ ਪੱਤੀ ਦਿੱਤੀ ਹੈ। ਸ਼ਬਦ ਦਾ ਨੰਬਰ ਖੱਬੇ ਹੱਥ ਦਰਜ ਹੈ। ਕਾਲਮਾਂ ਦੇ ਉਪਰ ਚਲ ਰਹੇ ਰਾਗ ਦਾ ਨਾਂ ਲਿਖਿਆ ਹੋਇਆ ਹੈ, ਜਿਵੇਂ ਕਿ ਵਿਗਿਆਨਕ ਢੰਗ ਨਾਲ ਤਿਆਰ ਕੀਤੀਆਂ ਡਿਕਸ਼ਨਰੀਆਂ ਵਿਚ ਹੁੰਦਾ ਹੈ। ਭਗਤਾਂ ਦੇ ਸ਼ਬਦਾਂ ਦਾ ਨਿਖੇੜਾ ਨਹੀਂ ਕੀਤਾ, ਇਨ੍ਹਾਂ ਨੂੰ ਇਕ ਹੀ ਪ੍ਰਤੀਕ "ਭਗਤਾਂ ਦੀ ਬਾਣੀ" ਨਾਲ ਨਿਭਾਇਆ ਹੈ। ਤਤਕਰੇ ਗ੍ਰੰਥ ਦੇ ਪਤ੍ਰਾ ਨੰਬਰ ੧੮ ਉਪਰ ਸਮਾਪਤ ਹੁੰਦੇ ਹਨ।

ਨੀਸਾਣੁ : ਪਤ੍ਰਾ ੧੯/ੳ ਉਪਰ ਕੇਵਲ "੧ਓ ਸਤਿਗੁਰੂ ਪ੍ਰਸਾਦਿ" ਲਿਖਿਆ ਹੈ। ਬਾਕੀ ਪਤ੍ਰਾ ਖ਼ਾਲੀ ਹੈ। ਪਤ੍ਰਾ ੨੦ ਤੇ ੨੧ ਫੇਰ ਖਾਲੀ ਹਨ। ਪਤ੍ਰਾ ੨੨ ਉਪਰ ਕਿਸੇ ਗੁਰੂ ਸਾਹਿਬ ਦੇ ਕਰ ਕਮਲਾਂ ਨਾਲ ਲਿਖਿਆ ਨੀਸਾਣ ਹੈ। (ਪਲੇਟ XXVIII, ਚਿਤ੍ਰ ੨੪)। ਪਤ੍ਰਾ ੨੩ ਨੂੰ ਇਸ ਨਾਲ ਜੋੜ ਕੇ ਨੀਸਾਣ ਨੂੰ ਸੁਰਖਿਅਤ ਕੀਤਾ ਗਇਆ ਹੈ। ਪਤ੍ਰਾ ੨੪ ਤੇ ੨੫ ਫਿਰ ਖ਼ਾਲੀ ਹਨ। ਗ੍ਰੰਥ ਦੇ ਸੂਚੀਪਤ੍ਰ ਵਿਚ ਇਸ ਨੀਸਾਣ ਦਾ ਉੱਲੇਖ, ਜਿਵੇਂ ਕਿ ਹੋਰਨਾਂ ਗ੍ਰੰਥਾਂ ਵਿਚ 'ਨੀਸਾਣ ਗੁਰੂ ਜੀਉ ਕੇ ਦਸਤਖਤ' ਲਿਖ ਕੇ ਸੂਚਿਤ ਕੀਤਾ ਗਇਆ ਹੁੰਦਾ ਹੈ, ਇਸ ਬੀੜ ਵਿਚ ਨਹੀਂ। ਇਸ ਤੋਂ ਸਪਸ਼ਟ ਹੈ ਕਿ ਇਹ ਨੀਸਾਣ ਗ੍ਰੰਥ ਲਿਖੇ ਜਾਣ ਦੇ ਬਾਅਦ ਹਾਸਲ ਕੀਤਾ ਗਇਆ। ਉਂਞ ਹੈ ਇਹ ਗ੍ਰੰਥ ਦੇ ਅਸਲੀ ਹਾਸ਼ੀਏ ਵਾਲੇ ਪੰਨੇ ਉੱਤੇ। ਸਰਦਾਰ ਜੀ. ਬੀ. ਸਿੰਘ ਨੇ ਇਸ ਨੀਸਾਣ ਨੂੰ ਪੰਚਮ ਪਾਤਸ਼ਾਹ, ਸ੍ਰੀ

ਗੁਰੂ ਅਰਜਨ ਦੇਵ ਜੀ, ਦਾ ਮੰਨਿਆ ਹੈ[1]। ਲਿਖਤ ਇਸ ਦੀ ਸ੍ਰੀ ਗੁਰੂ ਤੇਗ ਬਹਾਦਰ ਦੇ ਨੀਸਾਣਾਂ ਨਾਲ ਮਿਲਦੀ ਹੈ। ਸਵਰਗਵਾਸੀ ਭਾਈ ਰਣਧੀਰ ਸਿੰਘ ਗੁਰਦਵਾਰਿਆਂ ਦੇ ਭੂਤ-ਪੂਰਵ ਇਨਸਪੈੱਕਟਰ ਨੇ ਇਸ ਨੂੰ ਨੌਵੀਂ ਪਾਤਸ਼ਾਹੀ ਦਾ ਨੀਸਾਣ ਦਸਿਆ ਹੈ। ਅਸੀਂ ਇਸ ਉਪਰ ਵਿਚਾਰ ਵਿਵੇਚਨ ਵਾਲੇ ਵਿਭਾਗ ਵਿਚ ਕਰਾਂਗੇ।

ਬਾਣੀ ਦਾ ਬਿਓਰਾ : "ਜਪੁ" ਇਸ ਗ੍ਰੰਥ ਵਿਚ ਪੱਤੀ ੨੬ ਤੋਂ ਸ਼ੁਰੂ ਹੁੰਦਾ ਹੈ। ਇਸ ਦੇ ਮੁਢ ਵਿਚ, ਪਤ੍ਰੇ ਦੇ ਵਿਚਕਾਰ ਕਰਕੇ, ਪਹਲਾਂ ੧ਓ ਲਿਖਿਆ ਹੈ ਤੇ ਫਿਰ ਪੂਰਾ ਮੂਲ ਮੰਤ੍ਰ ਪਾਲਾਂ ਵਿਚ ਵੰਡ ਕੇ ਅੰਕਿਤ ਹੈ। ਇਸ ਦੇ ਮਗਰੋਂ ਸਲੋਕ "ਆਦਿ ਸਚ ਜੁਗਾਦ ਸਚੁ" ਨਾਲ ਗ੍ਰੰਥ ਆਰੰਭ ਹੁੰਦਾ ਹੈ। ਮੁਢਲੇ ਸਲੋਕ ਦੇ ਅੰਤ ਤੇ ਅੰਕ ੧ ਤਾਂ ਹੈ, ਪਰ "ਸਲੋਕ" ਪਦ ਸਿਰਨਾਵੇਂ ਵਜੋਂ ਨਹੀਂ ਦਿੱਤਾ। ਜਪੁ ਦੇ ਮਗਰੋਂ ਰਾਗਾਂ ਦੀ ਬਾਣੀ ਇਸ ਵਿਚ ਪ੍ਰਚਲਿਤ ਕ੍ਰਮ ਵਿਚ ਦਿੱਤੀ ਹੋਈ ਹੈ। ਪਹਲਾਂ ਇਹ ਗ੍ਰੰਥ ਸਵੱਯਾਂ ਉਪਰ ਸਮਾਪਤ ਹੁੰਦਾ ਸੀ ਤੇ ਇਸ ਵਿਚ ਹੋਰ ਕੋਈ ਫਾਲਤੂ ਬਾਣੀ ਚੜ੍ਹੀ ਹੋਈ ਨਹੀਂ ਸੀ, ਮਗਰੋਂ ਕਿਸੇ ਕਾਰਣ ਅੰਤਲੇ ਤਿੰਨ ਪੱਤ੍ਰਿਆਂ ਦੀ ਭੰਨ-ਤੋੜ ਕਰਕੇ ਇਸ ਵਿਚ ਫਾਲਤੂ ਬਾਣੀ ਚੜ੍ਹਾ ਦਿੱਤੀ ਗਈ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਇਸ ਬੀੜ ਵਿਚ ਨਹੀਂ ਚੜ੍ਹੀ।

ਹੋਰ ਵਿਸ਼ੇਸ਼ਤਾਵਾਂ ਇਸ ਗ੍ਰੰਥ ਦੀਆਂ ਇਸ ਪ੍ਰਕਾਰ ਹਨ :

੧. ਸਿਵਾਇ ਰਾਗ ਬੈਰਾੜੀ ਤੇ ਨਟਨਾਰਾਇਣ ਦੇ ਜੋ ਨਿੱਕੇ ਮੰਗਲ ਨਾਲ ਸ਼ੁਰੂ ਹੋਏ ਹਨ, ਬਾਕੀ ਸਾਰੇ ਰਾਗ ਪੂਰਾ ਮੂਲਮੰਤ੍ਰ ਲੈ ਕੇ ਆਏ ਹਨ। ਰਹਾਉ ਵਾਲੀ ਤੁਕ ਤੋਂ ਪਹਲਾਂ ਅੰਕ ੧ ਸਭ ਥਾਂ ਲਿਖਿਆ ਮਿਲਦਾ ਹੈ। ਜੋੜ ਦਰਸਾਉਣ ਲਈ "ਛਕਾ" ਕਿਧਰੇ ਨਹੀਂ ਵਰਤਿਆ।

੨. ਵਾਰਾਂ ਚਾਰ ਰਾਗਾਂ ਦੀਆਂ (ਮਾਝ, ਗੂਜਰੀ ਮ: ੩, ਵਡਹੰਸ ਤੇ ਰਾਮਕਲੀ) ਨਾਲ ਧੁਨੀਆਂ ਮੁਢ ਵਿਚ ਲਿਖੀਆਂ ਗਈਆਂ; ਇਕ (ਵਾਰ ਰਾਗ ਮਲਾਰ) ਵਿਚ ਇਹ ਮਗਰੋਂ ਘੁਸੇੜੀ ਗਈ ਤੇ ਚੌਹਾਂ ਰਾਗਾਂ (ਗਉੜੀ, ਮ: ੫, ਆਸਾ ਤੇ ਸਾਰੰਗ) ਨਾਲ ਇਹ ਹਾਲੀ ਵੀ ਦਰਜ ਨਹੀਂ ਹਨ। "ਸੁਧੁ" ਪਦ ਕੇਵਲ ਇਕ ਵਾਰ (ਰਾਗ ਬਿਹਾਗੜਾ) ਦੇ ਮਗਰ ਆਇਆ ਹੈ; ਹੋਰ ਕਿਸੇ ਮਗਰ ਅਜੇਹਾ ਕੋਈ ਪਦ ਨਹੀਂ ਹੈ।

੩. ਜਪੁ ਵਿਚ ਕੁਝ ਸਬਦਾਂ ਦੇ ਜੋੜ ਇਸ ਤਰ੍ਹਾਂ ਆਏ ਹਨ : "ਮੁਹੌ" (ਚੌਥੀ ਪਉੜੀ), "ਧੌਲ" ਤੇ "ਕੌਣ" (ਸੋਲ੍ਹਵੀਂ ਪਉੜੀ), 'ਰਖੀਸਰ' (ਸਤਾਰਵੀਂ ਪਉੜੀ), 'ਜੀਭੌ' (ਬੱਤੀਹਵੀਂ ਪਉੜੀ)। ਪੋਲੀ ਬਿੰਦੀ ( ̇ ) ਤੇ ਹੋੜੇ ਨਾਲ ਲਿਖੇ ਮੁਹੌ ਤੇ ਜੀਭੌ ਸੁਧੁ ਹਨ। ਭਾਵੇਂ ਇਨ੍ਹਾਂ ਦੇ ਕਨੌੜੇ ਨਾਲ ਲਿਖੇ ਜਾਣ ਦਾ ਭੁਲੇਖਾ ਪੈਂਦਾ ਹੈ। "ਧੌਲ" ਤੇ "ਕੌਣ" 'ਧਉਲ' ਤੇ 'ਕਉਣ' ਕਰਕੇ ਲਿਖਣੇ ਚਾਹੀਦੇ ਸਨ, ਪਰ ਇਹ ਕਨੌੜੇ ਨਾਲ ਹੈ, ਉਦੋਂ ਤਕ ਸ਼ਾਇਦ ਕਨੌੜਾ ਚਲ ਚੁਕਿਆ ਸੀ।

੪. ਜਪੁ ਦੇ ਮਗਰੋਂ 'ਸੋਦਰ' (ਪੰਜ ਸ਼ਬਦ), 'ਸੋ ਪੁਰਖੁ' (ਚਾਰ ਸ਼ਬਦ) ਤੇ ਕੀਰਤਨ 'ਸੋਹਿਲਾ' (ਚਾਰ ਸ਼ਬਦ) ਹਨ।

[1]ਦੇਖੋ 'ਪ੍ਰਾਚੀਨ ਬੀੜਾਂ', ਪੰਨਾ ੧੫੨ ਦੇ ਸਾਮ੍ਹਣੇ ਲਗਾ ਚਿਤ੍ਰ।

੫. ਸਿਰੀਰਾਗ ਦੇ ਮਹਲਾ ੧ ਘਰੁ ੧ ਦੇ ੧੯ਵੇਂ ਚਉਪਦੇ (ਇਹ ਮਨੁ ਮੂਰਖੁ ਲੋਭੀਆ) ਵਿਚ ਪਾਠ, "ਜਮ ਮਾਰਿ ਕਰੈ ਖਲਿਹਾਨ" ਠੀਕ ਆਇਆ ਹੈ। (ਪੱਤੀ ੩੫/ੳ)।

੬. ਰਾਗ ਗਉੜੀ ਬੈਰਾਗਣਿ ਕਬੀਰ ਜੀ ਦੇ ੫੨ਵੇਂ ਸ਼ਬਦ ਦੇ ਪਿੱਛੇ ਕਬੀਰ ਜੀ ਦਾ ਸ਼ਬਦ "ਗਗਨ ਮੰਡਲ ਮਹਿ ਏਕੋ ਸੋਈ" ਨਹੀਂ ਹੈ, ਨਾ ਹੀ ੫੭ਵੇਂ ਸ਼ਬਦ "ਕਾਲਬੂਤ ਕੀ ਹਸਤਨੀ" ਵਿਚ ਗੁੰਮ ਪੰਗਤੀ "ਦੁਰਲਭ ਦੇਹ ਕਉ ਕਾਜ" ਹੈ। "ਵਾਰ" [ਸਤ] ਕਬੀਰ ਜੀ ਕੇ ਦਾ ਆਰੰਭ ਸ਼ਲੋਕ "ਧਰਿ ਅੰਬਰ ਵਿਚਿ ਬੇਲੜੀ" ਨਾਲ ਨਹੀਂ ਹੁੰਦਾ।

੭. ਰਾਗ ਆਸਾ ਵਿਚ 'ਸੋ ਪੁਰਖੁ' ਦਾ ਸ਼ਬਦ 'ਸੋਦਰੁ' ਦੇ ਮਗਰ ਬੇ-ਮਿਸਲ ਹੀ ਦਿੱਤਾ ਹੋਇਆ ਹੈ। ਇਸ ਵਿਚ ਪਾਠ "ਰਿਖੀਸਰ ਸੋਧਾਈ" ਵਜੋਂ ਸੋਧਿਆ ਹੋਇਆ ਠੀਕ ਸੀ, ਮਗਰੋਂ ਕਿਸੇ ਨੇ /ਰਿਖ/ ਦੀ ਸਿਆਹੀ ਕੱਟ ਕੇ ਸ਼ੁੱਧ ਪਾਠ ਨੂੰ ਅਸ਼ੁੱਧ ਕਰ ਦਿੱਤਾ ਹੈ। ਵਾਰ ਰਾਗ ਆਸਾ ਸਲੋਕਾਂ ਨਾਲ ਪੂਰਾ ਮੂਲਮੰਤ੍ਰ ਹੈ, ਸਿਰਲੇਖ ਦੇ ਉਪਰ। ਰਾਗ ਆਸਾ ਵਿਚ ਧੰਨਾ ਜੀ ਦੀ ਤਖ਼ਤੀ ਵਿਚ ਲਿਖੇ ਪੰਚਮ ਪਾਤਸ਼ਾਹ ਜੀ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਨਾ" ਵਿਚ ਪਾਠ "ਬੁਨਨਾ ਤਨਨਾ" ਸ਼ੁੱਧ ਹੈ।

੮. ਰਾਗ ਗੂਜਰੀ, ਮਹਲਾ ੫ ਘਰੁ ੩ (ਇਥੇ ਮ: ੪) ਦੀ ਅਸ਼ਟਪਦੀ (ਨਾਥ ਨਰਹਰ ਦੀਨ) ਦੀ ਅੰਤਲੀ ਤੁਕ ਵਿਚ ਪਾਠ "ਦੇਤ ਦਰਸਨ ਸ੍ਰਵਨਿ ਹਰਿਜਸ" ਹੀ ਹੈ (ਪੱਤੀ ੨੪੪/ੳ)। ਇਸ ਰਾਗ ਵਿਚ ਤ੍ਰਿਲੋਚਨ ਜੀ ਦੇ ਤਿੰਨ ਸ਼ਬਦ ਹਨ : "ਨਵਨਿਧਿ ਪਰਸੀ ਕਾਹ" ਦੂਜੇ ਨੰਬਰ ਤੇ ਹੈ (ਪੱਤੀ ੨੫੧/ੳ।

੯. ਰਾਗ ਸੋਰਠਿ ਮਹਲਾ ੫ ਦੇ ਚਉਪਦਿਆਂ ਦੇ ਅੰਤ ਤੇ ਇਕ ਹੋਰ, ੬੫ਵਾਂ ਚਉਪਦਾ, "ਸੰਤ ਜਨਾ ਸਿਉ ਦੂਖਨ ਕਰਤਾ" ਨਹੀਂ ਹੈ। ਇਸ ਰਾਗ ਦੀ ਵਾਰ ਦੀ ੨੯ਵੀਂ ਪਉੜੀ ਦੇ ਦੂਜੇ ਸਲੋਕ ਵਿਚ ਪਾਠ "ਆਪੇ ਦੇ ਵਡਿਆਈਆ ਆਪੇ ਨਦਰਿ ਕਰੇਇ" ਨਹੀਂ ਹੈ। ਕਬੀਰ ਜੀ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਮਤ ਸੁਨਿ ਕੈ) ਵਿਚ ਪਾਠ "ਖ਼ਲਾਸੇ" ਹੈ (ਪੱਤੀ ੨੯੭/ਅ)। ਕਬੀਰ ਦੇ ਅਠਵੇਂ ਸ਼ਬਦ ਦੇ ਮਗਰ "ਅਉਧੂ ਸੋ ਜੋਗੀ ਗੁਰ ਮੇਰਾ" ਪ੍ਰਤੀਕ ਵਾਲਾ ਕੋਈ ਸ਼ਬਦ ਨਹੀਂ ਹੈ।

੧੦. ਰਾਗ ਧਨਾਸਰੀ ਮਹਲਾ ੧ ਦੇ ਚਉਥੇ ਸ਼ਬਦ (ਨਦਰਿ ਕਰੇ ਤਾ ਸਿਮਰਿਆ ਜਾਇ) ਨਾਲ "ਮਹਲਾ ੩" ਆਇਆ ਹੈ (੩੦੦/ੳ)। ਦੂਸਰੇ, ਭਗਤ ਕਬੀਰ ਦੇ ਸ਼ਬਦ "ਸਨਕ ਸਨੰਦਨ ਮਹੇਸ ਸਮਾਨਾ" ਦੀ ਰਹਾਉ ਦੀ ਤੁਕ ਦੇ ਮੁਢ ਵਿਚ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਨਹੀਂ ਹੈ।

੧੧. ਰਾਮਕਲੀ ਮਹਲਾ ੫ ਦੇ ਛੰਤਾਂ ਦੇ ਮਗਰ ਮਹਲਾ ੫ ਦਾ ਛੰਦ "ਰਣ ਝੁੰਝਨੜਾ ਗਾਉ ਸਖੀ" ਇਸ ਬੀੜ ਵਿਚ ਨਹੀਂ ਹੈ। ਇਸ ਰਾਗ ਦੇ ਕਬੀਰ ਜੀ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤਰੀ ਨਿਕਸੈ" ਵਿਚ ਇਕ ਹੋਰ ਚੌਥਾ ਬੰਦ, "ਅੱਖਰ ਸਾਚੇ ਬੇਦ ਵੀ ਸਾਚਾ ਤਿਨ ਕਾ ਕਹਿਆ ਤੂ ਕਿਉ ਨ ਕਰਹਿ" ਪੰਗਤੀ ਵਾਲਾ ਨਹੀਂ ਹੈ।

੧੨. ਰਾਗ ਮਾਰੂ ਦੀ ਵਾਰ ਦਾ ਪਹਲਾ ਸਲੋਕ ਮਹਲਾ ੧ ਦਾ ਹੈ। ਭਗਤ ਰਵਿਦਾਸ ਜੀ ਦਾ "ਸੁਖ ਸਾਗਰ ਸੁਰਤਰ ਚਿੰਤਾਮਣੀ" ਵਾਲਾ ਸ਼ਬਦ ਇੱਥੇ ਦੁਹਰਾਇਆ ਹੋਇਆ ਨਹੀਂ ਹੈ। ਮੀਰਾ ਬਾਈ ਦਾ ਪਦਾ "ਮਨ ਹਮਾਰਾ ਬਾਧਿਓ ਮਾਈ" ਵੀ ਨਹੀਂ।

੧੩. ਰਾਗ ਭੈਰਉ ਮਹਲਾ ੩ ਘਰੁ ੨ ਨਾਲ ਮੰਗਲ ਹੈ—ਉਪਰ ਆਪਣੇ ਟਿਕਾਣੇ ਤੇ। ਇਸ ਬੀੜ ਵਿਚ ਭਗਤ ਨਾਮਦੇਵ ਦੇ ਸਾਰੇ ਸ਼ਬਦ, "ਆਉ ਕਲੰਦਰ ਕੇਸਵਾ ਸਹਿਤ" ਟਿਕਾਣੇ ਸਿਰ ਹਨ (ਪੱਤੀ ੪੮੫)।

੧੪. ਰਾਗ ਬਸੰਤ ਦਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦੀ ਕ੍ਰਿਤ ਸੀ, ਮਗਰੋਂ /੩/ ਕੱਟ ਕੇ /੧/ ਕੀਤਾ ਹੋਇਆ ਹੈ। "ਸਾਹਿਬ ਭਾਵੈ ਸੇਵਕੁ ਸੇਵਾ ਕਰੈ" ਵਾਲਾ ਇਕਤੁਕਾ ਮਹਲਾ ੩ ਦੇ ਨਾਂ ਤੇ ਹੀ ਅੰਕਿਤ ਹੈ। ਇਸ ਰਾਗ ਦੇ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ (ਰਾਜਾ ਬਾਲਕ ਨਗਰੀ ਕਾਚੀ) ਵਿਚ ਅੱਗੇ ਦਿੱਤੀ ਸਿਰੋਪੰਗਤੀ, "ਕਹਿਆ ਸੁਣਹਿ ਨ ਖਾਇਆ ਮਾਨਹਿ, ਤਿਨ ਹੀ ਸੇਤੀ ਵਾਸਾ" ਵਾਲਾ ਚੌਥਾ ਬੰਦ ਨਹੀਂ ਹੈ। ਬਸੰਤ ਦੀ ਵਾਰ ਮਹਲਾ ੫ ਤਤਕਰੇ ਅਨੁਸਾਰ ਪਹਲਾਂ ਗ੍ਰੰਥ ਸਾਹਿਬ ਦੇ ਅੰਤ ਤੇ (ਪੱਤੀ ੫੮੭ ਉਪਰ) ਦਰਜ ਸੀ, ਮਗਰੋਂ ਕਿਸੇ ਨੇ ਉਥੋਂ ਕੱਟ ਕੇ ਅੰਦਰ ਥਾਂ ਸਿਰ ਦਰਜ ਕਰ ਦਿੱਤੀ ਹੈ ਤੇ ਪਤ੍ਰਾ ੫੮੭ ਨੂੰ ਕਿਸੇ ਹੋਰ ਮਤਲਬ ਲਈ ਵਰਤ ਲਇਆ ਹੈ।

੧੫. ਰਾਗ ਮਲਾਰ ਮਹਲਾ ੫ ਘਰੁ ੨ ਦੇ ਅੰਤ ਵਿਚ ਇਕ ਪੰਜਵਾਂ ਚਉਪਦਾ "ਪ੍ਰਾਨ ਮਾਨ ਦੇਕ ਨਾਮ" ਇਸ ਗ੍ਰੰਥ ਵਿਚ ਪ੍ਰਾਪਤ ਹੈ (ਪੱਤੀ ੫੨੬/ੳ)। ਮਲਾਰ ਕੀ ਵਾਰ ਵਿਚਲਾ ਪਹਲਾ ਸਲੋਕ (ਗੁਰਿ ਮਿਲਿਐ ਮਨੁ ਰਹਸੀਐ) ਇਸ ਬੀੜ ਵਿਚ ਮਹਲਾ ੩ ਦਾ ਕਰਕੇ ਆਇਆ ਹੈ।

੧੬. ਰਾਗ ਸਾਰੰਗ ਵਿਚ ਸੂਰਦਾਸ ਦਾ ਇਕ ਹੀ ਸ਼ਬਦ (ਹਰਿ ਕੇ ਸੰਗਿ ਬਸੇ ਹਰਿ ਲੋਕਾ) ਦਰਜ ਹੈ। ਇਹ ਦੂਜੇ ਸੂਰਦਾਸ ਦਾ ਲਿਖਿਆ ਹੋਇਆ ਹੈ॥ "ਛਾਡਿਮਨ ਹਰਿ ਬਿਮੁਖਨ ਕੋ ਸੰਗ" ਇਸ ਬੀੜ ਵਿਚ ਨਹੀਂ।

੧੭. ਰਾਗ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਦੇ ਸਿਰਲੇਖਾਂ ਨਾਲ ਮਹਲੇ ਦਰਜ ਹਨ।

੧੮. ਰਾਗ ਕਲਿਆਨ ਮਹਲਾ ੪ ਭੋਪਾਲੀ ਅਤੇ ਮਹਲਾ ੫ ਘਰੁ ੨ ਨਾਲ ਮੰਗਲ ਨਹੀਂ ਹਨ।

੧੯. ਭਟ ਰਚਿਤ ਸਵੱਯੇ ਮਹਲੇ ਦੂਜੇ ਕੇ ਦੇ ਅੰਤਲੇ ਸਵੱਯੇ ਵਿਚ ਪਾਠ "ਕਹੁ ਟਲ ਗੁਰ ਸੇਵੀਐ" ਹੀ ਹੈ। (ਪੱਤੀ ੫੭੯)

੨੦. ਰਾਗਬਧ ਬਾਣੀ ਪ੍ਰਭਾਤੀ ਰਾਗ ਤੇ ਖ਼ਤਮ ਹੋ ਜਾਂਦੀ ਹੈ। ਭੋਗ ਦੀ ਬਾਣੀ ਦੀ ਤਰਤੀਬ ਅੱਗੇ ਲਿਖੇ ਅਨੁਸਾਰ ਹੈ : ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ

ਵਾਰਾਂ ਤੇ ਵਧੀਕ ਸਣੇ ਸਲੋਕ ''ਤੇਰਾ ਕੀਤਾ ਜਾਤੋ ਨਾਹੀ' ਅਤੇ ਮੁੰਦਾਵਣੀ, ਸਲੋਕ ਕਬੀਰ ਜੀ, ਸਲੋਕ ਸ਼ੇਖ਼ ਫ਼ਰੀਦ ਜੀ, ਸਵੱਯੇ ਮੁਖਬਾਕ ਅਤੇ ਸਵੱਯੇ ਭੱਟਾਂ ਕੇ ।

**ਪਿੱਛੋਂ ਵਧਾਈ ਫਾਲਤੂ ਬਾਣੀ :** ਗ੍ਰੰਥ ਮੂਲ ਰੂਪ ਵਿਚ ਪਤ੍ਰਾ ੫੮੬/ਅ ਤੇ ਭੱਟਾਂ ਦੇ ਸਵੱਯਾਂ ਉਪਰ ਸਮਾਪਤ ਹੁੰਦਾ ਸੀ ਤੇ ਉਸ ਤੋਂ ਬਾਅਦ ਤਤਕਰੇ ਅਨੁਸਾਰ, ਪਤ੍ਰਾ ੫੮੭ ਉਪਰ 'ਬਸੰਤ ਕੀ ਵਾਰ' ਅਤੇ ਪਤ੍ਰਾ ੫੮੯ ਉਪਰ 'ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ' ਸਨ; ਪਤ੍ਰਾ ੫੮੮ ਖ਼ਾਲੀ ਸੀ ਤੇ ਅੰਤਲੇ ੫੯੦ ਪਤ੍ਰੇ ਉਪਰ ਇਸ ਗ੍ਰੰਥ ਦੇ ਲਿਖੇ ਜਾਣ ਦੀ ਮਿਤੀ ਕੋਈ ਡੇਢ ਕੁ ਸਤਰਾਂ ਵਿਚ ਇੰਞ ਦਰਜ ਸੀ :

ਸੰਮਤ ੧੭੧੧ ਮਿਤੀ ਫਗਨ ਸੁਦੀ ੧
ਗ੍ਰੰਥ ਲਿਖਿਆ

ਮਗਰੋਂ ਕਿਸੇ ਹੋਰ ਲਿਖਾਰੀ ਨੇ ਪਤ੍ਰਾ ੫੮੭ ਉਪਰ ਲਿਖੀ 'ਬਸੰਤ ਕੀ ਵਾਰ' ਨੂੰ ਰਾਗ ਬਸੰਤ ਦੇ ਮਗਰ ਇਸ ਲਈ ਬਣਦੀ ਥਾਂ ਤੇ ਤਬਦੀਲ ਕਰ ਦਿੱਤਾ ਅਤੇ ਪਤ੍ਰਾ ੫੮੭ ਉਪਰਲੇ ਇਸ ਦੇ ਪਾਠ ਤੇ ਹੜਤਾਲ ਫੇਰ ਕੇ ਫਾਲਤੂ ਬਾਣੀਆਂ ਲਿਖਣ ਲਈ ਥਾਂ ਬਣਾ ਲਈ। ਉਪਰ ਦੱਸੇ ਸੰਮਤੁ ਉੱਤੇ ਵੀ ਹੜਤਾਲ ਫੇਰ ਕੇ ਨਵੀਂ ਲਿਖਤ ਕਰਨ ਲਈ ਜਗ੍ਹਾ ਕਢੀ ਗਈ। ਹੁਣ ਭੱਟਾਂ ਦੇ ਸਵੱਯਾਂ ਦੇ ਮਗਰ 'ਜਿਤ ਦਰ ਮੁਹੰਮਦਾ' ਦੇ ਜੁਟ ਵਾਲੇ ਤਿੰਨ ਸਲੋਕ, 'ਬਾਦਿ-ਆਤਿਸ ਆਬ' ਦੇ ਜੁਟ ਵਾਲੇ ਸੋਲ੍ਹਾਂ ਸਲੋਕ, ਰਤਨਮਾਲਾ ਦੇ ੨੫ ਸਲੋਕ, ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ, ਰਾਗਮਾਲਾ ਤੇ ਸਿਆਹੀ ਕੀ ਬਿਧਿ ਦਰਜ ਹਨ। ਇਹ ਪਤ੍ਰਾ ੫੮੭ ਤੋਂ ਪਤ੍ਰਾ ੫੯੧ ਉਤੇ ਵਿਦਮਾਨ ਹਨ। ਪਤ੍ਰਾ ੫੮੮ ਗੁੰਮ ਹੈ ਤੇ ਉਸ ਦੀ ਥਾਂ ਪਤ੍ਰਾ ੫੯੧ ਨੇ ਲੈ ਲਈ ਹੈ। ਪੁਰਾਣੇ ਖਾਲੀ ਪਤ੍ਰੇ ੫੮੮ ਨੇ ਹੀ ਪਤ੍ਰਾ ੫੯੧ ਦੀ ਥਾਂ ਲੈ ਲਈ ਲਗਦੀ ਹੈ। ਅੰਤ ਵਿਚ ਇਸ ਪਤ੍ਰੇ ਉਤੇ ਸਿਆਹੀ ਕੀ ਬਿਧਿ ਦੇ ਛੇਤੀ ਪਿੱਛੋਂ ਇਹ ਲਿਖਤ ਕੀਤੀ ਹੋਈ ਹੈ :

ੴ ਸਤਿਗੁਰ ਪ੍ਰਸਾਦਿ ॥

> ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ ॥ ਸੰਮਤ ੧੫੯੬ ਅਸੂ ਵਦੀ ੧੦ ਗੁਰੂ ਬਾਬਾ ਨਾਨਕ ਜੀ ਸਮਾਣੇ ॥ ਸੰਮਤ ੧੬੦੯ ਚੇਤ ਸੁਦੀ ੪ ਸ੍ਰੀ ਗੁਰੂ ਅੰਗਦ ਜੀ ਸਮਾਣੇ ॥ ਸੰਮਤ ੧੬੩੧ ਭਾਦੋਂ ਸੁਦੀ ੧੫ ਸ੍ਰੀ ਗੁਰੂ ਅਮਰਦਾਸ ਜੀ ਸਮਾਣੇ ॥ ਸੰਮਤ ੧੬੩੮ ਭਾਦੋਂ ਸੁਦੀ ੩ ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ ॥ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਜੀ ॥ ਸ੍ਰੀ ਗੁਰੂ ਜੀ ਕੈ ਹਜੂਰਿ ਗਰੰਥ ਸਾਹਬ ਸੰਪੂਰਣ ਹੋਇਆ ॥ ਲਿਖਿਆ ਭਾਈ ਬੂੜੇ ਸੰਧੂ ਪੰਜਵੀਂ ਪਾਤਸਾਹੀ ਦੇ ਹਜੂਰ ॥ ਲਿਖਵਾਇਆ ਭਾਈ ਮਿਲਖੀ ਪਿਸ਼ਉਰ ਦੇ ਵਾਸੀ ॥ ਜੇ ਕੋਇ ਇਸ ਗ੍ਰੰਥ ਸਾਹਿਬ ਜੀ ਦਾ ਦਰਸਨ ਕਰੇਗਾ ਉਸ ਨੂੰ ਗੁਰੂ ਨਾਨਕ ਸਾਹਬ ਜੀ ਕੀ ਦੇਹ ਕਾ ਦਰਸਨ ਹੋਇਗਾ ॥ ਭੂਲ ਚੂਕ ਬਖਸਣੀ ਸ੍ਰੀ ਵਾਹਿਗੁਰੂ ਜੀ ਸਤਿ ਜੀ ਸੰਮਤ ੧੬੬੨ ਵਿਚ ਸੰਪੂਰਨ ਹੋਇਆ ਲਿਖਿਆ ॥

ਇਹ ਸਾਰੀ ਲਿਖਤ, ਸਣੇ ਫਾਲਤੂ ਬਾਣੀ ਦੇ, ਕਿਸੇ ਹੋਰ ਦੇ ਹੱਥ ਦੀ ਕੀਤੀ ਹੋਈ ਹੈ। ਉਪਰਲੀ ਟੂਕ ਦਸਦੀ ਹੈ ਕਿ ਭੰਨਤੋੜ ਕਰਨ ਵਾਲਾ ਦੂਜਾ ਲਿਖਾਰੀ ਇਸ ਗ੍ਰੰਥ ਨੂੰ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਹਜ਼ੂਰੀ ਵਿਚ ਬੈਠ ਕੇ ਲਿਖੀ ਬੀੜ ਵਜੋਂ ਠੇਲਣ ਲਈ ਉਤਸੁਕਤ ਸੀ। ਸੋ ਉਸ ਨੇ ਅਸਲੀ ਸੰਮਤੁ "੧੭੧੧ ਮਿਤੀ ਫਗਨ ਸੁਦੀ ੧" ਨੂੰ ਹੜਤਾਲ ਥੱਲੇ ਦੱਬ ਦਿੱਤਾ। ਇਹ ਸੰਮਤੁ, ਨੀਝ ਨਾਲ ਵੇਖਿਆਂ, ਮਗਰੋਂ ਲਿਖੀ ਰਤਨਮਾਲਾ ਦੇ ੨੩ਵੇਂ ਤੇ ੨੪ਵੇਂ ਸਲੋਕ ਦੇ ਵਿਚਕਾਰ ਹੜਤਾਲ ਹੇਠ ਦਬਿਆ ਹੁਣ ਵੀ ਪੜ੍ਹਿਆ ਜਾ ਸਕਦਾ ਹੈ। ਅਸਲ ਸਮਾਵਣੇ ਦੇ ਚਲਿਤ੍ਰ, ਵੀਹ ਵਿਸਵੇ, ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮਾਵਣ (੧੭੦੧ ਬਿ.) ਉੱਤੇ ਮੁਕਦੇ ਸਨ। ਗੁਰੂ ਅਰਜੁਨ ਦੇਵ ਜੀ ਦੇ ਸਮਾਵਣ ਦੀ ਤਿਥਿ ਵੀ ਉਸ ਵਿਚ ਲਿਖੀ ਹੋਈ ਸੀ। ਇਸ ਸੂਰਤ ਵਿਚ ਇਸ ਨੂੰ ਗੁਰੂ ਅਰਜੁਨ ਦੇਵ ਜੀ ਦੀ ਹਜ਼ੂਰੀ ਵਿਚ ਤਿਆਰ ਕੀਤੀ ਬੀੜ ਸਿਧ ਕਰਨਾ ਕਠਿਨ ਸੀ। ਇਸ ਲਈ ਭੰਨ ਤੋੜ ਕਰਨ ਵਾਲੇ ਲੇਖਕ ਨੇ ਜੋਤੀ ਜੋਤਿ ਸਮਾਵਣ ਦੇ ਮੂਲ ਪਤ੍ਰੇ ਨੂੰ ਲਾਂਭੇ ਕਰ ਦਿੱਤਾ ਅਤੇ ਉਸ ਦੀ ਥਾਂ ਉਪਰੋਕਤ ਸੂਚਨਾ ਵਾਲੇ ਚਲਿਤ੍ਰ ਪਾ ਦਿੱਤੇ ਅਤੇ ਹੇਠਾਂ ਗ੍ਰੰਥ ਦੇ ਨਕਲ ਦੀ ਮਿਤੀ ਸੰਮਤ ੧੬੬੨ ਦਿਖਾ ਦਿੱਤੀ। ਇਹ ਹੈ ਹਕੀਕਤ ਇਸ ਗ੍ਰੰਥ ਦੀ। ਮੁਢਲਾ ਸੰਮਤੁ ਇਸ ਗ੍ਰੰਥ ਦਾ ਨਿਸਚੈ ਹੀ ੧੭੧੧ ਬਿਕ੍ਰਮੀ ਸੀ।

# ੧੪. ਡੇਹਰਾਦੂਨ ਵਾਲੀ ਬੀੜ

## (ਸੰਮਤ ੧੭੧੬)

ਇਹ ਬੀੜ ਡੇਹਰਾਦੂਨ ਵਿਚ ਬਾਬਾ ਰਾਮਰਾਇ ਦੇ ਡੇਰੇ ਅੰਦਰ ਸੁਰਖਿਅਤ ਹੈ। ਡੇਰੇ ਦੇ ਰਾਮਰਾਈਏ ਮਾਲਿਕ ਇਸ ਨੂੰ ਸਹਜੇ ਕੀਤੇ ਕਿਸੇ ਨੂੰ ਦਿਖਾਂਦੇ ਨਹੀਂ। ਪਰੰਤੂ ਜੀ.ਬੀ. ਸਿੰਘ ਦੇ ਸਮੇਂ ਮਨਾਹੀ ਇੰਨੀ ਕਰੜੀ ਨਹੀਂ ਸੀ। ਉਨ੍ਹਾਂ ਇਸ ਬੀੜ ਸੰਬੰਧੀ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਭਰਪੂਰ ਰੂਪ ਵਿਚ ਜਾਣਕਾਰੀ ਦਿੱਤੀ ਹੈ। ਸਾਡੇ ਇਸ ਲੇਖ ਦਾ ਆਧਾਰ ਉਨ੍ਹਾਂ ਦੀ ਦਿੱਤੀ ਸੂਚਨਾ ਹੀ ਹੈ। ਕੁਝ ਕੁ ਵਾਕਫੀਅਤ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਵਲੋਂ ਵੀ ਆਈ ਹੈ।

**ਬੀੜ ਨਾਲ ਜੁੜਿਆ ਇਤਿਹਾਸ :** ਸਰਦਾਰ ਜੀ.ਬੀ. ਸਿੰਘ ਦਸਦੇ ਹਨ ਕਿ ਇਹ ਬੀੜ ਗੁਰੂ ਹਰਿ ਰਾਇ ਨੇ ਬਾਬਾ ਰਾਮ ਰਾਇ ਦੇ ਨਾਲ ਦਿੱਲੀ ਭੇਜਣ ਲਈ ਤਿਆਰ ਕਰਵਾਈ। ਇਸ ਦਾ ਉਤਾਰਾ ਤਾਂ ਭਾਵੇਂ ਕਿਸੇ ਹੋਰ ਬੀੜ ਤੋਂ ਕੀਤਾ ਗਇਆ, ਇਸ ਦਾ ਮੁਕਾਬਲਾ ਪੰਚਮ ਪਾਤਸ਼ਾਹੀ ਦੀ ਆਦਿ ਬੀੜ ਨਾਲ ਕੀਤਾ ਗਇਆ, ਜਿਸ ਗੱਲ ਦੇ ਸਬੂਤ ਇਸ ਦੇ ਅੰਦਰੋਂ ਹੀ ਮਿਲਦੇ ਹਨ। ਚੂੰਕਿ ਮਗਰੋਂ ਵੀ ਇਹ ਅਣਛੋਹ ਰਹੀ, ਨੌਵੇਂ ਮਹਲੁ ਦੇ ਸ਼ਬਦ ਇਸ ਵਿਚ ਨਹੀਂ ਚੜ੍ਹਾਏ ਗਏ, ਇਸ ਲਈ ਇਸ ਵਿਚ ਅਸਲ ਆਦਿ ਬੀੜ ਦੀ ਨਕਲ ਸੁਰਖਿਅਤ ਸਮਝਣੀ ਚਾਹੀਦੀ ਹੈ।

**ਨਕਲ ਦਾ ਸਮਾਂ :** ਗ੍ਰੰਥ ਦੇ ਮੁਢ ਵਿਚ ਇਕ ਕੋਰੇ ਵਰਕੇ ਉਪਰ ਲਿਖਾਰੀ ਨੇ ਉਤਾਰਾ ਕਰਨ ਦਾ ਸੰਮਤ ਇੰਞ ਦਿੱਤਾ ਹੈ :

ੴ ਸਤਿਗੁਰ ਪ੍ਰਸਾਦਿ

ਸੰਮਤ ੧੭੧੬ ਵਰਖੇ ਮਾਹ ਵੈਸਾਖ ਵਦੀ ੧ ਦੇ ਦਿਨ ਗਿਰੰਥ ਲਿਖਾ

**ਤਤਕਰੇ :** ਇਸ ਗ੍ਰੰਥ ਵਿਚ ਵੀ ਤਤਕਰੇ "ਸੂਚੀ ਪਤ੍ਰ ਪੋਥੀ ਕਾ ਤਤਕਰਾ ਲਿਖਿਆ ਰਾਗਾਂ ਕਾ ਤਥਾ ਸ਼ਬਦਾਂ ਕਾ" ਸੰਗਿਆ ਅਧੀਨ ਚਲਦੇ ਹਨ। ਤਤਕਰੇ ਪਤ੍ਰਾ ੨੯ ਉਪਰ ਮੁਕਦੇ ਹਨ ਤੇ ਉਸ ਦੇ ਅਗੋਂ ਬਾਣੀ ਪਤ੍ਰਾ ੩੩ ਤੋਂ ਸ਼ੁਰੂ ਕਰਕੇ ਪਤ੍ਰਾ ੬੫੧ ਤਕ ਇਕ ਹੀ ਟਕਸਾਲੀ ਲਿਖਾਰੀ ਦੀ ਲਿਖੀ ਹੋਈ ਹੈ। ਤਤਕਰੇ ਬੜੀ ਸੂਝ ਨਾਲ ਤਿਆਰ ਕੀਤੇ ਹੋਏ ਹਨ। ਅੰਗ੍ਰੇਜ਼ੀ ਦੀਆਂ ਡਿਕਸ਼ਨਰੀਆਂ ਵਿਚ ਜਿਵੇਂ ਹਰ ਸਫੇ ਦੇ ਸਿਰ ਉਪਰ ਸਫੇ ਦਾ ਪਹਲਾ ਤੇ ਅੰਤਲਾ ਲਫ਼ਜ਼ ਦਿੱਤਾ ਹੁੰਦਾ ਹੈ, ਉਸੇ ਤਰ੍ਹਾਂ ਇੱਥੇ "ਸ਼ਬਦਾਂ ਦੇ ਤਤਕਰੇ" ਵਿਚ ਕੀਤਾ ਗਇਆ ਹੈ। ਸਫੇ ਦੇ ਉਪਰ ਸ਼ਬਦ ਦੀ ਪ੍ਰਤੀਕ ਅਤੇ ਰਾਗ ਦਾ ਨਾਮ ਅਤੇ ਮਹਲੇ ਦਾ ਵੇਰਵਾ ਦਿੱਤਾ ਹੋਇਆ ਹੈ।

ਪਤ੍ਰਾ ਅੰਕਣ ਵਿਧੀ : ਪਤ੍ਰਿਆਂ ਦੀ ਗਿਣਤੀ ਦੇ ਅੰਕ ਜੁਸਤ, (ਜੁਫਤ, even number) ਸਫਿਆਂ ਉਪਰ ਦਿੱਤੇ ਹੋਏ ਹਨ, ਤਾਕ (odd number) ਉਪਰ ਨਹੀਂ। ਜੀ.ਬੀ. ਸਿੰਘ ਦਾ ਭਾਵ ਇਹ ਕਿ ਪਤ੍ਰਿਆਂ ਦੇ ਅੰਕ ਸੰਸਕ੍ਰਿਤ ਵਿਧੀ ਅਨੁਸਾਰ ਪਤ੍ਰਿਆਂ ਦੇ ਮਗਰਲੇ ਬੰਨੇ ਦਿੱਤੇ ਹੋਏ ਹਨ।

ਨੀਸਾਣ : ਤਤਕਰਿਆਂ ਤੋਂ ਅਗਾੜੀ ਇਕ ਪਤ੍ਰੇ ਉਪਰ ਸਤਵੇਂ ਸਤਿਗੁਰੂ, ਸ੍ਰੀ ਹਰਿ ਰਾਇ, ਦਾ ਨੀਸਾਣ ਦਰਸ਼ਨ ਦੇ ਰਹਿਆ ਹੈ (ਵੇਖੋ ਪਲੇਟ XXIX, ਚਿਤ੍ਰ ੨੫.)[1]।

ਹੋਰ ਵਿਸ਼ੇਸ਼ਤਾਵਾਂ :

੧. ਤਤਕਰੇ ਵਿਚ "ਜਪੁ ਸ੍ਰੀ ਸਤਿਗੁਰੂ ਰਾਮਦਾਸ ਜੀਉ ਕੇ ਦਸਤਖਤਾ ਕਾ ਨਕਲ" ਦਸਿਆ ਹੈ। ਕੀ ਇਹ ਮੁਢਲੀ ਭਾਈ ਗੁਰਦਾਸ ਵਾਲੀ ਬੀੜ ਵਾਂਙ ਸਿੱਧਾ ਹੀ ਗੁਰੂ ਰਾਮਦਾਸ ਜੀ ਦੇ ਗੁਟਕੇ ਤੋਂ ਨਕਲ ਕੀਤਾ ਗਇਆ ਜਾਂ ਲਿਖਾਰੀ ਨੇ ਨਕਲ ਦੇ ਪੜਾਅ ਸੂਚਿਤ ਨ ਕਰਨ ਦੀ ਭੁੱਲ ਕੀਤੀ ਹੋਈ ਹੈ ? ਇਸ ਬਾਰੇ ਪੱਕੇ ਤੌਰ 'ਤੇ ਕੁਝ ਨਹੀਂ ਕਹਿਆ ਜਾ ਸਕਦਾ। ਪਰੰਤੂ ਜੀ.ਬੀ. ਸਿੰਘ ਦਾ ਖਿਆਲ ਹੈ ਕਿ ਇਹ ਆਦਿ ਬੀੜ ਤੋਂ ਤੀਜੇ ਕੁ ਥਾਂ ਦੀ ਨਕਲ ਹੈ।

੨. ਰਹਰਾਸਿ ਵਿਚ "ਸੋਦਰੁ" ਦੇ ਨਾਲ "ਸੋਪੁਰਖ" ਜੁਟ ਵਾਲੇ ਸ਼ਬਦ ਦਰਜ ਹਨ।

੩. ਰਾਗ ਰਾਮਕਲੀ ਵਿਚ ਮਹਲਾ ਪਹਲੇ ਦੀ 'ਓਅੰਕਾਰ' ਨਾਂ ਦੀ ਬਾਣੀ ਦਾ ਸਿਰਲੇਖ ਇਸ ਤਰ੍ਹਾਂ ਹੈ :

ਓਅੰਕਾਰ ਮਹਲਾ ੧ ਰਾਗ ਰਾਮਕਲੀ ਦਖਣੀ

ਸਿਰਲੇਖ ਲਿਖਣ ਦੀ ਇਹ ਡੌਲ ਮਰਯਾਦਾ ਪੂਰਵਕ ਨਹੀਂ। ਲੇਖਕ ਨੂੰ "ਰਾਗ ਰਾਮਕਲੀ ਦਖਣੀ ਮਹਲਾ ੧ ਓਅੰਕਾਰ" ਲਿਖਣਾ ਚਾਹੀਦਾ ਸੀ।

੪. ਰਾਗ ਮਾਰੂ ਦੇ ਅਖੀਰ ਉਤੇ ਖਾਲੀ ਪਈ ਥੋੜੀ ਜੇਹੀ ਥਾਂ ਵਿਚ ਮੀਰਾ ਬਾਈ ਦਾ ਸ਼ਬਦ (ਮਨ ਹਮਾਰਾ ਬਾਧਿਓ) ਬਾਰੀਕ ਕਲਮ ਨਾਲ ਦਬ ਘੁਟ ਕੇ ਲਿਖਿਆ ਹੋਇਆ ਹੈ। ਕਿਸੇ ਤੋਂ ਜ਼ਬਾਨੀ ਸੁਣ ਕੇ, ਕਿਉਂਜੋ ਇਕ ਦੋ ਲਫ਼ਜ਼ਾਂ ਦਾ ਫਰਕ ਹੈ। ਪਰ ਹੇਠਾਂ ਮੋਟੇ ਅੱਖਰਾਂ ਵਿਚ ਇਹ ਨੋਟ ਵੀ ਲਿਖਿਆ ਹੋਇਆ ਹੈ :

"ਮੀਰਾ ਬਾਈ ਕਾ ਸਬਦ ਪੰਜਵੇ ਮਹਲੇ ਕੇ ਗਿਰੰਥ ਨਾਹੀ"।

੫. ਇਸ ਪਤ੍ਰੇ ਉਪਰ ਇਕ ਹੋਰ ਸ਼ਬਦ ਹਾਸ਼ੀਏ ਪੁਰ ਲਿਖਿਆ ਹੋਇਆ ਹੈ ਅਤੇ ਨਿਸ਼ਾਨ ਪਾ ਕੇ ਦਸਿਆ ਹੈ ਕਿ ਇਹ ਮੀਰਾ ਬਾਈ ਦੇ ਸ਼ਬਦ ਤੋਂ ਪਹਲੇ ਲਿਖਿਆ ਜਾਣਾ ਚਾਹੀਦਾ ਸੀ। ਸ਼ਬਦ ਇਹ ਹੈ :

ਮਾਰੂ ਰਵਿਦਾਸ ਜੀ

ਸੁਖ ਸਾਗਰ ਸੁਰਿਤਰ ਚਿੰਤਾਮਣੀ

---

[1] ਸ੍ਰੋਤ : 'ਪ੍ਰਾਚੀਨ ਬੀੜਾਂ', ਪੰਨਾ ੧੬੮ ਦੇ ਸਾਮ੍ਹਣੇ ਵਾਲਾ ਪਤ੍ਰਾ ਹੈ।

ਇਸ ਸ਼ਬਦ ਦੇ ਹੇਠਾਂ ਫੇਰ ਲਿਖਿਆ ਹੈ : "ਇਹ ਸ਼ਬਦ ਪੰਜਵੇ ਮਹਲੇ ਦੇ ਗਿਰੰਥ ਉਪਰਹੁ ਲਿਖਿਆ"।

੬. ਤੀਹ ਰਾਗਾਂ ਤੋਂ ਬਾਅਦ ਭੋਗ ਦੀਆਂ ਬਾਣੀਆਂ ਅਜਕਲ ਚਲਦੀ ਤਰਤੀਬ ਵਿਚ ਦਰਜ ਹਨ। ਅੰਤ ਤੇ ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਵੀ ਹਨ।

੭. ਭੋਗ ਦੀ ਬਾਣੀ ਵਿਚ ਕਬੀਰ ਦੇ ੨੪੩ ਸਲੋਕ ਦਿੱਤੇ ਹਨ, ਪਰ ਛੇਕੜਲੇ ਦੋ, "ਹਰਿ ਸੋ ਹੀਰਾ" ਅਤੇ "ਕਬੀਰ ਜਉ ਗ੍ਰਿਹੁ ਕਰਹਿ" ਕਿਸੇ ਹੋਰ ਹੱਥ ਦੇ ਪਿੱਛੋਂ ਲਿਖੇ ਹੋਏ ਹਨ; ਕਹਣ ਦਾ ਭਾਵ ਇਹ ਕਿ ਪਹਲਾ ੨੪੧ ਸਲੋਕ ਸਨ।

੮. ਫਰੀਦ ਜੀ ਦੇ ਸਲੋਕ ਇਸ ਬੀੜ ਵਿਚ ਵੀ ੧੩੦ ਹਨ, ਇਨ੍ਹਾਂ ਸਲੋਕਾਂ ਦੇ ਪਿੱਛੇ ਦੋ ਸਫ਼ੇ ਕੋਰੇ ਛਡ ਕੇ ਸਵੱਈਏ ਸ੍ਰੀ ਮੁਖਬਾਕ ਲਿਖੇ ਹਨ। ਪੰਜਵੇਂ ਸਵੱਈਏ ਦੀ ਤੁਕ "ਹਰਿ ਗੁਰੂ ਨਾਨਕੁ ਜਿਨ ਪਰਸਿਅਉ" ਲਿਖ ਕੇ ਸਾਢੀਆਂ ਤਿੰਨ ਪਾਲਾਂ ਦੀ ਥਾਂ ਖਾਲੀ ਛੱਡੀ ਹੋਈ ਹੈ। ਸਵੱਈਏ ਮੁਕੰਮਲ ਕਰਨ ਲਈ ਪਾਠ ਮਿਲਿਆ ਨਹੀਂ ਲਗਦਾ। ਇਸ ਤੋਂ ਅਗੇ ਸਵੱਈਏ ਭੱਟਾਂ ਦੇ ਹਨ, ੧੨੨। ਇਸ ਤੋਂ ਅਗੇ ਸਲੋਕ ਵਾਰਾਂ ਤੋਂ ਵਧੀਕ ਹਨ।

੯. ਸਲੋਕ ਵਾਰਾਂ ਤੇ ਵਧੀਕ ਸਿਰਲੇਖ ਹੇਠ ਮਹਲਾ ੧ ਦੇ ੩੭ ਸਲੋਕ, ਮਹਲਾ ੩ ਦੇ ੬੩ ਅਤੇ ਮਹਲ ੪ ਦੇ ੩੦ ਸਲੋਕ ਦੇ ਕੇ ਹੇਠਾਂ ਇਹ ਲਿਖਿਆ ਹੈ :

ਇਤਨੇ ਸਲੋਕ ਪੰਜਵੇਂ ਮਹਲੇ ਕੇ ਗਿਰੰਥ ਉਪਰਹੁ ਲਿਖੇ।

ਪਹਲੇ ਚਾਰ ਗੁਰੂਆਂ ਦੇ ਸਲੋਕਾਂ ਦੇ ਮਗਰੋਂ ਪੰਚਮ ਪਾਤਸ਼ਾਹ ਦੇ ਸਲੋਕ ਹਨ ਜੋ "ਤੇਰਾ ਕੀਤਾ ਜਾਤੋ ਨਾਹੀ" ਵਾਲੇ ਸਲੋਕ ਤੇ ਸਮਾਪਤ ਹੁੰਦੇ ਹਨ। ਇਸ ਦੇ ਪਿੱਛੋਂ ਮੁੰਦਾਵਣੀ ਲਿਖੀ ਹੈ, ਗੋਯਾ ਇਸ ਗ੍ਰੰਥ ਵਿਚ ਬਾਣੀ ਦਾ ਭੋਗ ਸਲੋਕ ਵਾਰਾਂ ਤੋਂ ਵਧੀਕ ਤੇ ਹੁੰਦਾ ਹੋਇਆ ਮੁੰਦਾਵਣੀ ਤੇ ਪੈਂਦਾ ਹੈ।

੧੦. ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਪਹਲੇ ਛੇ ਗੁਰੂਆਂ ਦੇ ਇਕ ਹੱਥ ਦੇ ਲਿਖੇ ਹਨ, ਸਤਵੇਂ ਦੇ ਕਿਸੇ ਹੋਰ ਹੱਥ ਦੇ, ਬਾਬਾ ਗੁਰਦਿਤਾ ਜੀ ਦੀ ਤਿਥਿ ਇਸ ਵਿਚ ਨਹੀਂ ਹੈ ਤੇ ਛੇਵੇਂ ਗੁਰੂ ਜੀ ਦੀ ਤਿਥਿ ਬੜੀ ਸੰਖੇਪ ਜੇਹੀ ਕਰਕੇ ਇਉਂ ਦਿੱਤੀ ਹੈ :

ਸੰਮਤ ੧੭੦੧ ਚੇਤ ਸੁਦੀ ੫ ਛਨਿਚਰਵਾਰ ਨਉ ਘੜੀਆ
ਰਾਤ ਬੀਤੀ ਸ੍ਰੀ ਹਰਿਗੋਬਿੰਦ ਜੀ ਸਮਾਣੇ ਚੇਤ ਕੀ ਸੰਕਰਾਤ।

ਗੁਰੂ ਰਾਮ ਰਾਇ ਦੀ ਤਿਥਿ ਪਿੱਛੋਂ ਕਿਸੇ ਹੋਰ ਦੇ ਹੱਥ ਦੇ ਲਿਖੀ ਹੋਈ ਹੈ। ਇਹ ਇਸ ਬੀੜ ਵਿਚ ਜੋਤੀ ਜੋਤਿ ਸਮਾਵਣ ਦੇ ਚਲਿਤ੍ਰਾਂ ਦੀ ਪਹਲੀ ਫਹਰਿਸਤ ਹੈ। ਇਸ ਤੋਂ ਬਿਨਾਂ ਇਕ ਦੂਜੀ ਫਹਰਿਸਤ ਵਖਰੇ ਪਤ੍ਰੇ ਤੇ ਹੈ। ਇਹ ਕਿਸੇ ਹੋਰਸ ਲਿਖਾਰੀ ਦੀ ਸੰਮਤ 1744 ਦੇ ਪਿੱਛੋਂ ਦੀ ਲਿਖੀ ਹੋਈ ਹੈ। ਹੋਰਨਾਂ ਪਾਵਨ ਵਿਅਕਤੀਆਂ ਨਾਲ

ਪਹਲੀ ਫਹਰਿਸਤ ਵਾਲੀਆਂ ਤਿਥਾਂ ਇਸ ਫ਼ਰਕ ਨਾਲ ਫਿਰ ਦੁਹਰਾਈਆਂ ਹੋਈਆਂ ਹਨ ਕਿ ਹਰੇਕ ਗੁਰ ਵਿਅੱਕਤੀ ਦੇ ਚਲਾਣੇ ਦਾ ਸਥਾਨ ਵੀ ਲਿਖ ਦਿੱਤਾ ਗਇਆ ਹੈ। ਉਪਰੋਕਤ ਦੋਹਾਂ ਫਹਰਿਸਤਾਂ ਤੋਂ ਬਿਨਾਂ ਇਕ ਤੀਜੀ ਫਹਰਿਸਤ ਵੀ ਇਸ ਵਿਚ ਲਗੀ ਹੋਈ ਹੈ ਜੋ ਉਪਰਲੀਆਂ ਦੋਹਾਂ ਫਹਰਿਸਤਾਂ ਨੂੰ ਮਿਲਾ ਕੇ ਬਣਾਈ ਗਈ ਹੈ।

11 ਮੁੰਦਾਵਣੀ ਦੇ ਪਿੱਛੇ ਤੇ ਉਪਰ ਦਸੀਆਂ ਗਈਆਂ ਤਿੰਨ ਫਹਰਿਸਤਾਂ ਤੋਂ ਬਿਨਾਂ ਗ੍ਰੰਥ ਵਿਚ ਰਾਗਮਾਲਾ ਤੇ ਵਾਰ ਬਸੰਤ ਕੀ ਮਹਲਾ ੧ ਵੀ ਇਸ ਬੀੜ ਵਿਚ ਦਿੱਤੀਆਂ ਹੋਈਆਂ ਹਨ। ਵਾਰ ਬਸੰਤ ਨੂੰ ਮਹਲਾ ੧ ਲਿਖਣ ਦੀ ਇਥੇ ਭੁੱਲ ਹੋਈ ਹੋਈ ਹੈ। ਇਹ ਵਾਰ ਵਾਸਤਵ ਵਿਚ ਮਹਲਾ ੫ ਦੀ ਰਚਨਾ ਹੈ।

## ੧੫. ਕਾਨਗੜ੍ਹ ਵਾਲੀ ਬੀੜ
### (ਸੰਮਤ ੧੭੧੮)

ਇਸ ਅਮੋਲਕ ਬੀੜ ਦਾ ਉੱਲੇਖ ਸਰਦਾਰ ਜੀ. ਬੀ. ਸਿੰਘ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਕੀਤਾ ਹੈ। ਉਨ੍ਹਾਂ ਇਸ ਨੂੰ ਆਪਣੇ ਸਮੇਂ ਕਾਨਗੜ੍ਹ[1] ਨਿਕਟ ਬਰੇਟਾ, ਜ਼ਿਲਾ ਬਠਿੰਡਾ ਦੇ ਰਈਸ ਸ. ਹਰਦਮ ਸਿੰਘ ਜੀ ਦੇ ਘਰ ਦੇਖਿਆ ਸੀ। ਮਗਰੋਂ ਇਸ ਨੂੰ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਦੇ ਸਹਖੋਜੀ, ਉਸਤਾਦ ਗਿਆਨ ਸਿੰਘ 'ਸੁਤੰਤਰ' ਨੇ ੧੯੬੨ ਵਿਚ ਉਥੇ ਹੀ ਵਾਚਿਆ। ਸਾਨੂੰ ਇਸ ਨੂੰ ਵਾਚਣ ਦਾ ਅਵਸਰ ਤਿੰਨ ਵਾਰ ੧੯੮੯ ਵਿਚ ਹੋਇਆ ਹੈ। ਬਰੇਟੇ ਤੋਂ ਇਹ ਬੀੜ ਪਟਿਆਲੇ ਆ ਚੁਕੀ ਹੈ। ਇਸ ਵਕਤ ਇਹ ਸ. ਹਰਦਮ ਸਿੰਘ ਦੇ ਪੋਤ੍ਰੇ ਸ. ਅਜਾਇਬ ਸਿੰਘ ਸੇਖੋਂ ਸਪੁਤ੍ਰ ਸ. ਸ਼ਮਸ਼ੇਰ ਸਿੰਘ ਵਾਸੀ ਪਟਿਆਲਾ, ਨੇੜੇ ਏਵੀਏਸ਼ਨ ਕਲੱਬ, ਪਾਸ ਸੁਰੱਖਿਅਤ ਹੈ।

ਰਿਵਾਇਤ ਤੇ ਆਕਾਰ : ਇਹ ਬੀੜ, ਜਿਵੇਂ ਕਿ ਇਸ ਦੇ ਤਤਕਰੇ ਉਪਰ ਦਿੱਤੇ ਨੋਟ ਤੋਂ ਪਤਾ ਲਗਦਾ ਹੈ, ਤਿਆਰ ਕੀਰਤਿਪੁਰ ਵਿਚ ਹੋਈ, ਪਰ ਸਮੇਂ ਦੇ ਗੇੜ ਨਾਲ ਪਟਿਆਲੇ ਪਹੁੰਚ ਗਈ। ਇੱਥੇ ਹੀ ਭਾਈ ਹਰਦਮ ਸਿੰਘ ਨੇ ਇਸ ਨੂੰ, ਬਿਨਾਂ ਜਿਲਦ, ਕਿਸੇ ਪੁਸਤਕ ਵੇਚਣ ਵਾਲੇ ਪਾਸੋਂ ਖਰੀਦਿਆ। ਦੱਸਿਆ ਜਾਂਦਾ ਹੈ ਕਿ ਇਹ ਕਿਸੇ ਯੁੱਧ ਦੇ ਮੌਕੇ ਤੇ ਜੰਗ ਦੇ ਮੈਦਾਨ ਵਿਚ ਖਾਲਸਾ ਪੰਥ ਦੇ ਨਾਲ ਸੀ, ਜਿੱਥੇ ਤਲਵਾਰ ਲੱਗ ਕੇ ਇਸ ਦੇ ਕੁਝ ਪਤ੍ਰੇ ਕੱਟੇ ਗਏ। ਪਰ ਇਹ ਗੱਲ ਠੀਕ ਨਹੀਂ। ਮੁਢਲੇ ਤਿੰਨ ਖਾਲੀ ਪਤ੍ਰੇ ਵੱਟ ਖਾ ਕੇ ਮੁਰਕੇ ਹੋਏ ਹਨ, ਕਿਸੇ ਸ਼ਸਤ੍ਰ ਨਾਲ ਕੱਟੇ ਹੋਏ ਨਹੀਂ।

ਬੀੜ ੨੮ ਸੈ. ਮੀ. × ੩੨½ ਸੈ. ਮੀ. ਦੇ ਆਕਾਰ ਦੇ ਇਸ ਵਕਤ ੬੮੭ ਪਤ੍ਰਿਆਂ ਉਪਰ ਫੈਲੀ ਹੋਈ ਹੈ। ਲਿਖਤ ੨੦ ਸੈ. ਮੀ. × ੨੪ ਸੈ. ਮੀ. ਹੈ। ਹਾਸ਼ੀਆ ਖੱਬੇ ਅਤੇ ਸੱਜੇ ਦੋਹੀਂ ਪਾਸੀਂ ਤਿੰਨ ਲਕੀਰਾਂ (ਲਾਲ + ਕਾਲੀ + ਲਾਲ) ਨਾਲ ਲੱਗਾ ਹੋਇਆ ਹੈ। ਸ਼ਕਲ ਇਸ ਦੀ ਕਿਤਾਬੀ ਹੈ। ਪਤ੍ਰਿਆਂ ਦੇ ਅੰਕ ਲਾਉਣ ਦੀ ਵਿਧੀ ਵਿਗਿਆਨਕ ਹੈ। ਅੰਕ ਪਤ੍ਰੇ ਦੇ ਮਗਰਲੇ ਪਾਸੇ ਲੱਗੇ ਹੋਏ ਹਨ। ਇਹ ਹਨ ਤਾਂ ਉਸੇ ਹੱਥ ਦੇ ਪਰ ਸਿਆਹੀ ਫਿੱਕੀ ਤੇ ਕਲਮ ਪਤਲੀ ਹੋ ਗਈ ਹੈ। ਇਸ ਵਕਤ ਇਸ ਉਪਰ ਮਜ਼ਬੂਤ ਗੱਤੇ ਦੀ ਜਿਲਦ ਚੜ੍ਹੀ ਹੋਈ ਹੈ ਤੇ ਇਹ ਨੀਲੇ ਰੰਗ ਦੀ ਮਖਮਲ ਨਾਲ ਮੜ੍ਹੀ ਹੋਈ ਹੈ। ਅੱਖਰ ਇਸ ਦੇ ਮੋਟੇ ਅਤੇ ਸੁੰਦਰ ਹਨ।

---

[1]ਕਾਨਗੜ੍ਹ ਜਾਖਲ ਤੋਂ ਫੀਰੋਜ਼ਪੁਰ ਵੱਲ ਨੂੰ ਜਾਂਦੀ ਰੇਲਵੇ ਲਾਈਨ ਦੇ ਸਟੇਸ਼ਨ ਬਰੇਟਾ ਦੇ ਲਾਗੇ ੭ ਕੁ ਕਿਲੋਮੀਟਰ ਦੀ ਦੂਰੀ ਤੇ ਸਥਿਤ ਇਕ ਪਿੰਡ ਹੈ।

ਰਚਨਾ ਕਾਲ ਤੇ ਤਤਕਰੇ : ਇਹ ਗ੍ਰੰਥ ਤਤਕਰੇ ਨਿਰੂਪਣ ਦੀ ਆਮ ਚਲਦੀ ਪਰਿਪਾਟੀ ਨਾਲੋਂ ਕੁਝ ਵਿਲੱਖਣ ਹੈ। ਇਸ ਵਿਚ "ਤਤਕਰਾ ਰਾਗਾਂ ਕਾ" ਵਖਰਾ ਨਹੀਂ ਦਿੱਤਾ, ਸੂਚੀ ਪਤ੍ਰ ਨਾਲ ਹੀ ਮਿਲਾ ਲਇਆ ਗਇਆ ਹੈ। ਇਹ ਦੋ ਕਾਲਮੀ ਹੈ ਤੇ ਪਲੇਟ **XXX**, ਚਿਤ੍ਰ ੨੬ ਦੀ ਡੌਲ ਤੇ ਚਲਦਾ ਹੈ :

ਧਿਆਨ ਦੇਣਾ ਕਿ ਇਸ ਦੇ ਲੇਖਕ ਨੇ ਸੂਚੀ ਪਤ੍ਰ ਦੇ ਆਰੰਭ ਵਿਚ ਹੀ ਉਹ ਜਿਸ ਨੂੰ "ਤਤਕਰਾ ਰਾਗਾਂ ਕਾ" ਆਖਦੇ ਹਨ, ਲਿਖ ਦਿੱਤਾ ਹੈ। ਅਜੇਹਾ ਕਰਨ ਵਿਚ ਲਿਖਾਰੀ ਨੇ ਭੁੱਲ ਕੀਤੀ ਹੈ। ਪ੍ਰਾਚੀਨ ਬੀੜਾਂ ਵਿਚ ਇਹ "ਸੂਚੀ ਪਤ੍ਰ ਪੋਥੀ ਕਾ" ਦੇ ਅੰਤ ਤੇ ਵਖਰੇ ਬਲਾਕ ਵਿਚ ਦਿੱਤਾ ਹੁੰਦਾ ਸੀ ਤੇ ਇਸ ਦੇ ਨਾਲ ਖੱਬੇ ਹੱਥ ਸ਼ਬਦਾਂ ਦੇ ਤਤਕਰੇ ਦੇ ਉਨ੍ਹਾਂ ਪਤ੍ਰਿਆਂ ਦਾ ਉੱਲੇਖ ਹੁੰਦਾ ਸੀ ਜਿਨ੍ਹਾਂ ਉਪਰ ਇਹ ਰਾਗ ਸ਼ੁਰੂ ਹੁੰਦੇ ਸਨ। ਮੌਜੂਦਾ ਲੇਖਕ ਨੇ ਇਸ ਦੇ ਮਹੱਤਵ ਨੂੰ ਨ ਸਮਝਦਿਆਂ, ਇਸ ਨੂੰ ਸੂਚੀਪਤ੍ਰ ਵਾਲੇ ਤਤਕਰੇ ਦੇ ਮੁੱਢ ਵਿਚ ਜੜ ਦਿੱਤਾ ਹੈ ਤੇ ਪੱਤੀਆਂ ਨੂੰ ਵੀ ਵਿਸਾਰ ਦਿੱਤਾ ਹੈ।

ਦੂਸਰੀ ਗੱਲ ਧਿਆਨ ਦੇਣ ਯੋਗ ਇਹ ਹੈ ਕਿ ਮੁੱਢ ਵਿਚ ਤਤਕਰੇ ਦਾ ਸਿਰਲੇਖ "ਤਤਕਰਾ ਰਾਗਾਂ ਕਾ ਸੂਚੀਪਤ੍ਰ" ਹੀ ਸੀ। ਸ਼ਬਦ "ਪੋਥੀ ਆਰੰਭ ਸੰਮਤ ੧੭੧੮ ਕੀਰਤਪੁਰ ਜੀ" ਪਿੱਛੋਂ, ਹੋਰ ਕਲਮ ਨਾਲ ਫਿੱਕੀ ਜਹੀ ਸਿਆਹੀ ਨਾਲ ਵਧਾਏ ਹੋਏ ਹਨ। ਲੇਖਕ ਨੇ ਇਹ ਸੰਮਤ ਪਹਲਾਂ ਸ਼ਬਦਾਂ ਦੇ ਤਤਕਰੇ ਵਿਚ ਸਿਰੀ ਰਾਗ ਦੇ ਮੁੱਢ ਵਾਲੇ ਪਤ੍ਰੇ ਦੇ ਉਪਰ ਲਿਖਣ ਦਾ ਯਤਨ ਕੀਤਾ ਸੀ, ਪਰ ਉਥੇ ਇਹ ਨਿਭ ਨਾ ਸਕਿਆ ਤੇ ਇਸ ਲਈ ਕੱਟ ਦਿੱਤਾ ਗਇਆ। ਹੁਣ ਇਹ ਟੇਢਾ ਜੇਹਾ ਤੇ ਬਾਰੀਕ ਕਰਕੇ ਪਾਇਆ ਹੋਇਆ ਹੈ; ਪਰੰਤੂ ਇਸ ਵਿਚ ਸੰਦੇਹ ਨਹੀਂ ਕਿ ਇਹ ਸੰਮਤ ਬਾਅਦ ਵਿਚ ਵਧਾਇਆ ਗਇਆ। ਬੀੜ ਵਿਚ ਪ੍ਰਾਚੀਨਤਾ ਦੇ ਅੰਸ਼, ਜਿਨ੍ਹਾਂ ਦਾ ਜ਼ਿਕਰ ਬਾਅਦ ਵਿਚ ਆਏਗਾ, ਮੌਜੂਦ ਹਨ। ਇਸ ਲਈ ਅਸੀਂ ਇਸ ਸਿੱਟੇ ਤੇ ਪਹੁੰਚਣ ਲਈ ਮਜਬੂਰ ਹਾਂ ਕਿ ਯਾ ਤਾਂ ਇਹ ਬੀੜ ਆਪ ਸੰਮਤ ੧੭੧੮ ਬਿ. ਵਿਚ ਕੀਰਤਪੁਰ ਅੰਦਰ ਲਿਖੀ ਗਈ, ਯਾ, ਜਿਸ ਬੀੜ ਤੋਂ ਇਹ ਨਕਲ ਕੀਤੀ ਗਈ, ਉਹ ਠੀਕ ਇਸ ਸੰਮਤ ਦੀ ਤੇ ਇਸ ਅਸਥਾਨ ਤੇ ਲਿਖੀ ਹੋਈ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਪਿੱਛੋਂ ਇਕ ਹੀ ਥਾਂ ਤੇ ਚੜ੍ਹਾਏ ਜਾਣ ਕਾਰਣ ਪਹਲੀ ਗੱਲ, ਇਸ ਦੇ ਆਪ ੧੭੧੮ ਵਿਚ ਕੀਰਤਪੁਰ ਵਿਚ ਲਿਖੇ ਜਾਣ ਦੀ, ਵਧੇਰੇ ਮੰਨਣਯੋਗ ਪ੍ਰਤੀਤ ਹੁੰਦੀ ਹੈ।

ਤਤਕਰਾ ਪਤ੍ਰਾ-ਅੰਕ ੧ ਤੋਂ ਸ਼ੁਰੂ ਹੁੰਦਾ ਹੈ ਤੇ ਇਹੀ ਅੰਕ ਅੱਗੇ ਬਾਣੀ ਵਿਚ ਨਿਰੰਤਰ ਚਲਦੇ ਹਨ। ਇਸ ਤੋਂ ਇਹੀ ਖਿਆਲ ਪੈਦਾ ਹੁੰਦਾ ਹੈ ਕਿ ਇਹ ਬੀੜ ਸਿੱਧੀ ਹੀ ਕਿਸੇ ਹੋਰ ਬੀੜ ਤੋਂ ਨਕਲ ਹੋਣੀ ਸ਼ੁਰੂ ਹੋਈ। ਜਿਸ ਬੀੜ ਤੋਂ ਇਹ ਨਕਲ ਹੋਣੀ ਸ਼ੁਰੂ ਹੋਈ, ਉਸ ਵਿਚ ਬਸੰਤ ਕੀ ਵਾਰ ਗ੍ਰੰਥ ਦੇ ਅੰਤ ਤੇ ਦਿੱਤੀ ਹੋਈ ਸੀ ਕਿਉਂਜੋ ਇਹ ਉਪਰ ਨਕਲ ਕੀਤੇ ਤਤਕਰੇ ਦੇ ਅੰਤ ਤੇ ਆਈ ਹੈ। ਪਰੰਤੂ ਅੰਦਰ ਮੂਲ ਪਾਠ ਵਿਚ ਇਹ ਰਾਗ ਬਸੰਤ ਵਿਚ ਗੁਰ ਵਿਅਕਤੀਆਂ ਦੀ ਬਾਣੀ ਦੇ ਪਿੱਛੋਂ ਤੇ ਭਗਤਾਂ ਦੀ ਬਾਣੀ ਤੋਂ ਪਹਲਾਂ ਠੀਕ ਥਾਂ ਤੇ ਦਰਜ ਹੈ (ਦੇਖੋ ਪਤ੍ਰਾ ੫੭੩)। ਸ਼ਬਦਾਂ ਦੇ ਤਤਕਰੇ ਵਿਚ ਵੀ ਇਹ ਰਾਗ

ਬਸੰਤ ਦੀ ਪੱਟੀ ਵਿਚ ਠੀਕ ਥਾਂ ਸਿਰ ਦਿੱਤੀ ਹੋਈ ਹੈ। ਇਸ ਤੋਂ ਸਿੱਧ ਹੈ ਕਿ ਇਸ ਗ੍ਰੰਥ ਦੇ ਲਿਖਾਰੀ ਨੇ ਪਹਲਾ, ਸੂਚੀਪਤ੍ਰ ਵਾਲਾ, ਪਤ੍ਰਾ ਤਾਂ ਕਿਸੇ ਮੂਲ ਗ੍ਰੰਥ ਤੋਂ ਨਕਲ ਕਰ ਲਇਆ[2] ਪਰ ਅੰਧਾ ਧੁੰਦ ਨਕਲ ਨਹੀਂ ਕੀਤੀ। ਉਸ ਨੇ ਇਸ ਤਤਕਰੇ ਵਿਚ ਜਿੱਥੇ ਹੋਰਨਾਂ ਰਾਗਾਂ ਦੇ ਪਤ੍ਰਾ-ਅੰਕ ਲਿਖੇ ਹਨ, ਅੰਤ ਤੇ ਨਕਲ ਕਰਦਿਆਂ ਲਿਖੀ "ਬਸੰਤ ਕੀ ਵਾਰ" ਦਾ ਪਤ੍ਰ-ਅੰਕ ਨਹੀਂ ਲਿਖਿਆ ਕਿਉਂਜੋ ਹੁਣ ਇਹ ਆਪਣੇ ਰਾਗ ਦੇ ਅੰਤਰਗਤ ਆ ਚੁਕੀ ਸੀ। ਇਸ ਪਹਲੇ ਤਤਕਰੇ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਭੋਗ ਦੀ ਬਾਣੀਆਂ ਦਾ ਵੀ ਵੇਰਵੇ ਸਹਿਤ ਉੱਲੇਖ ਹੈ, ਜਿਹੜਾ ਕਈ ਮੁਢਲੀਆਂ ਬੀੜਾਂ ਵਿਚ ਨਹੀਂ ਮਿਲਦਾ।

ਸੂਚੀਪਤ੍ਰ ਵਾਲੇ ਇਸ ਪਹਲੇ ਤਤਕਰੇ ਦੇ ਮਗਰੋਂ "ਤਤਕਰਾ ਸ਼ਬਦਾਂ ਕਾ" ਚਲਦਾ ਹੈ। ਇਹ ਵੀ ਦੋ ਕਾਲਮੀ ਹੈ। ਸ਼ਬਦ ਵੀ ਪ੍ਰਤੀਕ ਦੇ ਖੱਬੇ ਪਾਸੇ ਸ਼ਬਦ ਦਾ ਕ੍ਰਮਾਂਕ ਤਾਂ ਦਿੱਤਾ ਹੈ, ਪਰ ਸ਼ਬਦ ਦੇ ਮਿਲਣ ਦੀ ਪੱਤੀ ਨਹੀਂ ਲਿਖੀ। ਪੱਤੀ ਕੇਵਲ ਰਾਗ ਜਾਂ ਪ੍ਰਕਰਣ ਦੇ ਸ਼ੁਰੂ ਵਿਚ ਹੀ ਦਿੱਤੀ ਹੈ। ਜਿਵੇਂ :

ੴ ਸਤਿਗੁਰ ਪ੍ਰਸਾਦਿ
ਸਿਰੀ ਰਾਗ ॥ ਮਹਲਾ ੧ ਚਉਪਦੇ
ਘਰੁ ੨ ਪਤਿ ੩੨

ਹਰੇਕ ਕਾਲਮ ਉਪਰ ਚਲਦਾ ਰਾਗ ਸਿਰਲੇਖ ਵਜੋਂ ਦਿੱਤਾ ਹੋਇਆ ਹੈ। ਭਗਤਾਂ ਦੀ ਬਾਣੀ ਨੂੰ ਕੇਵਲ ਇਕ ਹੀ ਪ੍ਰਤੀਕ ਨਾਲ ਭੁਗਤਾਇਆ ਹੈ। ਅੱਡ ਅੱਡ ਭਗਤ ਤੇ ਉਨ੍ਹਾਂ ਦੇ ਅੱਡ ਅੱਡ ਸ਼ਬਦ ਦਰਜ ਨਹੀਂ ਕੀਤੇ। ਭੋਗ ਦੀ ਬਾਣੀ ਦਾ ਬਿਓਰਾ ਨਹੀਂ ਦਿੱਤਾ ਕਿਉਂਜੋ ਇਹ ਪਹਲੇ ਤਤਕਰੇ ਵਿਚ ਆ ਚੁਕਿਆ ਹੈ।

ਬਾਣੀ ਦਾ ਬਿਓਰਾ : ਜਪੁ ਪਤ੍ਰਾ ੨੫/ੳ ਤੋਂ ਸ਼ੁਰੂ ਹੁੰਦਾ ਹੈ। ਤਤਕਰੇ ਵਿਚ ਇਸ ਦੀ ਪ੍ਰਤੀਕ ਨਿਪਟ "ਜਪੁ" ਕਰਕੇ ਦਿੱਤੀ ਹੈ। "ਨੀਸਾਣੁ" ਪਦ ਇਸ ਨਾਲ ਨਹੀਂ ਹੈ; ਨਾ ਹੀ "ਗੁਰੂ ਰਾਮਦਾਸ ਜੀਉ ਕੇ ਦਸਖ਼ਤਾਂ ਕਾ ਨਕਲ ਯਾ ਨਕਲ ਦਰ ਨਕਲ" ਲਿਖਿਆ ਹੈ। "ੴ" ਉਪਰ ਵਖਰੀ ਲਾਈਨ ਵਿਚ ਹੈ ਤੇ ਉਸ ਦੇ ਇਰਦ ਗਿਰਦ ਕਾਂਟੇਦਾਰ ਲਕੀਰ ਵਾਹੀ ਹੋਈ ਹੈ ਜੋ ਪਤਾ ਨਹੀਂ ਖ਼ੂਬਸੂਰਤੀ ਦੀ ਖ਼ਾਤਰ ਵਾਹੀ ਗਈ ਹੈ ਯਾ ਕਟਿਆ ਦਰਸਾਉਣ ਲਈ ? ਇਸ ਦੇ ਅੱਗੇ ਸਤਿਨਾਮੁ ਕਰਤਾ ਪੁਰਖ . . . ਪੂਰਾ ਮੂਲਮੰਤ੍ਰ ਲਿਖਿਆ ਹੋਇਆ ਹੈ।

ਜਪੁ ਵਖਰੀ ਲਾਈਨ ਤੋਂ "ਆਦਿ ਸਚੁ ਜੁਗਾਦਿ ਸਚੁ" ਨਾਲ ਸ਼ੁਰੂ ਹੁੰਦਾ ਹੈ। ਇਸ ਤੋਂ ਪਹਲਾਂ ਪਦੇ "ਸਲੋਕ', ਨਹੀਂ ਲਿਖਿਆ ਤੇ ਨ ਹੀ ਮਹਲਾ ਅੰਕਿਤ ਕੀਤਾ ਹੈ। ਕੁਝ ਵਿਸ਼ੇਸ਼ ਸ਼ਬਦਾਂ ਦੇ ਰੂਪ ਇਸ ਪ੍ਰਕਾਰ ਹਨ : "ਧੌਲ", "ਕੌਣ", "ਰਖੀਸਰ", "ਜੀਭੌ"। ਇਸ ਪੱਖ ਤੋਂ ਇਹ ਗੁਰੂ ਰਾਮਦਾਸ ਦੇ ਦਸਖਤਾਂ ਵਾਲੇ ਜਪੁ ਤੋਂ ਭਿੰਨ ਨਹੀਂ।

---

[2] ਉਂਞ ਮੂਲ ਗ੍ਰੰਥ ਦੀ ਨੁਹਾਰ ਬੂੜੇ ਸੰਧੂ ਵਾਲੇ ਗ੍ਰੰਥ (ਨੰਬਰ ੧੩) ਨਾਲ ਮਿਲਦੀ ਹੈ।

ਜਪੁ ਦੇ ਮਗਰੋਂ "ਸੋ ਦਰੁ" (ਪੰਜ ਸ਼ਬਦ) ਹੈ ਤੇ ਫਿਰ "ਸੋ ਪੁਰਖੁ" (ਚਾਰ ਸ਼ਬਦ)। ਉਪਰਾਂਤ ਕੀਰਤਨ "ਸੋਹਿਲਾ" ਦਰਜ ਹੈ, ਤੇ ਫਿਰ ਰਾਗਬਧ ਬਾਣੀ ਆਰੰਭ ਹੋ ਜਾਂਦੀ ਹੈ। ਪਹਲੇ ਨੂੰ "ਰਾਗੁ ਸਿਰੀ ਰਾਗੁ" ਦੀ ਸੰਗਿਆ ਦਿੱਤੀ ਹੈ। ਰਾਗਾਂ ਦਾ ਕ੍ਰਮ ਪ੍ਰਮਾਣਿਕ ਹੈ। ਮੁੱਢ ਵਿਚ ਤੀਹ ਰਾਗਾਂ ਦੀ ਬਾਣੀ ਇਸ ਵਿਚ ਸੰਮਿਲਿਤ ਸੀ। ਰਾਗੁ ਜੈਜਾਵੰਤੀ ਬਾਅਦ ਵਿਚ ਨੌਵੇਂ ਗੁਰੂ ਜੀ ਦੀ ਬਾਣੀ ਨਾਲ ਗ੍ਰੰਥ ਦੇ ਅੰਤ ਚੜ੍ਹਾਇਆ ਗਇਆ। ਇਸ ਦਾ ਜ਼ਿਕਰ ਅਸੀਂ ਅੱਗੇ ਚਲ ਕੇ ਕਰਾਂਗੇ।

ਰਾਗਬਧ ਬਾਣੀ ਇਸ ਗ੍ਰੰਥ ਵਿਚ ਰਾਗੁ ਪ੍ਰਭਾਤੀ ਨਾਲ ਪਤ੍ਰਾ ੬੪੩ ਤੇ ਮੁਕ ਜਾਂਦੀ ਹੈ। ਭੋਗ ਦੀ ਬਾਣੀ ਦੀ ਤਰਤੀਬ ਇਸ ਗ੍ਰੰਥ ਵਿਚ ਬੂੜੇ ਸੰਧੂ ਦੀ ਬੀੜ ਵਾਲੀ ਹੀ ਹੈ। ਕਹਣ ਦਾ ਭਾਵ ਇਹ ਕਿ ਸਮਾਪਤੀ ਇਸ ਗ੍ਰੰਥ ਦੀ ਸਵੱਯਾਂ ਉਪਰ ਹੁੰਦੀ ਹੈ। ਭੋਗ ਦੀ ਬਾਣੀ ਵਿਚ ਪਹਲਾਂ ਸਲੋਕ ਸਹਸਕ੍ਰਿਤੀ ਹਨ, ਫਿਰ ਗਾਥਾ, ਫੁਨਹੇ, ਤੇ ਚਉਬੋਲੇ। ਚਉਬੋਲਿਆਂ ਦੇ ਮਗਰੋਂ ਸਲੋਕ ਵਾਰਾਂ ਤੇ ਵਧੀਕ ਚਲਦੇ ਹਨ। ਅੰਤਲਾ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਪੰਚਮ ਮਹਲੁ ਦੇ ਸਲੋਕਾਂ ਦੇ ਨਾਲ ਹੀ ਅੰਤ ਤੇ ਲਿਖਿਆ ਹੋਇਆ ਹੈ (ਪਤ੍ਰਾ ੬੫੭/ੳ), ਮੁੰਦਾਵਣੀ ਇਸ ਦੇ ਮਗਰ ਹੈ। ਇਸ ਦੇ ਮਗਰੋਂ ਸਲੋਕ ਕਬੀਰ ਜੀ ਕੇ ਅਤੇ ਸਲੋਕ ਫ਼ਰੀਦ ਜੀ ਕੇ ਆਉਂਦੇ ਹਨ। ਉਪਰਾਂਤ ਸਵੱਯੇ ਮੁਖਬਾਕ੍ਹ ਤੇ ਭੱਟਾਂ ਦੇ ਸਵੱਯੇ ਚਲਦੇ ਹਨ ਜੋ ਪਤ੍ਰਾ ੬੮੦/ੳ ਉਪਰ ਤਿੰਨ ਸਤਰਾਂ ਲੈ ਕੇ ਮੁਕ ਜਾਂਦੇ ਹਨ।

ਮੁੱਢ ਵਿਚ ਗ੍ਰੰਥ ਦੀ ਸਥਿਤੀ ਇਹੀ ਸੀ। ਪਤ੍ਰਾ ੬੮੦ ਉਪਰ ਅੰਤਲੇ ਸਵੱਯੇ ਦੀਆਂ ਲਿਖੀਆਂ ਤਿੰਨ ਸਤਰਾਂ ਛਡ ਕੇ ਬਾਕੀ ਪਤ੍ਰਾ ਖਾਲੀ ਸੀ। ਇਸ ਤੋਂ ਅਗਲਾ ਪਤ੍ਰਾ ੬੮੧ ਵੀ ਕੋਰਾ ਪਇਆ ਸੀ ਤੇ ਪਤ੍ਰਾ ੬੮੨ ਦੇ ਮਗਰ ਚਲਿਤ੍ਰ ਜੋਤੀ ਜੋਤਿ ਸਮਾਵਣ ਕਾ ਸਨ। ਅਗਲਾ ਪਤ੍ਰਾ ੬੮੩ ਫਿਰ ਕੋਰਾ ਸੀ, ਤੇ ਅੰਤ ਵਿਚ ਰਾਗਮਾਲਾ ਆਦਿ ਕੋਈ ਚੀਜ਼ ਨਹੀਂ ਸੀ। ਮਗਰੋਂ ਕਿਸੇ ਨੇ ੫ ਨਵੇਂ ਪਤ੍ਰੇ, ਦੋ ਲਾਲ ਲਕੀਰਾਂ ਵਾਲੇ ਹਾਸ਼ੀਏ ਦੇ ਅਤੇ ਤਿੰਨ ਪਹਲੇ ਗ੍ਰੰਥ ਵਾਲੇ ਹੀ ਤਿੰਨ ਲਕੀਰੀ ਹਾਸ਼ੀਏ ਦੇ, ਵਰਤ ਕੇ ਨੌਵੇਂ ਸਤਿਗੁਰਾਂ ਦੀ ਬਾਣੀ ਇਕ ਥਾਂ ਦਰਜ ਕਰ ਦਿੱਤੀ ਹੈ। ਇਸ ਬਾਣੀ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੀ ਹੈ। ਹੁਣ ਇਹ ੬੮੦/ੳ ਤੇ ਪਈ ਖਾਲੀ ਥਾਂ ਤੋਂ ਸ਼ੁਰੂ ਹੋ ਕੇ ਪਤ੍ਰਾ ੬੮੭ ਤੇ ਮੁਕਦੀ ਹੈ। ਇਹ ਬਾਣੀ ਕਿਸੇ ਹੋਰ ਦੇ ਹੱਥ ਨਾਲ ਦਰਜ ਹੋਈ ਹੋਈ ਹੈ। ਇਸ ਬਾਣੀ ਨੂੰ ਦਰਜ ਕਰਨ ਵਾਲੇ ਨੇ ਇਕ ਵਿਲੱਖਣ ਗੱਲ ਇਹ ਕੀਤੀ ਹੈ ਕਿ ਸਲੋਕਾਂ ਦੇ ਅੰਤ ਤੇ ਮੁੰਦਾਵਣੀ ਅਤੇ ਪੰਚਮ ਮਹਲੁ ਦਾ ਸਲੋਕ, "ਤੇਰਾ ਕੀਤਾ ਜਾਤੋ ਨਾਹੀ" ਫਿਰ ਲਿਖ ਦਿੱਤਾ ਹੈ ਤੇ ਅੰਤ ਤੇ ਰਾਗਮਾਲਾ ਵੀ ਪਾ ਦਿੱਤੀ ਹੈ। ਚਲਿਤ੍ਰਾਂ ਵਾਲੀ ਮੁੱਢਲੀ ਲਿਖਤ ਜਿਉਂ ਦੀ ਤਿਉਂ ਗ੍ਰੰਥ ਦੇ ਅੰਤ ਤੇ ਟਾਂਕੀ ਹੋਈ ਹੈ। ਇਸ ਦਾ ਪਤ੍ਰਾ ਅੰਕ (੬੮੨) ਪੁਰਾਣਾ ਹੀ ਰਹਣ ਦਿੱਤਾ ਹੈ। ਇੰਞ ਕਰਨ ਨਾਲ ਇਸ ਗ੍ਰੰਥ ਦਾ ਪੁਰਾਣਾ ਅਸਲ ਹੁਲੀਆ ਤਾਂ ਬਦਲ ਗਇਆ ਹੈ, ਪਰ ਇਸ ਤਰ੍ਹਾਂ ਨਹੀਂ ਕਿ ਇਸ ਦੀ ਮੁਢਲੀ ਸੂਰਤ ਪਛਾਣੀ ਨ ਜਾ ਸਕੇ।

ਜੋਤੀ ਜੋਤਿ ਸਮਾਵਣ ਦੇ ਚਲਿਤ੍ਰ : ਇਨ੍ਹਾਂ ਚਲਿਤ੍ਰਾਂ ਵਿਚ ਪਹਲੇ ਪੰਜਾਂ ਗੁਰੂਆਂ ਦੇ ਸਮਾਵਣ ਦੇ ਚਲਿਤ੍ਰ ਚਲੀ ਆ ਰਹੀ ਰੀਤਿ ਅਨੁਸਾਰ ਸੰਖੇਪ ਹੀ ਹਨ, ਪਰੰਤੂ ਛੇਵੇਂ ਸਤਿਗੁਰਾਂ ਦੇ ਸਮਾਵਣ ਦਾ ਚਲਿਤ੍ਰ ਇਹ ਪੁਸ਼ਪਿਕਾ (colophon) ਦੇ ਕੇ ਅੱਗੇ ਦਿੱਤੇ ਵੇਰਵੇ ਅਨੁਸਾਰ ਲਿਖਿਆ ਹੋਇਆ ਹੈ (ਦੇਖੋ ਪਲੇਟ XXXi, ਚਿਤ੍ਰ ੨੭) :

| | |
|---|---|
| ਮਹਲਾ ੮ | ਅਠਵੇਂ ਜੀ ਕਾ ਨਕਲੁ ਹੈ ਖਾਸ ਕਲਮ ਆਪਣੀ ਹੱਥੀ ਲਿਖਿਆ ਕਰਤੈ ਪੁਰਖੁ [॥] |
| ਸੰਮਤੁ ੧੬੯੫ ਚੇਤ ਸੁਦੀ ੧੦ | ਸ੍ਰੀ ਗੁਰੂ ਬਾਬਾ ਜੀ ਸਮਾਣੇ ਕੀਰਤਿਪੁਰਿ |
| ਸੰਮਤੁ ੧੭੦੧ ਚੇਤ ਸੁਦੀ ੫ | ਆਇਤਵਾਰਿ ਨਉ ਘੜੀਆ ਰਾਤਿ ਜਾਂਦੀ ਨੂੰ ਸਿਰੀ ਸਤਿਗੁਰੂ ਕਰਣ ਕਾਰਣ ਸਮਰਥੁ ਕਰਤਾ ਪੁਰਖੁ ਨਿਰੰਕਾਰੁ ਨਿਰਵੈਰੁ ਅਕਾਲ ਮੂਰਤਿ ਕਰਤਾ ਪੁਰਖੁ ਸ੍ਰੀ ਹਰਿਗੋਬਿੰਦ ਜੀ ਸਮਾਣੇ ਕੀਰਤਿਪੁਰ ਕੈ ਹੇਠਿ ਥਾਪਲ ਪਤਾਲਗੜ੍ਹ ਨਾਉ ਥਾ ਕੋਠੇ ਵਿਚ ਪੰਜਿ ਦਿਨ ਸਾਂਗ ਹੋਆ ਰਾਤਿ ਆਵਦੀ ਨਦੀ ਉਤੇ ਦਾਗੁ ਦਿਤਾ ਰਾਜ ਕਹਲੂਰ ਕੇ ਵਿਚਿ ਅਗੈ ਜੁ ਗੁਰੂ ਭਾਵੇਗਾ ਸੁ ਹੋਵੇਗਾ ਤਾ ਕੋਈ ਜੀਵੈਗਾ ਸੋ ਲਖੈਗਾ ਗੁਰੂ ਕੀ ਗਲ ਗੁਰੂ ਜਾਣੈ (ਪਤ੍ਰਾ ੬੮੨ / ) ॥ |

ਛੇਵੇਂ ਗੁਰੂ ਜੀ ਦੇ ਸਮਾਵਣ ਦੀ ਤਿਥਿ ਦੇ ਮਗਰੋਂ ਦੋ ਹੋਰ ਤਿਥਾਂ, ਸਤਵੇਂ ਅਤੇ ਅਠਵੇਂ ਗੁਰੂ ਜੀ ਦੀਆਂ, ਕ੍ਰਮਵਾਰ "ਸੰਮਤੁ ੧੭੧੮ ਕਤਕ ਵਦੀ ੯" ਅਤੇ "ਸੰਮਤ ੧੭੨੧ ਚੇਤ ਸੁਦੀ ੧੪", ਉਪਰੋਕਿਤ ਸਮਾਵਣੇ ਕੇ ਚਲਿਤ੍ਰਾਂ ਵਿਚ ਦਿੱਤੀਆਂ ਹੋਈਆਂ ਹਨ। ਪਿਛਲੀ ਬਾਰੀਕ ਜੇਹੀ ਕਲਮ ਨਾਲ ਲਿਖੀ ਹੋਈ ਹੈ। ਦੋਵੇਂ ਉਸੇ ਲਿਖਾਰੀ ਦੀਆਂ ਲਿਖੀਆਂ ਹੋਈਆਂ ਹਨ ਜਿਸ ਦੀਆਂ ਕਿ ਪਹਲੇ ਗੁਰੂ ਸਾਹਿਬਾਨ ਦੀਆਂ ਤਿਥਾਂ। ਇਸ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਦੋਹਾਂ ਗੁਰੂਆਂ ਦੇ ਜੋਤੀ ਜੋਤਿ ਸਮਾਵਣ ਸਮੇਂ ਜੀਵਿਤ ਸੀ।

ਸਰਦਾਰ ਜੀ. ਬੀ. ਸਿੰਘ ਦਾ ਵਿਚਾਰ ਹੈ ਕਿ ਉਪਰ ਉੱਧ੍ਰਿਤ ਪੁਸ਼ਪਿਕਾ ਵਿਚ ਦਿੱਤੇ ਸ਼ਬਦ "ਮਹਲਾ ੮ ਅਠਵੇਂ ਜੀ ਕਾ ਨਕਲੁ ਹੈ ਖਾਸ ਕਲਮ ਆਪਣੀ ਹਥੀ ਲਿਖਿਆ ਕਰਤੈ ਪੁਰਖੁ" ਭਾਈ ਗੁਰਦਾਸ ਵਾਲੀ ਆਦਿ ਬੀੜ ਵਿਚ ਸ੍ਰੀ ਗੁਰੂ ਹਰਿ ਰਾਇ ਨੇ ਸ੍ਰੀ ਹਰਿਕ੍ਰਿਸ਼ਨ ਪਾਸੋਂ ਬੋਲ ਕੇ ਜਾਂ ਕਹਿ ਕੇ ਲਿਖਵਾਏ।[4] ਜੀ. ਬੀ. ਸਿੰਘ ਆਪਣਾ ਇਹ ਕਿਆਸ ਇਸ ਗ਼ਲਤ ਧਾਰਣਾ ਅਧੀਨ ਪੇਸ਼ ਕਰਦਾ ਲਗਦਾ ਹੈ ਕਿ ਮੌਜੂਦਾ ਬੀੜ ਭਾਈ ਗੁਰਦਾਸ ਵਾਲੀ ਆਦਿ ਬੀੜ ਤੋਂ ਸਿੱਧੀ ਨਕਲ ਕੀਤੀ ਹੋਈ ਹੈ। ਇਹ ਗੱਲ ਪੁਸ਼ਟੀ ਦੀ ਮੁਥਾਜ ਹੈ।

---

[3]ਬੀੜ ਵਿਚ ਸ਼ਬਦ "ਕਰੈ" ਹੈ ਜੋ ਸਪਸ਼ਟ ਭਾਂਤ ਭੁਲ ਹੈ।

[4]'ਪ੍ਰਾਚੀਨ ਬੀੜਾਂ', ਪੰਨਾ ੧੮੩-੮੪.

ਜਿਨ੍ਹਾਂ ਬੀੜਾਂ ਦੀ ਸੁਧਾਈ ਸਮੇਂ ਸਮੇਂ ਭਾਈ ਗੁਰਦਾਸ ਵਾਲੀ ਆਦਿ ਬੀੜ ਨਾਲ ਕੀਤੀ ਗਈ ਹੈ, ਉਨ੍ਹਾਂ ਤੋਂ ਆਦਿ ਬੀੜ ਦੀ ਇਕ ਨਿਸ਼ਾਨੀ ਇਹ ਮਿਲਦੀ ਹੈ ਕਿ ਉਸ ਵਿਚ ਰਾਗੁ ਗਉੜੀ ਦੀਪਕੀ ਮਹਲਾ ੫ ਦਾ ਸ਼ਬਦ "ਕਰਉ ਬੇਨੰਤੀ ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ" ਤੁਕ ਨਾਲ ਸ਼ੁਰੂ ਨਹੀਂ ਸੀ ਹੁੰਦਾ, ਸਗੋਂ "ਅਉਧ ਘਟੈ ਦਿਨਸੁ ਰੈਣਾ ਰੇ" ਨਾਲ ਸ਼ੁਰੂ ਹੁੰਦਾ ਸੀ[5] ਤੇ ਇਸ ਬੀੜ ਵਿਚ ਇਹ "ਕਰਉ ਬੇਨੰਤੀ" ਨਾਲ ਹੀ ਆਰੰਭ ਹੁੰਦਾ ਹੈ। ਦੂਸਰੇ, ਜੇ ਇਹ ਗ੍ਰੰਥ ਸ੍ਰੀ ਆਦਿ ਬੀੜ ਤੋਂ ਸਿੱਧਾ ਹੀ ਨਕਲ ਕੀਤਾ ਹੋਇਆ ਹੁੰਦਾ ਤਾਂ ਇਸ ਵਿਚ ਕੁਝ ਸ਼ਬਦ ਲਿਖ ਕੇ ਕੱਟੇ ਜਾਣ ਦੀ ਲੋੜ ਨ ਪੈਂਦੀ। ਕੱਟੇ ਸ਼ਬਦਾਂ ਦਾ ਉੱਲੇਖ ਅਸੀਂ ਅੱਗੇ ਚੱਲ ਕੇ ਕਰਾਂਗੇ।

ਆਪਣੀ ਇਸ ਗ਼ਲਤ ਧਾਰਣਾ ਉਤੇ ਕਿ ਇਹ ਗ੍ਰੰਥ ਸ੍ਰੀ ਆਦਿ ਬੀੜ ਤੋਂ ਸਿੱਧਾ ਹੀ ਨਕਲ ਕੀਤਾ ਗਇਆ ਹੈ, ਪਹਰਾ ਦੇਂਦਾ ਸ਼ਰਦਾਰ ਜੀ. ਬੀ. ਸਿੰਘ ਲਿਖਦਾ ਹੈ :

> ਰਾਗਾਂ ਦੇ ਤਤਕਰੇ ਵਿਚ ਰਾਗਾਂ ਦੇ ਨਾਮਾਂ ਦੇ ਸਾਹਮਣੇ ਪੰਨਿਆਂ ਦੇ ਅੰਕ ਦਿੱਤੇ ਹਨ, ਅਤੇ ਗ੍ਰੰਥ ਸਾਹਿਬ ਨੂੰ ਪਤ੍ਰੇ ੬੬੯ ਪੁਰ ਮੁੱਕਾ ਦਿਖਾਇਆ ਹੈ, ਅਤੇ ਪਤ੍ਰੇ ੬੭੦ ਪੁਰ ਸਾਹਮਣੇ ਸਫੇ ਤੇ 'ਵਾਰ ਬਸੰਤ ਕੀ' ਤੇ ਪਿਛਲੇ ਸਫੇ ਤੇ 'ਚਲਿਤ੍ਰ ਜੋਤੀ ਜੋਤ ਸਮਾਵਨ ਕੇ' ਦਿੱਤੇ ਹਨ। ਪਰ ਅੰਦਰ ਬੀੜ ਵਿਚ ਪਤ੍ਰੇ ੬੭੦ ਪੁਰ ਹਾਲੀ 'ਸਵੈਯੇ ਭਟਾਂ ਕੇ ਮਹਲੇ ਦੂਜੇ ਕੇ' ਚਲ ਰਹੇ ਹਨ। ਇਸ ਤਤਕਰੇ ਵਿਚ ਜਿਨੇ ਭੀ ਪਤ੍ਰਿਆਂ ਜਾਂ ਪੰਨਿਆਂ ਦੇ ਅੰਕ ਦਿੱਤੇ ਹਨ, ਉਹ ਛੇਕੜਲੇ ਅੱਧੇ ਵਿਚ ਸਾਰੇ ਹੀ ਗਲਤ ਹਨ, ਅੰਦਰ ਬੀੜ ਨਾਲ ਨਹੀਂ ਮਿਲਦੇ।[6]

ਅੱਗੇ ਚਲਕੇ ਉਹ ਇਸ ਅਣਮੇਲ ਦਾ ਕਾਰਣ ਇਹ ਦਸਦਾ ਹੈ ਕਿ ਨਾਮਾਂ ਦੇ ਸਾਮ੍ਹਣੇ ਦਿੱਤੇ ਪੰਨਿਆਂ ਦੇ ਅੰਕ ਅੰਦਰੋਂ ਵੇਖ ਕੇ ਨਹੀਂ ਦਿੱਤੇ ਗਏ, ਸਗੋਂ ਅਸਲ ਬੀੜ ਤੋਂ ਸਿੱਧੇ ਹੀ ਨਕਲ ਕਰ ਲਏ ਗਏ ਹਨ।

ਜੀ. ਬੀ. ਸਿੰਘ ਦੀ ਇਹ ਗੱਲ ਉੱਕਾ ਹੀ ਨਿਰਮੂਲ ਹੈ। ਤਤਕਰੇ ਵਿਚ ਰਾਗਾਂ ਦੇ ਨਾਮਾਂ ਦੇ ਸਾਮ੍ਹਣੇ ਦਿੱਤੇ ਅੰਕ ਬੀੜ ਦੇ ਅੰਦਰਲੇ ਅੰਕਾਂ ਨਾਲ ੬੬੯ ਪੰਨੇ ਤਕ ਰਲਦੇ ਹਨ; ਫਰਕ ਕੇਵਲ ੬੭੦ਵੇਂ ਪੰਨੇ ਦਾ ਹੈ ਜੋ—"ਚਲਿਤ੍ਰ ਜੋਤੀ ਜੋਤਿ ਸਮਾਵਣ ਕਾ" ਵਾਲੀ ਪ੍ਰਤੀਕ ਦੇ ਸਾਮ੍ਹਣੇ ਦਿੱਤਾ ਹੈ। ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਪਤ੍ਰਾ ੬੯੨ ਉਪਰ ਹਨ, ਤੇ ਇਹੀ ਅੰਕ ਇਸ ਤਤਕਰੇ ਵਿਚ ਦਰਜ ਹੋਣਾ ਚਾਹੀਦਾ ਸੀ। ਇੰਵ ਪ੍ਰਤੀਤ ਹੁੰਦਾ ਹੈ ਕਿ ਲਿਖਾਰੀ ਨੇ "ਸਵੈਯੇ ਭੱਟਾਂ ਕੇ" ਸਾਮ੍ਹਣੇ ਅੰਕ ੬੬੯ ਲਿਖਣ ਪਿੱਛੋਂ (ਜੋ ਠੀਕ ਹੈ), ਭੁੱਲ ਨਾਲ ਅਗਲੀ ਪ੍ਰਤੀਕ ਦੇ ਅੱਗੇ ਅੰਕ ੬੭੦ ਪਾ ਦਿੱਤਾ। ਇਹ ਭੁੱਲ ਨਾਲ ਪਇਆ ਹੋਇਆ ਹੈ। ਇਹ ਖ਼ਿਆਲ ਕਰਨਾ ਕਿ ਭੱਟਾਂ ਦੇ ਸਵੈਯੇ ਜਿਨ੍ਹਾਂ ਦੀ ਗਿਣਤੀ ੧੨੨ ਹੈ,

---

[5]ਦੇਖੋ 'ਆਦਿ ਬੀੜ ਦੇ ਸੰਕੇਤਾਂ ਵਾਲਾ ਗ੍ਰੰਥ', ਪਿੱਛੇ, ਪੰਨਾ ੨੧੪.

[6]'ਪ੍ਰਾਚੀਨ ਬੀੜਾਂ', ਪੰਨਾ ੧੭੯-੮੦.

ਪਤ੍ਰਾ ੬੬੯ ਤੋਂ ਸ਼ੁਰੂ ਹੋ ਕੇ ਇਕ ਹੀ ਪਤ੍ਰੇ ਤੇ ਮੁਕ ਗਏ ਹੋਣਗੇ ਅਤੇ ਉਸ ਤੋਂ ਅਗਲਾ ਪ੍ਰਕਰਣ ਪਤ੍ਰਾ ੬੭੦ ਤੋਂ ਸ਼ੁਰੂ ਹੋ ਗਇਆ ਹੋਵੇਗਾ, ਅਕਲ ਨੂੰ ਛਿੱਕੇ ਤੇ ਟੰਗ ਕੇ ਗੱਲ ਕਰਨ ਬਰਾਬਰ ਹੈ। ਇਸ ਨੂੰ ਕੋਈ ਵੀ ਸੂਝਵਾਨ ਖੋਜਕਾਰ ਪਰਵਾਨ ਨਹੀਂ ਕਰ ਸਕਦਾ।

ਇਸ ਭੁੱਲ ਅਧੀਨ ਉਨ੍ਹਾਂ ਦਾ ਇਹ ਮਤ ਵੀ ਤਿਆਗਣ-ਯੋਗ ਬਣ ਜਾਂਦਾ ਹੈ ਕਿ ਇਸ ਬੀੜ ਤੋਂ ਆਦਿ ਬੀੜ ਦੀ ਆਕ੍ਰਿਤੀ ਕਿ ਉਹ ਤੇਰਾਂ ਇੰਚ ਲੰਮੇ ਤੇ ਸਾਢੇ ਦਸ ਇੰਚ ਚੌੜੇ ੬੬੯ ਪਤ੍ਰਿਆਂ ਵਾਲੀ ਤੇ ਫਲਾਂ ਫਲਾਂ ਬਾਣੀਆਂ ਨਾਲ ਸੰਮਿਲਿਤ ਤੇ ਫਲਾਣੀਆਂ ਤੋਂ ਵਿਹੀਨ ਸੀ, ਦਾ ਪਤਾ ਲਗਾਇਆ ਜਾ ਸਕਦਾ ਹੈ।[7]

**ਬਾਣੀ ਦਾ ਬਿਓਰਾ :** ਜਪੁ ਦਾ ਆਰੰਭ, ਜਿਵੇਂ ਕਿ ਉਪਰ ਦਸਿਆ ਜਾ ਚੁਕਿਆ ਹੈ, ਮੂਲਮੰਤ੍ਰ ਨਾਲ ਹੁੰਦਾ ਹੈ। ਅਗਲੀਆਂ ਬਾਣੀਆਂ "ਸੋ ਦਰੁ", "ਸੋ ਪੁਰਖੁ", "ਕੀਰਤਨ ਸੋਹਿਲਾ" ਛੋਟੇ ਮੰਗਲ ਨਾਲ ਆਰੰਭ ਹੁੰਦੀਆਂ ਹਨ। ਉਸ ਦੇ ਅੱਗੇ ਹਰੇਕ ਰਾਗੁ ਦੇ ਮੁੱਢ ਵਿਚ ਤਾਂ ਮੂਲਮੰਤ੍ਰ ਲਿਖਿਆ ਹੈ ਪਰ ਬਾਕੀ ਪ੍ਰਕਰਣਾਂ ਦੇ ਆਰੰਭ ਵਿਚ ਛੋਟਾ ਮੰਗਲ ਹੀ ਹੈ। ਹਰੇਕ ਰਾਗੁ ਦੀ ਭਗਤ ਬਾਣੀ ਵੀ ਛੋਟੇ ਮੰਗਲ ਨਾਲ ਸ਼ੁਰੂ ਕੀਤੀ ਹੈ, ਮੂਲਮੰਤ੍ਰ ਨਾਲ ਨਹੀਂ। ਹਰੇਕ ਭਗਤ ਦੀ ਬਾਣੀ ਨੂੰ ਵੱਖਰਾ ਮੰਗਲ ਨਹੀਂ ਦਿੱਤਾ, ਮੁਢਲੇ ਮੰਗਲ ਥੱਲੇ ਹੀ ਗਿਣਿਆ ਹੈ। ਅਪਵਾਦ ਰੂਪ ਵਿਚ ਮੂਲਮੰਤ੍ਰ ਨਾਲ ਆਉਣ ਵਾਲੀ ਅਧੀਨ-ਬਾਣੀ ਕੇਵਲ ਇਕ ਹੀ ਦਿਸ ਆਈ ਹੈ : "ਵਾਰ ਰਾਗੁ ਆਸਾ"। ਬੰਨ੍ਹੀ ਪਰਿਪਾਟੀ ਅਨੁਸਾਰ ਇਸ ਦੇ ਮੁੱਢ ਵਿਚ ਛੋਟਾ ਮੰਗਲ ਆਉਣਾ ਚਾਹੀਦਾ ਸੀ, ਪਰ ਆਇਆ ਪੂਰਾ ਮੂਲਮੰਤ੍ਰ ਹੈ। ਇਹੀ ਢੰਗ ਭੋਗ ਦੀ ਬਾਣੀ ਨਿਰੂਪਣ ਲਗਿਆਂ ਵਰਤਿਆ ਗਇਆ ਹੈ। ਮੂਲਮੰਤ੍ਰ "ਸਲੋਕ ਸਹਸਕ੍ਰਿਤੀ" ਦੇ ਮੁੱਢ ਵਿਚ ਹੀ ਆਇਆ ਹੈ, ਬਾਕੀ ਥਾਵਾਂ ਤੇ ਛੋਟਾ ਮੰਗਲ ਹੀ ਹੈ।

ਹਰੇਕ ਪ੍ਰਕਰਣ ਦਾ ਆਰੰਭ ਰਾਗਾਂ ਦੇ ਨਾਂ, ਗੁਰੂ ਵਿਅਕਤੀ ਦੀ ਪਛਾਣ, ਕਾਵਿ ਦੀ ਕਿਸਮ ਤੇ ਘਰੁ ਦੇ ਨਿਰੂਪਣ ਨਾਲ ਹੋਇਆ ਹੈ, ਯਥਾ—

ਰਾਗੁ ਸਿਰੀ ਰਾਗੁ ਮਹਲਾ ੧ ਚਉਪਦੇ ॥ ਘਰੁ ੧

ਕੁਝ ਥਾਵਾਂ ਤੇ ਪਦ "ਚਉਪਦੇ" ਲਿਖਣੋਂ ਰਹ ਗਇਆ ਸੀ। ਇਹ ਬਾਅਦ ਵਿਚ ਵੱਖਰੀ ਕਲਮ ਤੇ ਵੱਖਰੀ ਸਿਆਹੀ ਨਾਲ ਵਧਾਇਆ ਹੋਇਆ ਹੈ। ਇਸ ਦੇ ਸ਼ਬਦ-ਜੋੜ ਵੀ ਪੁਰਾਤਨ ਨਹੀਂ ਰਹੇ, ਨਵੇਂ ਹੋ ਗਏ ਹਨ : "ਚੌਪਦੇ"।

**ਵਾਰਾਂ ਦੀ ਸਥਿਤੀ :** ਲਗਪਗ ਸਭ ਵਾਰਾਂ ਦਾ ਪ੍ਰਾਰੰਭ ਹੇਠ ਲਿਖੇ ਢੰਗ ਅਨੁਸਾਰ ਹੁੰਦਾ ਹੈ :

ਸਿਰੀ ਰਾਗੁ ਕੀ ਵਾਰ ਮਹਲਾ ੪

ਸਲੋਕਾ ਨਾਲਿ ॥ ਸਲੋਕ ਮ: ੩ ; ; ;

[7]ਇਸ ਸੰਬੰਧੀ ਜੀ.ਬੀ. ਸਿੰਘ ਦੇ ਗਵੇੜ ਬਾਰੇ ਦੇਖੋ 'ਪ੍ਰਾਚੀਨ ਬੀੜਾਂ', ਪੰਨਾ ੧੮੬.

ਵਾਰਾਂ ਵਿਚ ਸਲੋਕਾਂ ਨਾਲ ਮਹੱਲੇ ਲਿਖੇ ਹਨ ਸਿਵਾਇ ਜੈਤਸਰੀ ਦੀ ਵਾਰ ਦੇ, ਜਿਸ ਦੀਆਂ ਪਉੜੀਆਂ ਤੇ ਸਲੋਕ, ਦੋਵੇਂ ਪੰਚਮ ਸਤਿਗੁਰਾਂ ਦੇ ਆਪਣੇ ਰਚੇ ਹੋਏ ਹਨ। ਕੇਵਲ ਤਿੰਨ ਰਾਗਾਂ ਦੀਆਂ ਵਾਰਾਂ (ਮਾਝ, ਗੂਜਰੀ ਤੇ ਕਾਨੜਾ) ਨਾਲ ਧੁਨੀਆਂ ਲਿਖੀਆਂ ਹੋਈਆਂ ਹਨ, ਬਾਕੀ ਨਾਲ ਨਹੀਂ। ਰਾਗੁ ਕਾਨੜਾ ਨਾਲ ਵੀ ਧੁਨੀ ਪਿੱਛੋਂ ਵਧਾਈ ਹੋਈ ਹੈ। ਵਾਰ ਰਾਗੁ ਗਉੜੀ ਨਾਲ ਧੁਨੀ ਸੀ, ਪਰ ਬਾਅਦ ਵਿਚ ਕਿਸੇ ਨੇ ਮੱਧਮ ਜੇਹੀ ਸਿਆਹੀ ਨਾਲ ਲੀਕ ਫੇਰੀ ਹੋਈ ਹੈ। ਵਾਰ ਰਾਗੁ ਆਸਾ ਨਾਲ ਵੀ ਧੁਨੀ ਨਹੀਂ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਇਸ ਗ੍ਰੰਥ ਦੇ ਮੂਲ ਸ੍ਰੋਤ ਕਿਸੇ ਮੁਢਲੇ ਰੂਪ ਵਾਲੇ ਸਨ। ਇਕ ਗੱਲ ਹੋਰ, ਇਸ ਗ੍ਰੰਥ ਵਿਚ ਵਾਰਾਂ ਦੇ ਪਿੱਛੇ "ਸੁਧੁ" ਜਾਂ "ਸੁਧ ਕੀਚੈ" ਆਦਿ ਹਿਦਾਇਤੀ ਪਦ ਨਹੀਂ ਹਨ।

**ਹੋਰ ਵਿਸ਼ੇਸ਼ਤਾਵਾਂ** : ਇਸ ਬੀੜ ਦੀਆਂ ਧਿਆਨ ਦੇਣ ਯੋਗ ਹੋਰ ਗੱਲਾਂ ਇਸ ਪ੍ਰਕਾਰ ਹਨ :

੧. ਸੋ ਦਰੁ ਦੇ ਮਗਰ "ਸੋ ਪੁਰਖੁ" ਵਾਲੇ ਸ਼ਬਦਾਂ ਦਾ ਜੁਟ ਪ੍ਰਾਪਤ ਹੈ।

੨. ਰਾਗੁ ਗਉੜੀ ਬੈਰਾਗਣਿ ਕਬੀਰ ਜੀ ਕੀ ਦੇ ਅੰਤ ਤੇ "ਗਗਨ ਮੰਡਲ ਮਹਿ ਏਕੋ ਸੋਈ" ਵਾਲਾ ਅਤਿਰਿਕਤ ਚਉਪਦਾ ਇਸ ਬੀੜ ਵਿਚ ਪ੍ਰਾਪਤ ਨਹੀਂ ਹੈ। ਇਸੇ ਤਰ੍ਹਾਂ ਗਉੜੀ ਪੂਰਬੀ ਕਬੀਰ ਜੀ ਕੀ ਦੇ ੫੭ਵੇਂ ਚਉਪਦੇ ਦੀ ਕਥਿਤ ਗੁਮ ਪੰਗਤੀ "ਦੁਰਲਭ ਦੇਹ ਕਉ ਕਾਜ" ਵੀ ਇਸ ਬੀੜ ਵਿਚ ਨਹੀਂ ਹੈ। ਕਬੀਰ ਜੀ ਦੇ 'ਵਾਰ', ਸਲੋਕ "ਧਰ ਅੰਬਰ ਵਿਚਿ ਬੇਲੜੀ ਤਿਹ ਲਾਲ ਸੁਗੰਧਾ ਫੂਲ" ਨਾਲ ਸ਼ੁਰੂ ਹੁੰਦੇ ਸਨ। ਪਰੰਤੂ ਪਿੱਛੋਂ ਕਿਸੇ ਨੇ ਇਸ ਸਲੋਕ ਦੇ ਦੁਆਲੇ ਮੋਟੀ ਕਾਲੀ ਲੀਕ ਪਾ ਕੇ ਇਸ ਨੂੰ ਪਾਠ ਤੋਂ ਖਾਰਿਜ ਕੀਤਾ ਹੋਇਆ ਹੈ।

੩. ਰਾਗੁ ਆਸਾ ਵਿਚ "ਸੋ ਦਰੁ" ਦੇ ਮਗਰ "ਸੋ ਪੁਰਖੁ" ਵੀ ਦਰਜ ਕੀਤਾ ਹੋਇਆ ਹੈ। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਵੀਹਵੇਂ ਸ਼ਬਦ ਵਿਚ ਪਾਠ "ਪਹਰੂਅਰਾ" ਆਇਆ ਹੈ। ਰਾਗੁ ਆਸਾ ਵਿਚ ਕਬੀਰ ਦਾ ਸ਼ਬਦ "ਦੇਖਹੁ ਲੋਗਾ ਹਰਿ/ਰਾਮ ਕੀ ਸਗਾਈ" ਨਹੀਂ ਹੈ। ਇਸ ਰਾਗ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ" ਵਿਚ ਜੋ ਨਿਪਟ "ਆਸਾ" ਸਿਰਲੇਖ ਹੇਠ ਭਗਤ ਧੰਨਾ ਦੀ ਪੱਟੀ ਵਿਚ ਦਰਜ ਹੈ, ਪਾਠ "ਬੁਨਨਾ ਤਨਨਾ" ਠੀਕ ਹੈ।

੪. ਰਾਗੁ ਗੂਜਰੀ ਵਿਚ ਮਹਲਾ ੫, ਘਰੁ ੪ ਦੀ ਅਸ਼ਟਪਦੀ "ਨਾਥ ਨਰਹਰ ਦੀਨ ਬੰਧਵ" ਦੇ ਅਠਵੇਂ ਬੰਦ ਵਿਚ ਪਾਠ "ਦੇਤ ਦਰਸਨੁ ਸ੍ਰਵਨ ਹਰਿ ਜਸ" ਹੈ (ਪਤ੍ਰਾ ੨੮੩/ੳ)। ਭਗਤ ਬਾਣੀ ਵਿਚ ਤ੍ਰਿਲੋਚਨ ਦਾ ਸ਼ਬਦ "ਨਵ ਨਿਧਿ ਪਰਸੀ ਕਾਹਿ" ਦੂਜੇ ਦੋ ਸ਼ਬਦਾਂ "ਅੰਤਰੁ ਮਲਿ ਨਿਰਮਲੁ ਨਹੀਂ ਕੀਨਾ" ਅਤੇ "ਅੰਤਿ ਕਾਲਿ ਜੋ ਲਛਮੀ ਸਿਮਰੈ", ਨਾਲ ਦੂਸਰੇ ਨੰਬਰ ਉਤੇ ਦਰਜ ਸੀ (ਪਤ੍ਰਾ ੨੯੧/ੳ)। ਮਗਰੋਂ ਕਿਸੇ ਨੇ ਇਸ ਦੀਆਂ ਪਹਲੀਆਂ ਦੋ ਸੱਤਰਾਂ ਸਿਆਹੀ ਫੇਰ ਕੇ ਮਿਟਾਈਆਂ ਹੋਈਆਂ ਹਨ ਅਤੇ ਬਾਕੀ ਦੇ ਸ਼ਬਦ

ਦੇ ਦੁਆਲੇ ਵਿੱਕੀ ਜਿਹੀ ਕਲਮ ਨਾਲ ਲੀਕਾਂ ਲਾ ਕੇ ਇਸ ਨੂੰ ਬਾਕੀ ਦੋਹਾਂ ਸ਼ਬਦਾਂ ਨਾਲੋਂ ਨਿਖੇੜਿਆ ਹੋਇਆ ਹੈ। ਅਜੇਹਾ ਕਰਨ ਵਾਲੇ ਦਾ ਭਾਵ ਸ਼ਾਇਦ ਇਹ ਦਰਸਾਣਾ ਹੋਵੇ ਕਿ ਇਹ ਸ਼ਬਦ ਵਾਧੂ ਚੜ੍ਹਿਆ ਹੋਇਆ ਹੈ, ਇਹ ਨਹੀਂ ਪੜ੍ਹਨਾ। ਇਹ ਕਟਾ ਵੱਢੀ ਬਹੁਤ ਪਿੱਛੋਂ ਹੋਈ ਲਗਦੀ ਹੈ।

੫. ਰਾਗੁ ਦੇਵਗੰਧਾਰੀ ਵਿਚ ਸਿਰਲੇਖਾਂ ਨਾਲ ਹਰ ਥਾਂ ਮਹੱਲੇ ਹਨ। ਸ਼ਬਦਾਂ ਦਾ ਕ੍ਰਮ ਵੀ ਛਪੇ ਗ੍ਰੰਥ ਨਾਲ ਰਲਦਾ ਹੈ।

੬. ਰਾਗੁ ਵਡਹੰਸ ਮਹਲਾ ੧ ਘਰੁ ੧ ਦੇ ਤੀਜੇ ਚਉਪਦੇ (ਮੋਰੀ ਰੁਣ ਝੁਣ ਲਾਇਆ) ਦੀ ਅੰਤਲੀ ਗੁੰਮ ਤੁਕ (ਆਪਣੇ ਪਿਰ ਭਾਈ ਮਹਲਿ ਬੁਲਾਈ, ਨਾਨਕ ਸੰਗਿ ਸਮਾਣਾ) ਇਸ ਬੀੜ ਵਿਚ ਨਹੀਂ ਹੈ।

੭. ਰਾਗੁ ਸੋਰਠਿ ਮਹਲਾ ੫ ਦਾ ਚਉਪਦਾ "ਸੰਤ ਜਨਾ ਸਿਉ ਦੂਖਨ ਕਰਤਾ" ਇਸ ਬੀੜ ਵਿਚ ਨਹੀਂ ਹੈ। ਵਾਰ ਰਾਗੁ ਸੋਰਠਿ, ਪਉੜੀ ੨੯ਵੀਂ ਦੇ ਦੂਜੇ ਸਲੋਕ ਮਹਲਾ ੩ ਦੀ ਰਹੀ ਹੋਈ ਤੁਕ "ਆਪੇ ਦੇ ਵਡਿਆਈਆਂ ਆਪੇ ਨਦਰਿ ਕਰੇਇ" ਇਸ ਬੀੜ ਵਿਚ ਹਾਸ਼ੀਏ ਵਿਚ ਮਗਰੋਂ ਲਿਖੀ ਹੋਈ ਹੈ (ਪਤ੍ਰਾ ੩੪੭/ਅ)। ਕਬੀਰ ਦੇ ਤੀਜੇ ਚਉਪਦੇ (ਬੇਦ ਪੁਰਾਨ ਸਭੈ ਮਤ ਸੁਨਿ ਕੈ) ਦੇ ਅੰਤ ਤੇ ਪਾਠ ਖਲਾਸੇ (੩੪੮/ਅ) ਆਇਆ ਹੈ। ਕਬੀਰ ਦਾ ਇਕ ਹੋਰ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਇਸ ਬੀੜ ਵਿਚ ਨਹੀਂ ਹੈ। ਰਵਿਦਾਸ ਜੀ ਦਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇੱਥੇ ਪ੍ਰਾਪਤ ਹੈ (ਪਤ੍ਰਾ ੩੫੦/ੳ)।

੮. ਰਾਗੁ ਧਨਾਸਰੀ ਦਾ ਚਉਪਦਾ "ਨਦਰਿ ਕਰੇ ਤਾ ਸਿਮਰਿਆ ਜਾਇ" ਪਹਲਾਂ ਮਹਲਾ ੩ ਦਾ ਕਰਕੇ ਲਿਖਿਆ ਗਇਆ ਸੀ, ਮਗਰੋਂ ਕਟ ਕੇ ਮਹਲਾ ੧ ਦਾ ਕੀਤਾ ਹੋਇਆ ਹੈ। ਧਨਾਸਰੀ ਕਬੀਰ ਦੇ ਸ਼ਬਦ "ਸਨਕ ਸਨੰਦ ਮਹੇਸ਼ ਸਮਾਨਾ" ਵਿਚ ਰਹਾਉ ਦੀ ਤੁਕ "ਸੰਤ ਸੰਗਤਿ ਰਾਮ ਰਿਦੈ ਬਸਾਈ" ਤੋਂ ਪਹਲਾਂ "ਨਿਰਗੁਨ ਰਾਮ ਜਪਉ ਮੇਰੀ ਮਾਈ" ਨਹੀਂ ਹੈ।

੯. ਰਾਗੁ ਰਾਮਕਲੀ ਮਹਲਾ ੫ ਦੇ ਛੰਤ "ਰੁਣ ਝੁੰਝਨੜਾ ਗਾਉ ਸਖੀ" ਦੀਆਂ ਕੇਵਲ ਦੋ ਪੰਗਤੀਆਂ ਇਸ ਬੀੜ ਵਿਚ ਲਿਖੀਆਂ ਹੋਈਆਂ ਹਨ; ਸ਼ਬਦ ਦੇ ਬਾਕੀ ਹਿੱਸੇ ਲਈ ਥਾਂ ਖਾਲੀ ਛੱਡੀ ਹੋਈ ਹੈ (ਪਤ੍ਰਾ ੪੬੫/ਅ)। ਰਾਮਕਲੀ ਕਬੀਰ ਦੇ ਪੰਜਵੇਂ ਸ਼ਬਦ, "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ, "ਅਖਰ ਸਾਚੇ ਬੇਦ ਭੀ ਸਾਚਾ" ਪਾਠ ਵਾਲਾ, ਇਸ ਬੀੜ ਵਿਚ ਨਹੀਂ ਹੈ।

੧੦. ਵਾਰ ਰਾਗੁ ਮਾਰੂ ਮਹਲਾ ੩ ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਲਿਖਿਆ ਹੈ, ਮਹਲਾ ੩ ਦਾ ਨਹੀਂ। ਇਸ ਰਾਗੁ ਵਿਚ ਕਬੀਰ ਜੀ ਦੇ ਗਿਆਰਾਂ ਸ਼ਬਦ ਇਕੱਠੇ ਲਿਖੇ ਹੋਏ ਹਨ; ਕਹਣ ਦਾ ਭਾਵ ਇਹ ਕਿ ਬਾ-ਮਿਸਲ ਹਨ। ਇਸ ਗ੍ਰੰਥ ਵਿਚ ਰਵਿਦਾਸ

ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਮਾਰੂ ਰਾਗੁ ਵਿਚ ਦੁਹਰਾਇਆ ਹੋਇਆ ਨਹੀਂ। ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ" ਵੀ ਇਸ ਬੀੜ ਵਿਚ ਨਹੀਂ।

੧੧. ਰਾਗੁ ਭੈਰਉ ਮਹਲਾ ੩ ਘਰੁ ੨ ਨਾਲ ਮੰਗਲ ਨਹੀਂ ਹਨ। ਚਉਪਦਾ "ਵਰਤ ਨ ਰਹਉ ਨ ਮਹ ਰਮਦਾਨਾ" ਮਹਲਾ ੫ ਦੀ ਪੱਟੀ ਵਿਚ ਹੀ ਦਰਜ ਹੈ।

੧੨. ਰਾਗੁ ਬਸੰਤ ਹਿੰਡੋਲ ਮਹਲਾ ੧ ਘਰੁ ੨ ਨਾਲ ਮੰਗਲ ਨਹੀਂ। ਇਸ ਰਾਗੁ ਦਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਇਸ ਬੀੜ ਵਿਚ ਮਹਲਾ ੩ ਦਾ ਕਰਕੇ ਲਿਖਿਆ ਹੈ (ਪਤ੍ਰਾ ੫੬੯/ਅ)। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੧ ਦੀ ਪੱਟੀ ਵਿਚ ਅੰਤ ਤੇ ਦਿੱਤਾ ਹੋਇਆ ਸੀ; ਮਗਰੋਂ ੧ ਕਟ ਕੇ ੩ ਕੀਤਾ ਹੋਇਆ ਹੈ। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . . ਖਿਨੁ ਤੋਲਾ ਖਿਨੁ ਮਾਸਾ" ਇਸ ਬੀੜ ਵਿਚ ਨਹੀਂ ਹੈ। ਵਾਰ ਰਾਗੁ ਬਸੰਤ ਥਾਂ ਸਿਰ ਚੜ੍ਹੀ ਹੋਈ ਹੈ (ਪਤ੍ਰਾ ੫੭੩/ਅ)।

੧੩. ਰਾਗੁ ਸਾਰੰਗ ਵਿਚ ਸੂਰਦਾਸ ਦਾ ਇਕ ਹੀ ਸ਼ਬਦ ਚੜ੍ਹਿਆ ਹੋਇਆ ਹੈ "ਹਰਿ ਕੇ ਸੰਗ ਬਸਹਿ ਹਰਿ ਲੋਕ" (ਪਤ੍ਰਾ ੫੯੮/ਅ), ਦੂਸਰਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨਹੀਂ ਹੈ।

੧੪. ਰਾਗੁ ਮਲਾਰ ਮਹਲਾ ੫ ਘਰੁ ੨ ਵਿਚ ਚਾਰ ਹੀ ਸ਼ਬਦ ਹਨ, ਪੰਜਵਾਂ "ਪ੍ਰਾਨ ਮਾਨ ਏਕ ਨਾਮੁ" ਨਹੀਂ ਹੈ।

੧੫. ਰਾਗੁ ਕਾਨੜਾ ਮਹਲਾ ੫ ਦੇ ਘਰਾਂ ਨਾਲ ਹਰ ਥਾਂ ਮੰਗਲ ਨਹੀਂ ਸਨ। ਕੁਝ ਥਾਵਾਂ ਤੇ ਇਹ ਹਾਸ਼ੀਏ ਵਿਚ ਪਾ ਕੇ ਵਧਾ ਦਿੱਤੇ ਗਏ ਹਨ; ਕੁਝ ਥਾਵਾਂ ਤੇ ਵਧਾਉਣੋਂ ਰਹ ਵੀ ਗਏ ਹਨ।

੧੬. ਰਾਗੁ ਕਲਿਆਨ ਮਹਲਾ ੪ ਭੋਪਾਲੀ ਅਤੇ ਮਹਲਾ ੫ ਘਰੁ ੨ ਨਾਲ ਮੰਗਲ ਨਹੀਂ ਹਨ।

੧੭. ਭੱਟਾਂ ਦੇ ਸਵੱਯੇ ਮਹੱਲੇ ਦੂਜੇ ਕੇ ਦੇ ਅੰਤਲੇ ਸਵੱਯੇ ਵਿਚ ਪਾਠ "ਸੁ ਕਹੁ ਟਲ੍ਹ ਗੁਰ ਸੇਵੀਐ" ਹੀ ਹੈ, ਕਲ ਨਹੀਂ (ਪਤ੍ਰਾ ੬੭੧/ੳ)।

## ੧੯. ਸਿਖ ਰੈਫ਼ਰੈਂਸ ਲਾਇਬ੍ਰੇਰੀ ਬੀੜ ਨੰ. ੪/੩
### (ਸੰਮਤ ੧੭੨੨)

ਇਸ ਅਮੋਲਕ ਸੰਚੇ ਦਾ ਉੱਲੇਖ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਨੇ ਹੱਥ-ਲਿਖਤ ਬੀੜਾਂ ਸੰਬੰਧੀ ਆਪਣੀ ਅਣਛਪੀ ਪੁਸਤਕ "ਗੁਰ-ਸ਼ਬਦ ਵਿਗਾਸ" ਵਿਚ ਕੀਤਾ ਹੈ ਤੇ ਭਾਈ ਜੋਗਿੰਦਰ ਸਿੰਘ ਤਲਵਾੜਾ ਨੇ ਵੀ ਇਸ ਨੂੰ ਗੁਰਬਾਣੀ ਦੇ ਸ਼ੁੱਧ ਸਰੂਪਾਂ ਸੰਬੰਧੀ ਆਪਣੀ ਖੋਜ ਵਿਚ ਵਰਤਿਆ ਹੈ। ਇਹ ਬੀੜ ਵੀ ਹੁਣ ਦੂਜੀਆਂ ਅਨੇਕ ਬੀੜਾਂ ਨਾਲ ਸ੍ਰੀ ਹਰਿਮੰਦਿਰ ਸਾਹਿਬ ਉਪਰ ਜੂਨ ੧੯੮੪ ਵਿਚ ਹੋਈ ਫ਼ੌਜੀ ਯਲਗ਼ਾਰ ਸਮੇਂ ਨਸ਼ਟ ਹੋ ਚੁੱਕੀ ਹੈ। ਇਸ ਦਾ ਪਿਛਲਾ ਇਤਿਹਾਸ ਮਾਲੂਮ ਨਹੀਂ, ਪਰੰਤੂ ਇਸ ਦੇ ਪਾਠਾਂ ਦੇ ਬਹੁਤ ਹੱਦ ਤਕ ਸ਼ੁੱਧ ਹੋਣ ਦੀ ਗਵਾਹੀ ਦੋਵੇਂ ਵਿਦਵਾਨ ਭਰਦੇ ਹਨ। ਸਿਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਇਸ ਦਾ ਐਕਸੈਸ਼ਨ ਨੰਬਰ ਭਾਈ ਰਣਧੀਰ ਸਿੰਘ ਅਨੁਸਾਰ ੪/੩ ਸੀ। ਸਾਡੀ ਅੱਗੇ ਦਿੱਤੀ ਸਾਰੀ ਜਾਣਕਾਰੀ ਇਨ੍ਹਾਂ ਦੋਹਾਂ ਖੋਜੀ ਸੱਜਨਾਂ ਦੀਆਂ ਲਿਖਤਾਂ ਤੋਂ ਆਈ ਹੈ।

**ਨਕਲ-ਕਾਲ ਤੇ ਆਕ੍ਰਿਤੀ :** ਇਹ ਗ੍ਰੰਥ ਸੰਮਤੁ ੧੭੨੨, ਮੱਘਰ ਵਦੀ ੧੭ ਨੂੰ ਸੰਪੂਰਨ ਹੋਇਆ। ਨੌਵੇਂ ਗੁਰੂ ਸਾਹਿਬ ਦੀ ਬਾਣੀ ਇਸ ਵਿਚ ਥਾਉਂ ਥਾਈਂ ਚੜ੍ਹੀ ਹੋਈ ਸੀ। ਇਹ ਪਹਲੀ ਲਿਖਤ ਉੱਤੇ ਹੜਤਾਲ ਫੇਰਕੇ ਜਾਂ ਨਵੇਂ ਪਤ੍ਰੇ ਪਾ ਕੇ ਕਿਸੇ ਹੋਰ ਲਿਖਾਰੀ ਨੇ ਮਗਰੋਂ ਚੜ੍ਹਾਈ ਸੀ। ਰਾਗੁ ਤਿਲੰਗ ਵਿਚ ਨੌਵੇਂ ਮਹਲ ਦੀ ਬਾਣੀ ਲਿਖਾਰੀ ਨੇ ਅਸ਼ਟਪਦੀਆਂ ਤੋਂ ਪਹਲਾਂ ਅਰਥਾਤ ਠੀਕ ਥਾਂ ਤੇ ਚੜ੍ਹਾਈ ਹੋਈ ਸੀ। ਮੁੱਢ ਵਿਚ ਇਸ ਗ੍ਰੰਥ ਦੀ ਸਮਾਪਤੀ ਸਵੱਯਾਂ ਉਪਰ ਹੁੰਦੀ ਸੀ ਅਤੇ ਸਲੋਕ ਵਾਰਾਂ ਤੇ ਵਧੀਕ ਚਉਬੋਲਿਆਂ ਦੇ ਮਗਰ ਲਿਖੇ ਹੋਏ ਸਨ। ਪਰ ਨੌਵੇਂ ਸਤਿਗੁਰਾਂ ਦੀ ਬਾਣੀ ਚੜ੍ਹਾਣ ਵਾਲੇ ਨੇ ਸਲੋਕ ਵਾਰਾਂ ਤੇ ਵਧੀਕ ਨੂੰ ਉੱਥੋਂ ਚੁੱਕ ਕੇ ਮਗਰ ਲੈ ਆਂਦਾ ਜਿਸ ਨਾਲ ਇਸ ਦੀ ਆਕ੍ਰਿਤੀ ਬਦਲ ਗਈ। ਕੁੱਲ ਪਤ੍ਰੇ ਇਸ ਗ੍ਰੰਥ ਦੇ ੭੮੧ ਸਨ। ਸਾਰੇ ਰਾਗ ਪੂਰਾ ਮੂਲਮੰਤ੍ਰ ਲਿਖ ਕੇ ਸ਼ੁਰੂ ਕੀਤੇ ਹੋਏ ਸਨ। ਹੋਰਨਾਂ ਥਾਵਾਂ ਤੇ ਲਿਖੇ ਮੰਗਲ ਬਾਣੀ ਦੇ ਸਿਰਨਾਵਿਆਂ ਤੋਂ ਪਹਲਾਂ ਸਨ। ਬੇ-ਮਿਸਲ ਸ਼ਬਦ ਇਸ ਵਿਚ ਵੀ ਕਿਤੇ ਕਿਤੇ ਪ੍ਰਾਪਤ ਸਨ, ਭਾਵੇਂ ਮਾਰੂ, ਭੈਰਉ ਤੇ ਬਸੰਤ ਵਿਚ ਭਗਤਾਂ ਦੇ ਸ਼ਬਦ ਟਿਕਾਣੇ ਸਿਰ ਦਰਜ ਸਨ।

**ਇਸ ਗ੍ਰੰਥ ਦੀਆਂ ਹੋਰ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਸਨ :**

**੧. ਜਪੁ ਦੇ ਮੁਢਲੇ ਸਲੋਕ ਨਾਲ ਅੰਕ ੧ ਦਿੱਤਾ ਹੋਇਆ ਸੀ।**

੨. ਰਹਰਾਸ ਵਿਚ 'ਸੋ ਪੁਰਖੁ' ਵਾਲਾ ਚਾਰ ਸ਼ਬਦਾਂ ਦਾ ਜੁਟ ਇਸ ਵਿਚ ਸੰਮਿਲਿਤ ਸੀ।

੩. ਸਿਰੀ ਰਾਗੁ ਮਹਲਾ ੧ ਦੇ ੧੯ਵੇਂ ਸ਼ਬਦ ਵਿਚ ਪਾਠ "ਜਮੁ ਮਾਰਿ ਕਰੇ ਖਲਹਾਨੁ", ਠੀਕ ਸੀ।

੪. ਹਿਦਾਇਤ 'ਸੁਧੁ' ਇਸ ਗ੍ਰੰਥ ਵਿਚ ਵਾਰਾਂ ਦੇ ਮਗਰ ਨਹੀਂ ਸੀ ਅਤੇ ਨ ਹੀ 'ਸੁਧੁ ਕੀਚੈ', ਆਦਿ ਹਿਦਾਇਤਾਂ ਹੋਰ ਕਿਤੇ ਸਨ।

੫ ਰਾਗੁ ਸੋਰਠਿ ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ 'ਖਲਾਸੇ' ਸੀ।

੬. ਰਾਗੁ ਰਾਮਕਲੀ ਵਿਚ ਮਹਲਾ ੫ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਇਸ ਵਿਚ ਪ੍ਰਾਪਤ ਸੀ।

੭. ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ, "ਸੁਖ ਸਾਗਰ ਸੁਰਤਰ ਚਿੰਤਾਮਨਿ", ਇਥੇ ਰਾਗੁ ਮਾਰੂ ਵਿਚ ਦੁਹਰਾਇਆ ਹੋਇਆ ਨਹੀਂ ਸੀ। ਮੀਰਾ ਦਾ ਪਦਾ ਵੀ ਇਸ ਵਿਚ ਨਹੀਂ ਸੀ।

੮. ਰਾਗੁ ਸਾਰੰਗ ਵਿਚ ਕਬੀਰ ਜੀ ਦਾ ਇਕ ਸ਼ਬਦ "ਹਰਿ ਬਿਨੁ ਕਉਨ ਸਹਾਈ ਮਨ ਕਾ" ਰਾਗੁ ਦੇ ਅੰਤ ਪੁਰ ਦਿੱਤਾ ਹੋਇਆ ਸੀ, ਪਰ ਨੌਵੇਂ ਮਹਲ ਦੀ ਬਾਣੀ ਚੜ੍ਹਾਣ ਵਾਲੇ ਨੇ ਇੱਥੋਂ ਚੁਕ ਕੇ ਇਸ ਨੂੰ ਅੰਦਰ ਠੀਕ ਥਾਂ ਤੇ ਟਿਕਾ ਦਿੱਤਾ ਸੀ।

੯. ਬਸੰਤ ਦੀ ਵਾਰ ਦੀਆਂ ਤਿੰਨ ਪਉੜੀਆਂ ਵੀ ਨੌਵੇਂ ਸਤਿਗੁਰਾਂ ਦੀ ਬਾਣੀ ਚੜ੍ਹਾਣ ਵਾਲੇ ਨੇ ਗ੍ਰੰਥ ਦੇ ਮਗਰੋਂ ਚੁਕ ਕੇ ਠੀਕ ਟਿਕਾਣੇ ਸਿਰ ਪਹੁੰਚਾਈਆਂ ਹੋਈਆਂ ਸਨ।

੧੦. ਭੱਟ ਰਚਿਤ ਸਵੱਯੇ ਮਹੱਲੇ, ਦੂਜੇ ਕੇ ਦੇ ਦਸਵੇਂ ਸਵੱਯੇ ਵਿਚ ਪਾਠ "ਟਲ" ਹੀ ਸੀ, ਦਰੁਸਤੀ ਨਹੀਂ ਹੋਈ ਹੋਈ ਸੀ, ਪਰੰਤੂ ਸਵੱਯੇ ਮਹੱਲੇ ਚਉਥੇ ਕੇ ਦੇ ੩੫ਵੇਂ ਸਵੱਯੇ ਵਿਚ ਪਾਠ "ਕੋਟਿ ਮੈਨ ਸੰਗ ਸੋਭ" ਸਹੀ ਸੀ।

੧੧. ਰਾਗੁਮਾਲਾ ਤੇ ਫਾਲਤੂ ਬਾਣੀ ਦੇ ਨਾਂ ਤੇ ਚਲਦੇ ਮਹਲਾ ੧ ਦੇ ਸਲੋਕ, ਰਤਨਮਾਲਾ, ਸਿਆਹੀ ਕੀ ਬਿਧਿ ਆਦਿ ਇਸ ਗ੍ਰੰਥ ਵਿਚ ਨਹੀਂ ਸਨ।

## ੧੭. ਬੀੜ ਪੰਜਾਬ ਪੁਰਾਤਤ੍ਵ ਵਿਭਾਗ
(ਸੰਮਤ ੧੭੨੩)

**ਨਕਲ-ਕਾਲ ਤੇ ਨੀਸਾਣ :** ਇਹ ਬੀੜ ਪੰਜਾਬ ਪੁਰਾਤਤ੍ਵ ਵਿਭਾਗ (ਸਟੇਟ ਆਰਕਾਈਵਜ਼) ਪਟਿਆਲਾ ਵਿਚ ਹੱਥ-ਲਿਖਤ ਨੰਬਰ ੩੪੧ ਉਪਰ ਸੁਰਖਿਅਤ ਹੈ। ਇਹ ਸੰਮਤ ੧੭੨੩ ਹਾੜ ਦਿਨ ੨੦ ਦੀ ਲਿਖੀ ਹੋਈ ਹੈ। ਇਹ ਮਿਤੀ ਪੋਥੀ ਦੇ ਸੂਚੀ-ਪਤ੍ਰ ਵਾਲੇ ਕਾਲਮ ਵਿਚ "ਪੋਥੀ ਲਿਖਿ ਪਹੁੰਚੈ" ਦੇ ਜਾਣੇ ਪਛਾਣੇ ਵਾਕਾਂਸ਼ ਦੁਆਰਾ ਸੂਚਿਤ ਹੈ। ਤਤਕਰਾ ਰਾਗਾਂ ਕਾ "ਚਲਿਤ੍ਰ ਜੋਤੀ ਜੋਤਿ ਸਮਾਵਣ ਕਾ" ਦੇ ਪਤ੍ਰਾ ਪੜ੍ਹ ਉੱਤੇ ਹੋਣ ਦਾ ਪਤਾ ਦੇਂਦਾ ਹੈ, ਪਰ ਚਲਿਤ੍ਰ ਅੰਦਰ ਨਹੀਂ ਹਨ। ਇਸੇ ਤਤਕਰੇ ਵਿਚ ਉਪਰੋਕਿਤ ਮਿਤੀ ਤੋਂ ਬਾਅਦ "ਨੀਸਾਣੁ ਗੁਰੂ ਜੀ ਕੇ ਦਸਤਖਤ ਮ: ੬" ਲਿਖਿਆ ਹੋਇਆ ਹੈ, ਪਰ ਅੰਦਰ ਨੀਸਾਣ ਨੌਵੀਂ ਪਾਤਸਾਹੀ ਦਾ ਹੈ (ਪਲੇਟ XXXII, ਚਿਤ੍ਰ ੨੮)। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਤਤਕਰੇ ਇਸ ਗ੍ਰੰਥ ਦੇ ਲਿਖਾਰੀ ਨੇ ਬਾਹਰੋਂ ਚੁਕ ਲਏ ਹਨ। ਉਂਞ ਹਨ ਵੀ ਇਹ ਕਿਸੇ ਹੋਰ ਹੱਥ ਦੇ ਲਿਖੇ ਹੋਏ।

**ਤਤਕਰੇ :** ਗ੍ਰੰਥ ਦੇ ਮੁਢਲੇ ਪਤ੍ਰੇ ਉਤੇ ਤਤਕਰਾ ਆਰੰਭ ਕਰਨ ਤੋਂ ਪਹਿਲਾਂ ਪਹਿਲੇ ਤਿੰਨ ਗੁਰੂਆਂ ਦੀਆਂ "ਵਾਰਾਂ ਕਾ ਜੁਮਲਾ" ਗੁਰੂ ਅਨੁਸਾਰ ਦਿੱਤਾ ਹੈ (ਪਹਿਲੇ ਗੁਰੂ ਜੀ ੩, ਤੀਜੇ ੪, ਚੌਥੇ ੩; ਕੁੱਲ ੧੦)। ਇਸ ਤੋਂ ਅੱਗੇ "ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਦੋ ਕਾਲਮਾਂ ਵਿਚ ਦਿੱਤਾ ਹੋਇਆ ਹੈ। ਇਸ ਪਿੱਛੋਂ "ਤਤਕਰਾ ਤਤਕਰੇ ਕਾ" ਅਤੇ "ਤਤਕਰਾ ਸ਼ਬਦਾਂ ਕਾ" ਦੋਵੇਂ ਦਿੱਤੇ ਹੋਏ ਹਨ। "ਤਤਕਰਾ ਸ਼ਬਦਾਂ ਕਾ" ਵਿਚ ਭਗਤ ਬਾਣੀ ਨੂੰ ਇਕ ਹੀ ਪ੍ਰਤੀਕ ਨਾਲ ਭੁਗਤਾਇਆ ਗਇਆ ਹੈ। ਇਹ ਤਤਕਰਾ ਰਾਗਾਂ ਉੱਤੇ ਸਮਾਪਤ ਹੁੰਦਾ ਹੈ, ਭੋਗ ਦੀ ਬਾਣੀ ਨੂੰ ਇਸ ਵਿਚ ਦਰਜ ਨਹੀਂ ਕੀਤਾ ਗਇਆ। ਇਸ ਦੇ ਕਾਲਮਾਂ ਉਪਰ ਚਲਦੇ ਰਾਗ ਦਾ ਨਾਂ ਚਲਦੇ ਸਿਰਲੇਖ ਵਜੋਂ ਨਹੀਂ ਦਿੱਤਾ।

**ਪਤ੍ਰਾ-ਅੰਕਣ ਵਿਧੀ :** ਅੰਕ ਇਸ ਗ੍ਰੰਥ ਦੇ ਪਤ੍ਰੇ ਦੇ ਮਗਰਲੇ ਪਾਸੇ (ਖੁਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲੇ ਪੰਨੇ ਤੇ) ਹਾਸ਼ੀਏ ਵਿਚ ਉੱਚੇ ਕਰਕੇ ਲੱਗੇ ਹੋਏ ਹਨ। ਤਤਕਰਾ ਬਣਾਣ ਵਾਲੇ ਨੇ ਖੱਬੇ ਤੇ ਸੱਜੇ ਪਾਸੇ ਦੇ ਪੰਨਿਆਂ ਨੂੰ ਲੈ ਕੇ ਇਕ ਪਤ੍ਰਾ ਹੋਇਆ ਮੰਨਿਆ ਹੈ ਜੋ "ਪਤ੍ਰੇ" ਦੀ ਠੀਕ ਧਾਰਣਾ ਦੇ ਵਿਰੁਧ ਹੈ।

**ਚਿਹਨ ਚਕ੍ਰ :** ਗ੍ਰੰਥ ਦੇ ਕੁੱਲ ਪਤ੍ਰੇ ੫੭੯ ਹਨ ਤੇ ਸਮਾਪਤੀ ਗ੍ਰੰਥ ਦੀ ਸਲੋਕ ਵਾਰਾਂ ਤੇ ਵਧੀਕ ਤੇ ਹੁੰਦੀ ਹੈ। ਮੁੰਦਾਵਣੀ ਤੇ ਸਾਥੀ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਇਨ੍ਹਾਂ ਸਲੋਕਾਂ ਦੇ ਅੰਤ ਤੇ ਹਨ। ਨੌਵੇਂ ਮਹਲ ਦੀ ਬਾਣੀ ਇਸ ਬੀੜ ਵਿਚ ਪ੍ਰਾਪਤ ਨਹੀਂ ਹੈ,

ਚੜ੍ਹਾਈ ਹੀ ਨਹੀਂ ਗਈ। ਫਾਲਤੂ ਬਾਣੀਆਂ ਸਲੋਕ "ਜਿਤੁ ਦਰ ਲਖ ਮੁਹੰਮਦਾ" (੩), "ਬਾਇ ਆਤਿਸ ਆਬ" (੧੬), "ਰਤਨਮਾਲਾ" (੨੫), 'ਹਕੀਕਤ ਰਾਹ ਮੁਕਾਮ", "ਰਾਗਮਾਲਾ" ਤੇ "ਸਿਆਹੀ ਕੀ ਬਿਧਿ" ਸਭ ਇਸ ਵਿਚ ਚੜ੍ਹੀਆਂ ਹੋਈਆਂ ਹਨ।

ਤਤਕਰੇ ਇਸ ਗ੍ਰੰਥ ਦੇ ਪਤ੍ਰਾ ੨੧ ਤੇ ਮੁਕ ਜਾਂਦੇ ਹਨ; ਪਤ੍ਰਾ ੨੨ ਤੋਂ ੨੪ ਤਕ ਖਾਲੀ ਹਨ। ਇਨ੍ਹਾਂ ਖਾਲੀ ਪਤ੍ਰਿਆਂ ਉਪਰ ਹੀ ਨੌਵੀਂ ਪਾਤਸਾਹੀ ਦਾ ਨੀਸਾਣ ਹੈ ਜਿਸ ਨੂੰ ਤਤਕਰੇ ਵਿਚ ਛੇਵੀਂ ਪਾਤਸਾਹੀ ਦਾ ਕਰਕੇ ਲਿਖਿਆ ਗਇਆ ਹੈ।

ਰਾਗੁ ਇਸ ਗ੍ਰੰਥ ਵਿਚ, ਸਿਵਾਇ ਜੈਤਸਰੀ ਤੇ ਬੈਰਾੜੀ ਦੇ, ਸਾਰੇ ਮੂਲਮੰਤ੍ਰ ਨਾਲ ਆਰੰਭ ਹੁੰਦੇ ਹਨ। ਕੁਝ ਥਾਵਾਂ ਤੇ ਸਿਰਲੇਖ ਮੂਲਮੰਤ੍ਰ ਤੇ ਮੰਗਲ ਤੋਂ ਪਹਲਾਂ ਵੀ ਨਕਲ ਹੋਏ ਹੋਏ ਹਨ।

ਰਾਗੁ ਦੇਵਗੰਧਾਰੀ ਦੇ ਚਉਪਦਿਆਂ ਦੇ ਮਗਰ ਜੋੜ ਵਜੋਂ "ਛਕਾ ੧", "ਛਕਾ ੨" ਤੇ "ਛਕਾ ੩" ਆਏ ਹਨ। ਰਾਗੁ ਕਲਿਆਣ ਵਿਚ ਵੀ ਦੋ ਥਾਵਾਂ ਤੇ "ਛਕਾ" ਪਦ ਜੋੜ ਵਜੋਂ ਵਰਤਿਆ ਮਿਲਦਾ ਹੈ।

ਹੋਰ ਵਿਸ਼ੇਸ਼ਤਾਵਾਂ ਇਸ ਗ੍ਰੰਥ ਦੀਆਂ ਇਸ ਪ੍ਰਕਾਰ ਹਨ :

੧. ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਤਿਸਕਾ ਨਕਲ ਦਸਿਆ ਹੈ ਤੇ ਇਹ ਤਤਕਰੇ ਅਨੁਸਾਰ ਪਤ੍ਰਾ ੨੫ ਤੋਂ ਸ਼ੁਰੂ ਹੁੰਦਾ ਹੈ। ਨੀਸਾਣ ਤਾਂ ਹੈ, ਪਰ ਜਪੁ ਦੇ ਤੀਜੀ ਥਾਵੇਂ ਨਕਲ ਹੋਣ ਕਰਕੇ ਇਹ ਬੀੜ ਭਾਈ ਬੰਨੋ ਵਾਲੀ ਬੀੜ ਨਾਲ ਮੇਲ ਨਹੀਂ ਖਾਂਦੀ। ਪਹਲੇ ਸਲੋਕ ਨਾਲ ਅੰਕ ਨਹੀਂ ਹੈ ਅਤੇ ਪਦ "ਸਲੋਕ" ਵੀ ਮੁੱਢ ਵਿਚ ਨਹੀਂ ਆਇਆ। ਇਸ ਵਿਚ ਗੁਰੂ ਰਾਮਦਾਸ ਵਾਲੀ ਪਰਿਪਾਟੀ ਦੇ ਜਪੁ ਦੇ ਕੁਝ ਸ਼ਬਦ-ਜੋੜ ਮੌਜੂਦ ਹਨ : ਮੁਹੋ (ਚੌਥੀ ਪਉੜੀ), ਧੌਲ ਤੇ ਕੌਣ (੧੬ਵੀਂ ਪਉੜੀ), ਰਖੀਸਰ (੨੭ਵੀਂ ਪਉੜੀ) ਤੇ ਜੀਭੌ (੩੨ਵੀਂ ਪਉੜੀ)।

੨. ਸੋ ਦਰੁ ਦੇ ਪਿਛੇ "ਸੋ ਪੁਰਖੁ" ਵਾਲਾ ਜੁਟ ਇਸ ਗ੍ਰੰਥ ਵਿਚ ਨਹੀਂ ਹੈ। ਸੋਹਿਲਾ ਆਰਤੀ (ਪੰਜ ਸ਼ਬਦ) ਮੌਜੂਦ ਹਨ।

੩. ਸਿਰੀ ਰਾਗੁ ਦੀ ਵਾਰ ਦੇ ਅੰਤ ਤੇ "ਸੁਧੁ" ਪਦ ਨਹੀਂ ਹੈ। ਹੋਰਨਾਂ ਰਾਗਾਂ ਦੀਆਂ ਵਾਰਾਂ ਦੀ ਹਕੀਕਤ ਵੀ ਇਹੀ ਹੈ। ਵਾਰਾਂ ਉਪਰ ਧੁਨੀਆਂ ਚੜ੍ਹੀਆਂ ਹੋਈਆਂ ਹਨ।

੪. ਰਾਗੁ ਗਉੜੀ ਬੈਰਾਗਣਿ ਕਬੀਰ ਜੀ ਵਿਚ "ਗਗਨ ਮੰਡਲ ਮਹਿ ਏਕੋ ਸੋਈ" ਵਾਲਾ ਸ਼ਬਦ ਨਹੀਂ ਹੈ। ਇਸੇ ਤਰ੍ਹਾਂ ਕਬੀਰ ਜੀ ਦੇ ੫੭ਵੇਂ ਸ਼ਬਦ (ਕਾਲਬੂਤ ਕੀ ਹਸਤਨੀ) ਵਿਚ ਰਹਾਉ ਦੀ ਤੁਕ ਨਾਲ "ਦੁਰਲਭ ਦੇਹ ਕਉ ਕਾਜ" ਨਹੀਂ ਹੈ। 'ਵਾਰ' ਕਬੀਰ ਜੀਉ ਕੇ ਦਾ ਆਰੰਭ ਇਸ ਬੀੜ ਵਿਚ "ਧਰ ਅੰਬਰ ਵਿਚਿ ਬੇਲੜੀ" ਵਾਲੇ ਸਲੋਕ ਨਾਲ ਨਹੀਂ ਹੁੰਦਾ।

੫. ਰਾਗੁ ਆਸਾ ਵਿਚ "ਸੋ ਪੁਰਖੁ" ਵਾਲਾ ਸ਼ਬਦ "ਸੋ ਦਰੁ" ਦੇ ਮਗਰ ਹੈ; ਵਾਰ ਰਾਗੁ ਆਸਾ ਮਹਲਾ ੧ ਤੋਂ ਪਹਲਾਂ ਪੂਰਾ ਮੂਲਮੰਤ੍ਰ ਮੰਗਲ ਰੂਪ ਵਿਚ ਸਜ ਰਹਿਆ ਹੈ। ਰਾਗੁ ਆਸਾ, ਧੰਨੇ ਦੀ ਪੱਟੀ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ" ਵਿਚ ਪਾਠ "ਬੁਨਨਾ ਤਨਨਾ" ਠੀਕ ਹੈ।

੬. ਰਾਗੁ ਗੂਜਰੀ ਮਹਲਾ ੫ ਅਸ਼ਟਪਦੀ, "ਨਾਥ ਨਰਹਰ ਦੀਨ" ਵਿਚ ਪਾਠ "ਦੇਤ ਦਰਸਨ" ਹੈ (ਪੱਤੀ ੨੪੩)। ਇਸ ਰਾਗੁ ਵਿਚ ਤ੍ਰਿਲੋਚਨ ਜੀ ਦਾ ਸ਼ਬਦ "ਨਵਨਿਧਿ ਪਰਸੀ ਕਾਹਿ" ਨਹੀਂ ਹੈ।

੭. ਰਾਗੁ ਦੇਵਗੰਧਾਰੀ ਵਿਚ ਸਿਰਲੇਖਾਂ ਨਾਲ ਮਹਲੇ ਲਿਖੇ ਹੋਏ ਹਨ। ਇਸ ਰਾਗੁ ਦੇ ਮਹਲਾ ੫ ਘਰੁ ੨ ਦੇ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਦਾ ਅਨੁਸਰਨ ਕਰਦਾ ਹੈ।

੮. ਰਾਗੁ ਵਡਹੰਸ ਮਹਲਾ ੧ ਘਰੁ ੧ ਦੇ ਸ਼ਬਦ "ਮੋਰੀ ਰੁਣਝੁਣ ਲਾਇਆ" ਵਿਚ ਅੰਤਲੀ, ਕਵੀ-ਛਾਪ ਵਾਲੀ ਤੁਕ ਨਹੀਂ ਹੈ।

੯. ਰਾਗੁ ਸੋਰਠਿ ਮਹਲਾ ੫ ਦੇ ਅਖੀਰ ਤੇ "ਸੰਤ ਜਨਾ ਸਿਉ ਦੂਖਨ ਕਰਤਾ" ਵਾਲਾ ਸ਼ਬਦ ਨਹੀਂ ਹੈ। ਇਸ ਰਾਗੁ ਦੀ ਵਾਰ ਦੀ ੨੯ਵੀਂ ਪਉੜੀ ਦੇ ਮਹਲਾ ੩ ਦੇ ਦੂਜੇ ਸਲੋਕ ਵਿਚ "ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ" ਵਾਲੀ ਤੁਕ ਨਹੀਂ ਹੈ। ਕਬੀਰ ਦੇ ਸ਼ਬਦ "ਬੇਦ ਪੁਰਾਨ ਸਭੈ ਮਤ ਸੁਨਿ ਕੈ" ਵਿਚ ਪਾਠ "ਖਾਲਸੇ" ਹੈ (ਪੱਤੀ ੩੦੦)। ਇਸ ਬੀੜ ਵਿਚ ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਨਹੀਂ ਹੈ।

੧੦. ਰਾਗ ਧਨਾਸਰੀ ਮਹਲਾ ੧ ਵਿਚ ਚੌਥਾ ਪਦਾ (ਨਦਰਿ ਕਰੇ ਤਾ ਸਿਮਰਿਆ ਜਾਇ) ਮਹਲਾ ੩ ਦੇ ਸਿਰਨਾਵੇਂ ਨਾਲ ਲਿਖਿਆ ਹੋਇਆ ਸੀ, ਕੱਟ ਕੇ ਮਹਲਾ ੧ ਕੀਤਾ ਹੋਇਆ ਹੈ। ਕਬੀਰ ਜੀ ਦੇ ਸ਼ਬਦ "ਸਨਕ ਸਨੰਦ ਮਹੇਸ ਸਮਾਨਾ" ਵਿਚ ਰਹਾਉ ਦੀ ਗੁਮ ਅੱਧੀ ਤੁਕ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਨਹੀਂ ਹੈ।

੧੧. ਰਾਗੁ ਟੋਡੀ ਨਾਮਦੇਉ ਘਰੁ ੧ ਦੇ ਚੌਥੇ ਸ਼ਬਦ ਦੇ ਅੰਤ ਤੇ ਇਹ ਤੁਕ ਇਸ ਗ੍ਰੰਥ ਵਿਚ ਪ੍ਰਾਪਤ ਸੀ, ਪਰ ਮਗਰੋਂ ਹੜਤਾਲ ਫੇਰ ਕੇ ਮਿਟਾ ਦਿੱਤੀ ਗਈ ਹੈ : "ਏਈ ਤੇ ਨਾਮਾ ਏਈ ਤੇ ॥੧॥ ਰਹਾਉ ॥"

੧੨. ਰਾਗੁ ਰਾਮਕਲੀ ਦੇ ਛੰਤ "ਸਦ" ਦੇ ਮਗਰ ਹਨ, ਆਮ ਚਲਦੇ ਕ੍ਰਮ ਵਿਚ। ਪੰਚਮ ਪਾਤਸ਼ਾਹ ਦਾ ਕਬਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਇਸ ਵਿਚ ਪੂਰਾ ਦਿੱਤਾ ਹੋਇਆ ਹੈ। ਲਿਖਾਰੀ ਨੇ ਓਅੰਕਾਰ ਬਾਣੀ ਨਾਲ "ਦਖਣੀ" ਪਦ ਲਿਖਣ ਦੀ ਭੁੱਲ ਕੀਤੀ ਹੋਈ ਹੈ। ਕਬੀਰ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਅੱਖਰ ਸਾਚੇ ਬੇਦ ਭੀ ਸਾਚਾ" ਇਸ ਬੀੜ ਵਿਚ ਨਹੀਂ।

੧੩. ਰਾਗੁ ਮਾਰੂ ਕੀ ਵਾਰ ਮਹਲਾ ੩ ਦਾ ਪਹਲਾ ਸਲੋਕ ਇਸ ਬੀੜ ਵਿਚ "ਮਹਲਾ ੧" ਦਾ ਕਰਕੇ ਲਿਖਿਆ ਹੋਇਆ ਹੈ। ਭਗਤ ਰਵਿਦਾਸ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਥੇ ਮਾਰੂ ਵਿਚ ਵੀ ਦੁਹਰਾਇਆ ਹੋਇਆ ਹੈ। ਭਗਤਾਂ ਦੀ ਬਾਣੀ ਛਪੇ ਗ੍ਰੰਥ ਵਾਂਙ ਬੇ-ਮਿਸਲ ਹੈ। ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਇਸ ਬੀੜ ਵਿਚ ਪ੍ਰਾਪਤ ਹੈ।

੧੪. ਰਾਗੁ ਭੈਰਉ ਵਿਚ "ਭੈਰਉ" ਦੇ ਸ਼ਬਦ-ਜੋੜ ਸਭ ਥਾਂ ਪਹਲਾਂ "ਭੈਰੋ" ਸਨ, ਮਗਰੋਂ ਕੱਟ ਕੇ "ਭੈਰਉ" ਕੀਤੇ ਹੋਏ ਹਨ। ਭਗਤ ਬਾਣੀ ਵਿਚ ਸ਼ਬਦ-ਜੋੜ "ਭੈਰਉ" ਠੀਕ ਸਨ। ਜਿੱਥੇ ਕਿਤੇ ਭੈਰਉ ਨਾਲ "ਰਾਗੁ" ਪਦ ਸੀ, ਉਹ ਕੱਟ ਦਿੱਤਾ ਗਇਆ ਹੈ। ਰਾਗੁ ਭੈਰਉ ਮਹਲਾ ੩ ਘਰੁ ੨ ਨਾਲ ਮੰਗਲ ਹੈ, ਨਾਲ ਹੀ – ਸਿਰਲੇਖ ਦੀ ਸੇਧ ਵਿਚ। ਭੈਰਉ ਮਹਲਾ ੫ ਵਿਚ ਦਰਜ ਸ਼ਬਦ "ਵਰਤ ਨ ਰਹਉ ਮਹ ਰਮਦਾਨਾ" ਮਹਲਾ ੫ ਦੀ ਸੰਗਿਆ ਅਧੀਨ ਹੀ ਚੜ੍ਹਿਆ ਹੋਇਆ ਹੈ।

੧੫. ਰਾਗੁ ਬਸੰਤ ਮਹਲਾ ੧ ਘਰੁ ੧ ਵਿਚ ਦਰਜ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਇਥੇ ਮਹਲਾ ੩ ਦਾ ਕਰਕੇ ਲਿਖਿਆ ਹੈ। ਇਸ ਤੋਂ ਅਗਲਾ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਵੀ ਮਹਲਾ ੩ ਦਾ ਹੈ। ਬਸੰਤ ਮਹਲਾ ੧ ਘਰੁ ੨ ਨਾਲ ਮੰਗਲ ਹੈ—ਸਿਰਨਾਵੇਂ ਦੀ ਸੇਧ ਵਿਚ। ਇਸ ਘਰੁ ਦੇ ਤੀਜੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਵਿਚ ਇਕ ਹੋਰ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . . ਖਿਨੁ ਤੋਲਾ ਖਿਨੁ ਮਾਸਾ", ਪ੍ਰਾਪਤ ਹੈ। ਕਬੀਰ ਜੀ ਦਾ ਸ਼ਬਦ "ਸੁਰਹ ਕੀ ਜੈਸੀ ਤੇਰੀ ਚਾਲ" ਲਿਖ ਕੇ ਹੜਤਾਲ ਨਾਲ ਕਟਿਆ ਹੋਇਆ ਹੈ।

੧੬. ਰਾਗੁ ਸਾਰੰਗ ਵਿਚ ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਇਕ ਪੰਗਤੀ ਲਿਖੀ ਹੋਈ ਹੈ। ਸੂਰਦਾਸ ਦੂਜੇ ਦਾ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ" ਵੀ ਹੈ।

੧੭. ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨ ਦੇ ਅੰਤ ਤੇ "ਪ੍ਰਾਨ ਮਾਨ ਏਕ ਨਾਮੁ" ਵਾਲਾ ਸ਼ਬਦ ਨਹੀਂ ਹੈ। ਇਸ ਰਾਗੁ ਦੀ ਵਾਰ ਮਹਲਾ ੧ ਨਾਲ ਪਹਲਾ ਸਲੋਕ ਮਹਲਾ ੩ ਦਾ ਹੈ।

੧੮. ਰਾਗੁ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਦੇ ਸਿਰਲੇਖਾਂ ਨਾਲ ਮੰਗਲ ਹਨ।

੧੯. ਰਾਗੁ ਕਲਿਆਨੁ ਭੋਪਾਲੀ ਮਹਲਾ ੪ ਨਾਲ, ਅਤੇ ਮਹਲਾ ੫ ਘਰੁ ੨ ਨਾਲ ਮੰਗਲ ਹਨ।

੨੦. ਰਾਗੁ ਪ੍ਰਭਾਤੀ ਨਾਲ "ਬਿਭਾਸ" ਪਦ ਛਪੇ ਗ੍ਰੰਥ ਦਾ ਅਨੁਸਰਨ ਕਰਦਾ ਹੈ।

੨੧. ਭੋਗ ਦੀ ਬਾਣੀ ਦੀ ਸਥਿਤੀ ਇਸ ਤਰ੍ਹਾਂ ਹੈ: ਸਲੋਕ ਸਹਸਕ੍ਰਿਤੀ (੪+੬੭), ਗਾਥਾ (੨੪), ਫੁਨਹੇ (੨੨), ਚਉਬੋਲੇ (੯), ਸਲੋਕ ਭਗਤ ਕਬੀਰ ਜੀਉ ਕੇ (੨੪੪), ਸਲੋਕ ਫ਼ਰੀਦ ਜੀਉ ਕੇ (੧੩੦), ਸਵੱਯੇ ਮੁਖ ਬਾਕਜ (੯+੧੦) ਅਤੇ ਸਵੱਯੇ ਭੱਟਾਂ ਕੇ ੧੨੩, ਸਲੋਕ ਵਾਰਾਂ ਤੇ ਵਧੀਕ (੧੫੩) ਅਤੇ ਅੰਤ ਤੇ ਮੁੰਦਾਵਣੀ ਅਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਹਨ।

੨੨. ਭੱਟ ਰਚਿਤ ਮਹਲੇ ਦੂਜੇ ਕੇ ਸਵੱਜੇ ਦੇ ਅੰਤਿਮ ਸਵੱਯੇ ਵਿਚ ਪਾਠ "ਸੁ ਕਹੁ ਟਲ ਗੁਰ ਸੇਵੀਐ" (ਪੱਤੀ ਪ੬੪/ਅ) ਹੀ ਆਇਆ ਹੈ।

## ੧੮. ਬੀੜ ਐਮ-ਐਸ. ੧੦੮੪
### (੧੭੨੩ ਬਿ.)

**ਉਤਾਰਾ-ਕਾਲ ਤੇ ਸਮਾਵਣ ਦੇ ਚਲਿਤ੍ਰ :** ਇਹ ਬੀੜ ਗੁਰੂ ਨਾਨਕ ਦੇਵ ਯੂਨੀਵਰ-ਸਿਟੀ ਦੀ ਲਾਇਬ੍ਰੇਰੀ ਵਿਚ ਸੁਰਖਿਅਤ ਹੈ । ਇਸ ਦਾ ਐਕਸੈਸ਼ਨ ਨੰਬਰ ਐਮ-ਐਸ. ੧੦੮੪ ਹੈ । ਇਹ ੧੭੨੩ ਬਿ./੧੬੬੬ ਈ. ਦੀ ਲਿਖੀ ਹੋਈ ਹੈ । ਇਸ ਦੇ ਲਿਖੇ ਜਾਣ ਦਾ ਸੰਮਤ ਪੋਥੀ ਦੇ ਅੰਤ ਤੇ ਪਤ੍ਰਾ ੪੫੮ ਦੇ ਸਾਮ੍ਹਣੇ ਲਗੇ "ਚਲਿਤ੍ਰ ਜੋਤੀ ਜੋਤਿ ਸਮਾਵਣ ਕਾ" ਦੇ ਹੇਠਾਂ ਇੰਵ ਦਿੱਤਾ ਹੈ :

ਸੰਮਤ ੧੭੨੩ ਗ੍ਰੰਥ ਲਿਖਿਆ

**ਚਲਿਤ੍ਰ ਸਮਾਵਣ ਕੇ :** ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ ਪੰਚਮ ਪਾਤਸ਼ਾਹ ਦੇ ਸਮਾਵਣ ਦੀ ਮਿਤੀ (੧੬੬੩ ਜੇਠ ਸੁਦੀ ੪, ਸ਼ੁਕਰਵਾਰ) ਤੇ ਮੁਕ ਜਾਂਦੇ ਹਨ । ਇਸ ਤੋਂ ਸਿੱਧ ਹੁੰਦਾ ਹੈ ਕਿ ਭਾਵੇਂ ਇਹ ਗ੍ਰੰਥ ੧੭੨੩ ਬਿ./੧੬੬੬ ਈ. ਅਰਥਾਤ ਗੁਰੂ ਤੇਗ ਬਹਾਦੁਰ ਦੇ ਸਮੇਂ ਨਕਲ ਕੀਤਾ ਗਇਆ, ਇਸ ਦੀ ਮੂਲ ਕਾਪੀ ਮੁੱਢਲੇ ਗ੍ਰੰਥਾਂ ਵਿਚੋਂ ਹੀ ਕੋਈ ਸੀ ।

**ਆਕ੍ਰਿਤੀ :** ਗ੍ਰੰਥ ਕਿਤਾਬੀ ਸ਼ਕਲ ਦਾ ਹੈ । ਪਤ੍ਰੇ ਇਸ ਦੇ ੪੫੮ ਹਨ । ਸਮਾਵਣੇ ਕੇ ਚਲਿਤ੍ਰਾਂ ਤੇ ਉਤਾਰੇ ਦੀ ਮਿਤੀ ਵਾਲਾ ਪੰਨਾ ਇਸ ਤੋਂ ਵੱਖਰਾ ਤੇ ਅੰਕਹੀਨ ਹੈ । ਪਤ੍ਰਾ-ਅੰਕ ਇਸ ਗ੍ਰੰਥ ਨੂੰ ਦੋ ਵਾਰ ਲਗੇ ਨਜ਼ਰ ਆਉਂਦੇ ਹਨ : ਪਹਲੀ ਵਾਰੀ ਗ੍ਰੰਥ ਤਿਆਰ ਕੀਤੇ ਜਾਣ ਸਮੇਂ ਅਤੇ ਦੂਜੀ ਵਾਰੀ ਨੌਵੇਂ ਮਹਲ ਦੀ ਬਾਣੀ ਚੜ੍ਹਾਣ ਤਥਾ ਗ੍ਰੰਥ ਦੀ ਸੁਧਾਈ ਸਮੇਂ । ਮੁੱਢਲੇ ਅੰਕ ਪਤ੍ਰੇ ਦੇ ਮਗਰਲੇ ਪਾਸੇ (ਖੁੱਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲੇ ਪੰਨੇ ਉੱਤੇ) ਲਗੇ ਹੋਏ ਸਨ । ਓਦੋਂ ਪਹਲੇ ੧੫ ਪਤ੍ਰੇ ਛੱਡ ਕੇ ਜਪੁ ਪਤ੍ਰਾ ੧੬/ਅ ਤੋਂ ਸ਼ੁਰੂ ਕੀਤਾ ਗਇਆ ਸੀ । ਤਤਕਰਿਆਂ ਨੂੰ ਅੰਕ ਲਾਏ ਨਹੀਂ ਗਏ ਸਨ ਤੇ ਉਹ ੧੫ ਤੋਂ ਕਿਤੇ ਵੱਧ ਪਤ੍ਰਿਆਂ ਉਪਰ ਫੈਲੇ ਹੋਏ ਸਨ । ਦੂਜੀ ਵਾਰੀ ਅੰਕ ਖੁਲ੍ਹੇ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਉੱਤੇ ਮੋਟੀ ਤੇ ਭੱਦੀ ਕਲਮ ਨਾਲ ਲਾਏ ਗਏ ਹਨ ਤੇ ਇਹ ਜਪੁ ਤੋਂ ਸ਼ੁਰੂ ਹੁੰਦੇ ਹਨ । ਤਤਕਰਿਆਂ ਨੂੰ ਮੂਲ-ਪਾਠ ਦੇ ਅੰਕਾਂ ਤੋਂ ਵੱਖਰਾ ਰਖਿਆ ਗਇਆ ਹੈ । ਹਰੇਕ ਪੰਨੇ ਦੇ ਦੋਹੀਂ ਪਾਸੀਂ ਦੋ ਕਾਲੀਆਂ ਜਾਂ ਰੰਗਦਾਰ ਲਕੀਰਾਂ ਨਾਲ ਹਾਸ਼ੀਆ ਲੱਗਾ ਹੋਇਆ ਹੈ । ਅੱਖਰ ਬਾਰੀਕ ਤੇ ਨੋਕੀਲੀ ਕਲਮ ਨਾਲ ਲਿਖੇ ਹੋਏ ਹਨ ਪਰ ਲਿਖਾਈ ਸਭ ਥਾਵਾਂ ਤੇ ਇੱਕੋ ਜੇਹੀ ਨਹੀਂ । ਕਈ ਥਾਵਾਂ ਉੱਤੇ ਅੱਖਰ ਮੋਟੇ ਹਨ ਤੇ ਲਾਈਨਾਂ ਵੀ ਵਧ ਘਟ ਹੋ ਗਈਆਂ ਹਨ ।

ਮੁੱਢਲੇ ਖਾਲੀ ਪਤ੍ਰਿਆਂ ਉੱਤੇ ਗਣੇਸ਼ ਤੇ ੧ਓ ਕੇਸਰ ਨਾਲ ਵਾਹੇ ਹੋਏ ਹਨ ਜਿਥੋਂ ਪਤਾ ਲਗਦਾ ਹੈ ਕਿ ਇਹ ਬੀੜ ਕਿਸੇ ਧਰਮਸਾਲਾ ਵਿਚ ਬਾਕਾਇਦਾ ਸੁਥਾਪਤ ਸੀ।

ਤਤਕਰਿਆਂ ਦੇ ਸ਼ੁਰੂ ਹੋਣ ਤੋਂ ਪਹਿਲਾਂ ਇਕ ਪੂਰੇ ਪੰਨੇ ਉਪਰ ਸਿਆਹੀ ਬਣਾਣ ਦੀਆਂ ਦੋ ਵਿਧੀਆਂ ਵੱਡੇ ਵੇਰਵੇ ਸਹਿਤ ਲਿਖੀਆਂ ਹੋਈਆਂ ਹਨ।

ਤਤਕਰੇ : ਸਿਆਹੀ ਕੀ ਬਿਧਿ ਵਾਲੇ ਇਸ ਪੰਨੇ ਦੇ ਛੇਤੀ ਪਿੱਛੋਂ ਤਤਕਰਾ ਰਾਗਾਂ ਕਾ ਚਲਦਾ ਹੈ ਜੋ ਵਾਸਤਵ ਵਿਚ ਸੰਪੂਰਣ ਗ੍ਰੰਥ ਦਾ ਸੂਚੀ-ਪਤ੍ਰ ਹੈ। ਖੂਬੀ ਇਹ ਹੈ ਕਿ ਹਰੇਕ ਬਾਣੀ ਤੇ ਹਰੇਕ ਰਾਗ ਨਾਲ ਖੱਬੇ ਪਾਸੇ ਪਹਿਲਾਂ ਉਹ ਪਤ੍ਰਾ ਦਿੱਤਾ ਹੋਇਆ ਹੈ ਜਿਸ ਉਪਰ ਇਹ ਬਾਣੀ ਜਾਂ ਰਾਗੁ ਗ੍ਰੰਥ ਵਿਚ ਦਰਜ ਹੈ। ਤਤਕਰਾ ਤਤਕਰੇ ਕਾ ਇਸ ਵਿਚ ਨਹੀਂ; ਸ਼ਾਇਦ ਦੇਣ ਦੀ ਲੋੜ ਨਹੀਂ ਸਮਝੀ। ਇਸ ਦੇ ਅੱਗੇ "ਸ਼ਬਦਾਂ ਕਾ ਤਤਕਰਾ" ਹੈ। ਪਹਿਲਾਂ ਮੰਗਲ ਤੇ ਰਾਗੁ ਦਾ ਸਿਰਲੇਖ ਤੇ ਮਗਰੋਂ ਸ਼ਬਦਾਂ ਦੀਆਂ ਪ੍ਰਤੀਕਾਂ ਦੋ ਕਾਲਮਾਂ ਵਿਚ ਦਿੱਤੀਆਂ ਹੋਈਆਂ ਹਨ ਤੇ ਉਨ੍ਹਾਂ ਦੇ ਅੱਗੇ ਉਨ੍ਹਾਂ ਦਾ ਕ੍ਰਮ ਸੱਜੇ ਹੱਥ ਵਾਲੇ ਪਾਸੇ ਲਿਖਿਆ ਹੋਇਆ ਹੈ। ਖੱਬੇ ਹੱਥ ਵਾਲੇ ਖਾਲੀ ਖਾਨੇ ਵਿਚ ਤਤਕਰਾ ਤਿਆਰ ਕਰਨ ਵਾਲੇ ਨੇ ਗ੍ਰੰਥ ਦਾ ਪੰਨਾ ਲਿਖਣਾ ਸੀ, ਪਰ ਲਿਖਿਆ ਨਹੀਂ। ਇਸ ਸੂਚਨਾ ਦਾ ਘਾਟਾ ਹਰੇਕ ਤਖਤੀ ਦੇ ਉਪਰ ਸੰਬੰਧਿਤ ਪ੍ਰਕਰਣ ਦੇ ਸ਼ੁਰੂ ਹੋਣ ਦਾ ਪਤ੍ਰਾ ਲਿਖ ਕੇ ਪੂਰਾ ਕੀਤਾ ਗਇਆ ਹੈ, ਭਾਵੇਂ ਮੁੱਢਲੀਆਂ ਕੁਝ ਤਖਤੀਆਂ ਤੇ ਇਹ ਵੀ ਨਹੀਂ ਹੈ। ਸ਼ਬਦਾਂ ਦਾ ਕ੍ਰਮ ਤੇ ਗਿਣਤੀ ਮਹੱਲਿਆਂ ਅਨੁਸਾਰ ਹੈ ਤੇ ਹਰੇਕ ਤਖਤੀ ਦਾ ਨਿਖੇੜ ਮੰਗਲ, ਮਹੱਲਾ ਤੇ ਪਦੇ ਦੀ ਕਿਸਮ ਦੱਸ ਕੇ ਕੀਤਾ ਹੋਇਆ ਹੈ।

ਇਸ ਤਤਕਰੇ ਵਿਚ ਰਾਗਾਂ ਵਿਚ ਆਈ ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਵੀ ਦਿੱਤੀਆਂ ਹੋਈਆਂ ਹਨ, ਜੋ ਚੀਜ਼ ਕਿ ਬਹੁਤ ਘੱਟ ਬੀੜਾਂ ਵਿਚ ਦੇਖੀ ਗਈ ਹੈ। ਇਹ ਤਤਕਰਾ ਰਾਗੁ ਪ੍ਰਭਾਤੀ ਦੀ ਬਾਣੀ ਤੇ ਮੁੱਕ ਜਾਂਦਾ ਹੈ। ਉਸ ਦੇ ਪਿੱਛੋਂ ਭੋਗ ਦੀਆਂ ਬਾਣੀਆਂ ਦੀਆਂ ਪ੍ਰਤੀਕਾਂ ਨਹੀਂ ਹਨ; ਤਤਕਰਾ ਰਾਗਬਧ ਬਾਣੀ ਤੇ ਹੀ ਸਮਾਪਤ ਹੋ ਜਾਂਦਾ ਹੈ।

ਤਤਕਰੇ ਵਿਚ ਦਿੱਤੇ ਸ਼ਬਦਾਂ ਦਾ ਕ੍ਰਮ ਅੰਦਰਲੇ ਕ੍ਰਮ ਨਾਲ ਕਈ ਥਾਵਾਂ ਤੇ ਮੇਲ ਨਹੀਂ ਖਾਂਦਾ। ਰਾਗੁ ਮਾਰੂ ਵਿਚ ਇਕ ਥਾਂ ਹਾਸ਼ੀਏ ਵਿਚ ਇਹ ਸੂਚਨਾ ਆਈ ਹੈ : "ਇਹ **ਸੋਲਹਾ** (ਚਰਨ ਕਮਲ ਹਿਰਦੈ ਨਿਤ ਧਾਰੀ) ਮਹੱਲੇ ਪੰਜਵੇਂ ਕਾ ਭੁਲਿ ਲਿਖਿਆ ਹੈ। **ਤਤਕਰਾ ਦੇਖ ਲਿਖਣਾ।**" ਇਸ ਤੋਂ ਪਤਾ ਲਗਦਾ ਹੈ ਕਿ ਤਤਕਰਾ ਇਸ ਲੇਖਕ ਨੇ ਵੀ ਬਾਹਰੋਂ ਚੁਕ ਲਇਆ ਹੈ; ਤੇ ਉਹ ਉਸੇ ਨੂੰ ਪ੍ਰਮਾਣਿਕ ਮੰਨਦਾ ਹੈ।

**ਮੁੱਢ ਵਿਚ ਬਾਣੀ ਦੀ ਤਰਤੀਬ :** ਮੁੱਢ ਵਿਚ ਲੱਗੇ ਸੂਚੀ-ਪਤ੍ਰ ਤੋਂ ਬੀੜ ਦੇ ਮੁੱਢਲੇ, ਅਥਵਾ ਨੌਵੇਂ ਮਹੱਲੇ ਦੀ ਬਾਣੀ ਦੇ ਚੜ੍ਹਾਏ ਜਾਣ ਤੋਂ ਪਹਿਲਾਂ ਦੇ ਸਰੂਪ ਬਾਰੇ ਜਾਣਨਾ ਮੁਸ਼ਕਿਲ ਨਹੀਂ ਹੈ। ਜਪੁ, ਸੋ ਦਰੁ (ਪੰਚ ਸ਼ਬਦ), ਸੋਹਿਲਾ ਆਰਤੀ (ਪੰਚ ਸ਼ਬਦ), ਇਸ

ਵਕਤ ਚਾਲੂ ਕ੍ਰਮ ਵਿਚ ੩੦ ਰਾਗਾਂ ਦੀ ਬਾਣੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ : ਸਲੋਕ ਵਾਰਾਂ ਤੇ ਵਧੀਕ, ਸਵਈਏ ਮੁਖ ਬਾਕਜ, ਭੱਟਾਂ ਕੇ ਸਵਈਏ, ਸਲੋਕ ਭਗਤ ਕਬੀਰ ਜੀ ਕੇ ਅਤੇ ਅੰਤ ਵਿਚ ਸਲੋਕ ਫ਼ਰੀਦ ਜੀ ਕੇ ਸਨ। ਇੰਞ ਇਸ ਗ੍ਰੰਥ ਦਾ ਭੋਗ ਫ਼ਰੀਦ ਜੀ ਦੇ ਸਲੋਕਾਂ ਤੇ ਪੈਂਦਾ ਸੀ। ਅੰਤ ਵਿਚ ਰਾਗਮਾਲਾ ਸੀ, ਪਰ ਉਹ ਤਤਕਰੇ ਵਿਚ ਸ਼ਾਮਿਲ ਨਹੀਂ ਸੀ।

ਨੌਵੇਂ ਮਹਲੁ, ਸ੍ਰੀ ਗੁਰੂ ਤੇਗ ਬਹਾਦਰ ਜੀ, ਦੀ ਬਾਣੀ ਇਸ ਬੀੜ ਵਿਚ ਇਕ ਥਾਂ ਇਕੱਠੀ ਹੀ ਚੜ੍ਹੀ ਹੋਈ ਹੈ। ਕਾਰਣ ਇਹ ਕਿ ਮੂਲ ਗ੍ਰੰਥ ਵਿਚ ਰਾਗਾਂ ਦੇ ਪਿੱਛੇਂ ਕੋਈ ਜਗ੍ਹਾ ਇਸ ਬਾਣੀ ਨੂੰ ਦਰਜ ਕਰਨ ਲਈ ਪ੍ਰਾਪਤ ਨਹੀਂ ਸੀ। ਇਸ ਵਕਤ ਇਹ ਭੱਟਾਂ ਦੇ ਸਵੱਯੀਆਂ ਦੇ ਮਗਰੋਂ ਛੇ ਨਵੇਂ ਦਾਖਿਲ ਕੀਤੇ ਪੰਨਿਆਂ ਉੱਤੇ ਵੱਖ ਵੱਖ ਰਾਗਾਂ ਦੇ ਸਿਰਲੇਖ ਦੇ ਕੇ ਦਰਜ ਕੀਤੀ ਹੋਈ ਹੈ। ਰਾਗੁ ਜੈਜਾਵੰਤੀ ਇਥੇ ਅੰਤ ਤੇ ਹੀ ਰਖਿਆ ਹੋਇਆ ਹੈ। ਸਲੋਕ (੫੭), ਨੌਵੇਂ ਮਹਲ ਦੀ ਬਾਣੀ ਦੇ, ਅੰਤ ਤੇ ਹਨ। ਇਨ੍ਹਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੀ ਹੈ। ਇਕ ਵਰਣਨ-ਯੋਗ ਗੱਲ ਇਹ ਹੈ ਕਿ ਨੌਵੇਂ ਮਹਲ ਦੀ ਬਾਣੀ ਨਵੇਂ ਪਾਏ ਪਤ੍ਰੇ ਕਬੀਰ ਜੀ ਦੇ ਸਲੋਕਾਂ ਤੇ ਫ਼ਰੀਦ ਜੀ ਦੇ ਸਲੋਕਾਂ ਤੋਂ ਪਹਲਾਂ ਤੇ ਭੱਟਾਂ ਦੇ ਸਵੱਯੀਆਂ ਦੇ ਮਗਰ ਰਖੇ ਗਏ ਹਨ, ਭਾਵੇਂ ਜਗ੍ਹਾ ਇੱਥੇ ਵੀ ਪ੍ਰਾਪਤ ਨਹੀਂ ਸੀ। ਇਸ ਤੋਂ ਸਿੱਧ ਹੁੰਦਾ ਹੈ ਕਿ ਨਵਾਂ ਲਿਖਾਰੀ ਗ੍ਰੰਥ ਦੇ ਸ਼ੇਖ ਫ਼ਰੀਦ ਤੇ ਭੋਗ ਵਾਲੇ ਮੁੱਢਲੇ ਸਰੂਪ ਨੂੰ ਭੰਗ ਕਰਨਾ ਨਹੀਂ ਚਾਹੁੰਦਾ ਸੀ।

ਮੰਗਲ ਤੇ ਸਿਰਲੇਖ : ਮੰਗਲ ਇਸ ਗ੍ਰੰਥ ਦੇ ਠੀਕ ਥਾਂ ਸਿਰ ਪੰਨੇ ਦੇ ਸੱਜੇ ਪਾਸੇ, ਹਾਸ਼ੀਏ ਦੇ ਨਾਲ, ਉਪਰ ਕਰਕੇ ਲਿਖੇ ਹੋਏ ਹਨ ਤੇ ਚਲ ਰਹੀ ਬਾਣੀ ਦੇ ਸਿਰਲੇਖ ਉਸ ਤੋਂ ਹੇਠਾਂ ਖੱਬੇ ਪਾਸੇ ਦਿੱਤੇ ਹੋਏ ਹਨ। ਥੋੜੇ ਹੀ ਰਾਗ ਮੂਲਮੰਤ੍ਰ ਨਾਲ ਸ਼ੁਰੂ ਹੁੰਦੇ ਹਨ; ਬਹੁਤੇ ਛੋਟੇ ਮੰਗਲ ਅਰਥਾਤ "੧ਓ ਸਤਿਗੁਰ ਪ੍ਰਸਾਦਿ" ਨਾਲ ਆਰੰਭ ਹੋਏ ਹੋਏ ਹਨ। ਇਨ੍ਹਾਂ ਪਿਛਲਿਆਂ ਦੀ ਸੂਚੀ ਵਿਚ ਇਹ ਰਾਗ ਸ਼ਾਮਲ ਹਨ : ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਨੁ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ ਅਤੇ ਕਲਿਆਣ। ਛਪੇ ਗ੍ਰੰਥ ਦੇ ਤੀਹ ਰਾਗਾਂ ਦੀ ਬਾਣੀ ਨਾਲ ਇਸ ਬੀੜ ਵਿਚਲੀ ਬਾਣੀ ਦਾ ਮਿਲਾਨ ਸ਼ਬਦਾਂ, ਉਨ੍ਹਾਂ ਦੀ ਗਿਣਤੀ ਤੇ ਕ੍ਰਮ ਦਾ ਬਹੁਤ ਘਟ ਅੰਤਰ ਦਰਸਾਂਦਾ ਹੈ। ਬਹੁਤ ਹੱਦ ਤਕ ਇਹ ਬੀੜ ਉਸੇ ਦਾ ਅਨੁਸਰਨ ਕਰਦੀ ਦੇਖੀ ਗਈ ਹੈ। ਤਾਂ ਵੀ ਕੁਝ ਅਤਿ ਮਹੱਤਵਪੂਰਣ ਭੇਦ ਹਨ ਜਿਨ੍ਹਾਂ ਦਾ ਉੱਲੇਖ ਕਰਨਾ ਬਣਦਾ ਹੈ।

੧. ਰਾਗੁ ਸੋਰਠਿ ਵਿਚ ਮਹਲਾ ੫ ਦਾ ਸ਼ਬਦ "ਸੰਤ ਜਨਾ ਸਿਉ ਦੂਖਨ ਕਰਤਾ" ਮੂਲ ਲੇਖਕ ਨੇ ਲਿਖਿਆ ਹੋਇਆ ਸੀ (ਪਤ੍ਰਾ ੨੦੨/ਅ)। ਬਾਅਦ ਵਿਚ ਗ੍ਰੰਥ ਦੀ ਸੁਧਾਈ ਕਰਨ ਵਾਲੇ ਨੇ ਇਸ ਨੂੰ ਹੜਤਾਲ ਫੇਰ ਕੇ ਕੱਟ ਦਿੱਤਾ ਹੈ। ਨਾਲ ਹੀ ਸ਼ਬਦ ਦੇ ਦੁਆਲੇ ਬਿੰਦੇ ਪਾ ਕੇ ਇਸ ਦੇ ਪਾਠ ਨ ਕਰਨ ਦਾ ਸੰਕੇਤ ਕੀਤਾ ਹੋਇਆ ਹੈ। ਵਾਰ ਰਾਗੁ ਸੋਰਠਿ

ਦੀ ੨੯ਵੀਂ ਪਉੜੀ ਨਾਲ ਮਹਲਾ ੩ ਦਾ ਜੋ ਦੂਜਾ ਸਲੋਕ ਹੈ, ਉਸ ਵਿਚ ਹੇਠਾਂ ਦਿੱਤੀ ਤੁਕ ਮੌਜੂਦ ਸੀ :

ਆਪੇ ਦੇਇ ਵਡਿਆਈਆ, ਆਪੇ ਨਦਰਿ ਕਰੇਇ ॥ (ਪੱਤੀ ੨੧੧/ੳ)

ਮਗਰੋਂ ਦੁਹਰਾਈ ਕਰਨ ਵਾਲੇ ਨੇ ਇਸ ਦੇ ਦੁਆਲੇ ਬਿੰਦੇ ਪਾ ਕੇ ਇਸ ਨੂੰ ਪਾਠ ਤੋਂ ਖਾਰਿਜ ਕੀਤਾ ਹੋਇਆ ਹੈ । ਇਸ ਰਾਗੁ ਦੀ ਭਗਤ ਬਾਣੀ ਵਿਚ ਕਬੀਰ ਜੀ ਦੇ ਤੀਜੇ ਸ਼ਬਦ "ਬੇਦ ਪੁਰਾਨ ਸਭੇ ਮਤ ਸੁਨਿ ਕੈ" ਵਿਚ ਪਾਠ "ਖਲਾਸੈ" ਹੈ (ਪੱਤੀ ੨੧੧/ਅ) ਅਤੇ ਕਬੀਰ ਜੀ ਦੇ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਪੰਗਤੀ ਲਿਖ ਕੇ ਕੱਟੀ ਹੋਈ ਹੈ (ਪੱਤੀ ੨੧੧/ਅ) । ਇਹ ਮੂਲ ਲਿਖਾਰੀ ਨੇ ਕੱਟੀ ਲੱਗਦੀ ਹੈ, ਕਿਉਂਜੋ ਸ਼ਬਦ-ਤਤਕਰੇ ਵਿਚ ਇਸ ਦੀ ਪ੍ਰਤੀਕ ਨਹੀਂ ਹੈ ।

੨. ਰਾਗੁ ਧਨਾਸਰੀ ਮਹਲਾ ੧ ਦੇ ਚੌਥੇ ਪਦੇ, "ਨਦਰਿ ਕਰੇ ਤਾ ਸਿਮਰਿਆ ਜਾਇ" ਨਾਲ "ਮਹਲਾ ੩" ਨਹੀਂ, "ਮਹਲਾ ੧" ਹੈ (ਪੱਤੀ ੨੧੩/ੳ) । ਇਸ ਰਾਗੁ ਵਿਚ ਨਾਮਦੇਵ ਜੀ ਦਾ ਹੇਠ ਲਿਖਿਆ ਨਵਾਂ ਸ਼ਬਦ ਪ੍ਰਾਪਤ ਹੈ :

ਸਾਤ ਸਮੁੰਦ ਜਾ ਕੀ ਹੈ ਕਿਰਣੀ ਧਰਤੀ ਜਾ ਕੌ ਬੇਟੋ ॥
ਤਾਸੁ ਧਰਣੀ ਪਗੁ ਧੋਇ ਨ ਸਾਕਉ ਇਬੜੌ ਜਾ ਕੇ ਪੇਟੋ ॥੧॥
ਬਾਪ ਗੋਵਾਲੀਆ ਬਲਿ ਜਾ ਸਉ ॥
ਮੈ ਤਉ ਭੂੰਬੜੀਆ ਲੇਟੇ ਸਉ ॥
ਮੈ ਤਉ ਥੋਰੜੌ ਜੇਵੇ ਸਿਉ ॥੧॥ ਰਹਾਉ ॥
ਕਰਉ ਅਢਾਈ ਧਰਤੀ ਮਾਗੀ ਬਾਵਨ ਰੂਪ ਅਨੰਤੋ ॥
ਤਾਸੁ ਧਰਣੀ ਪਗੁ ਧੋਇ ਨ ਸਾਕਉ ਪਗੁ ਏਵੜੁ ਹੈ ਜਾ ਕੌ ॥੨॥
ਦ੍ਰਿੜਾਗ੍ਰਿਹ ਜਿਨਿ ਧਰਤੀ ਰਾਖੀ ਬਰਾਹੁ ਰੂਪ ਅਨੰਤੋ ॥
ਤਾਸੁ ਧਰਣੀ ਪਗੁ ਧੋਇ ਨ ਸਾਕਉ ਇਬੜੌ ਜਾ ਕੌ ਦੰਤੋ ॥ ੩॥
ਅਧੜੌ ਸਿੰਘ ਅਧੜੌ ਮਾਣਸੁ ਨਿਕਸਿਓ ਸੁਆਮੀ ਜਾ ਕੌ ॥
ਤਾਸੁ ਧਰਣੀ ਪਗੁ ਧੋਇ ਨ ਸਾਕਉ ਨਾਖੁ ਏਵੜੁ ਹੈ ਜਾ ਕੌ ॥੪॥
ਨਾਮੇ ਚੇ ਸੁਆਮੀ ਰੂੜੇ ਠਾਕੁਰੁ ਮਾਧਉ ਕ੍ਰਿਸਨ ਮੁਰਾਰੀ ॥
ਦੁਖੁ ਰੰਜਨ ਭੈ ਭੰਜਨ ਸੁਆਮੀ ਪ੍ਰੀਤਮ ਬਨ ਬਨਵਾਰੀ ॥੫॥ (ਪੱਤੀ ੨੨੨/ਅ)

੩. ਰਾਗੁ ਰਾਮਕਲੀ ਮਹਲਾ ੫ ਦੇ ਛੰਤਾਂ ਵਿਚ ਪ੍ਰਸਿੱਧ ਛੰਤ "ਰੁਣ ਝੁੰਝਨੜਾ ਗਾਉ ਸਖੀ" ਮੂਲ ਲਿਖਤ ਵਿਚ ਨਹੀਂ ਸੀ, ਮਗਰੋਂ ਕਿਸੇ ਨੇ ਹਾਸ਼ੀਏ ਵਿਚ ਇਸ ਦੀਆਂ ਦੋ ਪੰਗਤੀਆਂ ਇਸ ਖਿਮਾ-ਯਾਚਨਾ ਨਾਲ ਲਿਖੀਆਂ ਹੋਈਆਂ ਹਨ :

ਇਹ ਸ਼ਬਦ ਪਾਸਿ (=ਪਾਸੇ) ਲਿਖਿਆ ਹੈ ਭੁਲਿ (ਪੱਤੀ ੨੯੪/ੳ) ।

ਲਿਖਣ ਵਾਲੇ ਦਾ ਭਾਵ ਇਹ ਕਿ ਉਹ ਪਹਲਾਂ ਹੋਈ ਭੁੱਲ ਦੀ ਸੋਧ ਕਰ ਰਹਿਆ ਹੈ, ਗੋਯਾ ਮੂਲ ਲਿਖਾਰੀ ਨੇ ਇਹ ਸ਼ਬਦ ਨਹੀਂ ਲਿਖਿਆ ਸੀ ।

੪. ਵਾਰ ਰਾਗੁ ਮਾਰੂ ਦਾ ਪਹਲਾ ਸਲੋਕ, "ਵਿਣੁ ਗਾਹਕ ਗੁਣ ਵੇਚੀਐ" ਸੁਧਾਈ ਵਜੋਂ ਮਹਲਾ ੧ ਦਾ ਕੀਤਾ ਹੋਇਆ ਹੈ (ਪੱਤੀ ੩੪੫/ੳ)। ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਬੀੜ ਵਿਚ ਰਾਗੁ ਮਾਰੂ ਵਿਚ ਦੁਹਰਾਇਆ ਹੋਇਆ ਨਹੀਂ; ਉਹ ਸੋਰਠਿ ਵਿਚ ਹੀ ਦਰਜ ਹੈ। ਰਾਗੁ ਮਾਰੂ ਵਿਚ ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਮੂਲ ਲੇਖਕ ਨੇ ਲਿਖਿਆ ਹੋਇਆ ਸੀ (ਪੱਤੀ ੩੫੧/ਅ), ਪਰ ਮਗਰੋਂ ਸੁਧਾਈ ਕਰਨ ਵਾਲੇ ਨੇ ਇਸ ਦੇ ਆਲੇ ਦੁਆਲੇ ਬਿੰਦੇ ਪਾ ਕੇ ਨਾ ਪੜ੍ਹਨ ਦੀ ਹਿਦਾਇਤ ਕੀਤੀ ਹੋਈ ਹੈ। ਉਂਵ ਇਸ ਪੋਥੀ ਵਿਚ ਇਸ ਦਾ ਪਾਠ ਇੰਵ ਹੈ :

ਮਨੁ ਹਮਾਰਾ ਬਾਧਿਓ ਮਾਈ ਕਵਲ ਨੈਨ ਆਪਨੇ ਗੁਨ ॥੧॥ਰਹਾਉ॥

ਤੀਖਣ ਤੀਰ ਬੇਧ ਸਰੀਰ ਦੂਰਿ ਗਯੋ ਮਾਈ ॥
ਲਾਗਿਓ ਤਬ ਜਾਨਿਓ ਨਾਹੀ ਅਬ ਨ ਸਹਿਓ ਜਾਈ ॥੧॥

ਰੀ ਮਾਈ ਤੰਤ ਮੰਤ ਅਉਖਦ ਕਰਉ ਤਉ ਪੀਰ ਨ ਜਾਈ ॥
ਹੈ ਕੋਊ ਉਪਕਾਰੁ ਕਰੈ ਕਠਿਨ ਦਰਦੁ ਮਾਈ ॥੨॥

ਨਿਕਟ ਹਉ ਤੁਮ ਦੂਰਿ ਨਹੀਂ ਬੇਗ ਮਿਲਹੁ ਆਈ ॥
ਮੀਰਾ ਗਿਰਧਰ ਸੁਆਮੀ ਦਇਆਲ ਤਨ ਕੀ ਤਪਤ ਬੁਝਾਈ ਰੀ ਮਾਈ ॥੩॥

ਕਵਲਨੈਨ ਆਪੁਨੇ ਗੁਨ ਆਪਨੇ ਗੁਨ ਬਾਂਧਿਉ ਮਾਈ ॥੧॥ ਰਹਾਉ ॥
(ਪੱਤੀ ੩੫੧/ਅ)

੫. ਰਾਗੁ ਭੈਰਉ ਮਹਲਾ ੩ ਘਰੁ ੨ ਨਾਲ ਪਹਲਾਂ ਮੰਗਲ ਨਹੀਂ ਸੀ, ਮਗਰੋਂ ਸੁਧਾਈ ਕਰਨ ਵਾਲੇ ਨੇ ਪਾਇਆ ਹੈ (ਪੱਤੀ ੩੫੯/ੳ)। ਇਸੇ ਰਾਗੁ ਦਾ ਕਬੀਰ ਦਾ ਸ਼ਬਦ "ਵਰਤ ਨ ਰਹਉ ਮਹ ਰਮਦਾਨਾ" ਮਹਲਾ ੫ ਦੀ ਪੱਟੀ ਵਿਚ ਦਰਜ ਹੋ ਕੇ ਬੇ-ਮਿਸਲ ਹੀ ਚਲਿਆ ਆਉਂਦਾ ਹੈ।

੬. ਰਾਗੁ ਬਸੰਤ ਹਿੰਡੋਲ ਮਹਲਾ ੧, ਘਰੁ ੨ ਨਾਲ ਪਹਲਾਂ ਮੰਗਲ ਨਹੀਂ ਸੀ, ਸਗੋਂ "ਹਿੰਡੋਲ" ਪਦ ਵੀ ਬਾਅਦ ਵਿਚ ਪਾਇਆ ਗਇਆ ਹੈ (ਪੱਤੀ ੩੭੧/ਅ)। ਇਸ ਰਾਗੁ ਦਾ ਚਉਪਦਾ 'ਬਸਤ੍ਰ ਉਤਾਰ ਦਿਗੰਬਰ ਹੋਗ" ਮਹਲਾ ੧ ਦੀ ਤਖ਼ਤੀ ਵਿਚ ਸ਼ਾਮਲ ਕੀਤਾ ਹੋਇਆ ਹੈ, ਮਹਲਾ ੩ ਦਾ ਕਰਕੇ ਪੇਸ਼ ਨਹੀਂ ਕੀਤਾ ਗਇਆ (ਪੱਤੀ ੩੭੨/ੳ)। ਬਸੰਤ ਮਹਲਾ ੩, ਇਕਤੁਕਾ "ਸਾਹਿਬ ਭਾਵੈ ਸੇਵਕੁ ਸੇਵਾ ਕਰੈ" ਬਿਨਾ ਮੰਗਲ ਹੈ ਅਤੇ ਮਹਲੇ ਦਾ ੧ ਮਿਟਾ ਕੇ ੩ ਬਣਾਇਆ ਹੋਇਆ ਹੈ (ਪੱਤੀ ੩੭੨/ੳ)। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ ਦਾ ਚੌਥਾ ਬੰਦ (ਕਹਿਆ ਸੁਣਹਿ... ਖਿਨੁ ਮਾਸਾ) ਇਸ ਬੀੜ ਵਿਚ ਹੈ। ਰਾਗੁ ਬਸੰਤ ਦੀ ਵਾਰ ਇਸ ਵਿਚ ਟਿਕਾਣੇ ਸਿਰ ਚੜ੍ਹੀ ਹੋਈ ਹੈ (ਪੱਤੀ ੩੭੯/ਅ)।

੭. ਰਾਗੁ ਸਾਰੰਗ ਵਿਚ ਸੂਰਦਾਸ ਦਾ ਕੇਵਲ ਇਕ ਸ਼ਬਦ "ਹਰਿ ਕੇ ਸੰਗ ਬਸੇ

ਹਰਿ ਲੋਕ" ਹੈ (ਪੱਤੀ ੩੯੯/ੳ)। ਦੂਜਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਲਿਖ ਕੇ, ਹੜਤਾਲ ਫੇਰ ਕੇ ਕਟਿਆ ਹੋਇਆ ਹੈ। ਸ਼ਬਦ-ਤਤਕਰੇ ਵਿਚ ਇਕ ਦੀ ਹੀ ਪ੍ਰਤੀਕ ਹੈ।

੮. ਰਾਗੁ ਕਾਨੜਾ ਮਹਲਾ ੫ ਘਰੁ ੨ ਦੇ ਪਹਲੇ ਗਿਆਰਾਂ ਚਉਪਦਿਆਂ ਨਾਲ ਮਹੱਲੇ ਨਹੀਂ ਹਨ।

੯. ਰਾਗੁ ਪ੍ਰਭਾਤੀ ਦੇ ਮਹਲਾ ੪ ਤੇ ਮਹਲਾ ੫ ਦੇ ਨਾਲ "ਬਿਭਾਸ" ਪਦ ਨਹੀਂ ਹੈ। ਇਕ ਦੋ ਥਾਈਂ ਜਿੱਥੇ ਇਹ ਆਇਆ ਹੈ, ਉਹ ਮਗਰੋਂ ਕੀਤੀ ਸੁਧਾਈ ਦਾ ਫਲ ਹੈ।

੧੦. ਸਲੋਕ ਵਾਰਾਂ ਤੇ ਵਧੀਕ (ਪੱਤੀ ੪੩੬/ਅ-੪੪੨/ੳ) ਵਿਚ ਚੋਖੀ ਕੱਟ ਵੱਢ ਕੀਤੀ ਹੋਈ ਹੈ। ਮਹਲਾ ੧ ਦੇ ਸਲੋਕਾਂ ਵਿੱਚੋਂ ਪੰਦ੍ਰਵਾਂ "ਮਨਹੁ ਜਿ ਅੰਧੇ ਘੂਪ" ਬੀੜ ਵਿਚ ਮੌਜੂਦ ਸੀ, ਹੜਤਾਲ ਫੇਰ ਕੇ ਕਟਿਆ ਹੋਇਆ ਹੈ। ੨੬ਵਾਂ ਸਲੋਕ "ਲਾਹੌਰ ਸਹਰ . . . ਜਹਰ ਕਹਰ" ਮਹਲਾ ੧ ਦਾ ਹੈ ਤੇ ਅਗਲਾ "ਅੰਮ੍ਰਿਤਸਰ ਸਿਫਤੀ ਕਾ ਘਰ" ਮਹਲਾ ੩ ਦਾ, ਜੋ /੨/ ਨੂੰ ਭੰਨ ਕੇ ਬਣਾਇਆ ਗਇਆ ਹੈ। ਮੁੱਢ ਵਿਚ ਮਹਲਾ ੧ ਦੀ ਤਖਤੀ ਵਿਚ ੩੬ ਸਲੋਕ ਦਰਜ ਸਨ। ਪਿੱਛੋਂ ਸੁਧਾਈ ਕਰਨ ਵਾਲੇ ਨੇ ਉਨ੍ਹਾਂ ਵਿੱਚੋਂ ਤਿੰਨ ਸਲੋਕ: "ਬ੍ਰਹਮਣ ਕੈਲੀ ਘਾਤੁ ਕੰਞਕਾ", "ਅਭਿਆਗਤ ਏਹ ਨ ਆਖੀਅਹਿ" ਤੇ "ਹੋਵਾਂ ਪੰਡਿਤੁ ਜੋਤਕੀ" ਕੱਟ ਕੇ ਮਹਲਾ ੩ ਦੀ ਤਖਤੀ ਵਿਚ ਪਾ ਦਿੱਤੇ ਹਨ। ਮਹਲਾ ੧ ਅਤੇ ਮਹਲਾ ੩ ਦੇ ਰਲੇ ਮਿਲੇ ਸਲੋਕ ਨੰਬਰ ੯੨, (ਮਨਮੁਖ ਦਹਦਿਸਿ ਫਿਰਿ ਰਹੇ), ਤਕ ਤਾਂ ਛਪੇ ਗ੍ਰੰਥ ਨਾਲ ਰਲਦੇ ਸਨ, ਪਰ ਮਗਰਲਾ, ਅਥਵਾ ਸਲੋਕ ਨੰਬਰ ੯੩, ਨਹੀਂ ਰਲਦਾ ਸੀ। ਇਸ ਨੂੰ ਭੰਨ ਕੇ ਕੁਹਜੇ ਜੇਹੇ ਹੱਥ ਨਾਲ ਛਪੇ ਗ੍ਰੰਥ ਵਾਲਾ ਇਹ ਸਲੋਕ ਲਿਖਿਆ ਹੋਇਆ ਹੈ:

ਹਰਿ ਹਰਿ ਨਾਮੁ ਧਿਆਇ ਮਨੁ

ਔਗੇ ਚਲ ਕੇ ਮਹਲਾ ੩ ਦੇ ਸਲੋਕਾਂ ਵਿੱਚੋਂ ੯੨ਵਾਂ ਸਲੋਕ ਕਟਿਆ ਹੋਇਆ ਹੈ। ਹੋਰ ਅਗੇਰੇ ੧੦੦ਵਾਂ ਸਲੋਕ ਤੇ ਸ਼ਾਇਦ ੧੦੧ਵਾਂ ਸਲੋਕ ਵੀ ਹੜਤਾਲ ਨਾਲ ਕੱਟ ਕੇ ਛਪੇ ਗ੍ਰੰਥ ਵਾਲੇ ਦੋ ਸਲੋਕ: "ਨਾਨਕ ਹੁਕਮ ਵਸੈ ਖਸਮ ਕਾ . . ." ਅਤੇ "ਭੁਲਿਆ ਆਪ ਸਮਝਾਇਸੀ . . ." ਲਿਖੇ ਹੋਏ ਹਨ।

ਇਸ ਕੱਟ ਵੱਢ ਦਾ ਸਮੁੱਚਾ ਨਤੀਜਾ ਇਹ ਕਿ ਸਲੋਕਾਂ ਦਾ ਬਦਲਿਆ ਕ੍ਰਮ ਛਪੇ ਗ੍ਰੰਥ ਦੇ ਕ੍ਰਮ ਦਾ ਅਨੁਸਾਰੀ ਹੋ ਗਇਆ ਹੈ। ਮਹਲਾ ੩ ਤੋਂ ਅਗੇ ਮਹਲਾ ੪ ਦੇ ਸਲੋਕ ਸ਼ੁਰ ਹੋ ਜਾਂਦੇ ਹਨ ਜਿਨ੍ਹਾਂ ਦੇ ਅੰਤ ਤੇ ਨੰਬਰ ੧੨੯-੧੩੧ ਤਕ ਦੇ ਸਲੋਕ ਕੱਟ ਕੇ ਛਪੇ ਗ੍ਰੰਥ ਦੇ ਅਨੁਸਾਰੀ ਬਣਾਏ ਗਏ ਹਨ।

ਮਹਲਾ ੫ ਦਾ ਸਲੋਕ ਨੰਬਰ ੧੫੦ ਵੀ ਹੜਤਾਲ ਫ਼ੇਰ ਕੇ ਕਟਿਆ ਹੋਇਆ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਇਹ ਵੀ ਵਾਧੂ ਸੀ। ਚਲਦੇ ਅੰਕਾਂ ਤੋਂ ਪਤਾ ਲਗਦਾ ਹੈ ਕਿ

ਪਹਲਾਂ ਗ੍ਰੰਥ ਵਿਚ ਕੁੱਲ ੧੫੫ ਸਲੋਕ ਸਨ, ਦੋ ਕੱਟ ਕੇ ੧੫੩ ਕੀਤੇ ਹੋਏ ਹਨ, ਜੋ ਛਪੇ ਗ੍ਰੰਥ ਸਾਹਿਬ ਵਾਲਾ ਨੰਬਰ ਹੈ।

੧੧. ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਸਲੋਕ ਵਾਰਾਂ ਤੇ ਵਧੀਕ ਦੇ ਅੰਤ ਤੇ ਆਏ ਹਨ। ਸਵੱਯੇ ਮੁਖ ਬਾਕਜ ਤੇ ਸਵੱਯੇ ਭੱਟਾਂ ਕੇ ਇਨ੍ਹਾਂ ਦੇ ਮਗਰ ਹਨ (ਪੱਤੀ ੪੪੨/ੳ)।

੧੨. ਭੱਟ ਰਚਿਤ "ਸਵੱਯੇ ਮਹਲੇ ਦੂਜੇ ਕੇ" ਦੇ ਅੰਤਲੇ ਸਵੱਯੇ ਵਿਚ ਪਾਠ "ਸੁ ਕਹੁ ਟਲ ਗੁਰ ਸੇਵੀਐ" ਹੀ ਹੈ (ਪੱਤੀ ੪੪੪/ਅ)।

੧੩. ਵਾਰਾਂ ਨਾਲ ਇਸ ਗ੍ਰੰਥ ਵਿਚ ਧੁਨੀਆਂ ਲਿਖੀਆਂ ਹੋਈਆਂ ਹਨ। ਅੰਤ ਵਿਚ "ਸੁਧੁ" ਜਾਂ "ਸੁਧੁ ਕੀਚੈ" ਆਦਿ ਪਦ ਨਹੀਂ ਹਨ।

੧੪. ਰਾਗਾਂ ਦੇ ਅੰਤ ਤੇ ਬਾਣੀ ਦੇ ਜੋੜ ਮਹੱਲਿਆਂ ਅਨੁਸਾਰ ਦਿੱਤੇ ਹੋਏ ਹਨ। ਕਿਤੇ ਕਿਤੇ ਤੇ ਜੁਮਲਾ ਪਦ ਵੀ ਵਰਤਿਆ ਮਿਲਦਾ ਹੈ।

੧੫. ਹੋਰਨਾਂ ਬੀੜਾਂ ਵਿਚ ਮਿਲਦੀ ਫਾਲਤੂ ਬਾਣੀ ਇਸ ਬੀੜ ਵਿਚ ਨਹੀਂ ਹੈ।

## ੧੯. ਜੋਗਰਾਜ ਲਿਖਿਤ ਗ੍ਰੰਥ ਸਾਹਿਬ
### (ਸੰਮਤ ੧੭੨੪)

ਇਹ ਬੀੜ ਇਸ ਵਕਤ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਅਜਾਇਬ ਘਰ ਵਿਚ ਐਕਸੈਸ਼ਨ ਨੰਬਰ ੧੧੫੩੩੮ ਉਪਰ ਸੁਰੱਖਿਅਤ ਹੈ। ਇੱਥੇ ਇਹ ਸਵਰਗਵਾਸੀ ਗਿਆਨੀ ਹਰਿੰਦਰ ਸਿੰਘ ਰੂਪ ਦੇ ਪੁਸਤਕਾਲੇ ਨਾਲ ਪਹੁੰਚੀ। ਗਿਆਨੀ ਹਰਿੰਦਰ ਸਿੰਘ ਰੂਪ ਦਾ ਸੰਬੰਧ, ਸਿੱਖ ਵਿਦਵਾਨਾਂ ਦੇ ਉਸ ਵੰਸ਼ ਨਾਲ ਸੀ ਜਿਸ ਵਿਚ ਗਿਆਨੀ ਸੂਰਤ ਸਿੰਘ (ਕਰਤਾ 'ਗਿਆਨ ਰਤਨਾਵਲੀ' ਤੇ 'ਸਿੱਖਾਂ ਦੀ ਭਗਤਮਾਲਾ'), ਗਿਆਨੀ ਸੰਤ ਸਿੰਘ (ਵਿਦਿਆ-ਦਾਤਾ ਕਵਿ-ਚੂੜਾਮਣੀ ਭਾਈ ਸੰਤੋਖ ਸਿੰਘ ਜੀ) ਤੇ ਗਿਆਨੀ ਸੰਤ ਸਿੰਘ ਦੇ ਸਪੁਤ੍ਰ ਗਿਆਨੀ ਗੁਰਮੁਖ ਸਿੰਘ (ਅਧਿਆਪਕ ਮਹਾਰਾਜਾ ਸ਼ੇਰ ਸਿੰਘ ਅਤੇ ਦਰਬਾਰ ਖਾਲਸਾ ਵੱਲੋਂ ਥਾਪੇ ਗਏ ਗ੍ਰੰਥੀ ਸ੍ਰੀ ਹਰਿਮੰਦਿਰ ਸਾਹਿਬ) ਸਨ। ਇਹ ਗ੍ਰੰਥ ਇਨ੍ਹਾਂ ਮਹਾਨ ਵਿਅਕਤੀਆਂ ਵੱਲੋਂ ਹੀ ਵਿਰਾਸਤ ਵਿਚ ਗਿਆਨੀ ਹਰਿੰਦਰ ਸਿੰਘ ਰੂਪ ਨੂੰ ਪਹੁੰਚਿਆ ਤੇ ਉਨ੍ਹਾਂ ਦੇ ਚਲਾਣੇ ਮਗਰੋਂ ਉਨ੍ਹਾਂ ਦੇ ਸ਼ਪੁਤ੍ਰ ਨੇ ਪੰਜਾਬੀ ਯੂਨੀਵਰਸਿਟੀ ਨੂੰ ਭੇਂਟ ਕਰ ਦਿੱਤਾ।

ਅੰਕਣ-ਵਿਧੀ : ਗ੍ਰੰਥ ਦਾ ਪਤ੍ਰਾ ਨੰਬਰ ੧ ਲੋਪ ਹੈ। ਗ੍ਰੰਥਾਕਾਰ ਨੇ ਖੁਲ੍ਹੇ ਗ੍ਰੰਥ ਦੇ ਖੱਬੇ ਹਿੱਸੇ ਨੂੰ ਪਹਲਾ ਅੱਧ ਤੇ ਸੱਜੇ ਹਿੱਸੇ ਨੂੰ ਦੂਜਾ ਅੱਧ ਮੰਨ ਕੇ ਪਤ੍ਰਿਆਂ ਨੂੰ ਅੰਕ ਲਾਉਣ ਦੀ ਵਿਧੀ ਅਪਣਾਈ ਹੈ। ਅੰਕ ਖੁਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲੇ ਪੰਨੇ ਉਪਰ ਲੱਗੇ ਹੋਏ ਹਨ ਜਿਸ ਨੂੰ ਅਸੀਂ ਪਤ੍ਰਾ ਅੰਕ ਦੇ ਥੱਲੇ ੧ ਪਾ ਕੇ ਤੇ ਸੱਜੇ ਹੱਥ ਵਾਲੇ ਪੰਨੇ ਦੇ ਥੱਲੇ ੨ ਪਾ ਕੇ ਦਰਸਾਇਆ ਹੈ।

ਨੀਸਾਣ ਤੇ ਲਿਖਣ-ਕਲਾ : ਇਸ ਬੀੜ ਦੀ ਪਹਲੀ ਵਿਸ਼ੇਸ਼ਤਾ ਇਹ ਹੈ ਕਿ ਇਸ ਗ੍ਰੰਥ ਦੇ ਮੁੱਢ ਵਿਚ ਤਤਕਰੇ ਤੋਂ ਪਹਲਾਂ ਗੁਰੂ ਤੇਗ ਬਹਾਦੁਰ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ ਨੀਸਾਣ ਵਜੋਂ ਸੁਸ਼ੋਭਿਤ ਹੈ (ਦੇਖੋ ਪਲੇਟ XXXIII ਚਿਤ੍ਰ ੨੯)। ਇਹ ਵਖਰੇ ਕਾਗਜ਼ ਤੇ ਲਿਖਵਾ ਕੇ ਗ੍ਰੰਥ ਦੇ ਪਤ੍ਰਾ ੨/੧ ਉੱਤੇ ਚਸਪਾਂ ਕੀਤਾ ਹੋਇਆ ਹੈ। ਗ੍ਰੰਥ ਦੇ ਇਸ ਪਤ੍ਰੇ ਦੇ ਅਗਲੇ, ਅੱਧ ਉੱਤੇ, ਜਿਸ ਨੂੰ ਅਸੀਂ ਪਤ੍ਰਾ ੨/੨ ਕਹਾਂਗੇ, ਗ੍ਰੰਥ ਦੇ ਲਿਖੇ ਜਾਣ ਦੀ ਮਿਤੀ ਤੇ ਇਸ ਦੇ ਲਿਖਾਰੀ ਬਾਰੇ ਇਹ ਸੂਚਨਾ ਆਈ ਹੈ :

੧ਓ ਸਤਿਗੁਰੂ ਪ੍ਰਸਾਦਿ
ਸੰਮਤੁ ੧੭੨੪ ਮਾਘ ਵਦੀ ਏਕਮ

ਗਿਰੰਥ ਲਿਖਿਆ ਸਪੂਰਣੁ ਸਹੀ ॥
ਜੋਗਰਾਜ ਲਿਖਿਆ
(ਬੁਧਵਾਰ ਪਹਰ ਦਿਨ ਚੜੇ ਤੇ)[1]
ਸੰਪੂਰਣ ਸਹੀ ਸ੍ਰੀ ਸਤਿ ॥

---

ਸੰਮਤੁ ੧੭੨੮ ਮਘ
ਮਘਿ ਵਦੀ ਚਉਥ ੪
ਸਾਹਿਬ ਜੋਗਰਾਜ ਜੀ
ਸਮਾਣੇ ਆਇਤਵਾਰ ॥

ਇਸੇ ਟੂਕ ਦੇ ਸਾਮ੍ਹਣੇ, ਪੰਨੇ ਦੇ ਸੱਜੇ ਹੱਥ, "ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ" ਹਨ। ਇਹ ਸ੍ਰੀ ਹਰਿਕ੍ਰਿਸ਼ਨ ਜੀ ਦੇ ਜਹਾਨਾਬਾਦ (ਦਿੱਲੀ) ਵਿਚ ਸੰਮਤ ੧੭੨੧ ਚੇਤ ਸੁਦੀ ੧੪ ਬੁਧਵਾਰ ਨੂੰ ਹੋਏ ਚਲਾਣੇ ਤੇ ਮੁਕਦੇ ਹਨ। ਪਤ੍ਰਾ ਅੰਕ ੩/੨ ਉਪਰ ਜੋ ਟੂਕ ਹੈ, ਉਹ ਫਿਰ ਬੜੀ ਮਹੱਤਵਪੂਰਣ ਹੈ। ਉਸ ਵਿਚ ਪੂਰਾ ਮੂਲਮੰਤ੍ਰ ਲਿਖ ਕੇ ਹੇਠਾਂ ਇਹ ਲਿਖਿਆ ਹੋਇਆ ਹੈ :

ਸਤਵੇਂ ਮਹਲ ਕਿਆ ਅਖਰਾਂ ਕੀ ਨਕਲ

ਸਲੋਕ ॥ ਧਰ ਜੀਅੜੇ ਇਕ ਟੇਕ ਤੂ ਲਾਹਿ ਵਿਡਾਣੀ ਆਸ ॥
ਨਾਨਕ ਨਾਮੁ ਧਿਆਇ ਤੂ ਤੇਰੇ ਕਾਰਜ ਆਵਹਿ ਰਾਸ ॥ ੧ ॥

ਸਿਰਮੌਰ ਵਿਚਿ ਥਪਲੁ ਕੈ ਡੇਰੇ ਤਖਤ ਉਤੇ ਬੈਠਿਆ ਇਕੁ ਪਹਰੁ ਦੁਇ ਘੜੀਆਂ ਦਿਨੁ ਚੜਿਆ ਸੀ ਤੀਸਰੀ ਦੇ ਅਮਲ, ਮੰਗਲਵਾਰ ਪੋਹ ਮਾਹ ਦੇ ਪਿਛਲੇ ਪਖਿ ਲਿਖਿਆ ਵਾਚੇਗਾ ਸੋ ਨਿਹਾਲੁ ਹੋਵੇਗਾ ਉਸ ਦਾ ਜਮਣੁ ਮਰਣੁ ਕਟੀਐਗਾ ਗੁਰੂ ਕਾ ਵਾਕ ਹੈ।

ਲਿਖਾਰੀ ਨੇ ਇਹ ਨਹੀਂ ਦੱਸਿਆ ਕਿ ਸਤਵੇਂ ਪਾਤਸਾਹ ਦੇ ਹੱਥੀਂ ਲਿਖਿਆ ਇਹ ਸਲੋਕ ਉਸ ਕਿਸ ਥਾਂ ਤੋਂ ਅਥਵਾ ਕਿਸ ਗ੍ਰੰਥ ਤੋਂ ਨਕਲ ਕੀਤਾ ਹੈ। ਜ਼ਾਹਿਰ ਹੈ ਕਿ ਸਲੋਕ ਦੇ ਹੇਠਾਂ ਲਿਖੀ ਟਿੱਪਣੀ ਦਾ ਸੰਬੰਧ ਵੀ ਮੂਲ ਲਿਖਤ ਨਾਲ ਸੀ, ਜੋ ਸਲੋਕ ਨਕਲ ਕਰਨ ਵਾਲੇ ਨੇ ਨਾਲ ਹੀ ਲਿਖ ਲਈ। ਸਲੋਕ ਦੇ ਸਿਰਮੌਰ ਰਿਆਸਤ ਵਿਚ "ਥਪਲ" ਨਾਂ ਦੇ ਡੇਰੇ ਵਿਚ ਗੁਰੂ ਸਾਹਿਬ ਦੇ ਹੱਥੀਂ ਤਖਤ ਤੇ ਬੈਠਿਆਂ ਲਿਖੇ ਜਾਣ ਦਾ ਪਤਾ ਲਗਦਾ ਹੈ। ਥਪਲ ਕੀਰਤਪੁਰ ਦੇ ਲਾਗੇ ਉਹ ਸਥਾਨ ਹੈ ਜਿਥੇ ਛੇਵੇਂ ਪਾਤਸ਼ਾਹ ਸਮਾਏ ਸਨ। ਗ੍ਰੰਥ ਦਾ ਲਿਖਾਰੀ ਭਾਈ ਜੋਗਰਾਜ ਇਸ ਥਾਂ ਦੇ ਕਿਤੇ ਨੇੜੇ ਤੇੜੇ ਰਹਿੰਦਾ ਹੋਣਾ ਹੈ। ਗੁਰੂ ਹਰਿ ਰਾਏ

[1]ਮਿਤੀ ਦੇ ਬ੍ਰੈਕਟਾਂ ਵਿਚ ਦਿਖਾਏ ਹਿੱਸੇ ਉਪਰ ਹੜਤਾਲ ਫਿਰੀ ਹੋਈ ਹੈ, ਪਰ ਪੜ੍ਹਿਆ ਜਾਂਦਾ ਹੈ।

ਜੀ ਦੀਆਂ ਲਿਖਤਾਂ ਤਕ ਉਸ ਦੀ ਰਸਾਈ ਜ਼ਰੂਰ ਸੀ। ਸੰਭਵ ਹੈ ਕਿ ਜਿਸ ਬੀੜ ਤੋਂ ਉਹ ਨਕਲ ਕਰ ਰਹਿਆ ਸੀ, ਉਸ ਵਿਚ ਹੀ ਗੁਰੂ ਹਰਿ ਰਾਏ ਦੇ ਹੱਥਾਂ ਨਾਲ ਲਿਖਿਆ ਇਹ ਸਲੋਕ ਹੋਵੇ। ਜੇ ਇਹ ਠੀਕ ਹੈ ਤਾਂ ਜੋਗਰਾਜ ਜੀ ਦੇ ਬਾਣੀ ਨਕਲ ਕਰਨ ਦਾ ਸ੍ਰੋਤ ਕੋਈ ਪ੍ਰਮਾਣਿਕ ਸੰਚਾ ਸੀ। ਇਸ ਗੱਲ ਦੀ ਪ੍ਰੋੜ੍ਹਤਾ ਉਪਰ ਟੂਕ ਵਿਚ ਤਿੰਨ ਵਾਰ ਆਏ ਇਹ ਸ਼ਬਦ ਵੀ ਕਰਦੇ ਲਗਦੇ ਹਨ :

ਗਿਰੰਥ ਲਿਖਿਆ ਸੰਪੂਰਣ ਸਹੀ

ਇਸ ਗ੍ਰੰਥ ਦੀ ਇਸ ਵੇਲੇ ਦੀ ਸਥਿਤੀ ਕੁਝ ਬਦਲੀ ਹੋਈ ਹੈ। ਇਹ ਤਬਦੀਲੀ ਇਸ ਬੀੜ ਵਿਚ ਨੌਵੇਂ ਮਹਲ ਦੀ ਬਾਣੀ ਚੜ੍ਹਾਣ ਸਮੇਂ ਵਾਪਰੀ। ਇਹ ਬਾਣੀ ਕਦੋਂ ਚੜ੍ਹਾਈ ਗਈ? – ਇਸ ਦਾ ਕੋਈ ਸੰਕੇਤ ਨਹੀਂ ਮਿਲਦਾ। ਪਰੰਤੂ ਕੀਤੀ ਗਈ ਤਬਦੀਲੀ ਤੋਂ ਇਹ ਸਿੱਧ ਹੁੰਦਾ ਹੈ ਕਿ ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੌਜੂਦਾ ਸਰੂਪ ਪੱਕਾ ਹੋ ਚੁਕਿਆ ਸੀ। ਅੰਦਾਜ਼ੇ ਨਾਲ ਇਹ ਤਬਦੀਲੀ ਸੰਮਤ ੧੮੫੦ ਬਿਕ੍ਰਮੀ ਦੇ ਨੇੜੇ ਤੇੜੇ ਕਿਤੇ ਕੀਤੀ ਗਈ। ਕੀਤੀਆਂ ਗਈਆਂ ਨਵੀਆਂ ਤਬਦੀਲੀਆਂ ਕਿਸੇ ਅੱਡਰੇ ਹੱਥ ਦੀਆਂ ਹਨ; ਤੇ ਜੋ ਨਵੇਂ ਪਤ੍ਰੇ ਪਾਏ ਗਏ ਹਨ, ਉਹ ਬਹੁਤੇ ਪੁਰਾਣੇ ਨਹੀਂ। ਖੈਰ, ਓਦੋਂ ਨਵੇਂ ਲਿਖਾਰੀ ਨੇ ਇਸ ਦੇ ਕੁਝ ਰਾਗਾਂ ਨੂੰ ਅੱਗੇ ਪਿੱਛੇ ਕਰਕੇ ਇਸ ਬੀੜ ਨੂੰ ਮੌਜੂਦਾ ਬੀੜਾਂ ਦੀ ਸ਼ਕਲ ਵਿਚ ਲਿਆਂਦਾ; ਦੂਜੇ, ਇਸ ਵਿਚ ਕੁਝ ਨਵੇਂ ਪਤ੍ਰੇ ਪਾ ਕੇ ਨੌਵੇਂ ਮਹਲ ਦੀ ਬਾਣੀ ਚੜ੍ਹਾਈ; ਇਸ ਦੇ ਨਾਲ ਹੀ ਉਸ ਇਸ ਬੀੜ ਵਿਚ ਉਸ ਵੇਲੇ ਤਕ ਪ੍ਰਚਲਿਤ ਹੋ ਚੁਕੀਆਂ ਕੁਝ ਫਾਲਤੂ ਬਾਣੀਆਂ ਨੂੰ ਥਾਂ ਦਿੱਤੀ। ਬਾਵਜੂਦ ਇਨ੍ਹਾਂ ਤਬਦੀਲੀਆਂ ਦੇ ਥੋੜ੍ਹੀ ਜਿਹੀ ਬਾਰੀਕ-ਬੀਨੀ ਨਾਲ ਇਸ ਗ੍ਰੰਥ ਦੇ ਮੁੱਢਲੇ ਸਰੂਪ ਨੂੰ, ਜਿਸ ਬਾਰੇ ਲੇਖਕ ਨੇ "ਸੰਪੂਰਣ ਤੇ ਸਹੀ" ਵਿਸ਼ੇਸ਼ਣ ਵਰਤੇ ਹਨ, ਲਭ ਸਕਣਾ ਔਖਾ ਨਹੀਂ ਹੈ।

ਗ੍ਰੰਥ ਦੀ ਮੁਢਲੀ ਨੁਹਾਰ : ਲਿਖਾਰੀ ਜੋਗਰਾਜ ਦੇ ਦੱਸੇ ਇਸ "ਸੰਪੂਰਣ ਤੇ ਸਹੀ" ਗ੍ਰੰਥ ਵਿਚ ਜਪੁ, ਸੋ ਦਰੁ, ਸੋ ਪੁਰਖ ਤੇ ਕੀਰਤਿ ਸੋਹਿਲਾ ਤੋਂ ਬਿਨਾ ਰਾਗੁ ਜੈਜਾਵੰਤੀ ਨੂੰ ਕੱਢ ਕੇ ਤੀਹ ਰਾਗ ਸਨ; ਪਰੰਤੂ ਇਨ੍ਹਾਂ ਰਾਗਾਂ ਦਾ ਕ੍ਰਮ ਹੁਣ ਵਾਲਾ ਨਹੀਂ ਸੀ। ਓਥੇ ਰਾਗ ਕਾਨੜਾ ਤੇ ਕਲਿਆਨ, ਰਾਗੁ ਮਾਲੀ ਗਉੜਾ ਤੋਂ ਬਾਅਦ ਤੇ ਮਾਰੂ ਤੋਂ ਪਹਲਾਂ ਸਨ। ਇਹ ਗੱਲ ਗ੍ਰੰਥ ਦੇ ਮੁੱਢ ਵਿਚ ਲਗੇ ਤਤਕਰਿਆਂ ਤੋਂ, ਅਤੇ ਉਨ੍ਹਾਂ ਅੰਦਰ ਰਾਗਾਂ ਦੇ ਪਾਠ ਵਾਲੇ ਪਤ੍ਰਿਆਂ ਨੂੰ ਲਗੇ ਅੰਕਾਂ ਤੋਂ ਵੀ ਸਿੱਧ ਹੁੰਦੀ ਹੈ। ਇਨ੍ਹਾਂ ਦੋਹਾਂ ਰਾਗਾਂ ਨੂੰ ਨੌਵੇਂ ਮਹਲ ਦੀ ਬਾਣੀ ਚੜ੍ਹਾਣ ਵਾਲੇ ਲੇਖਕ ਨੇ ਆਪਣੀ ਮੁੱਢਲੀ ਥਾਂ ਤੋਂ ਹਿਲਾ ਕੇ ਅਜੋਕੀਆਂ ਬੀੜਾਂ ਵਾਲੇ ਕ੍ਰਮ ਵਿਚ ਲਿਆਂਦਾ।

ਭੋਗ ਦੀਆਂ ਬਾਣੀਆਂ ਦੇ ਕ੍ਰਮ ਤੋਂ ਪਤਾ ਲਗਦਾ ਹੈ ਕਿ ਗ੍ਰੰਥ ਮੂਲ ਰੂਪ ਵਿਚ ਸੇਖ ਫ਼ਰੀਦ ਜੀ ਦੇ ਸਲੋਕਾਂ ਤੇ ਸਮਾਪਤ ਹੁੰਦਾ ਸੀ। ਫ਼ਰੀਦ ਜੀ ਦੇ ਸਲੋਕਾਂ ਦੇ ਪਿੱਛੋਂ ਆਈ ਇਹ ਸੂਚਨਾ ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ :

ਗਿਰੰਥ ਸੰਪੂਰਣ ਸਹੀ ਭੁਲੇ ਚੁਕੇ ਬਖਸ ਦੇਨੇ ਸ੍ਰੀ ਸਤਿਗੁਰੂ ਪ੍ਰਸਾਦਿ ਜੀ
ਸਾਹਿਬ ਜੋਗਰਾਜ ਜੀ ਲਿਖਿਆ ।

ਬਜ਼ੁਰਗ ਲਿਖਾਰੀ ਜੋਗਰਾਜ ਵੱਲੋਂ ਗ੍ਰੰਥ ਦੀ ਸਮਾਪਤੀ ਦੀ ਇਹ ਘੋਸ਼ਣਾ ਇਸ ਗੱਲ ਦਾ ਪਤਾ ਦੇਂਦੀ ਹੈ ਕਿ ਮੂਲ ਗ੍ਰੰਥ ਇੱਥੇ ਆ ਕੇ ਮੁਕ ਜਾਂਦਾ ਸੀ। ਫਲਸਰੂਪ ਇਸ ਦੇ ਪਿੱਛੋਂ ਜੋ ਕੁਝ ਗ੍ਰੰਥ ਵਿਚ ਸ਼ਾਮਿਲ ਹੋਇਆ, ਉਹ ਮੁੱਢਲੀ ਬਾਣੀ ਦਾ ਅੰਗ ਨਹੀਂ ਸੀ; ਤੇ ਇਸ ਗ੍ਰੰਥ ਦੀ ਹਾਲਤ ਵਿਚ ਉਹ ਵੀ ਬਹੁਤ ਕੁਝ ਨਹੀਂ ਸੀ; ਕੇਵਲ ਗੁਰੂ ਨਾਨਕ ਦੇ ਨਾਂ 'ਤੇ ਚਲਦਾ ਸਲੋਕ : "ਜਿਤ ਦਰੁ ਲਖ ਮੁਹੰਮਦਾ" (ਤਿੰਨ ਬੰਦ) ਅਤੇ "ਸਿਆਹੀ ਕੀ ਬਿਧਿ" (ਪਤ੍ਰਾ ੬੫੭/ਅ)। ਤਦੋਂ ਇਸ ਵਿਚ ਨ "ਰਤਨਮਾਲਾ", ਨ "ਰਾਗੁਮਾਲਾ" ਤੇ ਨ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਸੀ ।

ਇਸ ਮੁੱਢਲੇ ਗ੍ਰੰਥ ਦੀਆਂ ਵਾਰਾਂ ਉਪਰ ਧੁਨੀਆਂ ਲਿਖੀਆਂ ਹੋਈਆਂ ਸਨ, ਵਾਰਾਂ ਦੇ ਸਲੋਕਾਂ ਨਾਲ ਮਹੱਲੇ ਅੰਕਿਤ ਸਨ ਅਤੇ ਦੋ ਵਾਰਾਂ, ਅਥਵਾ ਵਾਰ ਰਾਗੁ ਗਉੜੀ ਤੇ ਵਾਰ ਰਾਗੁ ਆਸਾ, ਦੇ ਪਿੱਛੇ ਕ੍ਰਮਵਾਰ ਹਿਦਾਇਤੀ ਪਦ "ਸੁਧ ਕੀਚੈ" ਤੇ "ਸੁਧੁ" ਲਿਖੇ ਹੋਏ ਸਨ; ਹੋਰਨਾਂ ਵਾਰਾਂ ਪਿੱਛੇ ਇਹ ਪਦ ਨਹੀਂ ਸਨ ਆਏ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਬੀੜ ਕਰਤਾਰਪੁਰੀ ਬੀੜ ਵਾਲੀ ਸ਼ਾਖਾ ਤੋਂ ਨਹੀਂ ਸੀ ਆਈ, ਭਾਵੇਂ ਕੁਝ ਕੁ ਹਿੱਸੇ ਉਸ ਜਾਂ ਉਸ ਦੀ ਕਿਸੇ ਸ਼ਾਖਾ ਨਾਲ ਮਿਲਾ ਕੇ ਸੋਧੇ ਹੋਏ ਸਨ । ਸੁਧਾਈ ਕੀਤੇ ਜਾਣ ਦੀ ਪੁਸ਼ਟੀ ਹੇਠ ਲਿਖੀਆਂ ਗੱਲਾਂ ਤੋਂ ਹੁੰਦੀ ਹੈ :-

ੳ) ਰਹਰਾਸਿ ਵਾਲੇ "ਸੋ ਪੁਰਖੁ" ਤੇ ਇਸ ਜੁੱਟ ਦੇ ਹੋਰਨਾਂ ਸ਼ਬਦਾਂ ਨਾਲ ਘਰੁ ਲਿਖੇ ਹੋਏ ਸਨ; ਉਹ ਮਗਰੋਂ ਹੜਤਾਲੇ ਗਏ, ਸ਼ਾਇਦ ਕਰਤਾਰਪੁਰੀ ਬੀੜ ਦਾ ਅਨੁਸਾਰੀ ਬਣਾਣ ਲਈ ਜਿਸ ਵਿਚ ਘਰੁ ਨਹੀਂ ਹਨ ।

ਅ) ਕੀਰਤਨ ਸੋਹਿਲੇ ਦਾ ਪਹਿਲਾਂ ਸਿਰਲੇਖ ਇਹ ਸੀ : "ਰਾਗੁ ਗਉੜੀ ਮਹਲਾ ੧ ਸੋਹਿਲਾ"। ਇਸ ਨੂੰ ਹੜਤਾਲ ਕੇ ਨਵਾਂ ਸਿਰਲੇਖ ਇੰਞ ਲਿਖਿਆ ਗਇਆ : "ਸੋਹਿਲਾ ਮਹਲਾ ੧ ਰਾਗੁ ਗਉੜੀ ਦੀਪਕੀ"। ਕਰਤਾਰਪੁਰੀ ਬੀੜ ਨਾਲ ਹਾਲੀ ਵੀ ਫ਼ਰਕ ਰਹ ਗਇਆ ਹੈ ਜਿਸ ਦਾ ਸਿਰਲੇਖ "ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧" ਹੈ।

ੲ) ਕਰਤਾਰਪੁਰੀ ਬੀੜ ਦੇ ਵਿਪਰੀਤ ਸਿਰੀ ਰਾਗੁ ਇਸ ਬੀੜ ਵਿਚ ਪੂਰੇ ਮੂਲਮੰਤ੍ਰ ਨਾਲ ਸ਼ੁਰੂ ਹੁੰਦਾ ਸੀ । ਐਪਰ ਰਾਗੁ ਮਾਝ ਛੋਟੇ ਮੰਗਲ ਨਾਲ ਸ਼ੁਰੂ ਹੁੰਦਾ ਸੀ। ਉਸ ਨੂੰ ਹੜਤਾਲ ਕੇ ਹੁਣ ਪੂਰਾ ਮੂਲਮੰਤ੍ਰ ਪਾਇਆ ਹੋਇਆ ਹੈ। ਰਾਗੁ ਗੂਜਰੀ ਵੀ ਪਹਲਾਂ ਛੋਟੇ ਮੰਗਲ ਨਾਲ ਸੀ, ਹੁਣ ਪੂਰਾ ਮੰਗਲ ਪਾਇਆ ਹੋਇਆ ਹੈ। ਰਾਗੁ ਦੇਵਗੰਧਾਰੀ, ਬਿਹਾਗੜਾ ਤੇ ਜੈਤਸਰੀ ਦਾ ਆਰੰਭ ਵੀ ਇਸ ਬੀੜ ਵਿਚ ਕਰਤਾਰਪੁਰੀ ਬੀੜ ਦੇ ਵਿਪਰੀਤ ਪੂਰੇ ਮੂਲ ਮੰਤ੍ਰ ਨਾਲ ਹੈ ।

ਸ) ਸਿਰੀ ਰਾਗੁ ਦੀ ਵਾਰ ਦੇ ਅੰਤ 'ਤੇ "ਸੁਧੁ" ਨਹੀਂ ਹੈ, ਪਰੰਤੂ ਵਾਰ ਰਾਗੁ ਆਸਾ ਦੇ ਪਿੱਛੇ ਇਹ ਪਦ ਮੌਜੂਦ ਹੈ, ਇਸ ਤਰ੍ਹਾਂ : "੨੪॥੧॥੩੧੨॥ ਸੁਧੁ"। ਕਰਤਾਰਪੁਰੀ

ਬੀੜ ਨਾਲੋਂ ਇਸ ਵਿਚ ਅੰਕ ੩੧੨ ਵਧੇਰੇ ਹੈ। ਵਾਰ ਰਾਗੁ ਬਿਹਾਗੜਾ ਦੇ ਮਗਰ ਵੀ "ਸੁਧੁ" ਕਿਸੇ ਨੇ ਪਿੱਛੋਂ ਵਧਾਇਆ ਹੋਇਆ ਹੈ।

ਹ) ਸਿਰੀ ਰਾਗੁ ਵਿਚਲੀ ਬੇਣੀ ਭਗਤ ਦੀ ਬਾਣੀ ਨੂੰ ਮੰਗਲ ਪਾ ਕੇ ਦੂਸਰੀ ਬਾਣੀ ਨਾਲੋਂ ਨਿਖੇੜਿਆ ਹੋਇਆ ਹੈ ਤੇ ਨਾਲ ਹੀ ਸਿਰਲੇਖ ਵਿਚ ਹੇਠਾਂ ਮੋਟੇ ਅੱਖਰਾਂ ਵਿਚ ਦਿੱਤੇ ਸ਼ਬਦ ਵਧਾਏ ਹੋਏ ਹਨ। ਇਹ ਪਹਿਲਾਂ ਮੌਜੂਦ ਨਹੀਂ ਸਨ।

ਸਿਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ
ਪਹਰਿਆ ਕੈ ਘਰਿ ਗਾਵਣਾ।

ਇਹ ਸੂਚਨਾ ਕਰਤਾਰਪੁਰੀ ਬੀੜ ਦੇ ਅਨੁਸਰਣ ਵਿਚ ਪਾਈ ਗਈ ਲਗਦੀ ਹੈ।

ਕ) ਰਾਗੁ ਕਾਨੜਾ ਵਿਚ ਘਰਾਂ ਨਾਲ ਮੰਗਲ ਬਹੁਤ ਥਾਈਂ ਵਧਾਏ ਹੋਏ ਹਨ, ਪਹਲਾਂ ਨਹੀਂ ਸਨ। ਇਹ ਵੀ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ ਕੀਤਾ ਗਇਆ ਲਗਦਾ ਹੈ।

ਤਤਕਰੇ : ਇਸ ਮੁੱਢਲੇ ਗ੍ਰੰਥ ਵਿਚ ਉਸ ਵੇਲੇ ਚੱਲੀ ਪਰਿਪਾਟੀ ਅਨੁਸਾਰ ਤਿੰਨ ਤਤਕਰੇ ਸਨ : ਸੂਚੀਪਤ੍ਰ ਪੋਥੀ ਕਾ, ਤਤਕਰਾ ਤਤਕਰੇ ਕਾ ਅਤੇ ਤਤਕਰਾ ਸ਼ਬਦਾਂ ਕਾ, ਜੋ ਹੁਣ ਵੀ ਓਵੇਂ ਜਿਵੇਂ ਹਨ। ਤਤਕਰੇ ਬੜੇ ਸਾਫ਼ ਹਨ, ਕੋਈ ਕਟਵੱਢ ਨਹੀਂ। ਭਾਵੇਂ ਇਹ ਗ੍ਰੰਥ, ਜਿਵੇਂ ਕਿ ਉਪਰ ਸੰਕੇਤ ਹੋ ਚੁਕਿਆ ਹੈ, ਕਰਤਾਰਪੁਰੀ ਬੀੜ ਵਾਲੀ ਸ਼ਾਖਾ ਦਾ ਅਨੁਸਰਣ ਕਰਦਾ ਲਗਦਾ ਹੈ, ਤਾਂ ਵੀ ਇਸ ਦੀਆਂ ਆਪਣੀਆਂ ਕੁਝ ਵਿਲੱਖਣਤਾਵਾਂ ਸਨ ਜੋ ਹੇਠ ਲਿਖੇ ਅਨੁਸਾਰ ਵਰਣਿਤ ਕੀਤੀਆਂ ਜਾ ਸਕਦੀਆਂ ਹਨ :—

ਵਿਲੱਖਣਤਾਵਾਂ

੧) ਜਪੁ ਪਾਠ ਵਾਲੇ ਪਹਲੇ ਦੋ ਪਤ੍ਰੇ ਬਾਅਦ ਵਿਚ ਕਿਸੇ ਹੋਰ ਹੱਥ ਦੇ ਤੇ ਵਖਰੇ ਕਾਗਜ਼ 'ਤੇ ਲਿਖ ਕੇ ਪਾਏ ਗਏ ਹਨ। ਇਸ ਕਾਰਣ ਜਪੁ ਦੀ ਮੁੱਢਲੀ ਸਥਿਤੀ ਬਾਰੇ ਕੁਝ ਕਹ ਸਕਣਾ ਸੰਭਵ ਨਹੀਂ ਹੈ।

੨) ਸਿਰੀ ਰਾਗੁ ਵਿਚ ਕਈ ਚਉਪਦਿਆਂ ਦੀ ਰਹਾਉ ਦੀ ਤੁਕ ਦੇ ਅੰਤ 'ਤੇ ਰਹਾਉ ਤੋਂ ਪਹਲਾ ਅੰਕ (੧) ਨਹੀਂ ਸੀ, ਮਗਰੋਂ ਦਰੁਸਤੀ ਵਜੋਂ ਪਾਇਆ ਗਇਆ ਹੈ, ਗਉੜੀ ਨਟ ਨਾਰਾਇਣ ਤੇ ਰਾਮਕਲੀ ਵਿਚ ਵੀ ਰਹਾਉ ਦੀ ਤੁਕ ਨਾਲ ਅੰਕ ੧ ਕਈ ਥਾਈਂ ਮਗਰੋਂ ਪਾਏ ਹੋਏ ਹਨ। ਭਗਤ ਕਬੀਰ ਜੀ ਦੇ ਦੋਵੇਂ ਸ਼ਬਦ ਇਕਸਾਥ ਲਿਖ ਕੇ ਬੇ-ਮਿਸਲ ਹੋਣੋਂ ਬਚਾਏ ਹੋਏ ਹਨ (ਪਤ੍ਰਾ ੭੦/੧)। ਮੁੱਢ ਵਿਚ ਇਨ੍ਹਾਂ ਦੀ ਕੀ ਹਾਲਤ ਸੀ—ਇਸ ਬਾਰੇ ਪਤਾ ਨਹੀਂ, ਕਿਉਂ ਜੋ ਭਗਤਾਂ ਦੀ ਬਾਣੀ ਦਾ ਵੇਰਵਾ ਤਤਕਰੇ ਵਿਚ ਨਹੀਂ ਹੈ, ਪਰੰਤੂ ਦੁਹਰਾਈ ਪਿਛੋਂ ਦੀ ਸਥਿਤੀ ਇਹੀ ਹੈ।

੩) ਰਾਗੁ ਗਉੜੀ ਵਿਚ ਕਬੀਰ ਜੀ ਦਾ ਚੌਧਵਾਂ ਪਦਾ (ਐਸੋ ਅਚਰਜੁ ਦੇਖਿਓ ਕਬੀਰ) ਜੋ ਕਈ ਗ੍ਰੰਥਾਂ ਵਿਚ ਕਬੀਰ ਜੀ ਦੀ ਪੱਟੀ ਵਿਚ ਮਹਲਾ ੫ ਦਾ ਕਰਕੇ ਲਿਖਿਆ ਹੋਇਆ ਹੈ, ਉਹ ਇਸ ਬੀੜ ਵਿਚ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ, "ਗਉੜੀ ਕਬੀਰ ਜੀ ਕੀ ਨਾਲਿ ਰਲਾਇ ਕੇ ਲਿਖਿਆ ਮਹਲਾ ੫" ਦੇ ਸਿਰਲੇਖ ਹੇਠ ਆਇਆ ਹੈ (ਪਤ੍ਰਾ ੧੫੯/੧)। ਇਸ ਸਿਰਲੇਖ ਅਤੇ ਹੋਰਨਾਂ ਸਿਰਲੇਖਾਂ ਦੀ ਹਾਲਤ ਵਿਚ ਵੀ, ਇਹ ਬੀੜ ਕਰਤਾਰਪੁਰੀ ਬੀੜ ਦਾ ਅਨੁਸਰਣ ਕਰਦੀ ਦਿਸਦੀ ਹੈ। ਭਗਤਾਂ ਦੀ ਬਾਣੀ ਵਿਚ ਸਿਰਲੇਖ ਵਜੋਂ ਭਗਤ ਦਾ ਨਾਂ ਤੇ ਰਾਗੁ ਦਾ ਨਾਂ ਆਏ ਸਨ। ਸੁਧਾਈ ਵਾਲੇ ਨੇ ਭਗਤਾਂ ਦੇ ਨਾਂ ਕੱਟ ਕੇ ਕੇਵਲ ਗਉੜੀ ਰਹਣ ਦਿੱਤਾ ਹੈ।

੪) ਰਾਗੁ ਆਸਾ ਮਹਲਾ ੧ ਘਰੁ ੨ ਦੇ ਵੀਹਵੇਂ ਸ਼ਬਦ ਵਿਚ ਪਾਠ "ਪਾਹਰੂਆ" ਸੀ, ਮਗਰੋਂ "ਪਹਿਰੂਆਰਾ" ਕੀਤਾ ਹੋਇਆ ਹੈ (ਪਤ੍ਰਾ ੧੬੯/੧)। ਰਾਗੁ ਆਸਾ ਦੀ ਵਾਰ ਵਿਚ ਅਨੁਨਾਸਿਕਤਾ ਨੂੰ ਪ੍ਰਗਟਾਉਣ ਲਈ ਬਿੰਦਿਆਂ ਦਾ ਪ੍ਰਯੋਗ ਹੋਇਆ ਮਿਲਦਾ ਹੈ :

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥

੫) ਰਾਗੁ ਗੂਜਰੀ ਮਹਲਾ ੫ ਦੀ "ਨਾਥ ਨਰਹਰ ਦੀਨ" ਵਾਲੀ ਅਸ਼ਟਪਦੀ ਵਿਚ ਪਾਠ "ਦੇਤ ਦਰਸ਼ਨ" ਹੀ ਆਇਆ ਹੈ (੨੨੬/੧)। ਤ੍ਰਿਲੋਚਨ ਜੀ ਦਾ ਪਦਾ "ਨਉ ਨਿਧਿ ਪਰਸੀ ਕਾਹਿ" ਹਾਸ਼ੀਏ ਵਿਚ ਲਿਖਿਆ ਸੀ, ਮਗਰੋਂ ਕੱਟ ਦਿੱਤਾ ਗਇਆ ਹੈ।

੬) ਰਾਗੁ ਸੋਰਠਿ ਵਿਚਲੇ ਕਬੀਰ ਜੀ ਦੇ ਸ਼ਬਦ (ਬੇਦ ਪੁਰਾਨ ਸਭੇ) ਵਿਚ ਪਾਠ "ਖਲਾਸੇ" ਹੈ (ਪੱਤੀ ੨੮੭/੨)। ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਪੰਗਤੀ ਰੱਖ ਕੇ ਬਾਕੀ ਦੇ ਸ਼ਬਦ ਅਗੇ ਬਿੰਦੇ ਪਾ ਕੇ ਪਾਠ ਤੋਂ ਖ਼ਾਰਿਜ ਕੀਤਾ ਹੋਇਆ ਹੈ (ਪਤ੍ਰਾ ੨੮੮/੧)। ਸੋਰਠਿ ਵਿਚ ਰਵਿਦਾਸ ਦਾ ਪਦਾ "ਸੁਖ ਸਾਗਰ ਸੁਰਤਰੁ ਚਿੰਤਾਮਨਿ" ਪ੍ਰਾਪਤ ਹੈ।

੭) ਰਾਗੁ ਧਨਾਸਰੀ ਵਿਚ ਸ਼ਬਦ "ਨਦਰਿ ਕਰੇ ਤਾ ਸਿਮਰਿਆ ਜਾਇ" ਨਾਲ ਸਿਰਲੇਖ "ਮਹਲਾ ੧" ਨਹੀਂ, "ਮਹਲਾ ੩" ਹੈ (ਪਤ੍ਰਾ ੨੯੧/੧)।

੮) ਰਾਗੁ ਤਿਲੰਗ ਦਾ ਸ਼ਬਦ, "ਹਰਿ ਕੀਆ ਕਥਾ ਕਹਾਣੀਆ" ਇਸ ਬੀੜ ਵਿਚ "ਮਹਲਾ ੪" ਦੇ ਸ਼ੀਰਸ਼ਕ ਅਧੀਨ ਦਰਜ ਹੈ (ਪਤ੍ਰਾ ੩੨੨/੨), ਜਦੋਂ ਕਿ ਛਪੇ ਗ੍ਰੰਥ ਵਿਚ ਇਹ ਮਹਲਾ ੧ ਦੀ ਪੱਟੀ ਵਿਚ ਆਇਆ ਹੈ।

੯) ਰਾਗੁ ਗੋਂਡ ਵਿਚ ਨਾਮਦੇਵ ਦੇ ਸੱਤ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਨਾਲੋਂ ਭਿੰਨ ਹੈ; ਵਿਚਲੇ ਤਿੰਨ ਸ਼ਬਦਾਂ ਨੇ ਅੱਗੇ ਪਿੱਛੇ ਆ ਕੇ ਫ਼ਰਕ ਪਾਇਆ ਹੈ। ਬੀੜ ਅਤੇ ਛਪੇ

ਗ੍ਰੰਥ ਵਿਚ ਕ੍ਰਮ ਇਸ ਪ੍ਰਕਾਰ ਹਨ :

| ਪ੍ਰਤੀਕ | ਬੀੜ ਵਿਚਲਾ ਕ੍ਰਮਾਂਕ | ਛਪੇ ਗ੍ਰੰਥ ਦਾ ਕ੍ਰਮਾਂਕ |
|---|---|---|
| ਹਰਿ ਹਰਿ ਕਰਤ ਮਿਟੇ | ੩ | ੫ |
| ਮੋ ਕਉ ਤਾਰ ਲੇ ਰਾਮਾ | ੪ | ੩ |
| ਮੋਹਿ ਲਾਗਤੀ ਤਾਲਾਬੇਲੀ | ੫ | ੪ |

ਇਸ ਨਾਲ "ਹਰਿ ਹਰਿ ਕਰਤ ਮਿਟੇ" ਵਾਲਾ ਚਉਪਦਾ ਘਰੁ ੨ ਦਾ ਨ ਰਹ ਕੇ ਘਰੁ ੧ ਦਾ ਬਣ ਗਇਆ ਹੈ; ਹੋਰ ਕੋਈ ਫ਼ਰਕ ਨਹੀਂ ਪਇਆ।

੧੦. ਰਾਗੁ ਰਾਮਕਲੀ ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਵਹੁ" ਇਸ ਬੀੜ ਵਿਚ ਨਹੀਂ ਹੈ। ਇਸ ਬੀੜ ਵਿਚ ਰਾਗੁ ਰਾਮਕਲੀ ਦੇ ਓਅੰਕਾਰ ਨਾਲ "ਦਖਣੀ" ਲਿਖਣ ਦੀ ਭੁੱਲ ਕੀਤੀ ਹੋਈ ਹੈ (ਪਤ੍ਰਾ ੪੨੫/੧)।

੧੧. ਰਾਗੁ ਮਾਰੂ ਦੀਆਂ ਅਸ਼ਟਪਦੀਆਂ ਵਿੱਚੋਂ ੭ ਛਪੇ ਗ੍ਰੰਥ ਵਾਲੀਆਂ ਹਨ; ਇਕ "ਲਾਲੇ ਗਾਰਬੁ ਛੋਡਿਆ" ਮਹਲਾ ੧ ਦੀ ਪੱਟੀ ਵਿਚ ਨਹੀਂ, ਸਗੋਂ ਮਾਰੂ ਮਹਲਾ ੩ ਦੀ ਤਖਤੀ ਵਿਚ ਦਿੱਤੀ ਹੋਈ ਹੈ (੪੭੮/੨)। ਇੰਝ ਕਰਤ੍ਰਿਤਵ ਦਾ ਫ਼ਰਕ ਪੈ ਗਇਆ ਹੈ। ਇਸ ਰਾਗੁ ਦੇ ਕਬੀਰ ਜੀ ਦੇ ਸਾਰੇ ਚਉਪਦੇ ਠੀਕ ਕ੍ਰਮ ਵਿਚ ਕੀਤੇ ਹੋਏ ਹਨ; ਨਾਮਦੇਵ ਤੇ ਜੈਦੇਵ ਜੀ ਦੇ ਚਉਪਦਿਆਂ ਨੂੰ ਵੀ ਛਪੇ ਗ੍ਰੰਥ ਵਾਲੇ ਗ਼ਲਤ ਕ੍ਰਮ ਵਿੱਚੋਂ ਕੱਢ ਕੇ ਇਕਸਾਰ ਕੀਤਾ ਹੋਇਆ ਹੈ (ਪਤ੍ਰਾ ੫੨੫)।

੧੨. ਰਾਗੁ ਮਾਰੂ ਵਿਚ ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰੁ ਚਿੰਤਾਮਨਿ" ਪਹਲਾਂ ਇਸ ਗ੍ਰੰਥ ਵਿਚ ਦੁਹਰਾਇਆ ਹੋਇਆ ਨਹੀਂ ਸੀ; ਮਗਰੋਂ ਕਿਸੇ ਨੇ ਅੰਤ 'ਤੇ ਲਿਖ ਕੇ ਵਧਾ ਦਿੱਤਾ ਹੈ (ਪਤ੍ਰਾ ੫੨੫)। ਮੀਰਾ ਬਾਈ ਦਾ ਕਥਿਤ ਪਦਾ "ਮਨ ਹਮਾਰਾ ਬਾਧਿਓ ਮਾਈ" ਇਸ ਬੀੜ ਵਿਚ ਨਹੀਂ ਹੈ।

੧੩) ਰਾਗੁ ਭੈਰਉ ਦੀ ਭਗਤ ਬਾਣੀ ਵਿਚ ਸਿਰਲੇਖ ਵਜੋਂ ਭਗਤ ਦਾ ਨਾਂ ਨਹੀਂ ਆਇਆ, ਕੇਵਲ "ਭੈਰਉ" ਲਿਖਿਆ ਹੈ।

੧੪. ਰਾਗੁ ਬਸੰਤ ਦਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰੁ ਹੋਗੁ" ਇਸ ਬੀੜ ਵਿਚ ਮਹਲਾ ੧ ਦਾ ਕਰਕੇ ਲਿਖਿਆ ਹੈ ਤੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੩ ਦਾ ਲਿਖਿਆ ਹੈ। ਇਸ ਰਾਗੁ ਦੇ ਮਹਲਾ ੧ ਘਰੁ ੨ ਨਾਲ ਮੰਗਲ ਨਹੀਂ ਹੈ। ਇਸੇ ਘਰੁ ਦੇ ਗਿਆਰਵੇਂ ਚਉਪਦੇ, "ਰਾਜਾ ਬਾਲਕੁ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਪਾਠ ਵਾਲਾ ਇਸ ਬੀੜ ਵਿਚ ਪ੍ਰਾਪਤ ਹੈ (ਪਤ੍ਰਾ ੫੫੧/੨)। ਬਸੰਤ ਕੀ ਵਾਰ ਮਹਲਾ ੫ ਪਹਲਾਂ ਇਸ ਗ੍ਰੰਥ ਵਿਚ ਨਹੀਂ ਸੀ, ਮਗਰੋਂ ਕਿਸੇ ਨੇ ਪਤ੍ਰੇ ਦੇ ਅੰਤ 'ਤੇ ਅਤੇ ਕੁਝ ਕੁ ਹਾਸ਼ੀਏ ਵਿਚ ਲਿਖ ਕੇ ਵਧਾ ਦਿੱਤੀ ਹੈ (ਪਤ੍ਰਾ ੫੫੭/੨)।

ਕਬੀਰ ਜੀ ਦਾ ਰਾਗੁ ਬਸੰਤ ਦਾ ਚਉਪਦਾ, "ਸੁਰਹ ਕੀ ਜੈਸੀ ਤੇਰੀ ਚਾਲ" ਜੋ ਛਪੇ ਗ੍ਰੰਥ ਵਿਚ ਰਵਿਦਾਸ ਜੀ ਦੇ ਚਉਪਦਿਆਂ ਦੇ ਮਗਰ, ਅੰਤ 'ਤੇ ਦਿੱਤਾ ਹੋਇਆ ਹੈ, ਇਸ ਬੀੜ ਵਿਚ ਕਬੀਰ ਜੀ ਦੇ ਚਉਪਦਿਆਂ ਦੀ ਪੱਟੀ ਵਿਚ ਪਾ ਕੇ ਬਾ-ਮਿਸਲ ਕੀਤਾ ਹੋਇਆ ਹੈ।

੧੫. ਰਾਗੁ ਸਾਰੰਗ ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਇਸ ਬੀੜ ਵਿਚ ਨਹੀਂ ਹੈ। ਕਬੀਰ ਜੀ ਦੇ ਸ਼ਬਦ ਇੱਥੇ ਬਾ-ਮਿਸਲ ਹਨ।

੧੬. ਰਾਗੁ ਮਲਾਰ ਮਹਲਾ ੫ ਘਰੁ ੨ ਦੇ ਅੰਤ 'ਤੇ "ਪ੍ਰਾਨ ਮਾਨ ਏਕ ਨਾਮੁ" ਵਾਲਾ ਪੰਜਵਾਂ ਚਉਪਦਾ ਇਸ ਬੀੜ ਵਿਚ ਹੈ।

੧੭. ਰਾਗੁ ਕਾਨੜਾ ਮਹਲਾ ੫ ਘਰੁ ੨ ਦੇ ਮਗਰਲੇ ਘਰਾਂ ਦੇ ਮੁੱਢ ਵਿਚ ਮੰਗਲ ਨਹੀਂ ਸਨ, ਇਹ ਬਾਅਦ ਵਿਚ ਵਧਾਏ ਗਏ ਹਨ। ਇਸੇ ਤਰ੍ਹਾਂ ਰਾਗੁ ਕਲਿਆਨ ਭੁਪਾਲੀ ਮਹਲਾ ੪ ਤੇ ਕਲਿਆਨ ਮਹਲਾ ੫ ਘਰੁ ੨ ਨਾਲ ਮੰਗਲ ਨਹੀਂ ਸਨ, ਬਾਅਦ ਵਿਚ ਹਾਸ਼ੀਏ ਵਿਚ ਲਿਖੇ ਹੋਏ ਹਨ।

੧੮. ਰਾਗੁ ਪ੍ਰਭਾਤੀ ਦੇ ਸ਼ੁਰੂ ਵਿਚ ਤੇ ਕਬੀਰ ਜੀ ਦੀ ਬਾਣੀ ਦੇ ਮੁੱਢ ਵਿਚ ਹੀ "ਬਿਭਾਸ" ਪਦ ਆਇਆ ਹੈ। ਅੰਦਰ "ਪ੍ਰਭਾਤੀ" ਹੀ ਹੈ (੬੨੦/੨)।

੧੯) ਮੂਲ ਗ੍ਰੰਥ ਵਿਚ ਪ੍ਰਾਪਤ ਭੋਗ ਦੀ ਬਾਣੀ ਦਾ ਵਰਣਨ ਪਿੱਛੇ ਹੋ ਚੁੱਕਿਆ ਹੈ। ਇੱਥੇ ਧਿਆਨ ਯੋਗ ਗੱਲ ਇਹ ਹੈ ਕਿ ਇਸ ਵਿਚ ਮਹਲਾ ੧ ਤੇ ਮਹਲਾ ੨ ਦੇ ਸਹਸਕ੍ਰਿਤੀ ਸਲੋਕ, ਜੋ ਹੋਰਨਾਂ ਗ੍ਰੰਥਾਂ ਵਿਚ ਦਿੱਤੇ ਹੋਏ ਹਨ ਤੇ ਜਿਨ੍ਹਾਂ ਦੀ ਗਿਣਤੀ ਚਾਰ ਹੈ, ਇਸ ਬੀੜ ਵਿਚ ਨਹੀਂ ਸਨ। ਗ੍ਰੰਥ ਮਹਲਾ ੫ ਦੇ ਸਹਸਕ੍ਰਿਤੀ ਸਲੋਕਾਂ, ਗਾਥਾ, ਫੁਨਹੇ, ਚਉਬੋਲੇ, ਸਲੋਕ ਵਾਰਾਂ ਤੇ ਵਧੀਕ, ਸਵੱਈਏ ਮੁਖ ਬਾਕਜ, ਸਵੱਈਏ ਭੱਟਾਂ ਕੇ, ਸਲੋਕ ਕਬੀਰ ਜੀ ਕੇ ਤੋਂ ਹੁੰਦਾ ਹੋਇਆ ਸ਼ੇਖ਼ ਫ਼ਰੀਦ ਦੇ ਸਲੋਕਾਂ 'ਤੇ ਮੁਕਦਾ ਸੀ। ਅੰਤ 'ਤੇ "ਗਿਰੰਥ ਸੰਪੂਰਣ ਸਹੀ ਭੁਲੇ ਚੁਕੇ ਬਖਸ ਦੇਣੇ ਸ੍ਰੀ ਸਤਿਗੁਰੂ ਪ੍ਰਸਾਦਿ ਜੀ ਸਾਹਿਬ ਯੋਗਰਾਜ ਜੀ ਲਿਖਿਆ" ਦੀ ਸੂਚਨਾ ਵੀ ਦਰਜ ਸੀ। ਇਸ ਤੋਂ ਅਗੇ ਮਹਲਾ ੧ ਦੇ ਨਾਂ ਤੇ ਚਲਦੀ ਫਾਲਤੂ ਬਾਣੀ, "ਜਿਤ ਦਰੁ ਲਖ ਮੁਹੰਮਦਾ" ਦੇ ਤਿੰਨ ਬੰਦ ਅਤੇ ਸਿਆਹੀ ਕੀ ਬਿਧਿ ਦਰਜ ਸਨ, ਜੋ ਪਤ੍ਰਾ ੬੫੭ ਉਪਰ ਲਿਖੀ ਹੋਈ ਸੀ। ਬਸ ਇਹੀ ਇਸ ਦੀ ਮੁੱਢਲੀ ਕੈਫ਼ੀਅਤ ਸੀ।

ਗ੍ਰੰਥ ਦਾ ਬਦਲਿਆ ਹੋਇਆ ਸ੍ਵਰੂਪ : ਹੁਣ ਇਸ ਦੇ ਬਦਲੇ ਹੋਏ ਸ੍ਵਰੂਪ ਦੀ ਕਹਾਣੀ ਸੁਣੋ। ਇਹ ਬਦਲੀ ਗੁਰੂ ਤੇਗ਼ ਬਹਾਦੁਰ ਜੀ ਦੇ ਸ਼ਲੋਕ ਚੜ੍ਹਾਣ ਸਮੇਂ ਹੋਈ ਤੇ ਕਿਆਸ ਹੈ ਕਿ ਇਹ ਓਦੋਂ ਹੋਈ ਜਦੋਂ ਇਸ ਦੀ ਜਿਲਦ ਫਟ ਚੁਕੀ ਸੀ ਤੇ ਹਾਸ਼ੀਏ ਮੁਰੰਮਤ ਹੋਣਾ ਮੰਗਦੇ ਸਨ। ਓਦੋਂ ਇਕ ਤਾਂ ਇਸ ਵਿਚ ਜਪੁ ਸਾਹਿਬ ਦੇ ਮੁੱਢਲੇ ਦੋ ਪਤ੍ਰੇ ਜਿਹੜੇ ਫਟੇ ਹੋਏ ਸਨ, ਨਵੇਂ ਲਿਖ ਕੇ ਪਾਏ ਗਏ।

ਦੂਜੇ, ਨੌਵੇਂ ਮਹਲ ਦੀ ਬਾਣੀ ਥਾਓਂ ਥਾਈਂ ਰਾਗਾਂ ਦੇ ਪਿੱਛੇ ਚੜ੍ਹਾਈ ਗਈ। ਇਸ ਦੇ ਚੜ੍ਹਾਣ ਦੀਆਂ ਥਾਵਾਂ ਉਹੀ ਹਨ ਜੋ ਛਪੇ ਗ੍ਰੰਥਾਂ ਵਿਚ ਹਨ, ਫ਼ਰਕ ਕੇਵਲ ਇਹ ਪਇਆ

ਕਿ ਰਾਗੁ ਜੈਜਾਵੰਤੀ ਨੂੰ ਜੈਤਸਰੀ ਦੇ ਮਗਰ ਰਖਿਆ ਗਇਆ। ਹੋਰ, ਰਾਗੁ ਕਾਨੜਾ ਤੇ ਕਲਿਆਨ ਨੂੰ ਆਪਣੀ ਮੁਢਲੀ ਥਾਂ ਤੋਂ ਚੁਕ ਕੇ ਅਜੋਕੀ, ਛਪੇ ਗ੍ਰੰਥ ਵਾਲੀ, ਸਥਿਤੀ ਵਿਚ ਲਿਆਂਦਾ ਗਇਆ, ਅਰਥਾਤ ਕਲਿਆਨ ਨੂੰ ਮਲਾਰ ਦੇ ਮਗਰੋਂ ਤੇ ਪ੍ਰਭਾਤੀ ਤੋਂ ਪਹਲਾਂ ਲੈ ਆਂਦਾ ਗਇਆ। ੬੨੫ ਤੋਂ ੬੪੯ ਤਕ ਦੇ ਮੁਢਲੇ ਪਤ੍ਰੇ ਕਢ ਕੇ, ਜਿਨ੍ਹਾਂ ਉਪਰ "ਸਲੋਕ ਵਾਰਾਂ ਤੇ ਵਧੀਕ" ਲਿਖੇ ਹੋਏ ਸਨ, ਬਾਕੀ ਪਤ੍ਰਿਆਂ ਦੇ ਅੰਕ ਬਦਲ ਕੇ ਭੋਗ ਦੀ ਸਮੁੱਚੀ ਬਾਣੀ ਨੂੰ ਅਜ ਕਲ੍ਹ ਪ੍ਰਵਾਣਿਤ ਕ੍ਰਮ ਵਿਚ ਲੈ ਆਂਦਾ ਗਇਆ। ਕਢੇ ਪਤ੍ਰਿਆਂ ਦੀ ਥਾਂ ਤੇ ਨਵੇਂ ਪਤ੍ਰੇ ਪਾ ਕੇ ਉਨ੍ਹਾਂ ਉਪਰ, ਨੌਵੇਂ ਮਹਲ ਨਾਲ ਸੰਮਿਲਿਤ "ਸਲੋਕ ਵਾਰਾਂ ਤੇ ਵਧੀਕ" ਸਾਰੇ ਲਿਖੇ ਤੇ ਗ੍ਰੰਥ ਦੇ ਅੰਤ ਵਿਚ ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਨਾਲ ਰਖੇ ਗਏ। ਹੋਰ ਤਾਂ ਹੋਰ ਗ੍ਰੰਥ ਦੇ ਅੰਤ 'ਤੇ ਸਾਰੀ ਫ਼ਾਲਤੂ ਬਾਣੀ (ਸਲੋਕ : ਜਿਤ ਦਰੁ ਲਖ ਮੁਹੰਮਦਾ, ਬਾਇ ਆਤਿਸ਼ ਆਬ, ਰਤਨਮਾਲਾ, ਹਕੀਕਤ ਰਾਹ ਮੁਕਾਮ, ਤੇ ਰਾਗੁਮਾਲਾ ਵੀ) ਪਾ ਦਿੱਤੀ ਗਈ।

ਤੀਜੇ, ਉਸ ਵਕਤ ਤਕ ਮਾਨਤਾ ਪ੍ਰਾਪਤ ਕਰ ਚੁਕੇ ਗ੍ਰੰਥ ਦੀ ਰੀਸ ਵਿਚ ਸਲੋਕ ਸਹਸਕ੍ਰਿਤੀ ਮਹਲਾ ੫ ਤੋਂ ਪਹਲਾਂ ਮਹਲਾ ੧ ਦੇ ਚਾਰ ਸਹਸਕ੍ਰਿਤੀ ਸਲੋਕ ਵੀ ਲਿਖ ਦਿੱਤੇ ਗਏ ਅਤੇ ਕਈ ਥਾਵਾਂ 'ਤੇ ਨਵੇਂ ਸ਼ਬਦ ਜਿਨ੍ਹਾਂ ਨੂੰ ਲਿਖਾਰੀ ਨੇ ਛੁਟ ਗਏ ਮੰਨਿਆ, ਉਹ ਵੀ ਹਾਸ਼ੀਏ ਵਿਚ ਲਿਖ ਕੇ ਬੀੜ ਵਿਚ ਸ਼ਾਮਿਲ ਕਰ ਦਿੱਤੇ, ਜਿਵੇਂ ਰਵਿਦਾਸ ਦਾ ਸ਼ਬਦ, "ਸੁਖ ਸਾਗਰ ਸੁਰਤਰੁ ਚਿੰਤਾਮਨਿ", ਰਾਗੁ ਮਾਰੂ ਵਿਚ (ਪਤ੍ਰਾ ੫੨੫/ਅ), ਬਸੰਤ ਦੀ ਵਾਰ ਮਹਲਾ ੧ ਸੰਬੰਧਿਤ ਰਾਗੁ ਦੇ ਅੰਤ 'ਤੇ (ਪਤ੍ਰਾ ੫੬੦/ੳ) ਅਤੇ ਰਾਗੁ ਮਲਾਰ ਵਿਚ ਮਹਲਾ ੫ ਘਰੁ ੩ ਦਾ ਸ਼ਬਦ "ਪ੍ਰਾਨ ਮਾਨ ਏਕ ਨਾਮੁ"।

ਚੌਥੇ ਇਸ ਬੀੜ ਨੂੰ ਚਲ ਚੁਕੀ ਬੀੜ ਦਾ ਅਨੁਸਾਰੀ ਬਣਾਣ ਲਈ ਕਈ ਥਾਈਂ ਮੰਗਲ ਪਾਠ ਵਿਚ ਜਾਂ ਹਾਸ਼ੀਏ ਵਿਚ ਲਿਖੇ ਗਏ। ਉਦਾਹਰਣ ਵਜੋਂ, ਰਾਗੁ ਕਾਨੜਾ ਮਹਲਾ ੫ ਘਰੁ ੨ ਦੇ ਚਉਪਦਿਆਂ ਨਾਲ ਮੰਗਲ ਹਾਸ਼ੀਏ ਵਿਚ ਲਿਖ ਕੇ ਵਧਾਏ ਹੋਏ ਹਨ। ਇਸੇ ਤਰ੍ਹਾਂ ਰਾਗੁ ਕਲਿਆਨ ਮਹਲਾ ੪ ਭੂਪਾਲੀ ਨਾਲ ਤੇ ਮਹਲਾ ੫ ਘਰੁ ੨ ਨਾਲ ਮੰਗਲ ਬਾਅਦ ਵਿਚ ਹਾਸ਼ੀਏ ਵਿਚ ਲਿਖੇ ਗਏ ਹਨ। ਇਨ੍ਹਾਂ ਤੋਂ ਛੁਟ ਮੰਗਲਾਂ ਦੀ ਸਥਿਤੀ ਵਿਚ ਹੋਰਨਾਂ ਥਾਵਾਂ 'ਤੇ ਵੀ ਅਦਲਾ ਬਦਲੀ ਕੀਤੀ ਗਈ।

ਕੁਝ ਥਾਵਾਂ ਉੱਤੇ ਛੋਟੇ ਮੰਗਲ ਹੜਤਾਲ ਕੇ, ਉਨ੍ਹਾਂ ਦੀ ਥਾਂ ਮੂਲਮੰਤ੍ਰ ਲਿਖੇ ਹੋਏ ਹਨ। ਉਦਾਹਰਣ ਵਜੋਂ, ਰਾਗ ਮਾਝ ਤੇ ਵਾਰ ਰਾਗੁ ਆਸਾ, ਦੋਹਾਂ ਦੇ ਮੁੱਢ ਵਿਚ ਪਹਲਾਂ ਛੋਟੇ ਮੰਗਲ ਸਨ, ਪਰ ਹੁਣ ਮੂਲਮੰਤ੍ਰ ਵਿਦਮਾਨ ਹਨ। ਇਸ ਪਿਛਲੀ ਨਾਲ ਧੁਨੀ ਵੀ ਮਗਰੋਂ ਚੜ੍ਹਾਈ ਹੋਈ ਹੈ।

ਇਨ੍ਹਾਂ ਸਾਰੀਆਂ ਤਬਦੀਲੀਆਂ ਦਾ ਸਿੱਟਾ ਇਹ ਨਿਕਲਿਆ ਕਿ ਮੁੱਢਲਾ "ਸੰਪੂਰਣ ਤੇ ਸਹੀ" ਸੰਚਾ ਆਪਣੀ ਨੁਹਾਰ ਬਦਲ ਕੇ ਕੁਝ ਦਾ ਕੁਝ ਬਣ ਗਇਆ।

## ੨੦. ਸਾਰਨਕੇ ਵਾਲਾ ਗ੍ਰੰਥ

### (ਸੰਮਤੁ ੧੭੨੮)

ਇਸ ਗ੍ਰੰਥ ਦਾ ਜ਼ਿਕਰ ਜੀ. ਬੀ. ਸਿੰਘ ਨੇ ਵੀ ਕੀਤਾ ਹੈ ਅਤੇ ਲਿਖਿਆ ਹੈ ਕਿ ਇਹ ਬੀੜ ਅਜੇਹੀ ਹੀ ਪ੍ਰਮਾਣਿਕ ਹੈ ਜੇਹੀ ਕੋਈ ਹੋਰ ਜੋ ਹੁਣ ਮੌਜੂਦ ਹੈ।[1]

ਮੂਲ ਵਿਚ ਇਹ ਗ੍ਰੰਥ ਸਾਰਨਕੇ, ਜ਼ਿਲਾ ਲਾਹੌਰ ਵਿਚ ਭਾਈ ਫੇਰੂ ਅਥਵਾ ਸੰਗਤ ਸਾਹਿਬ ਜੀ ਦੀ ਧਰਮਸਾਲਾ ਵਿਚ ਸਥਿਤ ਸੀ। ਉਥੋਂ ਇਸ ਨੂੰ ਦੇਸ਼-ਵੰਡ ਪਿੱਛੋਂ ਮਲਸੀਹਾ, ਤਹਸੀਲ ਜ਼ੀਰਾ, ਜ਼ਿਲਾ ਫੀਰੋਜ਼ਪੁਰ ਦੇ ਵਸਨੀਕ ਗਿਆਨੀ ਕੁੰਦਨ ਸਿੰਘ ਜੀ ਨੇ ਪੰਜਾਬ ਦੇ ਇਸ ਹਿੱਸੇ ਵਿਚ ਲਿਆਂਦਾ। ਇਸ ਤੋਂ ਗੁਰਦਵਾਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਤੇ ਉਨ੍ਹਾਂ ਦੀ ਟੋਲੀ ਨੇ ਵੀ, ਜੋ ਗਿਆਨ ਸਿੰਘ ਗਤਕੱਈ ਤੇ ਗਿਆਨੀ ਕੁੰਦਨ ਸਿੰਘ ਨਾਲ ਸੰਮਿਲਿਤ ਸੀ, ਗੁਰਬਾਣੀ ਪਾਠਾਂ ਦੀ ਸੁਧਾਈ ਲਈ ਚੋਖਾ ਲਾਭ ਉਠਾਇਆ। ਅੱਜ ਕਲ ਇਹ ਗ੍ਰੰਥ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਐਕਸੇਸ਼ਨ ਨੰਬਰ ੧੨੨੯ ਉਪਰ ਉਪਲਬਧ ਹੈ।

**ਲਿਖਣ-ਕਾਲ** : ਇਹ ਗ੍ਰੰਥ ੧੭੨੮ ਬਿ. ਦੀ ਲਿਖਤ ਹੈ ਜਿਵੇਂ ਕਿ ਇਸ ਦੇ ਅੰਤ 'ਤੇ (ਪਤ੍ਰਾ ੬੭੭/੨) ਆਈ ਇਸ ਟੂਕ ਤੋਂ ਪਤਾ ਚਲਦਾ ਹੈ :

> ੧ਓ ਸਤਿਗੁਰ ਪ੍ਰਸਾਦਿ ॥
>
> ਸੰਬਤੁ ੧੭੨੮ ਗਿਰੰਥੁ ਗੁਰੂ ਸੰਗਤਿ ਕਾ ਸੰਪੂਰਨੁ ਹੋਆ ॥ ਸਿਖੁ ਲਿਖਣ ਵਾਲਾ ਭੁਲਾ ਚੁਕਾ ਵਾਧਾ ਘਾਟਾ ਬਖਸਣਾ ਪੂਰੇ ਗੁਰੂ ਦੇ ਅਮਰਿ ਸੰਗਤਿ ਦੇ ਅਮਰਿ ਬਖਸਿ ਲੈਣਾ ॥ ਬਿਰਦ ਦਾ ਸਦਕਾ ਹਰਿ ਬਾਬ ਖਸਮਾਨਾ ਕਰਣਾ ॥ ਅਗੈ ਇਸ ਜੀਅ ਦੀ ਰਖਿਆ ਕਰਣੀ ਬਾਬੇ ਨਾਨਕ ਦੇ ਨਾਇ ਦਰਗਾਹ ਖਸਮਾਨਾ ਕਰਣਾ ॥ ਸਰਣਿ ਗੁਰੂ ਸੰਗਤਿ ਦੀ ਰਖਣਾ ਏਹੁ ਜੀਉ ਸਾਸਿ ਸਾਸਿ ਭੁਲਣ ਵਿਚਿ ਹੈ ਪਰੁ ਆਪਣੇ ਬਿਰਦ ਦਾ ਸਦਕਾ ਰਖਿਆ ਕਰਣੀ ਤੁਸਾਡਾ ਬਿਰਦੁ ਹੈ ਤੁਸਾਡਾ ਬਿਰਦੁ ਹੈ ਜੀ ॥

**ਆਕਾਰ ਤੇ ਆਕ੍ਰਿਤੀ** : ਸਾਰਾ ਗ੍ਰੰਥ ਤਤਕਰਿਆਂ ਸਮੇਤ, ਇਕ ਹੀ ਹੱਥ ਦਾ ਲਿਖਿਆ ਹੋਇਆ ਹੈ। ਆਕਾਰ ਇਸ ਦਾ ੨੪ ਸੈ. ਮੀ. × ੩੫ ਸੈ. ਮੀ. (ਲਿਖਤ ੧੬ ਸੈ. ਮੀ. × ੨੮ ਸੈ.ਮੀ.) ਤੇ ਸ਼ਕਲ ਕਿਤਾਬੀ ਹੈ। ਹਰੇਕ ਪੰਨੇ ਉਪਰ ੩੦ ਪਾਲਾਂ ਹਨ ਤੇ ਹਰੇਕ ਪਾਲ

---

[1] ਪ੍ਰਾਚੀਨ ਬੀੜਾਂ, ਪੰਨੇ ੨੦੩-੨੦੫.

ਵਿਚ ਲਗਪਗ ੯ ਤੋਂ ੧੨ ਤਕ ਸ਼ਬਦ। ਪੰਨੇ ਦੇ ਸੱਜੇ ਤੇ ਖੱਬੇ ਦੋਹਾਂ ਪਾਸਿਆਂ 'ਤੇ ਪੰਜ ਧਾਰੀਆਂ (ਕਾਲੀ + ਲਾਲ + ਕਾਲੀ + ਲਾਲ + ਕਾਲੀ) ਨਾਲ ਹਾਸ਼ੀਆ ਲੱਗਾ ਹੋਇਆ ਹੈ। ਖੱਬੇ ਪਾਸੇ ਦੇ ਹਾਸ਼ੀਏ ਵਿਚ ਵਹੀ ਕਾਲੀ ਲਕੀਰ ਦੇ ਕੀਮੀਆਈ ਅਮਲ ਕਾਰਣ ਬਹੁਤੇ ਪਤ੍ਰੇ ਹਾਸ਼ੀਏ ਤੋਂ ਛਿੱਜੇ ਹੋਏ ਹਨ; ਜਿਲਦ ਟੁੱਟੀ ਹੋਈ ਤੇ ਬੀੜ ਚੋਖੀ ਖ਼ਸਤਾ ਹਾਲਤ ਵਿਚ ਹੈ, ਤਾਂ ਵੀ, ਪਾਠ ਸਭ ਥਾਂ ਅਮਨ ਅਮਾਨ ਸਾਬਤ ਹਨ ਤੇ ਪੜ੍ਹਨ ਵਿਚ ਕੋਈ ਔਖਿਆਈ ਨਹੀਂ ਆਉਂਦੀ।

ਅੰਕਣ-ਵਿਧੀ : ਅੰਕ ਇਸ ਬੀੜ ਵਿਚ ਆਰੰਭਿਕ, ਤਤਕਰਿਆਂ ਵਾਲੇ, ਪਤ੍ਰਿਆਂ ਉੱਤੇ ਲੱਗੇ ਹੋਏ ਨਹੀਂ ਹਨ; ਪਰੰਤੂ ਬਾਣੀ-ਪਾਠ ਵਾਲੇ ਪੱਤ੍ਰਿਆਂ ਉੱਤੇ, ਖੁੱਲ੍ਹੇ ਗ੍ਰੰਥ ਦੇ ਸੱਜੇ ਹੱਥ ਵਾਲੇ ਪਾਸੇ, ਹਾਸ਼ੀਏ ਵਿਚ, ਉਪਰ ਕਰਕੇ, ਲੱਗੇ ਹੋਏ ਹਨ। ਪਤ੍ਰਿਆਂ ਦੀ ਕੁੱਲ ਗਿਣਤੀ ੬੭੯ ਹੈ। ਲਿਖਾਰੀ ਨੇ ਖੁੱਲ੍ਹੇ ਗ੍ਰੰਥ ਦਾ ਖੱਬੇ ਹੱਥ ਵਾਲਾ ਪੰਨਾ ਤੇ ਸੱਜੇ ਹੱਥ ਵਾਲਾ ਪੰਨਾ ਲੈ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ। ਇਹ ਗੱਲ ਤਤਕਰਿਆਂ ਵਿਚ ਦਿੱਤੇ ਪਤ੍ਰਾ-ਅੰਕਾਂ ਤੋਂ ਵਿਦਿਤ ਹੁੰਦੀ ਹੈ। ਇੰਞ ਇਸ ਗ੍ਰੰਥ ਦੀ ਅੰਕ ਲਾਉਣ ਦੀ ਵਿਧੀ ਵਿਗਿਆਨਕ ਨਹੀਂ।

ਚਲਿਤ੍ਰ ਸਮਾਵਣ ਕੇ : ਮੁੱਢਲੇ ਤਿੰਨ ਪਤ੍ਰੇ ਖਾਲੀ ਹਨ। ਅਗਲੇ ਅੰਕ-ਵਿਹੀਨ ਪਤ੍ਰੇ ਉਪਰ ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਲਿਖੇ ਹੋਏ ਹਨ। ਇਹ ਅਠਵੀਂ ਪਾਤਸ਼ਾਹੀ, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ, ਦੇ ਸਮਾਵਣ ਤੇ ਮੁਕਦੇ ਹਨ ਤੇ ਸਾਧਾਰਣ ਢੰਗ ਨਾਲ ਸਮਾਵਣ ਮਿਤੀ, ਸੰਮਤ ਤੇ ਸਥਾਨ ਦੱਸ ਕੇ ਸਮਾਪਤ ਹੁੰਦੇ ਹਨ।

ਤਤਕਰੇ : ਇਸ ਤੋਂ ਅਗਲੇ ਪਤ੍ਰੇ ਉਪਰ "ਤਤਕਰਾ ਰਾਗਾਂ ਕਾ" ਚਲਦਾ ਹੈ ਜੋ ਵਾਸਤਵ ਵਿਚ ਉਹੀ ਕੁਝ ਹੈ ਜਿਸ ਨੂੰ ਹੋਰਨਾਂ ਬੀੜਾਂ ਵਿਚ "ਸੂਚੀਪਤ੍ਰ ਪੋਥੀ ਕਾ" ਲਿਖਿਆ ਹੁੰਦਾ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਇੱਥੇ ਵੀ "ਸੂਚੀਪਤ੍ਰ ਪੋਥੀ ਕਾ" ਲਿਖਿਆ ਹੋਇਆ ਸੀ ਪਰ ਮਗਰੋਂ ਇਹ ਸੂਚਨਾ ਉਪਰਲੇ ਸਿਰਲੇਖ ਦੀ ਥਾਂ 'ਤੇ ਭਰ ਦਿੱਤੀ ਗਈ। ਇਸ ਤਤਕਰੇ ਵਿਚ ਜਪੁ, ਸੋ ਦਰੁ, ਕੀਰਤਿ (ਕੀਰਤਨ) ਸੋਹਿਲਾ ਦੇ ਮਗਰੋਂ ਸਿਰੀ ਰਾਗੁ ਤੋਂ ਸ਼ੁਰੂ ਹੋ ਕੇ ਤੀਹ ਰਾਗ ਅਜ-ਕਲ੍ਹ ਦੇ ਪ੍ਰਮਾਣਿਕ ਕ੍ਰਮ ਵਿਚ ਦਰਜ ਹਨ। ਭੋਗ ਦੀ ਬਾਣੀ ਦਾ ਵੇਰਵਾ ਤੇ ਕ੍ਰਮ ਉਹੀ ਹੈ ਜੋ ਛਪੇ ਗ੍ਰੰਥ ਦਾ ਹੈ। ਇਸ ਤਰ੍ਹਾਂ ਸਮਾਪਤੀ ਇਸ ਗ੍ਰੰਥ ਦੀ "ਸਲੋਕ ਵਾਰਾਂ ਤੇ ਵਧੀਕ" ਤੇ ਹੁੰਦੀ ਹੈ।

'ਤਤਕਰਾ ਰਾਗਾਂ ਕਾ" ਦੇ ਮਗਰ "ਤਤਕਰਾ ਬਾਣੀ ਕਾ" ਹੈ। ਇਹ ਉਹੀ ਹੈ ਜਿਸ ਨੂੰ ਦੂਜੀਆਂ ਬੀੜਾਂ ਵਿਚ "ਤਤਕਰਾ ਸ਼ਬਦਾਂ ਕਾ" ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਬੜੀ ਸੁਘੜਤਾ ਨਾਲ ਤਿਆਰ ਕੀਤਾ ਹੋਇਆ ਹੈ। ਪ੍ਰਤੀਕਾਂ ਦੇ ਖੱਬੇ ਹੱਥ ਪੰਨਿਆਂ (ਭਾਵ ਪਤ੍ਰਿਆਂ) ਦੇ ਅੰਕ ਦਿੱਤੇ ਹੋਏ ਹਨ ਤੇ ਪ੍ਰਤੀਕਾਂ ਦੇ ਸੱਜੇ ਹੱਥ ਸ਼ਬਦਾਂ ਦੇ ਕ੍ਰਮਾਂਕ ਹਨ। ਪਹਲੇ ਤਤਕਰੇ ਵਾਂਙ ਇਹ ਵੀ ਦੋ ਕਾਲਮੀ ਬਣਾਇਆ ਹੋਇਆ ਹੈ। ਹਰੇਕ ਕਾਲਮ ਉਪਰ ਚੱਲ

ਰਹੇ ਰਾਗੁ ਦਾ ਸੰਕੇਤ, ਸਿਰਲੇਖ ਰੂਪ ਵਿਚ, ਦਿੱਤਾ ਹੋਇਆ ਹੈ। ਹੋਰ ਖੂਬੀ ਇਹ ਹੈ ਕਿ ਇਸ ਵਿਚ ਭਗਤਾਂ ਦੀਆਂ ਬਾਣੀਆਂ ਦੀਆਂ ਪ੍ਰਤੀਕਾਂ ਵੀ ਦਿੱਤੀਆਂ ਹੋਈਆਂ ਹਨ; ਹੋਰਨਾਂ ਗ੍ਰੰਥਾਂ ਵਾਂਙ ਸਾਰੀ ਭਗਤ ਬਾਣੀ ਨੂੰ ਇਕ ਹੀ ਪ੍ਰਤੀਕ ਨਾਲ ਨਹੀਂ ਭੁਗਤਾਇਆ ।

ਵਿਲੱਖਣਤਾਵਾਂ : (ੳ) ਨੌਵੇਂ ਪਾਤਸ਼ਾਹ ਦੀ ਬਾਣੀ ਇਸ ਗ੍ਰੰਥ ਵਿਚ ਨਹੀਂ ਚੜ੍ਹੀ। ਪਹਲੀਆਂ ਪਾਤਸ਼ਾਹੀਆਂ ਦੇ ਕੁਝ ਸ਼ਬਦ ਛੇਤੀ ਪਿੱਛੋਂ ਦਰਜ ਕੀਤੇ ਗਏ ਸਿੱਧ ਹੁੰਦੇ ਹਨ। ਇਸ ਤੋਂ ਬਿਨਾ ਹੋਰ ਕੋਈ ਭੰਨ ਤੋੜ ਦਾ ਕਾਰਜ, ਗ੍ਰੰਥ ਦੀ ਮੁੱਢਲੀ ਸ਼ਕਲ ਵਿਗਾੜਨ ਵਾਲਾ, ਹੋਇਆ ਸਿੱਧ ਨਹੀਂ ਹੁੰਦਾ। ਇਸ ਪੱਖ ਤੋਂ ਇਹ ਬੀੜ ਆਪਣਾ ਮੁਢਲਾ ਸਰੂਪ ਸੰਭਾਲੀ ਬੈਠੀ ਕਹੀ ਜਾ ਸਕਦੀ ਹੈ। ਜਿਹੜੀਆਂ ਕੋਈ ਤਬਦੀਲੀਆਂ ਕੀਤੀਆਂ ਗਈਆਂ ਹਨ, ਉਹ ਬਹੁਤ ਪਿੱਛੋਂ ਅਜੋਕੇ ਸਮੇਂ ਵਿਚ ਹੀ ਕੀਤੀਆਂ ਪ੍ਰਤੀਤ ਹੁੰਦੀਆਂ ਹਨ।

(ਅ) ਇਸ ਗ੍ਰੰਥ ਦੀ ਇਕ ਬੜੀ ਵਿਚਿਤ੍ਰ ਗੱਲ ਇਹ ਹੈ ਕਿ ਮੂਲ ਲੇਖਕ ਨੇ ਬਾਣੀਆਂ ਮੂਲਮੰਤ੍ਰ ਲਿਖਕੇ ਆਰੰਭ ਨਹੀਂ ਕੀਤੀਆਂ ਸਨ; ਸਭ ਥਾਵਾਂ ਤੇ ਛੋਟਾ ਮੰਗਲ "੧ੴ ਸਤਿਗੁਰ ਪ੍ਰਸਾਦਿ" ਹੀ ਲਿਖਿਆ ਹੋਇਆ ਸੀ ਤੇ ਹੁਣ ਵੀ (ਭੰਨੀਆਂ ਤੋੜੀਆਂ ਇਕ ਦੋ ਥਾਵਾਂ ਨੂੰ ਛੱਡ ਕੇ ਇੰਵ ਹੀ ਹੈ। ਜਪੁਜੀ ਸਾਹਿਬ ਵੀ ਇਸੇ ਤਰ੍ਹਾਂ "੧ੴ ਸਤਿਗੁਰ ਪ੍ਰਸਾਦਿ" ਨਾਲ ਸ਼ੁਰੂ ਹੁੰਦਾ ਸੀ ਭਾਵੇਂ ਇਸ ਦੇ ਛੇਤੀ ਪਿੱਛੋਂ ਮੂਲਮੰਤ੍ਰ ਦਾ ਬਾਕੀ ਹਿੱਸਾ "ਸਤਿਨਾਮ ... ਸੈਭੰਗ" ਵੀ ਦਿੱਤਾ ਹੋਇਆ ਸੀ। ਪਰੰਤੂ ਮਗਰੋਂ ਕਿਸੇ ਨੇ ਇਸ ਮੰਗਲ ਨੂੰ ਮੇਸ ਕੇ ਤੇ ਮੁੱਢ ਵਿਚ "੧ੴ" ਪਾ ਕੇ ਮੂਲਮੰਤ੍ਰ ਨਾਲ ਸੰਵਾਰਾ ਕਰਨ ਦਾ ਯਤਨ ਕੀਤਾ ਹੋਇਆ ਹੈ (ਪਲੇਟ XXXIV ਚਿਤ੍ਰ ੩੦)। ਸਿਰੀ ਰਾਗੁ ਦੇ ਮੁੱਢ ਵਿਚ ਵੀ ਮੂਲਮੰਤ੍ਰ ਇੰਵ ਹੀ ਕਿਸੇ ਨੇ ਪਿੱਛੋਂ ਵਧਾਇਆ ਹੋਇਆ ਹੈ, ਪਰੰਤੂ ਬਾਕੀ ਸਭ ਥਾਵਾਂ ਤੇ ਛੋਟਾ ਮੰਗਲ "੧ੴ ਸਤਿਗੁਰ ਪ੍ਰਸਾਦਿ" ਓਵੇਂ ਜਿਵੇਂ ਹੀ ਹੈ।

(ੲ) ਵਾਰਾਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਪਉੜੀ ਤੋਂ ਲੈ ਕੇ ਦਿੱਤੀਆਂ ਹੋਈਆਂ ਹਨ; ਛਪੇ ਗ੍ਰੰਥ ਵਿਚ ਇਹ ਕਈ ਥਾਈਂ ਸ਼ਲੋਕਾਂ ਤੋਂ ਲਈਆਂ ਹੋਈਆਂ ਹਨ। ਇਸ ਪੱਖ ਤੋਂ ਇਸ ਗ੍ਰੰਥ ਦਾ ਲਿਖਾਰੀ "ਸਾਵਧਾਨ" ਕਹਿਆ ਜਾ ਸਕਦਾ ਹੈ। ਵਾਰਾਂ ਦੇ ਸਿਰਲੇਖਾਂ ਨਾਲ ਧੁਨੀਆਂ ਹਨ। ਵਾਰਾਂ ਦੇ ਪਿੱਛੇ "ਸੁਧ", "ਸੁਧੁ ਕੀਚੈ" ਆਦਿ ਪਦ ਨਹੀਂ। ਸਿਰੀ ਰਾਗੁ ਤੇ ਵਾਰ ਰਾਗੁ ਜੈਤਸਰੀ ਵਿਚ ਵੀ ਮਹੱਲੇ ਸੂਚਿਤ ਹਨ ਜੋ ਹੋਰਨਾਂ ਮੁੱਢਲੀਆਂ ਬੀੜਾਂ ਵਿਚ ਘੱਟ ਹੀ ਵੇਖਣ ਵਿਚ ਆਏ ਹਨ। ਹੋਰ ਵਿਚਿਤ੍ਰ ਗੱਲ ਇਹ ਹੈ ਕਿ ਇਸ ਗ੍ਰੰਥ ਵਿਚ ਰਾਗੁ ਮਾਰੂ ਦੀ ਵਾਰ ਮਹਲਾ ੩ ਰਾਗੁ ਕਿਦਾਰਾ ਵਿਚ ਦਰਜ ਕੀਤੀ ਹੋਈ ਹੈ। ਸ਼ਾਇਦ ਇਸ ਕਾਰਣ ਕਿ ਇਸ ਦੀ ਦੂਜੀ ਪਉੜੀ ਦੇ ਪਹਲੇ ਸ਼ਲੋਕ ਮਹਲਾ ੩ ਵਿਚ ਰਾਗੁ ਕੇਦਾਰਾ ਵੱਲ ਸਪਸ਼ਟ ਸੰਕੇਤ ਆਇਆ ਹੈ ("ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰ")। ਅਗਲੀ ਵਾਰ ਮਹਲਾ ੫ ਰਾਗੁ ਮਾਰੂ ਵਿਚ ਹੀ ਹੈ।

(ਸ) ਭਗਤਾਂ ਦੀ ਬਾਣੀ ਵੱਖ ਵੱਖ ਭਗਤਾਂ ਦੇ ਨਾਂ ਨਾਲ ਸ਼ੁਰੂ ਨਹੀਂ ਹੁੰਦੀ; ਸਾਂਝੀ ਪ੍ਰਤੀਕ "ਭਗਤਾਂ ਦੀ ਬਾਣੀ" ਹੇਠ ਦਰਜ ਕੀਤੀ ਹੋਈ ਹੈ। ਕ੍ਰਮ ਭਗਤਾਂ ਦੇ ਸ਼ਬਦਾਂ ਦਾ ਛਪੇ ਗ੍ਰੰਥ ਵਾਲਾ ਹੀ ਹੈ।

(ਹ) ਬੀੜ ਵਿਚ ਕਈ ਸ਼ਬਦ ਛਪੇ ਗ੍ਰੰਥ ਨਾਲੋਂ ਸੰਬੰਧਿਤ ਸ਼ਬਦ ਦੀ ਭਿੰਨ ਪਾਲ ਨਾਲ ਸ਼ੁਰੂ ਹੁੰਦੇ ਹਨ। ਇਹ ਫ਼ਰਕ ਛਪੇ ਗ੍ਰੰਥ ਵਿਚ ਸ਼ਬਦ ਨੂੰ ਰਹਾਉ ਵਾਲੀ ਤੁਕ ਤੋਂ ਸ਼ੁਰੂ ਕਰਨ ਕਰਕੇ ਪਇਆ ਪ੍ਰਤੀਤ ਹੁੰਦਾ ਹੈ। ਇਸ ਬੀੜ ਦੇ ਲਿਖਾਰੀ ਦਾ ਯਤਨ ਸ਼ਬਦ ਨੂੰ ਰਹਾਉ ਦੀ ਤੁਕ ਤੋਂ ਨਹੀਂ, ਮੁੱਢਲੀ ਤੁਕ ਤੋਂ ਸ਼ੁਰੂ ਕਰਨ ਦਾ ਰਹਿਆ ਹੈ।

(ਕ) ਪਾਠ ਇਸ ਬੀੜ ਦੇ ਕਾਫ਼ੀ ਹਦ ਤਕ ਸ਼ੁੱਧ ਨਜ਼ਰ ਆਏ ਹਨ, ਭਾਵੇਂ ਕਈ ਥਾਈਂ ਭੁੱਲਾਂ ਹੋਈਆਂ ਵੀ ਦਿਸ ਆਉਂਦੀਆਂ ਹਨ, ਜਿਵੇਂ :

ਹਰਿ ਹਰਿ ਨਾਮ ਜਨਮੁ ਕਰ ਸੂਚੇ ॥ (ਮਜਨੁ ਚਾਹੀਦਾ ਸੀ)
(ਪਤ੍ਰਾ ੬੭/੨)

(ਖ) ਇਸ ਗ੍ਰੰਥ ਵਿਚ ਪਦ "ਰਹਾਉ" ਤੇ "ਪਉੜੀ" ਸਭ ਥਾਂ ਔਂਕੜ ਰਹਿਤ /ੳ/ ਨਾਲ ਲਿਖੇ ਹੋਏ ਹਨ, ਇੰਞ : ਰਹਾੳ, ਪੳੜੀ। ਰਾਗੁ ਭੈਰਉ ਵਿਚ ਭੈਰਉ ਵੀ ਔਂਕੜ ਰਹਿਤ /ੳ/ ਨਾਲ ਹੈ। ਇਹ ਮੁੱਢਲੇ ਕਾਲ ਦੀ ਲਿਖਤ ਦੀ ਇਕ ਵਿਸ਼ੇਸ਼ਤਾ ਸੀ ਜਿਸ ਦੇ ਪੈਰ-ਚਿੰਨ੍ਹ ਹੋਰਨਾਂ ਪੁਰਾਣੇ ਗ੍ਰੰਥਾਂ ਵਿਚ ਮਿਲਦੇ ਹਨ।

(ਗ) ਹੋਰ ਖਾਸ ਗੱਲ ਇਹ ਕਿ ਇਸ ਸਾਰੇ ਗ੍ਰੰਥ ਵਿਚ ਰਹਾਉ ਵਾਲੀ ਤੁਕ ਦੇ ਅੰਤ 'ਤੇ, ਰਹਾਉ ਤੋਂ ਪਹਲਾਂ, ਅੰਕ ੧ ਨਹੀਂ ਹੈ। ਇਹ ਵੀ ਪ੍ਰਾਚੀਨਤਾ ਦਾ ਇਕ ਪੈਰ-ਚਿੰਨ੍ਹ ਹੈ।

ਹੋਰ ਵਿਸ਼ੇਸ਼ਤਾਵਾਂ

੧. ਇਸ ਗ੍ਰੰਥ ਵਿਚ ਜਪੁ ਸਾਹਿਬ ਦੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲਾ ਹੋਣ ਦੀ ਸੂਚਨਾ ਨਹੀਂ ਹੈ; ਨਾ ਹੀ ਤਤਕਰੇ ਵਿਚ ਜਪੁ ਨਾਲ "ਨੀਸਾਣੁ" ਪਦ ਆਇਆ ਹੈ। ਜਪੁ ਦੇ ਮੁੱਢਲੇ ਸਲੋਕ, "ਆਦਿ ਸਚੁ ..ਹੋਸੀ ਭੀ ਸਚੁ" ਨਾਲ ਅੰਕ /੧/ ਹੈ। ਜਪੁਜੀ ਸਾਹਿਬ ਵਿਚ ਆਏ ਕੁਝ ਸ਼ਬਦਾਂ ਦੇ ਸੁਰੂਪ ਇਸ ਪ੍ਰਕਾਰ ਹਨ :

ਮੂਹੋਂ, ਧੌਲ, ਕਉਣੁ, ਰਖੀਸਰੁ, ਜੀਭੌ

੨) ਰਹਰਾਸਿ ਇਸ ਬੀੜ ਵਿਚ "ਸੋ ਦਰੁ" ਦੇ ਪੰਜ ਸ਼ਬਦਾਂ ਤਕ ਸੀਮਿਤ ਹੈ; "ਸੋ ਪੁਰਖੁ" ਵਾਲੇ ਚਾਰ ਸ਼ਬਦ ਇਸ ਵਿਚ ਨਹੀਂ। ਹੋਰ ਵਿਸ਼ੇਸ਼ਤਾ ਇਹ ਹੈ ਕਿ ਰਹਰਾਸਿ ਵਿਚਲਾ "ਸੋ ਦਰੁ" ਦਾ ਪਾਠ, ਜਪੁਜੀ ਸਾਹਿਬ ਵਿਚਲੇ "ਸੋ ਦਰੁ" ਦੇ ਪਾਠ ਨਾਲ ਪਰਲਾਂ ਤਾਂ ਮੇਲ ਖਾਂਦਾ ਸੀ, ਪਰ ਬਾਅਦ ਵਿਚ ਕਿਸੇ ਨੇ (ਵੀਹ ਵਿਸਵੇ ਗਿਆਨੀ ਕੁੰਦਨ ਸਿੰਘ ਨੇ) ਇਸ ਵਿਚ "ਤੇਰੇ", "ਤੁਧਨੂੰ", ਆਦਿ ਸ਼ਬਦ ਵਧਾ ਕੇ ਰਹਰਾਸਿ ਦੇ ਪ੍ਰਚਲਿਤ "ਸੋ ਦਰੁ" ਦੇ ਪਾਠ ਦਾ ਅਨੁਸਾਰੀ ਬਣਾ ਦਿੱਤਾ ਹੈ (ਪਲੇਟ XXXV, ਚਿਤ੍ਰ ੩੧)। ਅੰਦਰ ਰਾਗੁ ਆਸਾ ਵਿਚ ਆਇਆ "ਸੋ ਦਰੁ" ਦਾ ਪਾਠ "ਤੇਰੇ", "ਤੁਧਨੂੰ" ਆਦਿ ਸੰਬੋਧਨੀ ਵਾਕਾਂਸ਼ਾਂ ਦਾ ਧਾਰਣੀ ਹੈ।

੩. ਸਿਰੀ ਰਾਗੁ ਵਿਚ ਇਕ ਚਉਪਦਾ (ਹਉ ਸਤਿਗੁਰ ਸੇਵੀ ਆਪਣਾ) ਦੋ ਵਾਰ ਦਰਜ ਹੋਇਆ ਹੋਇਆ ਹੈ; ਪਤ੍ਰਾ ੧੨/੨ ਉਪਰ ਇਹ ਮਹਲਾ ੩ ਘਰੁ ੧ ਦਾ ਕਰਕੇ

ਲਿਖਿਆ ਹੈ (ਸ਼ਬਦ ੩੪ਵਾਂ), ਜਦ ਕਿ ਪਤ੍ਰਾ ੧੯/੧ ਉਪਰ ਇਹੀ ਮਹਲਾ ੪ ਦਾ (ਸ਼ਬਦ ੬੫ਵਾਂ) ਕਰਕੇ ਆਇਆ ਹੈ । ਬਾਹਰ ਤਤਕਰੇ ਵਿਚ ਵੀ ਇਸ ਦੀ ਪ੍ਰਤੀਕ ੩੪ਵੇਂ ਨੰਬਰ 'ਤੇ ਲਿਖੀ ਪਹਲੀ ਕੋਈ ਪ੍ਰਤੀਕ ਮੇਸ ਕੇ ਦਰਜ ਕੀਤੀ ਹੋਈ ਹੈ । ਇਸ ਰਾਗੁ ਦੇ ਅੰਤਲੇ ਚਉਪਦਿਆਂ ਦਾ ਕ੍ਰਮ ਛਪੇ ਗ੍ਰੰਥ ਨਾਲ ਨਹੀਂ ਰਲਦਾ, ਉਂਞ ਸ਼ਬਦ ਸਾਰੇ ਮੌਜੂਦ ਹਨ । ਘਰਾਂ ਦਾ ਵੀ ਛਪੇ ਗ੍ਰੰਥ ਨਾਲੋਂ ਫ਼ਰਕ ਹੈ । ਇਸ ਬੀੜ ਵਿਚ ਇਸ ਰਾਗੁ ਦੇ ੯੬ ਤੋਂ ੧੦੦ ਤਕ ਦੇ ਸ਼ਬਦ ਘਰੁ ੭ ਵਿਚ ਰਖੇ ਹੋਏ ਹਨ ਜਦ ਕਿ ਛਪੇ ਗ੍ਰੰਥ ਸਾਹਿਬ ਵਿਚ ਅੰਤਲੇ ਤਿੰਨ, ਘਰੁ ੧ ਦੇ ਕਰਕੇ ਲਿਖੇ ਹਨ । ਇਸ ਕਾਰਣ ਛਪੇ ਗ੍ਰੰਥ ਵਿਚ ਇਹ ਬੇ-ਮਿਸਲ ਪ੍ਰਤੀਤ ਹੁੰਦੇ ਹਨ, ਪਰ ਇਥੇ ਬਾ-ਮਿਸਲ ਲਗਦੇ ਹਨ ।

ਇਸ ਰਾਗੁ ਦੀ "ਪਹਰੇ" ਨਾਂ ਦੀਆਂ ਬਾਣੀਆਂ ਵਿਚ ਪਹਲਾਂ ਸੰਬੋਧਨੀ ਪਦ ਨਿਪਟ "ਵਣਜਾਰਿਆ" ਹੀ ਸੀ । ਮਗਰੋਂ ਇਸ ਨਾਲ ਸਭ ਥਾਂ "ਮਿਤ੍ਰਾ" ਪਦ ਵਧਾ ਕੇ ਇਸ ਨੂੰ ਵਰਤਮਾਨ ਪਾਠ ਦਾ ਅਨੁਸਾਰੀ ਕੀਤਾ ਹੋਇਆ ਹੈ । ਇਸੇ ਤਰ੍ਹਾਂ ਇਸ ਰਾਗੁ ਦੇ ਮਹਲਾ ੪ ਤੇ ਮਹਲਾ ੫ ਦੇ ਛੰਤਾਂ ਵਿਚ ਛਪੀ ਸੈਂਚੀ ਦਾ ਪਾਠ "ਪਿਆਰਿਆ ਮਿਤ੍ਰਾ ਜੀਉ" ਨਹੀਂ ਸੀ, ਨਿਪਟ "ਪਿਆਰਿਆ ਮਿਤ੍ਰਾ"ਸੀ । ਇਸ ਨੂੰ ਪਿੱਛੋਂ ਕਿਸੇ ਨੇ "ਜੀਉ" ਪਦ ਸਭ ਥਾਂ ਪਾ ਕੇ ਅਜੋਕੇ ਪਾਠ ਦੇ ਅਨੁਕੂਲ ਕੀਤਾ ਹੋਇਆ ਹੈ । ਮੁੱਢਲੀ ਸ਼ਕਲ ਵਿਚ ਇਹ ਪਾਠ ਬੀੜ ਨੰਬਰ ੫ (ਵਿਲੱਖਣ ਤੇ ਪ੍ਰਾਚੀਨ ਬੀੜ) ਦੇ ਪਾਠਾਂ ਦੇ ਅਨੁਸਾਰੀ ਸਨ; ਦਖਲ-ਅੰਦਾਜ਼ੀ ਪਿੱਛੋਂ ਇਹ ਛਪੇ ਗ੍ਰੰਥ ਦੇ ਅਨੁਸਾਰੀ ਬਣ ਗਏ ਹਨ ।

੪. ਰਾਗੁ ਗਉੜੀ ਵਿਚ ਕਬੀਰ ਜੀ ਦਾ ਚਉਪਦਾ, "ਗਗਨ ਮੰਡਲ ਮਹਿ ਏਕੋ ਸੋਈ", ਇਸ ਬੀੜ ਵਿਚ ਪ੍ਰਾਪਤ ਨਹੀਂ ਹੈ । "ਕਾਲਬੂਤ ਕੀ ਹਸਤਣੀ" ਵਾਲੇ ਸ਼ਬਦ ਵਿਚ "ਦੁਰਲਭ ਦੇਹ ਕਉ ਕਾਜ" ਵਾਲੀ ਅੱਧੀ ਤੁਕ ਵੀ ਨਹੀਂ ਹੈ । 'ਵਾਰ' ਕਬੀਰ ਜੀ ਕੇ ਦਾ ਆਰੰਭ "ਧੁਰ ਅੰਬਰ ਵਿਚ ਬੋਲੜੀ" ਵਾਲੇ ਸਲੋਕ ਨਾਲ ਨਹੀਂ ਹੁੰਦਾ ।

੫. ਰਾਗੁ ਆਸਾ ਵਿਚ "ਸੋ ਪੁਰਖੁ", "ਸੋ ਦਰੁ" ਦੇ ਮਗਰੋਂ ਦਿੱਤਾ ਹੋਇਆ ਹੈ । ਇਸ ਕਾਰਣ ਬੇ-ਮਿਸਲ ਹੈ । ਕਈ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਨਾਲੋਂ ਭਿੰਨ ਹੈ । ਮਹਲਾ ੫ ਦਾ ਸ਼ਬਦ "ਅਗਮ ਅਗੋਚਰ ਬੇਪਰਵਾਹ" ਬਾਅਦ ਵਿਚ, ਹਾਸ਼ੀਏ ਵਿਚ, ਲਿਖਿਆ ਹੋਇਆ ਹੈ (ਪਤ੍ਰਾ ੧੯੫/੨) । ਇਹ ਤਤਕਰੇ ਵਿਚ ਦਰਜ ਨਹੀਂ; ਭਾਵ ਇਹ ਕਿ ਆਧਾਰਭੂਤ ਖਰੜੇ ਵਿਚ ਨਹੀਂ ਸੀ, ਪਿੱਛੋਂ ਦਾਖਲ ਕੀਤਾ ਗਇਆ; ਰਵਿਦਾਸ ਜੀ ਦਾ ਸ਼ਬਦ "ਮਾਟੀ ਕੋ ਪੁਤਰਾ" ਵੀ ਪਹਲਾਂ ਖਰੜੇ ਵਿਚ ਨਹੀਂ ਸੀ, ਬਾਅਦ ਵਿਚ ਲਿਖਿਆ ਗਇਆ (ਪਤ੍ਰਾ ੧੭੩/੨) । ਧੰਨਾ ਜੀ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨ ਲੀਨਾ" ਵਿਚ ਪਾਠ "ਬੁਨਨਾ ਤਨਨਾ" ਠੀਕ ਆਇਆ ਹੈ (ਪਤ੍ਰਾ ੨੩੩/੧) ।

੬. ਰਾਗੁ ਗੂਜਰੀ ਮਹਲਾ ੫ ਦੀ ਅਸ਼ਟਪਦੀ "ਨਾਥ ਨਰਹਰ ਦੀਨ" ਦੇ ਅੰਤ 'ਤੇ ਪਾਠ "ਨੇਤ ਦਰਸਨੁ ਸ੍ਰਵਨ ਹਰਿ ਜਸੁ" ਠੀਕ ਹੈ (ਪਤ੍ਰਾ ੨੪੨/੧) । ਇਸ ਰਾਗੁ

ਵਿਚ ਤ੍ਰਿਲੋਚਨ ਜੀ ਦਾ ਇਕ ਹੋਰ ਸ਼ਬਦ, "ਨਵ ਨਿਧਿ ਪਰਸੀ ਕਾਹਿ" ਨਹੀਂ ਹੈ।

੭. ਰਾਗੁ ਦੇਵਗੰਧਾਰੀ ਵਿਚ ਸਿਰਲੇਖਾਂ ਨਾਲ ਮਹੱਲੇ ਹਰ ਥਾਂ ਦਰਜ ਹਨ। ਮਹਲਾ ੫ ਘਰੁ ੨ ਦੇ ਚਉਪਦਿਆਂ ਦਾ ਕ੍ਰਮ ਛਪੇ ਗ੍ਰੰਥ ਸਾਹਿਬ ਦੇ ੨੨ਵੇਂ ਚਉਪਦੇ ਤਕ ਰਲਦਾ ਹੈ। ਅਗਲੇ ਚਾਰ "ਠਾਕੁਰ ਹੋਏ ਆਪਿ ਦਿਆਲ", "ਆਪਨੇ ਸਤਿਗੁਰ ਪਹਿ ਬਿਨਉ ਕਹਿਆ", "ਅਨਾਥ ਨਾਥ ਪ੍ਰਭ" ਅਤੇ "ਪ੍ਰਭ ਇਹੈ ਮਨੋਰਥ ਮੇਰਾ" ਇਸ ਗ੍ਰੰਥ ਵਿਚ ਅੰਤ 'ਤੇ ਘਰੁ ੭ ਵਿਚ ਦਿੱਤੇ ਹੋਏ ਹਨ (ਪਤ੍ਰਾ ੨੫੩-੨੫੪), ਜਦੋਂ ਕਿ ਛਪੇ ਗ੍ਰੰਥ ਵਿਚ ਇਹ ਘਰੁ ੨ ਵਿਚ ਹੋਣ ਕਾਰਣ ਪੱਟੀ ਦੇ ਅੱਧ ਵਿਚ ਆਏ ਹਨ।

੮. ਰਾਗੁ ਵਡਹੰਸ ਦਾ ਮਹਲਾ ੫ ਦਾ ਆਖਰੀ ਛੰਤ (ਪ੍ਰਭ ਕਰਣ ਕਾਰਣ ਸਮਰਥਾ ਰਾਮ) ਦਰਜ ਹੋਣੋਂ ਰਹ ਗਇਆ ਹੋਣ ਕਾਰਣ ਗ੍ਰੰਥ ਦੇ ਅੰਤ 'ਤੇ ਦਿੱਤਾ ਹੈ ਤੇ ਇਸ ਦੇ ਮਗਰ ਇਹ ਸੂਚਨਾ ਲਿਖੀ ਹੋਈ ਹੈ : "ਪਿੱਛੋਂ ਲਿਖਿਆ ਹੈ ਸਤਾਰਵਾਂ ਸਮਾਲਿ ਵਾਚਣਾ ਲਿਖਣਾ।"

੯. ਰਾਗੁ ਸੋਰਠਿ ਵਿਚ ਮਹਲਾ ੫ ਘਰੁ ੧ ਦਾ ਸ਼ਬਦ "ਸੰਤ ਜਨਾ ਸਿਉ ਦੂਖਨ ਕਰਤਾ", ਇਸ ਬੀੜ ਵਿਚ ਨਹੀਂ ਹੈ। ਇਸ ਰਾਗੁ ਦੀ ਵਾਰ ਦੀ ੨੯ਵੀਂ ਪਉੜੀ ਨਾਲ ਮਹਲਾ ੩ ਦਾ ਜੋ ਸ਼ਲੋਕ "ਆਪੇ ਸੇਵਾ ਲਾਇਦਅਨ ਆਪੇ ਬਖਸਿ ਕਰੇਇ" ਆਇਆ ਹੈ, ਉਸ ਦੇ ਨਾਲ "ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ", ਵਾਲੀ ਤੁਕ ਮੌਜੂਦ ਹੈ (ਪਤ੍ਰਾ ੩੦੭/੨)।

ਕਬੀਰ ਜੀ ਦੇ ਸ਼ਬਦ "ਬੇਦ ਪੁਰਾਨ ਸਭੈ ਮਤਿ ਸੁਨਿ ਕੈ" ਵਿਚ ਪਾਠ "ਖਲਾਸੇ" ਹੈ (ਪਤ੍ਰਾ ੩੦੪/੧)। ਕਬੀਰ ਜੀ ਦੇ ਅਠਵੇਂ ਸ਼ਬਦ ਦੇ ਅੰਤ 'ਤੇ "ਅਉਧੂ ਸੋ ਜੋਗੀ ਗੁਰ ਮੇਰਾ, ਇਸ ਪਦ ਕਾ ਜੋ ਕਰੇ ਨਬੇਰਾ" ਵਾਲੀ ਤੁਕ ਪਹਲਾਂ ਨਹੀਂ ਸੀ, ਮਗਰੋਂ ਹਾਸ਼ੀਏ ਵਿਚ ਲਿਖ ਕੇ ਵਧਾਈ ਹੋਈ ਹੈ (ਪਤ੍ਰਾ ੩੦੮/੨)। ਰਵਿਦਾਸ ਜੀ ਦਾ ਸ਼ਬਦ "ਸੁਖ ਸਾਗਰ ਸੁਰਤਰੁ ਚਿੰਤਾਮਨਿ" ਇਸ ਰਾਗ ਵਿਚ ਦਰਜ ਹੈ (੩੦੯/੨)।

੧੦. ਚਉਪਦਾ "ਨਦਰਿ ਕਰੇ ਤਾਂ ਸਿਮਰਿਆ ਜਾਇ" ਇਸ ਗ੍ਰੰਥ ਵਿਚ ਧਨਾਸਰੀ ਮਹਲਾ ੧ ਘਰੁ ੨ ਦੇ ਸਿਰਲੇਖ ਹੇਠ ਆਇਆ ਹੈ (ਪਤ੍ਰਾ ੩੧੧/੧)। ਮਹੱਲੇ ਦਾ ਅੰਕ ੩ ਕੱਟ ਕੇ ੧ ਬਣਾਇਆ ਹੋਇਆ ਹੈ। ਕਬੀਰ ਜੀ ਦੇ ਸ਼ਬਦ "ਸਨਕ ਸਨੰਦ ਮਹੇਸ ਸਮਾਨਾ" ਵਿਚ ਰਹਾਉ ਦੀ ਅੱਧੀ ਗੁੰਮ ਤੁਕ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਨਹੀਂ ਹੈ (੩੨੪/੧)।

੧੧. ਰਾਗੁ ਸੂਹੀ, ਮਹਲਾ ੧ ਘਰੁ ੧ ਦਾ ਚੌਥਾ ਪਦਾ (ਜਪ ਤਪ ਕਾ ਬੰਧੁ ਬੇੜਲਾ) ਇਥੇ ਪਤ੍ਰਾ ੩੪੦/੨ ਸੂਹੀ ਮਹਲਾ ੩ ਦੀ ਸੰਗਿਆ ਅਧੀਨ ਦਰਜ ਸੀ; ਮਗਰੋਂ ੩ ਨੂੰ ਭੰਨ ਕੇ ੧ ਕੀਤਾ ਹੋਇਆ ਹੈ। ਸੂਹੀ ਮਹਲਾ ੫ ਦਾ ਸ਼ਬਦ, "ਪਾਰਬ੍ਰਹਮ ਪਰਮੇਸਰ ਸਤਿਗੁਰੂ ਆਪੇ ਕਰਣੈਹਾਰਾ" ਗ੍ਰੰਥ ਵਿਚ ਹਾਸ਼ੀਏ ਵਿਚ ੫੫ਵੇਂ ਨੰਬਰ 'ਤੇ ਘਰੁ ੩ ਦੀ ਪੱਟੀ

ਵਿਚ ਲਿਖਿਆ ਹੋਇਆ ਹੈ (ਪਤ੍ਰਾ ੩੪੭/੨), ਜਦੋਂ ਕਿ ਛਪੇ ਗ੍ਰੰਥ ਵਿਚ ਇਹ ਘਰੁ ੭ ਦੀ ਪੱਟੀ ਵਿਚ ੭੯ਵੇਂ ਨੰਬਰ 'ਤੇ ਹੈ।

੧੨. ਰਾਗੁ ਬਿਲਾਵਲ ਮਹਲਾ ੫ ਦੇ ਤਿੰਨ ਸ਼ਬਦ "ਰੋਗ ਗਇਆ ਪ੍ਰਭਿ ਆਪਿ ਗਵਾਇਆ" (ਘਰੁ ੪), "ਸਤਿਗੁਰ ਕਰਿ ਦੀਨੇ ਅਸਥਿਰ ਘਰੁ ਬਾਰੁ" (ਘਰੁ ੪) ਅਤੇ "ਤਾਪ ਸੰਤਾਪ ਸਗਲੇ ਗਏ" (ਘਰੁ ੫), ਚਉਪਦਿਆਂ ਦੀ ਪੱਟੀ ਦੇ ਅੰਤ 'ਤੇ ਨੰਬਰ ੧੪੩-੧੪੫ ਉਪਰ ਬਾਅਦ ਵਿਚ ਦਰਜ ਕੀਤੇ ਹੋਏ ਹਨ (ਪਤ੍ਰਾ ੩੬੯), ਜਦੋਂ ਕਿ ਛਪੇ ਗ੍ਰੰਥ ਵਿਚ ਇਹ ਘਰੁ ਦੇ ਹਿਸਾਬ ਨਾਲ ੪੩ਵੇਂ ਸ਼ਬਦ ਦੇ ਮਗਰੋਂ ੪੪ਵੇਂ, ੪੫ਵੇਂ ਤੇ ੪੬ਵੇਂ ਨੰਬਰ 'ਤੇ ਆਉਣੇ ਚਾਹੀਦੇ ਸਨ।

੧੩. ਰਾਗੁ ਰਾਮਕਲੀ ਦਾ "ਰੁਣ ਝੁੰਝਨੜਾ ਗਾਉ ਸਖੀ" ਵਾਲਾ ਮਹਲਾ ੫ ਦਾ ਛੰਤ ਇਸ ਗ੍ਰੰਥ ਦੇ ਅੰਤ 'ਤੇ ਵੱਖਰਾ ਕਰਕੇ ਇਸ ਸੂਚਨਾ ਨਾਲ ਲਿਖਿਆ ਹੋਇਆ ਹੈ ਕਿ ਇਹ "ਰਾਮਕਲੀ ਦਾ ਛੰਤ ਮ: ੫ ਪਿੱਛੋਂ ਲਿਖਿਆ ਹੈ"। ਅੰਤ 'ਤੇ ਫਿਰ ਚਿਤਾਉਣੀ ਹੈ: "ਰਾਮਕਲੀ ਕਾ ਛੰਤ ਹੈ ਸਮਾਲਿ ਲਿਖਣਾ ਵਾਚਣਾ"। ਇੱਥੇ ਇਹ ਛੰਤ ਇੰਵ ਸ਼ੁਰੂ ਹੁੰਦਾ ਹੈ: "ਏ ਰਣ ਝਾਝਨੜਾ ਗਾਉ ਸਖੀ . . .।" ਰਾਗੁ ਰਾਮਕਲੀ ਵਿਚ ਕਬੀਰ ਦੇ ਪੰਜਵੇਂ ਸ਼ਬਦ, "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਅਖਰ ਸਾਚੇ ਬੇਦੁ ਭੀ ਸਾਚਾ". . . ਇਸ ਗ੍ਰੰਥ ਵਿਚ ਪ੍ਰਾਪਤ ਹੈ (ਪਤ੍ਰਾ ੪੫੪/੨)। ਇਸ ਬੰਦ ਨੂੰ ਹਲਕੀ ਜੇਹੀ ਕਲਮ ਦੀ ਲੀਕ ਫੇਰ ਕੇ ਕੱਟਣ ਦਾ ਯਤਨ ਵੀ ਕੀਤਾ ਗਇਆ ਨਜ਼ਰ ਆਉਂਦਾ ਹੈ।

੧੪. ਰਾਗੁ ਮਾਰੂ ਮਹਲਾ ੫ ਦਾ ਅਖੀਰਲਾ ਚਉਪਦਾ, "ਵੈਦੋ ਨ ਵਾਈ ਭੈਣੋ ਨ ਭਾਈ" ਇਸ ਗ੍ਰੰਥ ਵਿਚ ਨਹੀਂ ਸੀ, ਮਗਰੋਂ ਹਾਸ਼ੀਏ ਵਿਚ ਲਿਖਿਆ ਹੋਇਆ ਹੈ (ਪਤ੍ਰਾ ੪੭੧/੨)। ਅਸ਼ਟਪਦੀ "ਲਾਲੈ ਗਾਰਬੁ ਛੋਡਿਆ" ਛਪੇ ਗ੍ਰੰਥ ਵਿਚ ਮਹਲਾ ੧ ਘਰੁ ੧ ਦੀ ਤਖਤੀ ਵਿਚ ਪੰਜਵੇਂ ਨੰਬਰ 'ਤੇ ਸਥਿਤ ਹੈ, ਪਰ ਇਸ ਗ੍ਰੰਥ ਵਿਚ ਇਹ ਮਹਲਾ ੩ ਘਰੁ ੩ ਦੀ ਸੰਗਿਆ ਅਧੀਨ ਮਹਲਾ ੩ ਦੀਆਂ ਅਸ਼ਟਪਦੀਆਂ ਦੇ ਮੁੱਢ ਵਿਚ ਰਖਿਆ ਹੋਇਆ ਹੈ (ਪਤ੍ਰਾ ੪੭੪/੧)। ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇੱਥੇ ਦੁਹਰਾਇਆ ਹੋਇਆ ਨਹੀਂ। ਕਬੀਰ ਜੀ ਦਾ ਸ਼ਬਦ "ਗਗਨ ਦਮਾਮਾ ਬਾਜਿਓ" ਵਾਲਾ ਇਸ ਗ੍ਰੰਥ ਵਿਚ ਨਹੀਂ ਹੈ, ਪਰੰਤੂ ਮੀਰਾ ਬਾਈ ਦਾ ਸ਼ਬਦ "ਮਨ ਹਮਾਰੋ ਬਾਧਿਓ ਮਾਈ ਕਵਲ ਨੈਨਨ ਆਪਨੇ ਗੁਨ" ਬੀੜ ਵਿਚ ਪ੍ਰਾਪਤ ਹੈ (ਪਤ੍ਰਾ ੫੧੫/੨)। ਇਸ ਚਉਪਦੇ ਦਾ ਦੂਜਾ ਰਹਾਉ ਇੰਵ ਲਿਖਿਆ ਹੈ: "ਕਵਲ ਨੈਨ ਆਪਨੈ ਗੁਨ ਆਪਨੈ ਗੁਨ ਬਾਧਿਓ ਮਾਈ"॥

੧੫. ਰਾਗੁ ਭੈਰਉ ਮਹਲਾ ੫ ਘਰੁ ੧ ਦੀ ਪੱਟੀ ਵਿਚ ਤੀਜਾ ਚਉਪਦਾ "ਵਰਤ ਨ ਰਹਉ ਨ ਮਹ ਰਮਦਾਨਾ" ਕਬੀਰ ਜੀ ਦੀ ਕਵੀ-ਛਾਪ 'ਤੇ ਸਮਾਪਤ ਹੋਇਆ ਹੋਇਆ ਹੈ (ਪਤ੍ਰਾ ੫੩੩/੧)।

੧੬. ਰਾਗੁ ਬਸੰਤ ਵਿਚ ਚਉਪਦਾ, "ਬਸਤ੍ਰ ਉਤਾਰਿ ਦਿਗੰਬਰੁ ਹੋਗੁ" ਇਸ ਗ੍ਰੰਥ ਵਿਚ ਮਹਲਾ ੧ ਦੀ ਕ੍ਰਿਤ ਮੰਨਦਿਆਂ ਮਹਲਾ ੧ ਦੀ ਪੱਟੀ ਦੇ ਅੰਤ 'ਤੇ ਗਿਆਰਵੀਂ ਥਾਂ 'ਤੇ ਰਖਿਆ ਹੋਇਆ ਹੈ (ਪਤ੍ਰਾ ੫੪੯/੨), ਅਤੇ "ਸਾਹਿਬ ਭਾਵੈ ਸੇਵਕੁ ਸੇਵਾ ਕਰੈ" ਮਹਲਾ ੩ ਘਰੁ ੧ ਦਾ ਦਸਿਆ ਹੈ (ਪਤ੍ਰਾ ੫੫੦/੧)। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਚਉਪਦੇ "ਰਾਜਾ ਬਾਲਕੁ ਨਗਰੀ ਕਾਚੀ" ਦੇ ਅੰਤ ਤੇ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਵਾਲਾ ਵੀ ਪ੍ਰਾਪਤ ਹੈ (੫੪੯/੨)। ਬਸੰਤ ਦੀ ਵਾਰ ਥਾਂ ਸਿਰ ਚੜ੍ਹੀ ਹੋਈ ਹੈ। (ਪਤ੍ਰਾ ੫੬੦/੧)।

੧੭. ਰਾਗੁ ਸਾਰੰਗ ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨਹੀਂ ਹੈ (੫੧੦/੧)।

੧੮. ਰਾਗੁ ਮਲਾਰ ਦੇ ਕੁਝ ਚਉਪਦਿਆਂ ਦੀਆਂ ਤਤਕਰੇ ਵਿਚ ਦਿੱਤੀਆਂ ਪ੍ਰਤੀਕਾਂ ਅੰਦਰ ਦਿੱਤੇ ਪਾਠਾਂ ਨਾਲ ਨਹੀਂ ਰਲਦੀਆਂ; ਉਂਞ ਸ਼ਬਦਾਂ ਦੇ ਪਾਠ ਛਪੇ ਗ੍ਰੰਥ ਨਾਲ ਮੇਲ ਖਾਂਦੇ ਹਨ। ਇਸ ਰਾਗੁ ਵਿਚ ਮਲਾਰ ਮਹਲਾ ੫ ਘਰੁ ੩ ਵਿਚ ਇਕ ਹੋਰ, ੬੨ਵਾਂ ਚਉਪਦਾ, "ਪ੍ਰਾਨ ਮਾਨ ਏਕ ਨਾਮੁ" ਪਿੱਛੋਂ ਹਾਸ਼ੀਏ ਵਿਚ ਲਿਖਿਆ ਹੋਇਆ ਹੈ।

੧੯. ਰਾਗੁ ਕਾਨੜਾ ਵਿਚ ਮਹਲਾ ੫ ਦੇ ਦੋ ਚਉਪਦੇ, "ਤਾ ਤੇ ਜਪਿ ਮਨਾ ਹਰਿ ਜਾਪਿ" ਅਤੇ "ਕਰਤ ਕਰਤ ਚਰਚ ਚਰਚ ਚਰਚਰੀ" ਮਗਰੋਂ ਹਾਸ਼ੀਏ ਵਿਚ ਛਪੇ ਗ੍ਰੰਥ ਦਾ ਅਨੁਸਾਰੀ ਬਣਾ ਕੇ ਦਰਜ ਕੀਤੇ ਹੋਏ ਹਨ (ਪਤ੍ਰਾ ੬੧੫ ਅਤੇ ੬੧੬), ਤਤਕਰੇ ਵਿਚ ਉਹ ਸੰਮਿਲਿਤ ਨਹੀਂ ਸਨ। ਵਾਰ ਰਾਗੁ ਕਾਨੜਾ ਇਸ ਬੀੜ ਵਿਚ ਭਗਤ ਨਾਮਦੇਵ ਦੇ ਇੱਕੋ ਇਕ ਸਬਦ ਦੇ ਪਿੱਛੋਂ ਦਿੱਤੀ ਹੋਈ ਹੈ (ਪਤ੍ਰਾ ੬੧੯/੧)। ਇਸ ਕਾਰਣ ਬੇ-ਮਿਸਲ ਹੈ।

੨੦. ਰਾਗੁ ਕਲਿਆਨ ਤੇ ਪ੍ਰਭਾਤੀ ਦੇ ਸ਼ਬਦ ਛਪੇ ਗ੍ਰੰਥ ਦੇ ਅਨੁਸਾਰੀ ਹਨ। ਰਾਗੁ ਕਲਿਆਨ ਵਿਚ "ਭੋਪਾਲੀ", ਤੇ ਪ੍ਰਭਾਤੀ ਵਿਚ "ਬਿਭਾਸ" ਆਦਿ ਪਦ ਕਿਧਰੇ ਵੀ ਵਰਤੇ ਹੋਏ ਨਹੀਂ। ਕੇਵਲ ਦੋ ਥਾਵਾਂ ਤੇ ਰਾਗੁ ਦੀ ਪੱਟੀ ਸ਼ੁਰੂ ਕਰਦੇ ਸਮੇਂ, "ਪ੍ਰਭਾਤੀ" ਪਦ /ਪ/ ਤੇ /ਰ/ ਨੂੰ ਸੰਯੁਕਤ ਰੂਪ ਦੇ ਕੇ ਲਿਖਿਆ ਹੋਇਆ ਹੈ। ਅੰਦਰ ਮੂਲ ਪਾਠ ਵਿਚ ਸਭ ਥਾਂ ਸ਼ਬਦ-ਜੋੜ "ਪਰਭਾਤੀ" ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਮੂਲ ਖਰੜੇ ਵਿਚ, ਜਿਥੋਂ ਇਹ ਬੀੜ ਨਕਲ ਕੀਤੀ ਗਈ, ਪਾਠ "ਪਰਭਾਤੀ" ਹੀ ਸੀ।

੨੧. ਭੋਗ ਦੀ ਬਾਣੀ ਵਿਚ ਮਹਲਾ ੧ ਦੇ ਚਾਰ ਸਹਸਕ੍ਰਿਤੀ ਸਲੋਕ ਨਹੀਂ ਹਨ; ਬਾਕੀ ਬਾਣੀ ਮੌਜੂਦ ਹੈ।

੨੨. ਸਵੱਯੇ ਮੁੱਖ ਬਾਕਜ ਤੇ ਭੱਟਾਂ ਕੇ, ਛਪੇ ਗ੍ਰੰਥ ਵਾਲੇ ਸਾਰੇ ਪ੍ਰਾਪਤ ਹਨ। ਭੱਟ ਰਚਿਤ ਸਵੱਯੇ ਮਹਲਾ ੨ ਦੇ ਅੰਤਲੇ ਸਵੱਯੇ ਵਿਚ ਪਾਠ "ਸੁ ਕਹੁ ਟਲ ਗੁਰੁ ਸੇਵੀਐ" ਹੀ ਆਇਆ ਹੈ (ਪਤ੍ਰਾ ੬੫੯/੨)।

੨੩. ਸਲੋਕ ਵਾਰਾਂ ਤੇ ਵਧੀਕ ਦਾ ਬਿਓਰਾ ਇਸ ਪ੍ਰਕਾਰ ਹੈ : ਮਹਲਾ ੧ ਦੀ ਪੱਟੀ ਵਿਚ ਇਸ ਬੀੜ ਦੇ ਲਿਖਾਰੀ ਨੇ ਮਹਲਾ ੩ ਦੇ ਤਿੰਨ ਸਲੋਕ, "ਅਭਿਆਗਤ ਏਹ ਨ

ਆਖੀਅਹਿ", "ਅਭੈ ਨਿਰੰਜਨ ਪਰਮਪਦੁ" ਅਤੇ "ਬ੍ਰਹਮਣ ਕੈਲੀ ਘਾਤ ਕੰਞਕਾ", ਦਰਜ ਕਰਕੇ ਮਹਲਾ ੧ ਦੇ ਸ਼ਲੋਕਾਂ ਦੀ ਗਿਣਤੀ ੩੬ ਰਖੀ ਹੈ, ਜਦੋਂ ਕਿ ਛਪੇ ਗ੍ਰੰਥ ਵਿਚ ਇਹ ੩੩ ਹੈ। ਮਹਲਾ ੧ ਦੇ ਸਲੋਕਾਂ ਵਿਚ ਦਰਜ ਸਲੋਕ, "ਉ ਦੋਸਾ ਹੈ ਕਿਆ ਨੀਸਾਨੀ", ਇਸ ਬੀੜ ਵਿਚ ਮਹਲਾ ੨ ਦਾ ਕਰਕੇ ਲਿਖਿਆ ਹੈ ਜਦੋਂ ਕਿ ਛਪੇ ਗ੍ਰੰਥ ਵਿਚ ਮਹਲਾ ੧ ਦਾ ਕਰਕੇ ਆਇਆ ਹੈ (ਪਤ੍ਰਾ ੬੬੯/੨)। ਮਹਲਾ ੧ ਦਾ ਬਾਰ੍ਹਵਾਂ ਸਲੋਕ "ਹੈਨਿ ਵਿਰਲੈ ਨਾਹੀ ਘਣੇ ਫੈਲੁ ਫਕੜੁ ਸੰਸਾਰੁ" ਇਸ ਬੀੜ ਵਿਚ ਕੇਵਲ ਇਸੇ ਇਕ ਪੰਗਤੀ ਦਾ ਧਾਰਣੀ ਹੈ। ਦੂਜੀ ਪੂਰਕ ਪੰਗਤੀ "ਨਾਨਕ ਨਦਰਿ ਪਛਾਣੀਐ ਗੁਰ ਕੇ ਸਬਦ ਵੀਚਾਰ" ਇਸ ਬੀੜ ਵਿਚ ਨਹੀਂ ਹੈ।

(ਅ) ਮਹਲਾ ੧ ਦੇ ਤ੍ਰੀਹਵੇਂ ਸਲੋਕ, "ਪਥਰ ਤੂੰ ਹਰਿਆਵਲਾ" ਦਾ ਪਾਠ ਇਸ ਬੀੜ ਵਿਚ ਮੂਲ ਰੂਪ ਵਿਚ "ਪਰਬਤ ਤੂ ਹਰਿਆਵਲਾ" ਸੀ। ਮਗਰੋਂ ਹੜਤਾਲ ਲਾ ਕੇ "ਪਥਰ ਤੂ ਹਰਿਆਵਲਾ" ਕੀਤਾ ਹੋਇਆ ਹੈ (ਪਤ੍ਰਾ ੬੬੯/੨)।

(ੲ) ਮਹਲਾ ੩ ਦੇ ਸਲੋਕਾਂ ਵਿਚ, ਛਪੇ ਗ੍ਰੰਥ ਵਾਲਾ ਪੰਜਵਾਂ ਸਲੋਕ, "ਮਾਥੈ ਜੋ ਧੁਰਿ ਲਿਖਿਆ" ਇਸ ਬੀੜ ਵਿਚ ਨਹੀਂ ਹੈ; ਪਰੰਤੂ ਇਕ ਹੋਰ ਸਲੋਕ 'ਭੈ ਵਿਚ ਸਭ ਆਕਾਰ ਹੈ" ਪ੍ਰਤੀਕ ਵਾਲਾ, ਛਪੇ ਗ੍ਰੰਥ ਤੋਂ ਬਾਹਰਾ, ਮੌਜੂਦ ਹੈ।

(ਸ) ਮਹਲਾ ੪ ਦੇ ਅੰਤਲੇ ਸਲੋਕ ਦੀ ਪਹਲੀ ਤੁਕ ਅਧੂਰੀ ਸੀ, ਮਗਰੋਂ ਕਿਸੇ ਨੇ ਹੇਠ ਦਿੱਤੀ ਕਾਲੇ ਅੱਖਰਾਂ ਵਾਲੀ ਤੁਕ ਪਾ ਕੇ ਇਸ ਅਧੂਰੀ ਪੰਗਤੀ ਨੂੰ ਇਸ ਤਰ੍ਹਾਂ ਪੂਰਾ ਕਰ ਦਿੱਤਾ ਹੈ:

ਗੁਰਮਤੀ ਹਰਿ ਹਰਿ ਬੋਲੇ ॥ **ਸੋਰਠਿ ਤਾਮਿ ਸੁਹਾਵਣੀ ਜਾ ਹਰਿ ਹਰਿ ਨਾਮਿ ਢੰਢੋਲੇ ॥**
ਹਰਿ ਪ੍ਰੇਮੁ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗ ਚੋਲੇ ॥

(ਹ) ਸਲੋਕਾਂ ਦਾ ਭੋਗ ਮੁੰਦਾਵਣੀ ਤੋਂ ਹੁੰਦਾ ਹੋਇਆ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੇ ਪੈਂਦਾ ਹੈ (ਪਤ੍ਰਾ ੬੭੬/੨)। ਬਾਕੀ ਪਤ੍ਰਾ ਖਾਲੀ ਹੈ।

੨੪. ਪਤ੍ਰਾ ੬੭੬/੨ ਦੇ ਮਗਰਲੇ ਪਾਸੇ, ਅਰਥਾਤ ਪਤ੍ਰਾ ੬੭੭/੧ ਉਪਰ, ਰਾਗੁਮਾਲਾ ਹੈ ਜਿਸ ਦਾ ਭੋਗ ਪਤ੍ਰਾ ੬੭੭/੨ ਉਪਰ ਜਾ ਕੇ ਪੈਂਦਾ ਹੈ ਤੇ ਇਸੇ ਪਤ੍ਰੇ ਦੇ ਹੇਠਾਂ ਵੱਖਰੀ ਡੱਬੀ ਵਿਚ ਗ੍ਰੰਥ ਲਿਖਣ ਦਾ ਬਿਓਰਾ ਦਿੱਤਾ ਹੋਇਆ ਹੈ, ਜਿਸ ਦਾ ਉਤਾਰਾ ਅਸੀਂ ਇਸ ਪ੍ਰਸੰਗ ਦੇ ਮੁੱਢ ਵਿਚ ਦੇ ਆਏ ਹਾਂ।

੨੫. ਪਤ੍ਰਾ ੬੭੭/੨ ਦੇ ਮਗਰਲੇ ਪਾਸੇ, ਜੋ ਇਸ ਗ੍ਰੰਥ ਦੇ ਹਿਸਾਬ ਪੰਨਾ ੬੭੮/੧ ਬਣਦਾ ਹੈ, ਉੱਪਰ ਕਰਕੇ ਰਾਗੁ ਵਡਹੰਸ ਦਾ ਰਹਿਆ ਛੰਦ "ਪ੍ਰਭ ਕਰਣ ਕਾਰਣ ਸਮਰਥਾ ਰਾਮ" ਉੱਪਰ ਦੱਸੀ ਸੂਚਨਾ ਨਾਲ ਦਰਜ ਹੈ; ਇਸੇ ਪੰਨੇ ਦੇ ਮਗਰਲੇ ਪਾਸੇ, ਜੋ ਗ੍ਰੰਥ ਦੇ ਪੰਨੇ ਲਗਾਉਣ ਦੀ ਵਿਧੀ ਅਨੁਸਾਰ ਪਤ੍ਰਾ ੬੭੯/੧ ਬਣਦਾ ਹੈ, ਰਾਗੁ ਰਾਮਕਲੀ

ਛੰਤ "ਏ ਰੁਣ ਝਾਝਨੜਾ ਗਾਉ ਸਖੀ" ਅੰਕਿਤ ਹੈ—ਪੂਰੇ ਚਾਰ ਬੰਦ। ਇੱਥੇ "ਝੁੰਝਨੜਾ" ਦੀ ਥਾਂ ਪਾਠ "ਝਾਝਨੜਾ" ਆਇਆ ਹੈ। ਛੰਤ ਦੇ ਮੁੱਢ ਵਿਚ ਇਹ ਟਿੱਪਣੀ ਦਿੱਤੀ ਹੋਈ ਹੈ : "ਰਾਗੁ ਰਾਮਕਲੀ ਛੰਤੁ ਮਹਲਾ ੫ ਪਿੱਛੋਂ ਲਿਖਿਆ ਹੈ"।

ਛੰਤੁ ਮੁੱਕਣ 'ਤੇ ਫਿਰ ਇਸੇ ਚੀਜ਼ ਨੂੰ ਇਹ ਲਿਖ ਕੇ ਦੁਹਰਾਇਆ ਹੈ :

"ਰਾਮਕਲੀ ਕਾ ਛੰਤੁ ਹੈ ਸਮਾਲਿ ਲਿਖਣਾ ਵਾਚਣਾ ॥"

੨੬. ਰਾਗੁਮਾਲਾ ਤੋਂ ਬਿਨਾ ਹੋਰ ਕੋਈ ਵਾਲਤੂ ਬਾਣੀ ਇਸ ਬੀੜ ਵਿਚ ਸੰਮਿਲਿਤ ਨਹੀਂ।

## ੨੧. ਬੀੜ ਐਮ-ਐਸ ੧੧੯੨ ਚੰਡੀਗੜ੍ਹ
## (ਸੰਮਤ ੧੭੩੧ ?)

ਇਹ ਬੀੜ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ। ਇਸ ਦਾ ਐਕਸੈਸ਼ਨ ਨੰਬਰ ਐਮ-ਐਸ ੧੧੯੨ ਹੈ। ਪਹਲੇ ਪਤ੍ਰੇ ਉਪਰ ਪੂਰਾ ਮੂਲਮੰਤ੍ਰ ਲਿਖ ਕੇ ਸੂਚੀ ਪਤ੍ਰ ਤਥਾ ਤਤਕਰਿਆਂ ਦਾ ਵੇਰਵਾ ਚਲਦਾ ਹੈ। ਤਤਕਰੇ ਦੋ ਕਾਲਮੀ ਹਨ। ਗ੍ਰੰਥ ਦੇ ਸੂਚੀ ਪਤ੍ਰ ਵਿਚ "ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ" ਦੇ ਕੇ ਮਗਰੋਂ ਗ੍ਰੰਥ ਦਾ ਲਿਖਿਆ ਜਾਣਾ "ਸੰਮਤ ੧੭੩੧ ਜੇਠ ਦੀ ਨੌਵੀਂ ਪੋਥੀ ਲਿਖਿ ਪਹੁੰਚੇ" ਦੇ ਵਾਕਾਂਸ਼ ਦੁਆਰਾ ਸੂਚਿਤ ਕੀਤਾ ਗਇਆ ਹੈ। ਪਰੰਤੂ ਇਹ ਬੀੜ ਬਹੁਤ ਪਿੱਛੋਂ ਦੀ ਸਿੱਧ ਹੁੰਦੀ ਹੈ ਕਿਉਂ ਜੋ ਇਸ ਦੇ ਅੰਦਰ ਨੌਵੇਂ ਪਾਤਸ਼ਾਹ ਦੀ ਬਾਣੀ (ਸਮਾਵਣਾ ੧੭੩੨) ਥਾਉਂ ਥਾਈਂ ਟਿਕਾਣੇ ਸਿਰ ਚੜ੍ਹੀ ਹੋਈ ਹੈ, ਜੋ ੧੭੩੧ ਵਿਚ ਚੜ੍ਹਨੀ ਸੰਭਵ ਨਹੀਂ ਸੀ।

ਤਤਕਰੇ : ਗ੍ਰੰਥ ਵਿਚ ਚਲ ਚੁਕੀ ਰੀਤਿ ਅਨੁਸਾਰ ਤਿੰਨ ਤਤਕਰੇ ਹਨ ਜੋ ਪਤ੍ਰਾ ੩੭/ਅ ਉਪਰ ਮੁਕਦੇ ਹਨ। ਅੰਕ ਇਸ ਗ੍ਰੰਥ ਦੇ ਸੱਜੇ ਪਾਸੇ ਦੇ ਪਤ੍ਰੇ ਉਪਰ ਹਾਸ਼ੀਏ ਵਿਚ ਲਗੇ ਹੋਏ ਹਨ, ਤੇ ਪਤ੍ਰਿਆਂ ਦੀ ਕੁੱਲ ਗਿਣਤੀ ੬੦੪ ਹੈ। ਅੰਕ ਲਗਾਉਣ ਦੀ ਵਿਧੀ ਵਿਗਿਆਨਿਕ ਹੈ, ਅਰਥਾਤ ਇਕ ਹੀ ਪਤ੍ਰੇ ਦੇ ਸਿੱਧੇ ਪੁੱਠੇ ਪਾਸੇ ਲੈ ਕੇ ਪੂਰਾ ਪਤ੍ਰਾ ਬਣਾਇਆ ਗਇਆ ਹੈ। ਤਤਕਰੇ ਇਸੇ ਢੰਗ ਨਾਲ ਤਿਆਰ ਕੀਤੇ ਹੋਏ ਹਨ। ਲਿਖਾਰੀ ਚੰਗਾ ਸੂਝਵਾਨ ਹੈ। ਗ੍ਰੰਥ ਦੇ ਸਿਰਲੇਖ ਤੇ ਰਾਗਾਂ ਦੇ ਅੰਤ ਤੇ ਬਾਣੀ ਦੀ ਗਣਨਾ ਦਰਜ ਕਰਨ ਵਿਚ ਪ੍ਰਵੀਨ ਹੈ।

ਨੀਸਾਣੁ : ਤਤਕਰਿਆਂ ਦੇ ਛੇਤੀ ਪਿੱਛੋਂ ਇਕ ਖ਼ਾਲੀ ਪਤ੍ਰੇ ਉਪਰ ਨੌਵੇਂ ਗੁਰੂ ਜੀ ਦਾ ਨੀਸਾਣੁ (ਮੂਲਮੰਤ੍ਰ) ਲਾਈਨਾਂ ਲਗੇ ਤਤਕਰੇ ਵਾਲੇ ਹੀ ਅੰਕਹੀਨ ਪਤ੍ਰੇ ਉਪਰ ਲਿਖਿਆ ਮਿਲਦਾ ਹੈ। ਇਹ ਜਾਅਲੀ ਹੈ। ਗੁਰੂ ਸਾਹਿਬ ਦਾ ਨੀਸਾਣੁ ਕਿਧਰੋਂ ਲੈ ਕੇ ਉਸ ਦੀ ਟ੍ਰੇਸਿੰਗ ਕਰਕੇ ਇਸ ਨੂੰ ਆਧੁਨਿਕ ਕਿਸਮ ਦੀ ਕਾਲੀ ਸਿਆਹੀ ਨਾਲ ਅਸਲੀ ਬਨਾਉਣ ਦਾ ਤਰਲਾ ਮਾਰਿਆ ਗਇਆ ਹੈ, ਪਰ ਪਾਰਖੂ ਅੱਖ ਇਸ ਜਾਅਲਸਾਜ਼ੀ ਨੂੰ ਇਕ ਛਿਣ ਵਿਚ ਭਾਂਪ ਜਾਂਦੀ ਹੈ। ਇਸ ਜਾਅਲਸਾਜ਼ੀ ਨੂੰ ਲੁਕਾਉਣ ਲਈ ਜੋ ਟਿੱਪਣੀ ਇਸ ਨੀਸਾਣੁ ਦੇ ਥੱਲੇ ਦਿੱਤੀ ਗਈ ਹੈ, ਉਹੀ ਇਸ ਦੇ ਭਾਂਡੇ ਨੂੰ ਭੰਨਣ ਦਾ ਕਾਰਣ ਬਣਦੀ ਹੈ। ਸੰਬੰਧਿਤ ਟਿੱਪਣੀ ਇਹ ਹੈ :

> ਇਹ ਦਰਸਨ ਨਾਵੇਂ ਪਾਤਸਾਹੀ ਦੀ ਹਜ਼ੂਰੀ ਵਿਚ ਹਾਜਰ ਹੋ ਕੇ ਪ੍ਰਾਪਤ ਕੀਤੇ ਗਏ ਸੰਮਤ ੧੭੩੧ ਵਿਕ੍ਰਮੀ ਪੁੰਨਿਆ ਜੇਠ ਦੀ ਸਮੇਤ ਸੰਗਤ ਦੇ।

"ਦਰਸਨ" ਤੋਂ ਲਿਖਾਰੀ ਦਾ ਭਾਵ "ਗੁਰੂ ਸਾਹਿਬ ਦੇ ਦਸਤਖਤਾਂ ਦੇ ਦਰਸਨ" ਹਨ। ਇਹ ਵੱਖਰੇ ਹੱਥ ਦੀ ਲਿਖਤ ਹੈ। ਲਿਖਣ ਵਾਲਾ ਇਹ ਪ੍ਰਭਾਵ ਦੇਣ ਦਾ ਯਤਨ ਕਰ ਰਹਿਆ ਹੈ ਕਿ ਗ੍ਰੰਥ ਦੇ ਆਪਣੇ ਹੀ ਪਤ੍ਰੇ ਉਪਰ ਲਇਆ ਇਹ ਨੀਸਾਣੁ ਗ੍ਰੰਥ ਸਾਹਿਬ ਨੂੰ ਗੁਰੂ ਮਹਾਰਾਜਾ ਦੀ ਹਜ਼ੂਰੀ ਵਿਚ ਲਿਜਾ ਕੇ ਹੀ ਹਾਸਲ ਕਰਨਾ ਸੰਭਵ ਹੋ ਸਕਿਆ। ਇਸ ਦੀ ਸਮਝ ਨਹੀਂ ਕੀਤੀ ਕਿ ਨੌਵੇਂ ਮਹਲੁ ਦੀ ਬਾਣੀ ਨਾਲ ਸੰਮਿਲਿਤ ਗ੍ਰੰਥ ਸੰਮਤ ੧੭੩੧ ਵਿਚ ਕਿੱਥੋਂ ਤੇ ਕਿਵੇਂ ਆ ਗਇਆ ? ਫਿਰ ਅਜੇਹੀ ਮਹੱਤਵਪੂਰਨ ਪ੍ਰਾਪਤੀ ਦਾ ਜ਼ਿਕਰ ਤਤਕਰੇ ਵਿਚ ਕਿਉਂ ਨਹੀਂ ਆਇਆ ? ਤਤਕਰੇ ਵਿਚ ਇਸ ਨੀਸਾਣੁ ਬਾਰੇ ਕੋਈ ਸੂਚਨਾ ਨਹੀਂ ਹੈ। ਜੇ ਨੀਸਾਣੁ ਸਚਮੁਚ ਹੀ ਇੰਦ ਹੁੰਦਾ ਤਾਂ ਲਿਖਾਰੀ ਤਤਕਰੇ ਵਿਚ ਇਸ ਦਾ ਜ਼ਿਕਰ ਅਵੱਸ਼ ਕਰਦਾ, ਜਿਵੇਂ ਕਿ ਨੀਸਾਣੁ ਵਾਲੇ ਗ੍ਰੰਥਾਂ ਵਿਚ ਅਕਸਰ ਕੀਤਾ ਮਿਲਦਾ ਹੈ। ਹੋਰ ਇਹ ਕਿ ਸੰਮਤੁ ਨਾਲ "ਬਿਕ੍ਰਮੀ" ਲਿਖਣ ਦਾ ਦਸਤੂਰ ਪੁਰਾਣੇ ਲਿਖਾਰੀਆਂ ਵਿਚ ਨਹੀਂ ਸੀ। ਫਲਸ੍ਰੂਪ ਸਿੱਧੇ ਸਾਦੇ ਸ਼ਰਧਾਲੂਆਂ ਨੂੰ ਫ਼ਰੇਬ ਦੇਣ ਦਾ ਇਹ ਇਕ ਕੋਝਾ ਜੇਹਾ ਯਤਨ ਹੈ।

ਬਾਣੀ ਦਾ ਬਿਓਰਾ : ਬਾਣੀ ਇਸ ਗ੍ਰੰਥ ਦੀ ਤਤਕਰੇ ਤੋਂ ਵੱਖਰੇ ਅੰਕ ੧ ਨਾਲ ਸ਼ੁਰੂ ਹੁੰਦੀ ਹੈ। ਮੁੱਢ ਵਿਚ ਜਪੁ ਨੀਸਾਣੁ, ਸੋ ਦਰੁ, ਸੋ ਪੁਰਖੁ, ਤੇ ਸੋਹਿਲਾ ਹਨ। ਮਗਰੋਂ ਮੌਜੂਦਾ ਕ੍ਰਮ ਵਿਚ ੩੧ ਰਾਗ ਚਲਦੇ ਹਨ; ਜੈਜਾਵੰਤੀ ਅਖੀਰ 'ਤੇ ਹੈ। ਭੋਗ ਇਸ ਗ੍ਰੰਥ ਦਾ ਸਲੋਕ ਵਾਰਾਂ ਤੇ ਵਧੀਕ 'ਤੇ ਪੈਂਦਾ ਹੈ। ਮੁੰਦਾਵਣੀ ਅਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਅੰਤ 'ਤੇ ਦਰਜ ਹਨ। ਇਸ ਪਿੱਛੋਂ ਫਾਲਤੂ ਬਾਣੀ, ਸਲੋਕ "ਜਿਤ ਦਰੁ ਲਖ ਮੁਹੰਮਦਾ" (੩), "ਬਾਇ ਆਤਿਸ਼ ਆਬ" (੧੬), ਰਤਨਮਾਲਾ (੨੫), ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਹੈ। ਨੌਵੇਂ ਮਹਲੁ ਦੇ ਸਲੋਕ "ਹਕੀਕਤ ਰਾਹ ਮੁਕਾਮ" ਦੇ ਮਗਰ ਦਿੱਤੇ ਹੋਏ ਹਨ। ਇਨ੍ਹਾਂ ਦੀ ਗਿਣਤੀ ੫੭ ਹੈ। ਰਾਗਮਾਲਾ ਅੰਤ ਵਿਚ ਪਤ੍ਰਾ ੬੦੪/ਅ 'ਤੇ ਰਖੀ ਹੈ। ਤੇ ਇਸ ਨਾਲ ਇਸ ਗ੍ਰੰਥ ਦੀ ਸਮਾਪਤੀ ਹੋ ਜਾਂਦੀ ਹੈ। ਨੌਵੇਂ ਮਹਲੁ ਦੀ ਬਾਕੀ ਬਾਣੀ ਥਾਉਂ ਥਾਈਂ ਟਿਕਾਣੇ ਸਿਰ ਹੈ।

ਹੋਰ ਵਿਸ਼ੇਸ਼ਤਾਵਾਂ : ਕੁਝ ਹੋਰ ਵਿਸ਼ੇਸ਼ਤਾਵਾਂ ਇਸ ਬੀੜ ਦੀਆਂ ਹੇਠ ਲਿਖੇ ਅਨੁਸਾਰ ਹਨ :

੧. ਜਪੁ ਦੇ ਮੁਢਲੇ ਸਲੋਕ ਦੇ ਮਗਰ ਅੰਕ '॥੧॥' ਹੈ। ਕੁਝ ਸ਼ਬਦ-ਜੋੜ ਇਸ ਤਰ੍ਹਾਂ ਹਨ : ਮੁਹੌਂ, ਧੌਲ, ਕੌਣ, ਰਖੀਸਰ, ਜੀਭੌਂ।

੨. ਸਿਰੀ ਰਾਗੁ ਦੀ ਵਾਰ ਦੇ ਮਗਰ ਹਿਦਾਇਤੀ ਪਦ "ਸੁਧ" ਨਹੀਂ ਹੈ। ਅੱਗੇ ਵੀ ਕਿਤੇ ਅਜੇਹੀ ਹਿਦਾਇਤ ਨਹੀਂ ਮਿਲਦੀ। ਸਿਰੀ ਰਾਗੁ ਦੇ ਅੰਤ 'ਤੇ ਇਸ ਰਾਗੁ ਦੀ ਬਾਣੀ ਦਾ ਬਿਓਰਾ ਵੇਰਵੇ ਸਹਿਤ ਇੰਦ ਦਿੱਤਾ ਹੋਇਆ ਹੈ :

ਸਲੋਕ ਵਾਰ ਨਾਲਿ ॥੩॥ ਮਹਲਿਆਂ ਸਭਨਾ ਕੇ ਚਉਪਦੇ ੧੦੦ ॥
ਅਸਟਪਦੀਆਂ ॥੨੧॥ ਸ਼ਬਦ ਤਥਾ ਛੰਤ ਤਥਾ ਪਹਰੇ ਤਥਾ ਵਣਜਾਰਾ ॥੧੦॥
ਤਿਨਾ ਦਾ ਜੋੜ ॥ ਸਿਰੀਰਾਗੁ ਕਾ ੧੩੮ ॥ ਜੁਮਲਾ ।

ਸਾਰੇ ਗ੍ਰੰਥ ਵਿਚ ਰਾਗਾਂ ਦੇ ਪਿੱਛੇ ਬਾਣੀ ਦੀ ਗਿਣਤੀ ਇਸੇ ਡੌਲ ਨਾਲ ਦਿੱਤੀ ਹੋਈ ਹੈ। ਇਹ ਇਸ ਬੀੜ ਦੀ ਖਾਸ ਵਿਸ਼ੇਸ਼ਤਾ ਹੈ।

੩. "ਰਾਗੁ ਗਉੜੀ ਬੈਰਾਗਣਿ ਕਬੀਰ ਜੀ ਕੀ" ਦੇ ਅੰਤ ਤੇ ਇਕ ਹੋਰ ਸ਼ਬਦ "ਗਗਨ ਮੰਡਲ ਮਹਿ ਏਕੋ ਸੋਈ", ਇਸ ਬੀੜ ਵਿਚ ਨਹੀਂ ਹੈ। ਕਬੀਰ ਜੀ ਦੇ ਹੀ ੫੭ਵੇਂ ਸ਼ਬਦ (ਕਾਲਬੂਤ ਕੀ ਹਸਤਨੀ) ਦੀ ਰਹਾਉ ਦੀ ਤੁਕ ਵਿਚ "ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ" ਦੇ ਨਾਲ "ਦੁਰਲਭ ਦੇਹ ਕਉ ਕਾਜ" ਵੀ ਨਹੀਂ। ਕਬੀਰ ਜੀ ਦੇ ਵਾਰ ਸਲੋਕ "ਧਰ ਅੰਬਰ ਵਿਚ ਬੇਲੜੀ" ਨਾਲ ਸ਼ੁਰੂ ਨਹੀਂ ਹੁੰਦੇ।

੪. ਰਾਗੁ ਆਸਾ ਵਿਚ "ਸੋ ਪੁਰਖੁ" ਵਾਲਾ ਮਹਲਾ ੪ ਦਾ ਸ਼ਬਦ "ਸੋ ਦਰੁ" ਦੇ ਮਗਰ ਹੀ ਦਿੱਤਾ ਹੋਇਆ ਹੈ। ਇਸ ਲਈ ਬੇ-ਮਿਸਲ ਹੈ। ਵਾਰ ਰਾਗੁ ਆਸਾ ਮਹਲਾ ੧ ਇਸ ਬੀੜ ਵਿਚ ਪੂਰਾ ਮੂਲਮੰਤ੍ਰ ਲਿਖ ਕੇ ਸ਼ੁਰੂ ਕੀਤੀ ਗਈ ਹੈ। ਧੰਨਾ ਜੀ ਦੀ ਤਖ਼ਤੀ ਵਿਚ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨ ਲੀਣਾ", ਆਸਾ ਮਹਲਾ ੫ ਦੇ ਸਿਰਲੇਖ ਹੇਠ ਆਇਆ ਹੈ। ਇਸ ਵਿਚ ਪਾਠ "ਬੁਨਨਾ ਤਨਨਾ" ਸ਼ੁੱਧ ਹੈ।

੫. ਰਾਗੁ ਗੂਜਰੀ ਵਿਚ ਤ੍ਰਿਲੋਚਨ ਦਾ ਸ਼ਬਦ, "ਨਵ ਨਿਧਿ ਪਰਸੀ ਕਾਹਿ" ਨਹੀਂ ਹੈ। ਰਾਗੁ ਗੂਜਰੀ ਮਹਲਾ ੫ ਘਰੁ ੪ ਦੀ ਅੰਤਲੀ ਅਸ਼ਟਪਦੀ ਵਿਚ ਪਾਠ "ਦੇਤ ਦਰਸ਼ਨ" ਹੀ ਹੈ।

੬. ਰਾਗੁ ਦੇਵ ਗਧਾਰੀ ਵਿਚ ਸਿਰਲੇਖਾਂ ਦੇ ਨਾਲ ਮਹੱਲੇ ਹਰ ਥਾਂ ਲਿਖੇ ਹੋਏ ਹਨ। ਲੇਖ ਤੇ ਮੰਗਲ ਦੇਣ ਦੇ ਪੱਖ ਤੋਂ ਇਹ ਗ੍ਰੰਥ ਬੜਾ ਪਰਿਪੱਕ ਹੈ। ਇਸ ਰਾਗੁ ਵਿਚ ਨੌਂਵੇਂ ਮਹਲੁ ਦੇ ਸ਼ਬਦ ਛਪੇ ਗ੍ਰੰਥ ਸਾਹਿਬ ਦੇ ਅਨੁਸਾਰੀ ਹਨ।

੭. ਰਾਗੁ ਸੋਰਠਿ ਮਹਲਾ ੫ ਦੇ ਅੰਤ ਤੇ "ਸੰਤ ਜਨਾ ਸਿਉ ਦੂਖਨ ਕਰਤਾ" ਵਾਲਾ ਚਉਪਦਾ ਨਹੀਂ ਹੈ। ਵਾਰ ਰਾਗੁ ਸੋਰਠਿ ਮਹਲਾ ੪, ਪਉੜੀ ੨੯, ਦੇ ਮਹਲਾ ੩ ਦੇ ਦੂਜੇ ਸਲੋਕ ਦੀ ਛੁਟੀ ਤੁਕ "ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ" ਸੁਧਾਈ ਵਜੋਂ ਹਾਸ਼ੀਏ ਵਿਚ ਲਿਖੀ ਹੋਈ ਹੈ। ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖਾਲਸੇ" ਹੈ। ਕਬੀਰ ਜੀ ਦੇ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਪੰਗਤੀ ਲਿਖ ਕੇ ਹੜਤਾਲ ਨਾਲ ਕੱਟੀ ਹੋਈ ਹੈ।

੮. ਰਾਗੁ ਧਨਾਸਰੀ ਮਹਲਾ ੧ ਦੀ ਤਖ਼ਤੀ ਦੇ ਚੌਥੇ ਸ਼ਬਦ "ਨਦਰਿ ਕਰੇ ਤਾਂ ਸਿਮਰਿਆ ਜਾਇ" ਨਾਲ "ਮਹਲਾ ੧" ਹੈ। ਇਸ ਰਾਗੁ ਵਿਚ ਕਬੀਰ ਜੀ ਦੇ ਸ਼ਬਦ "ਸਨਕ ਸਨੰਦ ਮਹੇਸ ਸਮਾਨਾ" ਦੀ ਰਹਾਉ ਦੀ ਤੁਕ ਦਾ ਗੁੰਮ ਅੱਧਾ ਹਿੱਸਾ, "ਨਿਰਗੁਣ ਰਾਮ ਜਪਹੁ ਮੇਰੀ ਮਾਈ" ਨਹੀਂ ਹੈ।

੯. ਰਾਗੁ ਤਿਲੰਗ ਦੇ ਮਹਲਾ ੯ ਦੇ ਸ਼ਬਦ ਮਹਲਾ ੪ ਦੀਆਂ ਅਸ਼ਟਪਦੀਆਂ ਦੇ ਪਿੱਛੇ ਦਿੱਤੇ ਹੋਏ ਹਨ । ਸੋ, ਬੇ-ਮਿਸਲ ਹਨ ।

੧੦. ਰਾਗੁ ਰਾਮਕਲੀ ਵਿਚ ਬਾਣੀਆਂ ਦਾ ਕ੍ਰਮ ਛਪੇ ਗ੍ਰੰਥ ਸਾਹਿਬ ਵਾਲਾ ਹੈ। ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਪੂਰਾ ਇਸ ਬੀੜ ਵਿਚ ਲਿਖਿਆ ਮਿਲਦਾ ਹੈ (ਪੱਤੀ ੩੯੧/ੳ)। ਕਬੀਰ ਜੀ ਦੇ ਪੰਜਵੇਂ ਸ਼ਬਦ ਵਿਚ ਕਥਿਤ ਚੌਥਾ ਬੰਦ, "ਅਖਰ ਸਾਚੇ ਬੇਦੁ ਭੀ ਸਾਚਾ" ਵਾਲਾ, ਨਹੀਂ ਹੈ ।

੧੧. ਰਾਗੁ ਮਾਰੂ ਦੀ ਵਾਰ ਮਹਲਾ ੩ ਦਾ ਪਹਲਾ ਸਲੋਕ (ਵਿਣੁ ਗਾਹਕ ਗੁਣੁ ਵੇਚੀਐ) ਮਹਲਾ ੧ ਦਾ ਕਰਕੇ ਲਿਖਿਆ ਹੈ, ਰਵਿਦਾਸ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਵੀ ਦੁਹਰਾਇਆ ਹੋਇਆ ਹੈ। ਮੀਰਾ ਬਾਈ ਦਾ ਸ਼ਬਦ ਵੀ ਹੈ (ਪੱਤੀ ੪੮੬/ਅ)।

੧੨. ਰਾਗੁ ਭੈਰਉ ਮਹਲਾ ੩ ਘਰੁ ੨ ਨਾਲ ਮੰਗਲ ਹੈ।

੧੩. ਬਸੰਤ ਹਿੰਡੋਲ ਮਹਲਾ ੧ ਦੀ ਤਖ਼ਤੀ ਵਿਚ ਦਰਜ ਸ਼ਬਦ "ਬਸਤ੍ਰ ਉਤਾਰਿ ਦਿਗੰਬਰ ਹੋਗੁ" ਮਹਲਾ ੩ ਦਾ ਦਸਿਆ ਹੈ। ਇਸ ਤੋਂ ਅੱਗੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੇ" ਵੀ ਮਹਲਾ ੩ ਦਾ ਕਰਕੇ ਦਿੱਤਾ ਹੋਇਆ ਹੈ। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਵਿਚ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . . ਖਿਨੁ ਤੋਲਾ ਖਿਨੁ ਮਾਸਾ" ਇਸ ਬੀੜ ਵਿਚ ਪ੍ਰਾਪਤ ਹੈ।

੧੪. ਰਾਗੁ ਸਾਰੰਗ ਵਿਚ ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਕੇਵਲ ਇਕ ਤੁਕ ਦਿੱਤੀ ਹੋਈ ਹੈ। ਸੂਰਦਾਸ ਦੂਸਰੇ ਦਾ ਸ਼ਬਦ "ਹਰਿ ਕੇ ਸੰਗਿ ਬਸੇ ਹਰਿ ਲੋਕ" ਵੀ ਹੈ।

੧੫. ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨ ਦੇ ਅੰਤ ਤੇ "ਪ੍ਰਾਨ ਮਾਨ ਏਕ ਨਾਮੁ" ਵਾਲਾ ਸ਼ਬਦ ਨਹੀਂ ਹੈ। ਵਾਰ ਰਾਗੁ ਮਲਾਰ ਵਿਚ ਪਹਲਾ ਸਲੋਕ "ਮਹਲਾ ੩" ਦਾ ਹੈ।

੧੬. ਰਾਗੁ ਕਾਨੜਾ ਮਹਲਾ ੫ ਘਰੁ ੨ ਦੇ ੧ ਤੋਂ ਲੈ ਕੇ ੧੧ ਤਕ ਦੇ ਚਉਪਦਿਆਂ ਨਾਲ ਮਹੱਲੇ ਨਹੀਂ ਹਨ।

੧੭. ਰਾਗੁ ਕਲਿਆਨ ਮਹਲਾ ੪ "ਭੋਪਾਲੀ" ਨਾਲ ਤੇ ਮਹਲਾ ੫ ਘਰੁ ੨ ਨਾਲ ਮੰਗਲ ਹਨ।

੧੮. ਰਾਗੁ ਪ੍ਰਭਾਤੀ ਨਾਲ "ਬਿਭਾਸ" ਪਦ ਛਪੇ ਗ੍ਰੰਥ ਦਾ ਅਨੁਸਰਨ ਕਰਦਾ ਹੈ।

੧੯. ਭੋਗ ਦੀਆਂ ਬਾਣੀਆਂ ਦਾ ਕ੍ਰਮ ਤੇ ਉਹਨਾਂ ਵਿਚ ਸਲੋਕਾਂ ਆਦਿ ਦੀ ਗਿਣਤੀ ਪ੍ਰਕਾਸ਼ਿਤ ਗ੍ਰੰਥ ਸਾਹਿਬ ਅਨੁਸਾਰ ਹੈ।

੨੦. ਭੱਟ ਰਚਿਤ ਸਵੱਯੇ ਮਹਲੇ ਦੂਜੇ ਕੇ ਦੇ ਅੰਤਲੇ ਸਵੱਯੇ ਵਿਚ ਪਾਠ "ਸੋ ਕਹੁ ਕਲ" ਸੀ, ਪਿੱਛੋਂ ਕਿਸੇ ਨੇ ਹੜਤਾਲ ਫੇਰ ਕੇ "ਏਲ" ਕਰ ਦਿੱਤਾ ਹੈ।

# ੨੨. ਬੀੜ ਪਿੰਡੀ ਲਾਲਾ
## (੧੭੩੨ ਬਿ.)

ਇਹ ਬੀੜ ਮੁੱਢ ਵਿਚ ਪਿੰਡੀ ਲਾਲਾ, ਜ਼ਿਲਾ ਗੁਜਰਾਤ (ਹੁਣ ਪਾਕਿਸਤਾਨ) ਦੇ ਗੁਰਦਵਾਰਾ ਸਾਹਿਬ ਵਿਚ ਸਥਿਤ ਸੀ। ਇੱਥੇ ਹੀ ਇਸ ਦੇ ਦਰਸ਼ਨ ਜੀ.ਬੀ. ਸਿੰਘ ਨੇ ਵੰਡ ਤੋਂ ਬਹੁਤ ਪਹਲਾਂ ਕੀਤੇ ਸਨ। ਉਸ ਸਮੇਂ ਇਸ ਗ੍ਰੰਥ ਬਾਰੇ ਪ੍ਰਾਪਤ ਕੀਤੀ ਜਾਣਕਾਰੀ ਉਨ੍ਹਾਂ ਦੀ ਪੁਸਤਕ ਵਿਚ ਉਪਲਬਧ ਹੈ। ੧੯੪੭ ਵਿਚ, ਦੇਸ਼-ਵੰਡ ਮਗਰੋਂ, ਇਹ ਬੀੜ ਸ. ਰਲਾ ਸਿੰਘ ਮੈਨੇਜਰ ਗੁਰਦਵਾਰਾ ਕੇਰ੍ਹ ਬਾਬਾ, ਜ਼ਿਲਾ ਗੁਜਰਾਤ, ਦੇ ਉੱਦਮ ਨਾਲ ਸਿਖ ਰੈਫਰੈਂਸ ਲਾਇਬ੍ਰੇਰੀ ਸ੍ਰੀ ਅਮ੍ਰਿਤਸਰ ਵਿਚ ਪਹੁੰਚੀ, ਜਿੱਥੇ ਇਸ ਨੂੰ ਭਰਪੂਰ ਰੂਪ ਵਿਚ ਵਾਚਣ ਦਾ ਅਵਸਰ ਪਹਲਾਂ ਭੂਤਪਰਵ ਗੁਰਦਵਾਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਨੂੰ ਪ੍ਰਾਪਤ ਹੋਇਆ। ਮਗਰੋਂ ਇਸ ਨੂੰ ਘੋਖਵੀਂ ਨਜ਼ਰ ਨਾਲ ਵਾਚਣ 'ਤੇ ਇਸ ਤੋਂ ਲਾਭ ਉਠਾਉਣ ਦਾ ਮਾਣ ਸ. ਜੋਗਿੰਦਰ ਸਿੰਘ ਤਲਵਾੜਾ ਤੇ ਉਨ੍ਹਾਂ ਦੇ ਸਾਥੀਆਂ ਨੂੰ ਮਿਲਿਆ। ਇਸ ਵਕਤ ਇਹ ਬੀੜ ਸ੍ਰੀ ਹਰਿਮੰਦਿਰ ਸਾਹਿਬ ਉਪਰ ਜੂਨ ੧੯੮੪ ਵਿਚ ਕੀਤੀ ਗਈ ਫੌਜੀ ਯਲਗ਼ਾਰ ਦੌਰਾਨ ਅੱਗ ਲਗ ਜਾਣ ਕਾਰਣ ਸਦਾ ਲਈ ਸਾਡੇ ਹੱਥੋਂ ਨਿਕਲ ਚੁੱਕੀ। ਪਰੰਤੂ ਇਸ ਵਿਚ ਸੰਮਿਲਿਤ ਬਾਣੀ, ਸਿਰਲੇਖਾਂ ਦਾ ਵਿਧੀ-ਵਿਧਾਨ, ਅੰਕਣ-ਪੱਧਤੀ, ਪਾਠ-ਭੇਦਾਂ ਦੀ ਗਤੀ ਇਤਿਆਦਿ ਬਾਰੇ ਭਰਪੂਰ ਜਾਣਕਾਰੀ ਸ. ਜੋਗਿੰਦਰ ਸਿੰਘ ਤਲਵਾੜਾ ਦੇ ਰਜਿਸਟਰਾਂ[1] ਵਿਚ ਸੁਰਖਿਅਤ ਹੈ। ਸਾਡੀ ਇਸ ਬੀੜ ਬਾਰੇ ਟਿੱਪਣੀਆਂ ਦਾ ਆਧਾਰ ਤਲਵਾੜਾ ਜੀ ਦੀ ਖੋਜ, ਜੀ.ਬੀ. ਸਿੰਘ ਦੀ ਲਿਖਤ, ਪ੍ਰਿੰਸੀਪਲ ਹਰਿਭਜਨ ਸਿੰਘ ਦਾ 'ਗੁਰਬਾਣੀ ਸੰਪਾਦਨ ਨਿਰਣੈ' ਵਿਚ ਦਿੱਤਾ ਨੋਟ, ਜਾਂ ਫਿਰ, ਭੂਤਪੂਰਵ ਗੁਰਦਵਾਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਦੀ ਆਪਣੇ ਪਿੱਛੇ ਛੱਡੀ ਜਾਣਕਾਰੀ ਸਮਝਣੀ ਚਾਹੀਦੀ ਹੈ।

ਸੰਮਤ, ਬਾਣੀ, ਨੀਸਾਣ ਆਦਿ ਬੜੀ ਸੁੰਦਰ ਲਿਖਤ ਵਾਲੀ ਇਸ ਬੀੜ ਦੇ ਤਿਆਰ ਕੀਤੇ ਜਾਣ ਦਾ ਸੰਮਤੁ, ਬਕੌਲ ਜੀ.ਬੀ. ਸਿੰਘ, ਇਸ ਤਰ੍ਹਾਂ ਦਿੱਤਾ ਹੋਇਆ ਸੀ :

ਸੂਚੀ ਪਤ੍ਰ ਪੋਥੀ ਤਤਕਰਾ ਰਾਗਾਂ ਕਾ
ਜੋਤੀ ਜੋਤ ਸਮਾਵਣ ਕਾ ਚਿਤ੍ਰ (=ਚਲਿਤ੍ਰ)
ਸੰਮਤ ੧੭੩੨ ਪੋਹ ॥੨੩ ਤ੍ਰੈਵੀਹਵੇ ਪੋਥੀ ਲਿਖਿ ਪਹੁਚੇ

[1]ਇਹ ਰਜਿਸਟਰ ਇਸ ਵਕਤ ਮਾਸਕ ਪਤ੍ਰ "ਸੂਰਾ" ਦੇ ਪ੍ਰਬੰਧਕਾਂ ਪਾਸ ਸੁਰਖਿਅਤ ਹਨ

ਜ਼ਾਹਿਰ ਹੈ ਕਿ ਇਹ ਗ੍ਰੰਥ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੋਂ ਲਗਪਗ ਡੇਢ ਕੁ ਮਹੀਨਾ ਪਿੱਛੋਂ ਮੁਕੰਮਲ ਹੋਇਆ। ਓਦੋਂ ਇਸ ਵਿਚ ਨੌਵੇਂ ਮਹਲ ਦੀ ਬਾਣੀ ਦਰਜ ਨਹੀਂ ਸੀ ਤੇ ਇਸ ਦਾ ਭੋਗ "ਸਲੋਕ ਵਾਰਾਂ ਤੇ ਵਧੀਕ" ਦੇ ਅੰਤ ਉੱਤੇ ਦਰਜ ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਉੱਤੇ ਪੈਂਦਾ ਸੀ। ਫਿਰ ਜਦੋਂ ਨੌਵੇਂ ਪਾਤਸਾਹ ਦੀ ਬਾਣੀ, ਜੋ ਕਿਸੇ ਹੋਰ ਹੱਥ ਦੀ ਲਿਖੀ ਹੋਈ ਹੈ, ਇਸ ਵਿਚ ਚੜ੍ਹਾਈ ਗਈ ਤਾਂ ਉਨ੍ਹਾਂ ਦੀ ਸਾਰੀ ਰਾਗੁਬਧ ਬਾਣੀ ਨੂੰ ਰਾਗੁ ਪ੍ਰਭਾਤੀ ਦੇ ਪਿੱਛੇ ਥਾਂ ਦਿੱਤੀ ਗਈ ਅਤੇ ਨੌਵੇਂ ਪਾਤਸਾਹ ਦੇ ਸ਼ਲੋਕ ਪਤ੍ਰਾ ੫੪੧ ਉਪਰ ਚਲ ਰਹੇ ਸਲੋਕ ਵਾਰਾਂ ਤੇ ਵਧੀਕ ਦੇ ਮਗਰੋਂ ਸਲੋਕ "ਜਿਤ ਦਰੁ ਲਖ ਮੁਹੰਮਦਾ" ਤੇ "ਬਾਇ ਆਤਸ ਆਬ" ਦੇ ਸ਼ਲੋਕਾਂ ਦੇ ਪਿੱਛੇ ਪੰਜ ਨਵੇਂ ਪਤ੍ਰੇ ਪਾ ਕੇ ਵਧਾਏ ਗਏ ਤੇ ਇਨ੍ਹਾਂ ਨੌਵੇਂ ਮਹਲੁ ਦੇ ਸਲੋਕਾਂ ਦੇ ਮਗਰ ਫਾਲਤੂ ਬਾਣੀ 'ਰਤਨਮਾਲਾ', ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਰਾਗਮਾਲਾ ਤੇ ਸਿਆਹੀ ਕੀ ਬਿਧਿ—ਜੋ ਪਹਲੇ ਲਿਖਾਰੀ ਦੀ ਹੀ ਲਿਖੀ ਹੋਈ ਸੀ, ਟਾਂਕ ਦਿੱਤੀ ਗਈ।

ਗੁਰਦਵਾਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਦੀ ਪਾਈ ਦੱਸ ਅਨੁਸਾਰ ਇਸ ਬੀੜ ਦਾ ਲਿਖਾਰੀ ਕੋਈ 'ਉੱਤਮ ਚਿਤ੍ਰਕਾਰ' ਸੀ ਜਿਸ ਨੇ ਤਤਕਰਿਆਂ ਦੇ ਬਾਅਦ, ਜੋ ਪਤ੍ਰਾ ੩੬ ਉਪਰ ਸਮਾਪਤ ਹੁੰਦੇ ਸਨ, ਨੌਵੇਂ ਸਤਿਗੁਰਾਂ ਦੀ ਮੂਰਤ ਚਿਤ੍ਰਣ ਦੀ ਚੇਸ਼ਟਾ ਕੀਤੀ ਸੀ। ਬੀੜ ਦੇ ਅਗਲੇ ਪਤ੍ਰੇ ਉਪਰ ਗੁਰੂ ਸਾਹਿਬ ਜੀ ਦੇ ਹੱਥਾਂ ਦਾ ਲਿਖਿਆ ਨੀਸਾਣੁ ਸੀ। ਭਾਈ ਰਣਧੀਰ ਸਿੰਘ ਅਨੁਸਾਰ "ਗੁਰੂ ਸਹਾਇ" ਪੜ੍ਹਿਆ ਜਾ ਸਕਦਾ ਸੀ। ਇਹ ਵੱਖਰੇ ਕਾਗਜ਼ 'ਤੇ ਲਿਖ ਕੇ ਇਥੇ ਚਮੋੜਿਆ ਹੋਇਆ ਸੀ। ਜੀ.ਬੀ. ਸਿੰਘ ਨੇ ਇਸ ਨੂੰ ਛੇਵੇਂ ਗੁਰੂ ਸਾਹਿਬ ਦਾ ਹਸਤਾਲੇਖ ਮੰਨਿਆ ਹੈ, ਜੋ ਸਪਸ਼ਟ ਭਾਂਤ ਭੁੱਲ ਹੈ। ਭਾਈ ਰਣਧੀਰ ਸਿੰਘ ਦੇ ਲਿਖਣ ਅਨੁਸਾਰ ਇਹ ਗ੍ਰੰਥ ਭਾਈ ਹਰਿਦਾਸ ਜੀ ਦੇ ਗ੍ਰੰਥ ਦਾ ਹੀ ਅਨੁਸਰਣ ਕਰਦਾ ਸੀ।

ਇਸ ਬੀੜ ਦੇ ਕੁੱਲ ੫੭੬ ਪਤ੍ਰੇ ਸਨ ਜਿਨ੍ਹਾਂ ਉੱਤੇ ਪਤ੍ਰਾ-ਅੰਕ ਖੁਲ੍ਹੇ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਉੱਤੇ ਲਗੇ ਹੋਏ ਸਨ।

**ਹੋਰ ਵਿਸ਼ੇਸ਼ਤਾਵਾਂ**

੧. ਮੰਗਲਾਂ ਨੂੰ ਇਸ ਗ੍ਰੰਥ ਵਿਚ ਹਰ ਥਾਂ ਸਿਰਲੇਖਾਂ ਤੋਂ ਪਹਲ ਦਿੱਤੀ ਹੋਈ ਸੀ। ਰਾਗੁ ਸਿਰੀ ਰਾਗੁ, ਜੈਤਸਰੀ, ਟੋਡੀ (?), ਬੈਰਾੜੀ ਆਦਿ, ਕੁਝ ਰਾਗਾਂ ਦੇ ਸਿਰਲੇਖ ਛੋਟੇ ਮੰਗਲ ਨਾਲ ਅੰਕਿਤ ਸਨ, ਬਾਕੀਆਂ ਦੇ ਪੂਰੇ ਮੂਲਮੰਤ੍ਰ ਨਾਲ। ਵਾਰ ਰਾਗੁ ਆਸਾ ਪੂਰਾ ਮੂਲਮੰਤ੍ਰ ਦੇ ਕੇ ਲਿਖੀ ਹੋਈ ਸੀ।

੨. ਵਾਰਾਂ ਉਪਰ ਧੁਨੀਆਂ ਮੁਢਲੇ ਲਿਖਾਰੀਆਂ ਦੀਆਂ ਹੀ ਲਿਖੀਆਂ ਹੋਈਆਂ ਸਨ। ਤਤਕਰੇ ਵਿਚ ਸਲੋਕਾਂ ਦੀਆਂ ਨਹੀਂ, ਵਾਰਾਂ ਦੀਆਂ ਪਉੜੀਆਂ ਦੀਆਂ ਪਹਲੀਆਂ ਤੁਕਾਂ ਪ੍ਰਤੀਕਾਂ ਵਜੋਂ ਦਿੱਤੀਆਂ ਹੋਈਆਂ ਸਨ। ਇਸੇ ਤਰ੍ਹਾਂ ਛੰਤਾਂ ਵਿਚ ਸਲੋਕਾਂ ਦੀਆਂ ਨਹੀਂ, ਛੰਤਾਂ ਦੀਆਂ ਪ੍ਰਤੀਕਾਂ ਦਿੱਤੀਆਂ ਹੋਈਆਂ ਸਨ।

੩. ਜਪੁਜੀ ਸਾਹਿਬ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਤਿਸ ਕਾ ਨਕਲ ਕਰਕੇ ਲਿਖਿਆ ਹੋਇਆ ਸੀ।

੪. ਸੋ ਦਰੁ ਵਾਲੇ ਪੰਜ ਸ਼ਬਦ, ਸੋ ਪੁਰਖੁ ਵਾਲੇ ਚਾਰੇ ਸ਼ਬਦ ਤੇ ਸੋਹਿਲਾ ਆਰਤੀ ਦੇ ਪੰਜ ਸ਼ਬਦ ਇਸ ਵਿਚ ਮੌਜੂਦ ਸਨ।

੫. ਸਿਰੀ ਰਾਗੁ ਵਿਚ ਮਹਲਾ ੫ ਦੇ ਚਉਪਦੇ "ਸੰਤ ਜਨਾ ਮਿਲਿ", "ਗੁਰੁ ਪਰਮੇਸਰੁ ਪੂਜੀਐ" ਤੇ "ਸੰਤ ਜਨਹੁ ਸੁਣਿ" ਘਰੁ ੧ ਵਿਚ ਦਰਜ ਕਰਕੇ ਬਾ-ਮਿਸਲ ਕੀਤੇ ਹੋਏ ਸਨ ਤੇ ਇਸ ਤਰ੍ਹਾਂ ਕਬੀਰ ਜੀ ਦੇ ਦੋਵੇਂ ਪਦੇ ਇਕੱਠੇ ਦਿੱਤੇ ਹੋਏ ਸਨ, ਭਾਵ ਬੇ-ਮਿਸਲ ਨਹੀਂ ਸਨ।

੬. ਰਾਗੁ ਦੇਵਗੰਧਾਰੀ ਦੇ ਹਰ ਸ਼ਬਦ ਨਾਲ ਮਹਲਾ ੫, ਮਹਲਾ ੪ ਆਦਿ ਅੰਕਿਤ ਸਨ।

੭. ਰਾਗੁ ਸੋਰਠਿ, ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖਾਲਸੇ" ਸੀ। ਇਸ ਰਾਗੁ ਵਿਚ ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਵੀ ਪ੍ਰਾਪਤ ਸੀ।

੮. ਰਾਗੁ ਰਾਮਕਲੀ ਵਿਚ "ਰੁਣ ਝੁੰਝਨੜਾ ਗਾਉ ਸਖੀ" ਵਾਲਾ ਛੰਤ ਪੂਰਾ ਦਰਜ ਸੀ।

੯. ਰਾਗੁ ਮਾਰੂ ਦੀ "ਲਾਲੇ ਗਾਰਬ ਛੋਡਿਆ" ਵਾਲੀ ਅਸ਼ਟਪਦੀ ਇਸ ਬੀੜ ਵਿਚ ਮੰਗਲ ਦੇ ਕੇ ਮਹਲਾ ੩ ਦੀ ਘਰੁ ੧ ਦੀ ਅਸ਼ਟਪਦੀ ਵਜੋਂ ਦਰਜ ਸੀ। ਹੋਰਨਾਂ ਬੀੜਾਂ ਵਿਚ ਇਹ ਮਹਲਾ ੧ ਦੀਆਂ ਅਸ਼ਟਪਦੀਆਂ ਦੀ ਪੱਟੀ ਵਿਚ ਅੰਕ ੫ ਉਪਰ ਲਿਖੀ ਦੇਖੀ ਗਈ ਹੈ। ਇਸ ਰਾਗੁ ਵਿਚ ਕਬੀਰ ਜੀ ਦਾ ਇਕ ਪਦਾ ਬੇ-ਮਿਸਲ ਹੋਇਆ ਹੋਇਆ ਵੀ ਦਰਜ ਸੀ: ਪਰੰਤੂ ਇਸ ਭੁੱਲ ਤੋਂ ਲਿਖਾਰੀ ਭਲੀ ਭਾਂਤ ਜਾਣੂ ਸੀ, ਕਿਉਂਜੋ ਇਸ ਸੰਬੰਧੀ ਲਿਖਾਰੀ ਦਾ ਇਹ ਨੋਟ, "ਨਕਲਾਇਆ ਨਹੀਂ" ਹਾਸ਼ੀਏ ਵਿਚ ਲਿਖਿਆ ਹੋਇਆ ਸੀ। "ਨਕਲਾਇਆ" (ਫ਼ਾਰਸੀ, 'ਨਕਲ' ਅਥਵਾ ਥਾਂ ਦਾ ਬਦਲਣਾ) ਤੋਂ ਭਾਵ ਇਹ ਕਿ 'ਥਾਂ ਦੀ ਬਦਲੀ ਨਹੀਂ ਕੀਤੀ'। ਰਾਗੁ ਮਾਰੂ ਵਿਚ ਮੀਰਾਬਾਈ ਦਾ ਪਦਾ "ਮਨ ਹਮਾਰਾ ਬਾਧਿਓ ਮਾਈ" ਰਵਿਦਾਸ ਜੀ ਦੇ ਪਦਿਆਂ ਦੇ ਮਗਰ ਦਿੱਤਾ ਹੋਇਆ ਸੀ। ਰਵਿਦਾਸ ਜੀ ਦਾ ਸੋਰਠਿ ਰਾਗੁ ਵਾਲਾ ਸ਼ਬਦ 'ਸੁਖ ਸਾਗਰ ਸੁਰਤਰੁ ਚਿੰਤਾਮਨਿ" ਇਸ ਗ੍ਰੰਥ ਵਿਚ ਰਾਗੁ ਮਾਰੂ ਵਿਚ ਵੀ ਦੁਹਰਾਇਆ ਹੋਇਆ ਸੀ।

੧੦. ਰਾਗੁ ਬਸੰਤ ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰੁ ਹੋਗੁ" ਮਹਲਾ ੩ ਦਾ ਕਰਕੇ ਅਤੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੩ ਦਾ ਕਰਕੇ ਦਰਜ ਸਨ। ਬਸੰਤ ਦੀ ਵਾਰ ਮਹਲਾ ੫ ਇਸੇ ਰਾਗੁ ਵਿਚ ਬਾਣੀ ਭਗਤਾਂ ਦੀ ਦੇ ਪਿੱਛੋਂ ਕਰਕੇ ਦਰਜ ਕੀਤੀ ਹੋਈ ਸੀ।

੧੧. ਰਾਗ ਸਾਰੰਗ ਵਿਚ ਸੂਰਦਾਸ ਦੇ ਪਦੇ ਦੀ ਖਾਲੀ ਇਕ ਤੁਕ, "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦਿੱਤੀ ਹੋਈ ਸੀ। ਇਸ ਦੇ ਨਾਲ ਹੀ ਦੂਜੇ ਸੂਰਦਾਸ ਦਾ ਸ਼ਬਦ, "ਹਰਿ ਕੇ ਸੰਗ ਬਸੇ ਹਰਿ ਲੋਕ" ਦੇ ਕੇ, ਉਸ ਦੇ ਮਗਰ ਕਬੀਰ ਦਾ ਸ਼ਬਦ "ਹਰਿ ਬਿਨੁ ਕਉਨੁ ਸਹਾਈ" ਦਿੱਤਾ ਹੋਇਆ ਸੀ।

੧੨. ਭੱਟਾਂ ਦੇ ਸਵੱਈਏ ਮਹਲੇ ਦੂਜੇ ਕੇ ਦੇ ਅੰਤਲੇ ਸਵੱਈਏ ਵਿਚ ਕਵੀ-ਛਾਪ "ਕਲ" ਠੀਕ ਸੀ, "ਟਲ" ਨਹੀਂ ਸੀ।

## ੨੩. ਬੀੜ ਡਾ. ਮਾਨ ਸਿੰਘ ਨਿਰੰਕਾਰੀ (ਪਹਲੀ)
### (ਸੰਮਤੁ ੧੭੩੩)

ਇਹ ਬੀੜ ਡਾ. ਮਾਨ ਸਿੰਘ ਨਿਰੰਕਾਰੀ, ਅਮ੍ਰਿਤਸਰ, ਦੇ ਪੁਸਤਕਾਲੇ ਵਿਚ ਸੁਰਖਿਅਤ ਹੈ। ਇਸ ਦੇ ਨਕਲ ਕੀਤੇ ਜਾਣ ਦਾ ਸੰਮਤੁ ੧੭੩੩ ਹੈ ਜੋ "ਜੇਠ ਵਦੀ ਦਸਮੀ ਵਾਰ ਵੀਰ ਪੋਥੀ ਲਿਖਿ ਪਹੁੰਚੇ" ਦੇ ਜਾਣੇ ਪਛਾਣੇ ਵਾਕ ਦੁਆਰਾ ਸੂਚਿਤ ਹੈ। ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਵਿਚ "ਨੀਸਾਣੁ ਗੁਰੂ ਜੀ ਕੇ ਦਸਤਖਤ" ਨਾਂ ਦੀ ਟੂਕ ਆਈ ਹੈ, ਪਰ ਇਹ ਨਹੀਂ ਲਿਖਿਆ ਕਿ ਨੀਸਾਣੁ ਕਿਸ ਗੁਰੂ ਜੀ ਦਾ ਹੈ। ਅੰਦਰ ਜਪੁ ਤੋਂ ਪਹਲਾਂ ਜੋ ਨੀਸਾਣੁ ਦਿੱਤਾ ਹੈ, ਉਹ ਗਣੇਸ਼, ਓਮ, ਆਦਿ ਮਹੂਰਤੀ ਚਿੰਨ੍ਹਾਂ ਨਾਲ ਇਸ ਤਰ੍ਹਾਂ ਅੱਟਿਆ ਪਇਆ ਹੈ ਕਿ ਪੜ੍ਹਿਆ ਨਹੀਂ ਜਾ ਸਕਦਾ। ਜਿਹੜੇ ਕੋਈ ਇਕ ਦੋ ਅੱਖਰ ਨਜ਼ਰ ਆਉਂਦੇ ਹਨ, ਉਹ ਨੌਵੀਂ ਪਾਤਸ਼ਾਹੀ ਦੀ ਲਿਖਤ ਦਾ ਉਤਾਰਾ ਲਗਦੇ ਹਨ, ਅਸਲੀ ਦਸਤਖਤ ਨਹੀਂ ਲਗਦੇ। ਅਸਲੀ ਨੀਸਾਣੁ ੧੭੩੩ ਬਿ. ਵਿਚ ਲਇਆ ਹੀ ਨਹੀਂ ਸੀ ਜਾ ਸਕਦਾ, ਕਿਉਂਜੋ ਨੌਵੇਂ ਸਤਿਗੁਰੂ ਜੀ ਮਘਰ ਸੁਦੀ ੫ ਸੰਮਤੁ ੧੭੩੨ ਨੂੰ ਇਹ ਅਸਾਰ ਸੰਸਾਰ ਤਿਆਗ ਚੁਕੇ ਸਨ ਤੇ ਉਸ ਤੋਂ ਪਹਲਾਂ ਆਪ ਕਈ ਮਹੀਨੇ ਔਰੰਗਜ਼ੇਬ ਦੇ ਬੰਦੀਖਾਨੇ ਵਿਚ ਕੈਦ ਰਹੇ ਸਨ। ਜੇ ਪਹਲਾਂ ਲਇਆ ਹੁੰਦਾ ਤਾਂ ਇਹ ਨੀਸਾਣੁ ਵੱਖਰੇ ਕਾਗਜ਼ ਉੱਤੇ ਹੁੰਦਾ, ਪਰ ਇਥੇ ਅਜੇਹਾ ਨਹੀਂ ਹੈ। ਬਹੁਤ ਪਹਲਾਂ ਲਏ ਹੋਣ ਦੀ ਸੂਰਤ ਵਿਚ ਇਸ ਨੂੰ ਮਹੂਰਤੀ ਨਿਸ਼ਾਨਾਂ ਨਾਲ ਖਰਾਬ ਨ ਕੀਤਾ ਹੁੰਦਾ।

ਚਿਹਨ ਚਕ੍ਰ ਤੋਂ ਇਹ ਬੀੜ ਸਿੱਖ ਜਗਤ ਵਿਚ ਭਾਈ ਬੰਨੋਂ ਦੇ ਨਾਂ 'ਤੇ ਜਾਣੀ ਜਾਂਦੀ ਮਿਸਲ ਦਾ ਉਤਾਰਾ ਪ੍ਰਤੀਤ ਹੁੰਦੀ ਹੈ। ਭੋਗ ਇਸ ਦਾ ਸਲੋਕ ਵਾਰਾਂ ਤੇ ਵਧੀਕ 'ਤੇ ਹੁੰਦਾ ਹੋਇਆ ਮੁੰਦਾਵਣੀ ਤਥਾ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੇ ਪੈਂਦਾ ਹੈ। ਅੰਤ ਵਿਚ ਫ਼ਾਲਤੂ ਬਾਣੀਆਂ, ਰਾਗੁਮਾਲਾ ਤੇ ਸਿਆਹੀ ਕੀ ਬਿਧਿ ਆਦਿ, ਸਭ ਹਨ। ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਸਾਰੀ ਬਾਣੀ ਸਿਆਹੀ ਕੀ ਬਿਧਿ ਦੇ ਮਗਰ ਇਕੱਠੀ ਹੀ ਦਰਜ ਹੈ। ਇਹ ਬਾਅਦ ਵਿਚ ਚੜ੍ਹਾਈ ਗਈ। ਇਨ੍ਹਾਂ ਪਤ੍ਰਿਆਂ ਨੂੰ ਅੰਕ ਨਹੀਂ ਲੱਗੇ ਹੋਏ। ਗੁਰੂ ਤੇਗ ਬਹਾਦੁਰ ਜੀ ਦੇ ਦੋ ਨਵੇਂ ਸ਼ਬਦ, ਸਿਰੀ ਰਾਗੁ ਦੇ ਅੰਤਰਗਤ, ਇਸ ਬੀੜ ਵਿਚ ਪਹਲੀ ਵਾਰੀ ਦੇਖੇ ਗਏ ਹਨ। ਇਨ੍ਹਾਂ ਦਾ ਪਾਠ ਇਸ ਤਰ੍ਹਾਂ ਹੈ:

[ਸਿਰੀ ਰਾਗੁ ਮਹਲਾ ੯]

ਮਨ ਰੇ ਜਾਗਤਿ ਹਰਿ ਰੰਗ ਲਾਇ ॥
ਹਰਿ ਕੀਰਤਨ ਮਹਿ ਜਾਗੀਐ
ਤੇਰਾ ਜਨਮ ਮਰਣ ਦੁਖ ਜਾਇ ॥੧॥ ਰਹਾਉ ॥

ਜਾਗਤਿ ਪੁਰਖ ਨਿਰੰਜਨਾ ਤੂੰ ਤਿਸ ਕੇ ਸਿਮਰਨਿ ਜਾਗ ॥
ਜਾਗਤਿ ਹੋਏ ਸਿਧ ਪੀਰ ਜਿਨਿ ਕੇ ਮਸਤਕਿ ਭਾਗ ॥
ਪਿਰ ਭਾਵੈ ਤਾ ਜਾਗੀਐ ਹੋਵੈ ਅਟਲ ਸੁਹਾਗੁ ॥੧॥

ਜੇ ਸਵੀਐ ਨਿਸ ਨੀਂਦ ਭਰਿ ਹੰਉ ਸਰਹੇ ਮਨ ਮਾਹਿ ॥
ਪਰਮੇਸਰ ਤੇ ਭੁਲਿਆ ਘਰੁ ਮੁਹਿ ਚੋਰ ਲੈ ਜਾਹਿ ॥
ਜਾ ਆਪਿ ਨਿਰੰਜਨ ਜਾਗਤਾ ਤਾ ਤੁਸ ਕਿਉ ਜਾਗਤ ਨਾਹਿ ॥੨॥

ਮਨ ਕੀ ਬੈਰਨ ਨੀਂਦ ਹੈ ਹਰਿ ਜਸੁ ਨੂੰ ਉਘਲਾਇ ॥
ਅਵਧਿ ਬਿਹਾਵੈ ਬਲੁ ਹਿਰੈ ਸੋਵਤ ਗਈ ਬਿਹਾਇ ॥
ਜੋ ਇੱਛਾ ਕਰਿ ਜਾਗੀਐ ਤੈਸੋ ਹੀ ਫਲ ਪਾਇ ॥੩॥

ਤੇਰੇ ਸੇਵਕ ਜਾਗੇ ਨਾਮ ਰੰਗਿ ਮਿਲੇ ਨਿਰੰਜਨ ਜਾਇ ॥
ਜੋ ਜਾਗੇ ਬਿਖਿਆਦ ਕਉ ਤਿਨਾ ਭੀ ਬਿਖੁ ਭੂੰਚਾਇ ॥
ਜਨ ਨਾਨਕ ਹਰਿ ਧਿਆਈਐ ਦਰਗਹ ਪੈਧਾ ਜਾਇ ॥੪॥੧॥

ਸਿਰੀ ਰਾਗੁ ਮਹਲਾ ੯

ਮਨ ਰੇ ਕਿਆ ਸੋਇ ਰਹਿਆ ਉਠਿ ਜਾਗੁ ॥
ਜਮੁ ਸਾਸ ਨਿਹਾਰੇ ਦਰਿ ਖੜਾ ਉਠਿ ਗੁਰ ਕੀ ਚਰਨੀ ਲਾਗੁ ॥੧॥ ਰਹਾਉ ॥
ਮਾਇਆ ਕੇ ਮਦਿ ਮੋਹਿਆ ਸੁਤ ਬਨੰਤਾ ਕੇ ਸਾਥਿ ॥
ਦੇਖਿ ਬਾਲੂ ਮੰਦਰ ਬਿਗਸਿਆ ਕਛੁ ਨ ਆਇਓ ਹਾਥਿ ॥੧॥

ਕਾਮੁ ਕ੍ਰੋਧ ਅਰੁ ਲੋਭ ਮੋਹੁ ਇਨ ਕੇ ਸੰਗਿ ਨਿਵਾਸ ॥
ਜਾਣੈ ਕਾਇਆ ਅਮਰ ਹੈ ਲਾਏ ਲੇਖੇ ਸਾਸ ਗਿਲਾਸ ॥੨॥

ਆਪਣਾ ਆਪ ਨ ਸੰਭਲੇ ਨਾ ਸਮਝੇ ਮੁਣੀਆਦਿ ॥
ਬੰਨੇ ਭਾਰ ਅਮੋਚਦੇ ਰਚਿਆ ਮੂੜੇ ਸਾਦਿ ॥੩॥

ਕਾਗਦਿ ਕੀ ਇਹ ਪੁਤਲੀ ਜਿਉ ਜਲਿ ਮਾਹਿ ਤਰੰਗ ॥
ਜਨ ਨਾਨਕ ਇਸਿ ਥਲ ਕਾਰਨੇ ਕਿਉ ਸਹ ਸਿਉ ਪਾਈਐ ਭੰਗ ॥੪॥੨॥

ਇਸ ਬੀੜ ਦੇ ਸਿਰਲੇਖਾਂ ਤੇ ਸ਼ਬਦਾਂ ਆਦਿ ਵਿਚ ਕਈ ਥਾਈ ਭੰਨ-ਤੋੜ ਹੋਈ ਹੋਈ ਹੈ, ਜਿਸ ਕਾਰਣ ਇਸ ਦਾ ਮੁੱਢਲਾ ਸ੍ਵਰੂਪ ਬਦਲ ਗਇਆ ਹੈ। ਤਾਂ ਵੀ, ਇਸ ਭੰਨ ਤੋੜ ਤੋਂ ਇਸ ਦੇ ਮੁੱਢਲੇ ਸ੍ਵਰੂਪ ਦਾ ਪਤਾ ਲਾਉਣਾ ਤੇ ਇਸ ਦੀ ਭੰਨ ਤੋੜ ਵਾਲੀ ਦਿਸ਼ਾ ਨਿਰਧਾਰਿਤ ਕਰਨਾ ਕਠਿਨ ਨਹੀਂ ਹੈ। ਕੁਝ ਸਿਰਲੇਖਾਂ ਦੀ ਮੁੱਢਲੀ ਤੇ ਹੁਣ ਵਾਲੀ

ਸਥਿਤੀ ਇਸ ਪ੍ਰਕਾਰ ਹੈ :

| | | |
|---|---|---|
| ੧. | (ਪਹਲਾਂ) | ਰਾਗੁ ਆਸਾ ਮਹਲਾ ੧ ਸੋ ਦਰੁ |
| | (ਮਗਰੋਂ) | ਸੋ ਦਰੁ ਰਾਗੁ ਆਸਾ ਮਹਲਾ ੧ |
| ੨. | (ਪਹਲਾਂ) | ਰਾਗੁ ਗਉੜੀ ਦੀਪਕੀ ਮਹਲਾ ੧ ਸੋਹਿਲਾ |
| | (ਮਗਰੋਂ) | ਸੋਹਿਲਾ ਰਾਗੁ ਗਉੜੀ ਦੀਪਕੀ |
| ੩. | (ਪਹਲਾਂ) | ਰਾਗੁ ਸਿਰੀ ਰਾਗੁ ਮਹਲਾ ੧ ਚਉਪਦੇ ॥ ਘਰੁ ੧॥ |
| | (ਮਗਰੋਂ) | ਰਾਗੁ ਸਿਰੀ ਰਾਗੁ ਮਹਲਾ ੧ ॥ ਘਰੁ ੧॥ |
| ੪. | (ਪਹਲਾਂ) | ਰਾਗੁ ਸਿਰੀ ਰਾਗੁ ਮਹਲਾ ੩ ਅਸਟਪਦੀਆਂ ਘਰੁ ੧॥ |
| | (ਮਗਰੋਂ) | ਰਾਗੁ ਸਿਰੀ ਰਾਗੁ ਮਹਲਾ ੩ ਘਰੁ ੧ ਅਸਟਪਦੀਆਂ |
| ੫. | (ਪਹਲਾਂ) | ਰਾਗੁ ਵਡਹੰਸ ਮਹਲਾ ੧ ਛੰਤ |
| | (ਮਗਰੋਂ) | ਰਾਗੁ ਵਡਹੰਸ ਛੰਤ ਮਹਲਾ ੧ |

ਇਨ੍ਹਾਂ ਕੁਝ ਕੁ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ ਸੁਧਾਈ ਕਰਨ ਵਾਲਾ ਠੀਕ ਵਿਧੀ ਨਾਲ ਲਿਖੇ ਸਿਰਲੇਖਾਂ ਨੂੰ ਭੰਨ ਕੇ ਗ਼ਲਤ ਕਰਨ ਦੀ ਮੂਰਖਤਾ ਕਰ ਰਹਿਆ ਹੈ, ਕਿਉਂ ਜੋ ਇਹ ਉਸ ਦੇ ਜ਼ਿਹਨ ਵਿਚ ਬੈਠ ਚੁਕੀ ਸੁਧ ਬੀੜ ਦੀ ਡੌਲ ਦਾ ਅਨੁਸਰਨ ਕਰਦੇ ਨਹੀਂ ਸਨ ਲਗਦੇ ।

ਸੁਧਾਈ ਦੀ ਇਸ ਪ੍ਰਕਿਰਿਆ ਨੇ ਮਹਲਾ ੫ ਦੇ ਅੰਤਲੇ ੨੨ ਤੋਂ ੩੦ ਤਕ ਦੇ ਚਉਪਦੇ ਹੜਤਾਲ ਨਾਲ ਕਟਵਾ ਕੇ ਨਵੇਂ ਸਿਰਿਓਂ ਲਿਖਵਾਏ ਹੋਏ ਹਨ ਤੇ ਤਤਕਰੇ ਵਿਚ ਵੀ ਇਨ੍ਹਾਂ ਦੀਆਂ ਪ੍ਰਤੀਕਾਂ ਮੇਸ ਕੇ ਨਵੀਆਂ ਲਿਖੀਆਂ ਹੋਈਆਂ ਹਨ । ਆਪਣੀ ਮੌਜੂਦਾ ਹਾਲਤ ਵਿਚ ਇਹ ਕਰਤਾਰਪੁਰੀ ਬੀੜ ਦਾ ਅਨੁਸਰਣ ਕਰਦੇ ਬੇ-ਮਿਸਲ ਹੋ ਗਏ ਹਨ । ਪਹਲਾਂ ਬਾ-ਮਿਸਲ ਸਨ । ਸੋ ਪਤਾ ਲੱਗਾ ਹੈ ਕਿ ਸੁਧਾਈ ਕਰਨ ਵਾਲੇ ਲੇਖਕਾਂ ਦਾ ਯਤਨ ਇਸ ਨੂੰ ਕਥਿਤ ਆਦਿ ਬੀੜ ਦੇ ਸੱਚੇ ਵਿਚ ਢਾਲਣ ਦਾ ਸੀ ।

ਹੋਰ ਵਰਣਨਯੋਗ ਗੱਲਾਂ ਇਸ ਬੀੜ ਦੀਆਂ ਇਸ ਪ੍ਰਕਾਰ ਹਨ :

੧. ਜਪੁ ਇਸ ਬੀੜ ਦਾ ਗੁਰੂ ਰਾਮਦਾਸ ਜੀ ਦੇ ਦਸਤਖ਼ਤਾਂ ਵਾਲੇ ਜਪੁ ਦਾ ਤੀਜੀ ਥਾਂ ਨਕਲ ਹੈ । ਕੁਝ ਵਿਸ਼ੇਸ਼ ਸ਼ਬਦਾਂ ਦੇ ਰੂਪ ਇਸ ਪ੍ਰਕਾਰ ਹਨ : ਮੁਹੌ, ਧੌਲੁ, ਕੌਣ, ਰਖੀਸਰੁ, ਜੀਭੌ ।

੨. ਰਹਰਾਸਿ ਵਿਚ 'ਸੋ ਪੁਰਖ' ਵਾਲੇ ਜੁੱਟ ਦੇ ਚਾਰ ਸ਼ਬਦ ਵੀ ਮੌਜੂਦ ਹਨ ।

੩. ਰਾਗੁ ਗਉੜੀ ਵਿਚ ਕਬੀਰ ਜੀ ਦਾ ਸ਼ਬਦ "ਗਗਨ ਮੰਡਲ ਮਹਿ ਏਕੋ ਸੋਈ" ਨਹੀਂ ਹੈ ਤੇ ਨ ਹੀ ਕਬੀਰ ਜੀ ਦੇ 'ਵਾਰ' "ਧਰ ਅੰਬਰ ਵਿਚ ਬੇਲੜੀ" ਵਾਲੇ ਸਲੋਕ ਨਾਲ ਆਰੰਭ ਹੁੰਦੇ ਹਨ । ਇਸ ਰਾਗੁ ਦੇ "ਕਾਲਬੂਤ ਕੀ ਹਸਤਨੀ" ਵਾਲੇ ਚਉਪਦੇ ਵਿਚ ਗੁੰਮ ਤੁਕ "ਦੁਰਲਭ ਦੇਹ ਕਉ ਕਾਜ" ਨਹੀਂ ਹੈ ।

੪. ਰਾਗੁ ਆਸਾ ਵਿਚ "ਸੋ ਪੁਰਖੁ", "ਸੋ ਦਰੁ" ਦੇ ਮਗਰ ਦਿੱਤਾ ਹੋਇਆ ਹੈ; ਸੋ ਬੇ-ਮਿਸਲ ਹੈ।

੫. ਰਾਗੁ ਗੂਜਰੀ ਮਹਲਾ ੫ ਅਸ਼ਟਪਦੀ "ਨਾਥ ਨਰਹਰ ਦੀਨ" ਵਿਚ ਪਾਠ "ਨੇਤ ਦਰਸਨ" ਠੀਕ ਦਿੱਤਾ ਹੋਇਆ ਹੈ। ਇਸ ਰਾਗੁ ਵਿਚ ਤ੍ਰਿਲੋਚਨ ਜੀ ਦਾ ਇਕ ਹੋਰ ਸ਼ਬਦ, "ਨਵਨਿਧਿ ਪਰਸੀ ਕਾਹਿ" ਨਹੀਂ ਹੈ। ਰਾਗੁ ਗੂਜਰੀ ਦਾ ਆਰੰਭ ਮੂਲਮੰਤ੍ਰ ਨਾਲ ਹੁੰਦਾ ਸੀ; ਮੇਸ ਕੇ ਮੰਗਲ ਬਣਾਇਆ ਹੋਇਆ ਹੈ।

੬. ਰਾਗੁ ਦੇਵਗੰਧਾਰੀ ਮਹਲਾ ੫ ਵਿਚ ਸਿਰਲੇਖਾਂ ਨਾਲ ਮਹੱਲੇ ਹਨ। ਚਉ-ਪਦਿਆਂ ਦੇ ਜੋੜਾਂ ਨਾਲ ਬਾਰ੍ਹਵੇਂ ਚਉਪਦੇ ਮਗਰ "ਛਕਾ ੨" ਅਤੇ ੧੯ਵੇਂ ਦੇ ਪਿੱਛੇ "ਛਕਾ ੩" ਲਿਖੇ ਹੋਏ ਹਨ। ਇਹ ਸੁਧਾਈ ਦੇ ਫਲਸਰੂਪ ਮਗਰੋਂ ਵਧਾਏ ਹੋਏ ਹਨ। ਦੇਵਗੰਧਾਰੀ ਵਿਚ ਘਰੁ ਬਦਲੀ ਸਮੇਂ ਛੋਟੇ ਮੰਗਲ ਮਗਰੋਂ ਵਧਾਏ ਹੋਏ ਹਨ।

੭. ਰਾਗੁ ਸੋਰਠਿ ਵਿਚ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰੁ ਚਿੰਤਾਮਨਿ" ਹੈ। ਕਬੀਰ ਜੀ ਦਾ ਚਉਪਦਾ "ਅਉਧੂ ਸੋ ਜੋਗੀ ਗੁਰ ਮੇਰਾ" ਇਸ ਬੀੜ ਵਿਚ ਨਹੀਂ ਹੈ। ਮਹਲਾ ੫ ਦਾ "ਸੰਤ ਜਨਾ ਸਿਉ ਦੂਖਨ ਕਰਤਾ" ਵੀ ਨਹੀਂ। ਵਾਰ ਰਾਗੁ ਸੋਰਠਿ, ਪਉੜੀ ੨੯ਵੀਂ, ਸਲੋਕ ਮ: ੩ ਦੀ ਰਹੀ ਤੁਕ "ਆਪੇ ਦੇਇ ਵਡਿਆਈਆਂ ਆਪੇ ਸਾਰ ਕਰੇਇ" ਇਸ ਬੀੜ ਵਿਚ ਮਾੜੇ ਜੇਹੇ ਪਾਠ-ਭੇਦ ("ਨਦਰਿ" ਦੀ ਥਾਂ "ਸਾਰ") ਨਾਲ ਪ੍ਰਾਪਤ ਹੈ।

੮. ਰਾਗੁ ਧਨਾਸਰੀ ਮਹਲਾ ੧ ਦਾ ਚੌਥਾ ਪਦਾ "ਨਦਰਿ ਕਰੇ ਤਾ ਸਿਮਰਿਆ ਜਾਏ" ਇਸ ਬੀੜ ਵਿਚ ਮਹਲਾ ੩ ਦਾ ਕਰਕੇ ਸੂਚਿਤ ਕੀਤਾ ਗਇਆ ਹੈ। ਭਗਤ ਕਬੀਰ ਦੇ ਚਉਪਦੇ "ਸਨਕ ਸਨੰਦ ਮਹੇਸ ਸਮਾਨਾ" ਦੀ ਰਹਾਉ ਦੀ ਅਧੀ ਗੁੰਮ ਤੁਕ "ਨਿਰਗੁਣ ਰਾਮ ਜਪਹੁ ਮੇਰੀ ਮਾਈ" ਇਸ ਬੀੜ ਵਿਚ ਨਹੀਂ ਹੈ। ਨਾਮਦੇਵ ਜੀ ਦਾ ਪਦਾ "ਸਾਤ ਸਮੁੰਦ ਜਾ ਕੀ ਹੈ ਕਿਰਣੀ" ਇਸ ਬੀੜ ਵਿਚ ਪਿੱਛੋਂ ਵਧਾਇਆ ਹੋਇਆ ਹੈ।

੯. ਰਾਗੁ ਬੈਰਾੜੀ ਇਸ ਬੀੜ ਵਿਚ ਛੋਟੇ ਮੰਗਲ ਨਾਲ ਸ਼ੁਰੂ ਹੁੰਦਾ ਹੈ।

੧੦. ਰਾਗੁ ਸੂਹੀ ਵਿਚ ਘਰਾਂ ਦੀ ਬਦਲੀ ਵਾਲੇ ਸਥਾਨਾਂ ਉੱਤੇ ਮੰਗਲ ਪਿੱਛੋਂ ਵਧਾਏ ਹੋਏ ਹਨ। ਬਿਲਾਵਲ ਅਤੇ ਹੋਰ ਰਾਗਾਂ ਵਿਚ ਵੀ ਅਜੇਹੀ ਸੁਧਾਈ ਹੋਈ ਹੋਈ ਹੈ।

੧੧. ਰਾਗੁ ਰਾਮਕਲੀ ਵਿਚ ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ" ਸਾਖੀ ਪੂਰਾ ਪ੍ਰਾਪਤ ਹੈ। ਕਬੀਰ ਜੀ ਦੇ ਚਉਪਦੇ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਵਿਚ ਚੌਥਾ ਬੰਦ "ਅਖਰ ਸਾਚੇ ਬੇਦ ਭੀ ਸਾਚਾ" ਵਾਲਾ ਨਹੀਂ ਹੈ।

੧੨. ਰਾਗੁ ਮਾਰੂ ਵਾਰ ਮਹਲਾ ੩ ਦਾ ਪਹਲਾ ਸਲੋਕ ਮਹਲਾ ੧ ਦਾ ਹੈ। ਰਵਿਦਾਸ ਜੀ ਦਾ ਸ਼ਬਦ "ਸੁਖ ਸਾਗਰੁ ਸੁਰਤਰੁ ਚਿੰਤਾਮਨਿ" ਇੱਥੇ ਵੀ ਦੁਹਰਾਇਆ ਹੋਇਆ ਹੈ। ਮੀਰਾ ਦਾ ਪਦਾ "ਮਨ ਹਮਾਰਾ ਬਾਧਿਓ" ਇਸ ਬੀੜ ਵਿਚ ਪ੍ਰਾਪਤ ਹੈ।

੧੩. ਰਾਗੁ ਕੇਦਾਰਾ ਪਹਲਾਂ ਮੰਗਲ ਨਾਲ ਸ਼ੁਰੂ ਹੁੰਦਾ ਸੀ, ਮਗਰੋਂ ਭੰਨ ਕੇ ਮੂਲਮੰਤ੍ਰ ਕੀਤਾ ਹੋਇਆ ਹੈ।

੧੪. ਰਾਗੁ ਬਸੰਤ ਵਿਚ "ਬਸਤ੍ਰ ਉਤਾਰਿ ਦਿਗੰਬਰ ਹੋਗੁ" ਵਾਲਾ ਚਉਪਦਾ ਮਹਲਾ ੩ ਦਾ ਅਤੇ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਵਾਲਾ ਇਕਤੁਕਾ ਮਹਲਾ ੧ ਦਾ ਕਰਕੇ ਲਿਖਿਆ ਹੋਇਆ ਹੈ। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਵਿਚਲਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨੈ" ਵਾਲਾ ਇਸ ਬੀੜ ਵਿਚ ਪ੍ਰਾਪਤ ਹੈ।

੧੫. ਰਾਗੁ ਸਾਰੰਗ ਵਿਚ ਸੂਰਦਾਸ ਦੇ ਪਦੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਇਕ ਤੁਕ ਲਿਖੀ ਹੋਈ ਹੈ।

੧੬. ਰਾਗੁ ਮਲਾਰ ਮਹਲਾ ੫ ਦਾ ਪਦਾ "ਪ੍ਰਾਨ ਮਾਨ ਏਕ ਨਾਮੁ" ਇਸ ਬੀੜ ਵਿਚ ਨਹੀਂ ਹੈ।

੧੭. ਰਾਗੁ ਕਾਨੜਾ ਦੇ ਘਰਾਂ ਦੀ ਬਦਲੀ ਮੰਗਲਾਂ ਸਹਿਤ ਸੂਚਿਤ ਕੀਤੀ ਹੋਈ ਹੈ।

੧੮. ਸਵੱਯੇ ਭੱਟਾਂ ਕੇ ਦੂਜੇ ਮਹਲੇ ਕੇ ਦੇ ਅੰਤ 'ਤੇ ਪਾਠ "ਕਹੁ ਕਲ" ਠੀਕ ਹੈ।

## ੨੪. ਬੀੜ ਸਲੋਕ ਰੂਪੀ ਨੀਸਾਣ ਵਾਲੀ
### (ਸੰਮਤੁ ੧੭੪੪)

ਇਹ ਬੀੜ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਅਜਾਇਬ ਘਰ ਵਿਚ ਅਕਸੈਸ਼ਨ ਨੰਬਰ ੧੧੫੧੫੨ ਉਪਰ ਸੁਰੱਖਿਅਤ ਹੈ। ਆਕਾਰ ਇਸ ਦਾ ੨੦ ਸੈ.ਮੀ. × ੩੦ ਸੈ.ਮੀ. (ਲਿਖਤ ੧੬ ਸੈ.ਮੀ. × ੨੫ ਸੈ.ਮੀ.) ਹੈ। ਹਾਸ਼ੀਆ ਇਸ ਦਾ ਦੋ ਲਾਲ ਲਕੀਰਾਂ ਨਾਲ ਸੱਜੇ ਅਤੇ ਖੱਬੇ, ਦੋਹੀਂ ਪਾਸੀਂ, ਲਗਿਆ ਹੋਇਆ ਹੈ। ਗ੍ਰੰਥ ਤਿੰਨ ਚਾਰ ਲਿਖਾਰੀਆਂ ਦੇ ਹੱਥ ਦਾ ਲਿਖਿਆ ਹੋਇਆ ਹੈ।

ਨੀਸਾਣ ਤੇ ਤਤਕਰੇ : ਤਤਕਰੇ ਇਸ ਗ੍ਰੰਥ ਵਿਚ, ਉਸ ਸਮੇਂ ਦੀ ਪਰਿਪਾਟੀ ਅਨੁਸਾਰ ਤਿੰਨ ਹਨ : (੧) ਸੂਚੀ ਪਤ੍ਰ ਪੋਥੀ ਕਾ ਅਥਵਾ ਤਤਕਰਾ ਰਾਗਾਂ ਕਾ, (੨) ਤਤਕਰਾ ਤਤਕਰੇ ਕਾ, (੩) ਤਤਕਰਾ ਸ਼ਬਦਾਂ ਕਾ। ਗ੍ਰੰਥ ਦੇ ਪਹਲੇ ਤਿੰਨ ਪਤ੍ਰੇ (ਜੋ ਸ਼ਾਇਦ ਖ਼ਾਲੀ ਸਨ) ਗੁੰਮ ਹਨ। ਸੂਚੀਪਤ੍ਰ ਪੋਥੀ ਕਾ ਪਤ੍ਰਾ ੪/੨ (ਸੱਜੇ ਪਾਸੇ ਦੇ ਪੰਨੇ) ਤੋਂ ਸ਼ੁਰੂ ਹੁੰਦਾ ਹੈ। ਇਹ ਦੋ ਕਾਲਮੀ ਹੈ; ਖੱਬੇ ਹੱਥ ਦੇ ਪਹਲੇ ਕਾਲਮ ਉੱਤੇ ਮੂਲਮੰਤ੍ਰ ਦੇ ਪਿੱਛੋਂ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ ਹਨ। ਉਨ੍ਹਾਂ ਤੋਂ ਅੱਗੇ ਪੋਥੀ ਲਿਖੇ ਜਾਣ ਦਾ ਸੰਮਤੁ ਇੰਞ ਦਿੱਤਾ ਹੋਇਆ ਹੈ :

ਸੰਮਤੁ ੧੭੪੪ ਪੋਥੀ ਲਿਖਿ ਪਹੁੰਚੇ

ਅਗਲੀ ਪ੍ਰਤੀਕ "ਨੀਸਾਣ ਗੁਰੂ ਜੀ ਕੇ ਦਸਤਖਤ ਮਹਲਾ ੧੦" ਹੈ।

ਇਸ ਤੋਂ ਅੱਗੇ "ਤਤਕਰਾ ਤਤਕਰੇ ਕਾ" ਹੈ ਤੇ ਫਿਰ ਤਤਕਰਾ ਸ਼ਬਦਾਂ ਕਾ ਹੈ, ਜੋ ਕਿਸੇ ਗ੍ਰੰਥ ਤੋਂ ਸਿੱਧਾ ਹੀ ਚੁਕ ਲਇਆ ਲਗਦਾ ਹੈ। ਫਲਸਰੂਪ ਉਸ ਨੂੰ ਕਿਸੇ ਪ੍ਰਵਾਣਿਤ ਬੀੜ ਦਾ ਅਨੁਸਾਰੀ ਬਣਾਣ ਲਈ ਲੇਖਕ ਨੂੰ ਚੋਖੀ ਕੱਟ ਵੱਢ ਕਰਨੀ ਪਈ ਹੈ। ਤਤਕਰੇ ਵਿਚ ਦਿੱਤੇ ਪ੍ਰਕਰਣਾਂ ਦੇ ਸਿਰਲੇਖ ਵੀ ਹੜਤਾਲ ਕੇ ਠੀਕ ਕੀਤੇ ਹੋਏ ਹਨ। ਇਸ ਤਤਕਰੇ ਵਿਚ ਸ਼ਬਦਾਂ ਦੀਆਂ ਪ੍ਰਤੀਕਾਂ ਨਾਲ ਪਤ੍ਰਿਆਂ ਦੇ ਅੰਕ ਵੀ ਸੂਚਿਤ ਕੀਤੇ ਹੋਏ ਹਨ। ਸ਼ਬਦਾਂ ਦੇ ਕ੍ਰਮਾਂਕ ਖੱਬੇ ਪਾਸੇ ਹਨ ਤੇ ਗ੍ਰੰਥ ਦੇ ਪਤ੍ਰਾ-ਅੰਕ ਸੱਜੇ ਪਾਸੇ। ਬਾਣੀ ਭਗਤਾਂ ਕੀ ਇਕ ਹੀ ਪ੍ਰਤੀਕ ਨਾਲ ਭੁਗਤਾਈ ਗਈ ਹੈ। ਤਤਕਰੇ ਦੇ ਕਾਲਮਾਂ ਉਪਰ ਚਲਦੇ ਰਾਗਾਂ ਦੇ ਨਾਂ ਲਿਖੇ ਹੋਏ ਹਨ।

ਤਤਕਰੇ ਦੇ ਪਿੱਛੋਂ ਤੇ ਚਲਿਤ੍ਰਾਂ ਵਾਲੇ ਪਤ੍ਰੇ ਤੋਂ ਪਹਲਾਂ ਪਤ੍ਰਾ ੨੬/੧ ਉੱਤੇ ਕਿਸੇ

ਪਾਤਸ਼ਾਹੀ ਦੇ ਕਰ-ਕਮਲਾਂ ਨਾਲ ਲਿਖਿਆ ਇਕ ਸਲੋਕ ਨੀਸਾਣੁ ਵਜੋਂ ਇਸ ਤਰ੍ਹਾਂ ਸ਼ੋਭਾ ਦੇ ਰਹਿਆ ਹੈ (ਪਲੇਟ XXXVI, ਚਿਤ੍ਰ ੩੨)।

ੴ ਗੁਰੂ ਸਤਿ ॥
ਗਾਗਾ ਗੋਬਿੰਦ ਗੁਨ ਰਮਹੁ ਸਾਸ ਸਾਸ ਜਪੁ ਨੀਤ ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥[1]

ਇਸ ਨੀਸਾਣੁ ਦਾ ਉੱਲੇਖ ਤਤਕਰੇ ਵਿਚ "ਨੀਸਾਣੁ ਗੁਰੂ ਜੀ ਕੇ ਦਸਤਖਤ ਮਹਲਾ ੧੦" ਲਿਖ ਕੇ ਕੀਤਾ ਹੋਇਆ ਹੈ। ਤਤਕਰੇ ਵਿਚ ਇਸ ਦਾ ਜ਼ਿਕਰ ਇਸ ਗੱਲ ਦਾ ਭ੍ਰਮ ਪੈਦਾ ਕਰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣ ਸਮੇਂ ਇਹ ਨੀਸਾਣੁ ਉਚੇਚੇ ਤੌਰ ਤੇ ਹਾਸਲ ਕਰਕੇ ਗ੍ਰੰਥ ਦੇ ਸੰਬੰਧਿਤ ਪਤ੍ਰੇ ਤੇ ਚਮੋੜਿਆ ਗਇਆ। ਪਰੰਤੂ ਇਹ ਲਿਖਤ ਦਸਵੀਂ ਪਾਤਸ਼ਾਹੀ ਦੀ ਨ੍ਹੀਂ ਲਗਦੀ, ਨੌਵੀਂ ਪਾਤਸ਼ਾਹੀ ਦੀ ਲਗਦੀ ਹੈ। ਪਹਲਾਂ ਕਿਧਰੇ ਗੁਰੂ ਸਾਹਿਬ ਪਾਸੋਂ ਇਹ ਨੀਸਾਣੁ ਵਜੋਂ ਲਈ ਹੋਣੀ ਹੈ, ਜੋ ਇੱਥੇ ਲਾ ਦਿੱਤੀ ਗਈ।

ਬੀੜ ਵਿਚ ਰਾਗਾਂ ਦੇ ਸਿਰਲੇਖ ਪੰਨੇ ਦੇ ਖੱਬੇ ਪਾਸੇ ਲਿਖੇ ਹੋਏ ਹਨ ਤੇ ਮੰਗਲ ਪੰਨੇ ਦੇ ਸੱਜੇ ਹੱਥ। ਦੋਵੇਂ ਲਗਪਗ ਆਹਮੋ ਸਾਮ੍ਹਣੇ ਲਿਖੇ ਹੋਏ ਹਨ। ਵਾਰ ਰਾਗੁ ਆਸਾ ਦਾ ਸਿਰਲੇਖ ਮੰਗਲ ਤੋਂ ਪਹਲਾਂ ਸੀ। ਉਸ ਨੂੰ ਕੱਟ ਕੇ ਪਿੱਛੇ ਕੀਤਾ ਹੋਇਆ ਹੈ। ਕਈ ਥਾਈਂ ਮੰਗਲ ਬਾਹਰ ਹਾਸ਼ੀਏ ਵਿਚ ਲਿਖੇ ਹੋਏ ਹਨ। ਇੰਞ ਪ੍ਰਤੀਤ ਹੁੰਦਾ ਹੈ ਕਿ ਕਿਸੇ ਹੋਰ ਗ੍ਰੰਥ ਨਾਲ ਮੇਲਾਨ ਕਰਕੇ ਦਰੁਸਤੀ ਕੀਤੀ ਗਈ ਹੈ।

ਨੌਵੇਂ ਮਹਲੁ ਦੀ ਬਾਣੀ, ਸਿਵਾਇ ਰਾਗੁ ਜੈਜਾਵੰਤੀ ਦੇ, ਜੋ ਰਾਗ ਜੈਤਸਰੀ ਦੇ ਪਿੱਛੇ ਰਖਿਆ ਹੋਇਆ ਹੈ, ਥਾਉਂ ਥਾਈਂ ਕ੍ਰਮ ਦੇ ਇੱਕਾ ਦੁੱਕਾ ਫ਼ਰਕ ਨਾਲ, ਉਨ੍ਹਾਂ ਰਾਗਾਂ ਵਿਚ ਚੜ੍ਹੀ ਹੋਈ ਹੈ, ਜਿਨ੍ਹਾਂ ਉਪਰ ਇਹ ਮੌਜੂਦਾ ਗ੍ਰੰਥ ਸਾਹਿਬ ਵਿਚ ਹੈ। ਕ੍ਰਮਾਂਕ ਫ਼ਰਕਾਂ ਵਿਚ ਪਹਲਾ ਰਾਗੁ ਸੋਰਠਿ ਵਿਚ ਦੇਖਿਆ ਗਇਆ ਹੈ ਜਿੱਥੇ ਮਹਲਾ ੯ ਦਾ ਚਉਪਦਾ "ਮਨ ਰੇ ਪ੍ਰਭ ਕੀ" ਅੰਤ ਤੇ ਆਇਆ ਹੈ ਜਦੋਂ ਕਿ ਪ੍ਰਚਲਿਤ ਗ੍ਰੰਥ ਵਿਚ ਇਹ ਚੌਥੇ ਨੰਬਰ ਤੇ ਹੈ। ਰਾਗੁ ਤਿਲੰਗ ਵਿਚ ਦਰਜ ਨੌਵੇਂ ਮਹਲੁ ਦੇ ਸ਼ਬਦਾਂ ਵਿਚੋਂ "ਚੇਤਨਾ ਹੈ ਤਉ ਚੇਤ ਲੈ" ਸ਼ਬਦਾਂ ਦੇ ਅੰਤ ਤੇ ਹੈ, ਪਰ ਛਪੇ ਗ੍ਰੰਥ ਵਿਚ ਇਹ ਉਪਰ ਪਹਲੇ ਨੰਬਰ ਤੇ ਹੈ।

ਵਾਰਾਂ ਦੇ ਪਿੱਛੇ "ਸੁਧੁ" ਤੇ "ਸੁਧੁ ਕੀਚੈ" ਆਦਿ ਸੂਚਨਾਵਾਂ ਇਸ ਬੀੜ ਵਿਚ ਨਹੀਂ ਹਨ। ਸੰਬੰਧਿਤ ਵਾਰਾਂ ਉੱਤੇ ਧੁਨੀਆਂ ਚੜ੍ਹੀਆਂ ਹੋਈਆਂ ਹਨ।

---

[1]ਇਹ ਸਲੋਕ ਰਾਗੁ ਗਉੜੀ ਵਿਚਲੇ ਪੰਚਮ ਪਾਤਸਾਹ ਦੇ ਸਲੋਕ ਦਾ ਕੁਝ ਕੁ ਬਦਲਿਆ ਹੋਇਆ ਰੂਪ ਹੈ। ਉੱਥੇ ਇਸ ਦਾ ਪਾਠ ਇੰਞ ਆਇਆ ਹੈ :

ਗਗਾ ਗੋਬਿੰਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ।
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ।

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੫੪

**ਅੰਕਣ-ਵਿਧੀ ਤੇ ਸਮਾਵਣ ਦੇ ਚਲਿਤ੍ਰ :** ਤਤਕਰੇ ਵਿਚ ਪ੍ਰਤੀਕਾਂ ਦੇ ਸਾਮ੍ਹਣੇ ਦਿੱਤੇ ਅੰਕਾਂ ਤੋਂ ਸਿੱਧ ਹੁੰਦਾ ਹੈ ਕਿ ਇਸ ਗ੍ਰੰਥ ਦੇ ਲਿਖਾਰੀ ਨੇ ਖੁਲ੍ਹੇ ਗ੍ਰੰਥ ਦੇ ਖੱਬੇ ਤੇ ਸੱਜੇ, ਦੋਹਾਂ ਪਾਸਿਆਂ ਦੇ ਪੰਨਿਆਂ ਨੂੰ ਲੈ ਕੇ ਪਤ੍ਰਾ ਬਣਾਇਆ ਹੈ। ਅੰਕ ਖੱਬੇ ਪਾਸੇ ਵਾਲੇ ਪਤ੍ਰੇ ਦੇ ਹਾਸ਼ੀਏ ਵਿਚ ਉਪਰ ਕਰਕੇ ਲੱਗੇ ਹੋਏ ਹਨ। ਕੁੱਲ ਪਤ੍ਰੇ ੭੦੫ ਹਨ। ਗੁਰੂ ਸਾਹਿਬ ਦੇ ਨੀਸਾਣੁ ਦੇ ਛੇਤੀ ਪਿੱਛੋਂ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ, ਪਤ੍ਰਾ ੨੮/੨ ਉਪਰ ਅੰਕਿਤ ਹਨ। ਨੌਵੀਂ ਪਾਤਸ਼ਾਹੀ ਤਕ ਦੀਆਂ ਤਿੱਥਾਂ ਇੱਕੋ ਹੱਥ ਦੀਆਂ ਹਨ ਤੇ ਦਸਵੀਂ ਪਾਤਸ਼ਾਹੀ ਦੀ ਵੱਖਰੇ ਹੱਥ ਦੀ। ਸਪਸ਼ਟ ਹੈ ਕਿ ਇਹ ਤਿਥ ਮਗਰੋਂ ਲਿਖੀ ਗਈ।

**ਹੋਰ ਵਿਸ਼ੇਸ਼ਤਾਵਾਂ :** ਗ੍ਰੰਥ ਪਤ੍ਰਾ ੨੮/੧ ਤੋਂ ਜਪੁ ਨਾਲ ਆਰੰਭ ਹੁੰਦਾ ਹੈ। ਜਿਸ ਬਾਰੇ ਸੂਚੀ ਪਤ੍ਰ ਵਿਚ ਇਹ ਲਿਖਿਆ ਹੈ :

ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ।

੧. ਇਹ ਜਪੁ ਸ੍ਰੀ ਗੁਰੂ ਰਾਮਦਾਸ ਵਾਲੀ ਮੂਲ ਦਸਤਾਵੇਜ਼ ਤੋਂ ਦੂਜੇ ਥਾਂ ਨਕਲ ਹੋਇਆ ਸਿੱਧ ਹੁੰਦਾ ਹੈ। ਇਹ ਚੀਜ਼ ਇਸ ਦੀ ਆਧਾਰਭੂਤ ਕਾਪੀ ਦੇ ਚੰਗੀ ਪੁਰਾਣੀ ਹੋਣ ਵੱਲ ਸੰਕੇਤ ਕਰਦੀ ਹੈ। ਜਪੁ ਦੇ ਮੁਢਲੇ ਸਲੋਕ ਨਾਲ ਮਹਲਾ ਨਹੀਂ ਹੈ ਅਤੇ ਨ ਹੀ ਅੰਕ /੧/ ਦਿੱਤਾ ਹੋਇਆ ਹੈ। ਜਪੁ ਵਿਚ ਆਏ ਕੁਝ ਸ਼ਬਦ-ਜੋੜ ਇਸ ਤਰ੍ਹਾਂ ਹਨ :

ਮੁਹੌ, ਧੌਲ, ਕੌਣ, ਰਖੀਸਰ, ਜੀਭੌ

੨. ਜਪੁ ਦੇ ਛੇਤੀ ਪਿੱਛੋਂ ਸੋ ਦਰੁ (ਪੰਜ ਸ਼ਬਦ), ਸੋ ਪੁਰਖ (ਚਾਰ ਸ਼ਬਦ) ਤੇ ਸੋਹਿਲਾ ਆਰਤੀ (ਪੰਜ ਸ਼ਬਦ) ਹਨ। ਅਗੋਂ ਰਾਗਾਂ ਵਾਲੀ ਬਾਣੀ ਸ਼ੁਰੂ ਹੋ ਜਾਂਦੀ ਹੈ।

ਪਹਲੇ ਰਾਗੁ ਨੂੰ "ਸਿਰੀ ਰਾਗੁ" ਕਰਕੇ ਲਿਖਿਆ ਹੋਇਆ ਹੈ। ਇਸ ਰਾਗੁ ਦੇ ਚਉਪਦਿਆਂ ਦੀ ਰਹਾਉ ਦੀ ਤੁਕ ਦੇ ਮਗਰ ਅੰਕ ਨਹੀਂ ਸਨ। ਸਿਵਾਇ ਇਕ ਦੋ ਥਾਵਾਂ ਦੇ ਬਾਕੀ ਸਭ ਥਾਈਂ ਰਹਾਉ ਵਾਲੀ ਤੁਕ ਦੇ ਮਗਰ ਰਹਾਉ ਤੋਂ ਪਹਲਾਂ ਅੰਕ /੧/ ਸੁਧਾਈ ਵਜੋਂ ਪਾਇਆ ਗਇਆ ਹੈ।

ਸਿਰੀ ਰਾਗੁ ਦੇ ਜੋੜਾਂ ਨਾਲ ਪਦ "ਛਕਾ ਕਿਤੇ ਨਹੀਂ ਆਇਆ, ਨਾ ਹੀ ਰਾਗੁ ਦੇਵਗੰਧਾਰੀ ਵਿਚ ਆਇਆ ਹੈ। ਪਰ ਰਾਗੁ ਕਲਿਆਨ ਵਿਚ ਦੋ ਥਾਂ ਤੇ ਪ੍ਰਾਪਤ ਹੈ।

੩. ਰਾਗੁ ਗਉੜੀ ਬੈਰਾਗਣਿ ਕਬੀਰ ਜੀ ਦੇ ਅੰਤ ਤੇ "ਗਗਨ ਮੰਡਲ ਮਹਿ ਏਕੋ ਸੋਈ" ਵਾਲਾ ਪੰਜਵਾਂ ਬੰਦ ਹਾਸ਼ੀਏ ਵਿਚ ਲਿਖਕੇ ਪੂਰਾ ਕੀਤਾ ਹੋਇਆ ਹੈ (੧੯੭/੧)। ਇਸੇ ਤਰ੍ਹਾਂ ਕਬੀਰ ਜੀ ਦੇ "ਕਾਲਬੂਤ ਕੀ ਹਸਤਨੀ" ਵਾਲੇ ਸ਼ਬਦ ਵਿਚ ਰਹਾਉ ਦੀ ਕਥਿਤ ਛੁਟੀ ਹੋਈ ਤੁਕ "ਦੁਰਲਭ ਦੇਹ ਕਉ ਕਾਜ" ਨਹੀਂ ਹੈ। ਵਾਰ ਕਬੀਰ ਜੀ ਕੇ ਦਾ ਆਰੰਭ "ਧਰ ਅੰਬਰੁ ਵਿਚ ਬੇਲੜੀ" ਸਲੋਕ ਨਾਲ ਹੁੰਦਾ ਸੀ, ਪਰ ਮਗਰੋਂ ਕਿਸੇ ਨੇ

ਇਹ ਸਲੋਕ ਹੜਤਾਲ ਦਿੱਤਾ ਹੈ (ਪੱਤੀ ੧੯੧/੨)। ਇਸ ਰਾਗੁ ਵਿਚ ਭਗਤਾਂ ਦੀ ਬਾਣੀ ਨਾਲ ਵੀ ਮੰਗਲ ਦਰਜ ਕੀਤੇ ਹੋਏ ਹਨ।

੪. ਰਾਗੁ ਆਸਾ ਵਿਚ ਸੋ ਦਰੁ ਮਹਲਾ ੧ ਦੇ ਪਿੱਛੋਂ ਸੋ ਪੁਰਖੁ ਮਹਲਾ ੪ ਬੇ-ਮਿਸਲ ਚਲਿਆ ਆਉਂਦਾ ਹੈ। ਵਾਰ ਰਾਗੁ ਆਸਾ ਨਾਲ ਸਿਰਲੇਖ ਵਜੋਂ ਪੂਰਾ ਮੂਲਮੰਤ੍ਰ ਹੈ। ਪਹਲਾਂ ਸਿਰਲੇਖ "ਆਸਾ ਕੀ ਵਾਰ ਸਲੋਕਾਂ ਨਾਲ ਮਹਲਾ ੧ ਸਲੋਕ ਮ: ੧" ਸੀ। ਉਸ ਨੂੰ ਕੱਟ ਕੇ ਮਗਰੋਂ ਇਹ ਸ਼ਿਰਲੇਖ ਕੀਤਾ ਗਇਆ ਹੈ :

"ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕ ਮਹਲੇ
ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ।"

ਪਰ ਮਗਰੋਂ ਇਸ ਨੂੰ ਵੀ ਕੱਟ ਕੇ ਪਹਲਾ ਹੀ ਬਹਾਲ ਰਖਿਆ ਗਇਆ ਹੈ।

੫. ਰਾਗੁ ਗੂਜਰੀ ਮਹਲਾ ੫ ਦੀ ਅਸਟਪਦੀ "ਨਾਥ ਨਰਹਰ ਦੀਨ" ਵਿਚ ਪਾਠ "ਦੇਤ ਦਰਸਨ" ਸੀ, ਬਾਅਦ ਵਿਚ ਸੁਧਾਈ ਰੂਪ ਵਿਚ "ਨੇਤ੍ਰ ਦਰਸਨ" ਕੀਤਾ ਹੋਇਆ ਹੈ। ਇਸ ਰਾਗੁ ਵਿਚ ਤ੍ਰਿਲੋਚਨ ਜੀ ਦਾ ਇਕ ਹੋਰ ਸ਼ਬਦ "ਨਵ ਨਿਧਿ ਪਰਸੀ ਕਾਹਿ" ਲਿਖਿਆ ਹੋਇਆ ਸੀ; ਮਗਰੋਂ ਹੜਤਾਲ ਫੇਰ ਕੇ ਕੱਟ ਦਿੱਤਾ ਗਇਆ ਹੈ (੨੬੯/੨)।

੬. ਰਾਗੁ ਦੇਵਗੰਧਾਰੀ ਵਿਚ ਸਿਰਲੇਖਾਂ ਨਾਲ ਮਹੱਲੇ ਹਨ। ਘਰਾ ਨਾਲ ਮੰਗਲ ਹਾਸ਼ੀਏ ਵਿਚ ਲਿਖ ਕੇ ਵਧਾਏ ਗਏ ਹਨ।

੭. ਰਾਗੁ ਵਡਹੰਸ ਮਹਲਾ ੫ ਦੇ ਛੰਤਾਂ ਦੇ ਅਖੀਰ ਵਿਚ ਛੰਤ "ਪ੍ਰਭ ਕਰਣ ਕਾਰਣ ਸਮਰਥਾ ਰਾਮ" ਨਹੀਂ ਹੈ (ਪਤ੍ਰਾ ੨੯੦/੨)। ਛਪੇ ਗ੍ਰੰਥ ਵਿਚ ਇਹ ਹੈ।

੮. ਰਾਗੁ ਸੋਰਠਿ ਮਹਲਾ ੫ ਦੇ ਅਖੀਰ ਤੇ ਸ਼ਬਦ "ਸੰਤ ਜਨਾ ਸਿਉ ਦੂਖਣ ਕਰਤਾ" ਹੈ ਤਾਂ ਸਹੀ, ਪਰ ਮਗਰੋਂ ਹਾਸ਼ੀਏ ਵਿਚ ਲਿਖਿਆ ਹੋਇਆ ਹੈ (ਪਤ੍ਰਾ ੩੧੨)। ਛਪੇ ਗ੍ਰੰਥ ਵਿਚ ਇਹ ਸ਼ਬਦ ਨਹੀਂ ਹੈ। ਵਾਰ ਰਾਗੁ ਸੋਰਠਿ ਦੀ ੨੯ਵੀਂ ਪਉੜੀ ਦੇ ਨਾਲ ਮਹਲਾ ੩ ਦਾ ਜੋ ਸਲੋਕ (ਆਪੇ ਸੇਵਾ ਲਾਇਨੁ . . . ਆਪੇ ਬਖਸ ਕਰੇਏ) ਹੈ, ਉਸ ਵਿਚੋਂ ਕਥਿਤ ਗੁੰਮ ਅੱਧੀ ਤੁਕ (ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇ) ਇਸ ਬੀੜ ਵਿਚ ਨਹੀਂ ਹੈ। ਕਬੀਰ ਜੀ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਮਤ ਸੁਣਕੇ) ਵਿਚ ਪਾਠ "ਖਲਾਸੇ" ਹੈ (ਪਤ੍ਰਾ ੩੨੪), "ਖਾਲਸੇ" ਨਹੀਂ। ਰਾਗੁ ਸੋਰਠਿ ਦਾ ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਇਸ ਬੀੜ ਵਿਚ ਨਹੀਂ ਹੈ।

੯. ਰਾਗੁ ਧਨਾਸਰੀ ਮਹਲਾ ੧ ਘਰੁ ੧ ਦੇ ਸ਼ਬਦ (ਨਦਰਿ ਕਰੇ ਤਾ ਸਿਮਰਿਆ ਜਾਇ) ਵਿਚ ਸਿਰਲੇਖ ਨਾਲ ਪਹਲਾਂ ਮਹਲਾ ੩ ਸੀ, ਮਗਰੋਂ ੩ ਕੱਟ ਕੇ ੧ ਕੀਤਾ ਹੋਇਆ ਹੈ। ਧਨਾਸਰੀ ਵਿਚ ਵੀ ਘਰਾਂ ਨਾਲ ਮੰਗਲ ਵਧਾਏ ਹੋਏ ਹਨ। ਇਸ ਬੀੜ ਵਿਚ ਨਾਮਦੇਵ ਜੀ ਦਾ ਸ਼ਬਦ "ਸਾਤ ਸਮੁੰਦ ਜਾ ਕੀ ਹੈ ਕਿਰਣੀ" ਪ੍ਰਾਪਤ ਹੈ (ਪਤ੍ਰਾ ੩੪੧/੨)।

੧੦. ਰਾਗੁ ਤਿਲੰਗ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਪਹਲਾਂ ਕਬੀਰ ਜੀ ਦੇ ਸ਼ਬਦਾਂ ਦੇ ਪਿੱਛੇ ਚੜ੍ਹਾਉਣ ਦਾ ਯਤਨ ਕੀਤਾ ਗਇਆ। ਫਿਰ ਮਹਲਾ ੧ ਘਰੁ ੨ ਦੀਆਂ ਅਸ਼ਟਪਦੀਆਂ "ਜਿਨ ਕੀਆ ਤਿਨ ਦੇਖਿਆ" ਅਤੇ 'ਹਰਿ ਕੀਆ ਕਥਾ ਕਹਾਣੀਆਂ" ਨੂੰ ਮਿਟਾ ਕੇ ਮਹਲਾ ੯ ਦੇ ਸ਼ਬਦ ਚੜ੍ਹਾਉਣ ਲਈ ਥਾਂ ਬਣਾਈ ਗਈ। ਉਪਰਾਂਤ ਮਹਲਾ ੯ ਦੇ ਸ਼ਬਦ ਪਹਲਾਂ ਦਰਜ ਕੀਤੇ ਗਏ ਤੇ ਮਗਰੋਂ ਅਸ਼ਟਪਦੀਆਂ ਮੁੜ ਲਿਖੀਆਂ ਗਈਆਂ। ਇੰਞ ਇਨ੍ਹਾਂ ਦੋਹਾਂ ਬਾਣੀਆਂ ਦਾ ਕ੍ਰਮ ਇਸ ਬੀੜ ਵਿਚ ਉਲਟ ਪੁਲਟ ਹੋਇਆ ਹੋਇਆ ਹੈ।

੧੧. ਰਾਗੁ ਰਾਮਕਲੀ ਵਿਚ ਮਹਲਾ ੫ ਦਾ ਕਬਿਤ ਛੰਤ (ਰੁਣ ਝੁੰਝਨੜਾ ਗਾਉ ਸਖੀ) ਬੀੜ ਵਿਚ ਪਹਲਾਂ ਮੌਜੂਦ ਨਹੀਂ ਸੀ; ਮਗਰੋਂ ਬਾਰੀਕ ਜੇਹੇ ਅੱਖਰਾਂ ਵਿਚ ਕਾਗਜ਼ ਤੇ ਲਿਖ ਕੇ ਚਮੋੜਿਆ ਹੋਇਆ ਹੈ (ਪਤਿ ੪੫੯/੧)। ਇਸ ਬੀੜ ਵਿਚ ਰਾਗੁ ਰਾਮਕਲੀ ਮਹਲਾ ੧ ਦੀ ਬਾਣੀ "ਓਅੰਕਾਰ" ਨੂੰ "ਦੱਖਣੀ ਓਅੰਕਾਰ" ਲਿਖਣ ਦੀ ਭੁੱਲ ਨਹੀਂ ਕੀਤੀ ਗਈ, ਸਗੋਂ "ਦਖਣੀ" ਪਦ "ਰਾਗੁ ਰਾਮਕਲੀ" ਨਾਲ ਰਖਿਆ ਹੋਇਆ ਹੈ।

੧੨. ਰਾਗੁ ਮਾਰੂ ਵਿਚ ਕਬੀਰ ਦੇ ਦੋ ਸ਼ਬਦ ਹਾਸ਼ੀਏ ਵਿਚ ਲਿਖ ਕੇ ਤੇ ਪਹਲੀ ਥਾਂ ਤੋਂ ਕੱਟ ਕੇ ਕ੍ਰਮ ਬਦਲਿਆ ਹੋਇਆ ਹੈ। ਰਾਗੁ ਮਾਰੂ ਵਿਚ ਭਗਤ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਬੀੜ ਵਿਚ ਦੁਹਰਾਇਆ ਹੋਇਆ ਹੈ। ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ" ਇਸ ਬੀੜ ਵਿਚ ਹੈ (੫੪੫/੨)।

੧੩. ਰਾਗੁ ਬਸੰਤ ਦਾ "ਬਸਤ੍ਰ ਉਤਾਰ ਦਿਗੰਬਰ ਹੋਗ" ਵਾਲਾ ਸ਼ਬਦ ਇਥੇ /੧/ ਕਟ ਕੇ ਮਹਲਾ ੩ ਦਾ ਬਣਾਇਆ ਹੋਇਆ ਹੈ। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਵੀ ਮਹਲਾ ੩ ਦਾ ਹੈ। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ ("ਕਹਿਆ ਸੁਣਹਿ ਨ ਖਾਇਆ ਮਾਨਹਿ" ਵਾਲਾ) ਇਸ ਬੀੜ ਵਿਚ ਪ੍ਰਾਪਤ ਹੈ (ਪੱਤੀ ੫੭੫/੨)। ਇਸ ਰਾਗ ਦੇ ਘਰੁ ੨ ਦੇ ਸ਼ਬਦਾਂ ਨਾਲ ਸਿਰਲੇਖ "ਬਸੰਤ ਹਿੰਡੋਲ" ਹੈ, ਘਰੁ ੧ ਦੇ ਚਉਪਦਿਆਂ ਨਾਲ ਨਿਪਟ "ਬਸੰਤ" ਹੈ।

੧੪. ਰਾਗੁ ਸਾਰੰਗ ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗਿ" ਬਾਰੀਕ ਕਲਮ ਨਾਲ ਘਸੋੜ ਕੇ ਲਿਖਿਆ ਹੋਇਆ ਸੀ ਪਰ ਮਗਰੋਂ ਹੜਤਾਲ ਫੇਰ ਕੇ ਕੱਟ ਦਿੱਤਾ ਗਇਆ ਹੈ (ਪੱਤੀ ੬੧੫/੨)।

੧੫. ਰਾਗੁ ਮਲਾਰ ਮਹਲਾ ੫ ਘਰੁ ੨ ਦੇ ਸ਼ਬਦ, "ਗੁਰਮੁਖ ਦੀਸੈ ਬ੍ਰਹਮ ਪਸਾਰ" ਨਾਲ "ਘਰੁ ੨" ਲਿਖਿਆ ਹੋਇਆ ਸੀ (ਛਪੇ ਗ੍ਰੰਥ ਵਿਚ ਵੀ ਹੈ); ਮਗਰੋਂ ਹੜਤਾਲ ਫੇਰ ਕੇ ਕੱਟ ਦਿੱਤਾ ਗਇਆ ਹੈ (ਪੱਤੀ ੬੨੪)। "ਪ੍ਰਾਨ ਮਾਨ ਏਕ ਨਾਮੁ" ਪੰਗਤੀ ਵਾਲਾ ਪੰਚਮ ਪਾਤਸ਼ਾਹ ਦਾ ਸ਼ਬਦ ਇਸ ਬੀੜ ਵਿਚ ਨਹੀਂ। ਇਸ ਰਾਗੁ ਦੀ ਵਾਰ ਦਾ ਮੁਢਲਾ ਸਲੋਕ "ਮਹਲਾ ੩" ਦੇ ਸਿਰਲੇਖ ਹੇਠ ਦਰਜ ਸੀ, ਮਗਰੋਂ ਹੜਤਾਲ ਫੇਰ ਕੇ, ਕਟ ਕੇ, /੩/ ਮੁੜ ਕਰ ਦਿੱਤਾ ਗਇਆ ਹੈ (ਪੱਤੀ ੬੨੮)। ਲਿਖਾਰੀ ਦੁਬਿਧਾ ਵਿਚ ਲਗਦਾ ਹੈ। ਪ੍ਰਚਲਿਤ ਗ੍ਰੰਥ ਵਿਚ ਇਹ ਸਲੋਕ ਮਹਲਾ ੩ ਦਾ ਕਰਕੇ ਲਿਖਿਆ ਹੋਇਆ ਹੈ।

੧੬. ਭੱਟਾਂ ਦੇ ਸਵੱਯੇ ਮਹਲਾ ੨ ਕੇ ਅੰਤਲੇ ਸਵੱਯੇ ਵਿਚ ਪਾਠ "ਸੁ ਕਹੁ ਟਲ ਗੁਰ ਸੇਵੀਐ" ਸੀ ਮਗਰੋਂ "ਟਲ" ਕੱਟ ਕੇ "ਕਲ" ਕੀਤਾ ਹੋਇਆ ਹੈ (ਪੱਤੀ ੬੮੧)।

੧੭. ਭੋਗ ਇਸ ਬੀੜ ਦਾ ਸਲੋਕ ਵਾਰਾਂ ਤੇ ਵਧੀਕ ਤੇ ਪੈਂਦਾ ਹੈ। ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਅੰਤ ਤੇ ਹਨ।

੧੮. ਅੰਤ ਤੇ ਫਾਲਤੂ ਬਾਣੀ ਵੀ ਪ੍ਰਾਪਤ ਹੈ, ਰਤਨਮਾਲਾ ਮਹਲਾ ੧ ਦੇ ਪਿੱਛੇ ਇਹ ਸੂਚਨਾ ਆਈ ਹੈ :

> ਸੁਧੁ ਉਧਾਰੁ (ਉਤਾਰਾ) ਕੀਤਾ ਗਿਰੰਥ ਕਾ ਅੱਖਰ ਤੋਰਕੀ ਸੀ ਭੀ
> ਅਖਰੀ ਗੁਰਮੁਖੀ ਲਿਖੀ (੭੦੩/੨)।

੧੯. ਇਸ ਬੀੜ ਵਿਚ ਛੋਟੇ ਮੰਗਲ ਹਾਸ਼ੀਏ ਵਿਚ ਲਿਖ ਕੇ ਕਈ ਥਾਈਂ ਵਧਾਏ ਹੋਏ ਹਨ।

੨੦. ਬਾਣੀਆਂ ਦੇ ਅੰਤ ਤੇ ਜੁਮਲੇ / ਜੋੜ ਇਸ ਬੀੜ ਵਿਚ ਮਹੱਲਿਆਂ ਤੇ ਭਗਤਾਂ ਦੇ ਵੇਰਵੇ ਨਾਲ ਦਿੱਤੇ ਹੋਏ ਹਨ।

## ੨੫. ਬੀੜ ਨੰਦ ਚੰਦ ਸੰਘਾ
(ਸੰਮਤੁ ੧੭੪੫)

**ਬੀੜ ਬਾਰੇ ਰਿਵਾਇਤ :** ਇਹ ਇਤਿਹਾਸਕ ਬੀੜ ਹੈ। ਨੰਦ ਚੰਦ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਇਤਬਾਰੀ ਮਸੰਦ ਤੇ ਵੱਡਾ ਯੋਧਾ ਸੀ। ਉਸ ਦਾ ਜ਼ਿਕਰ 'ਬਚਿਤ੍ਰ ਨਾਟਕ' ਦੇ ਅਧਿਆਇ ੮ ਵਿਚ ਆਇਆ ਹੈ। 'ਗੁਰਬਿਲਾਸ ਪਾਤਸ਼ਾਹੀ ੧੦' ਦੇ ਕਰਤਾ ਸੁੱਖਾ ਸਿੰਘ ਨੇ ਵੀ ਅਧਿਆਇ ੬ ਤੇ ਅਧਿਆਇ ੧੧ ਵਿਚ ਉਸ ਦਾ ਜ਼ਿਕਰ ਕੀਤਾ ਹੈ।[1] ਪਹਲੇ ਵਿਚ ਉਸ ਦੀ ਯੁੱਧ ਵਿਚ ਦਿਖਾਈ ਬਹਾਦਰੀ ਦਾ ਵਰਣਨ ਹੈ ਤੇ ਦੂਜੇ ਵਿਚ ਇਸ ਗ੍ਰੰਥ ਦਾ ਬਿਰਤਾਂਤ। ਸੁੱਖਾ ਸਿੰਘ ਕਰਤਾ 'ਗੁਰਬਿਲਾਸ ਪਾਤਸ਼ਾਹੀ ੧੦' ਦਸਦਾ ਹੈ ਕਿ ਇਕ ਉਦਾਸੀ ਸਾਧ ਇਕ ਬੜੀ ਸੁੰਦਰ ਲਿਖਾਈ ਵਾਲੀ ਬੀੜ ਨੰਦ ਚੰਦ ਪਾਸ ਲੈ ਕੇ ਆਇਆ ਕਿ ਸਤਿਗੁਰੂ ਜੀ ਦੀ ਸਹੀ ਇਸ ਉੱਤੇ ਪਵਾ ਦਿਓ। ਸੁੰਦਰ ਲਿਖਾਈ ਦੇਖ ਕੇ ਨੰਦ ਚੰਦ ਦਾ ਦਿਲ ਭਰਮ ਗਇਆ ਤੇ ਬੀੜ ਉਸ ਆਪਣੇ ਪਾਸ ਰਖ ਲਈ। ਫਿਰ ਰਾਜ਼ ਖੁਲ੍ਹ ਜਾਣ ਤੇ ਨੰਦ ਚੰਦ ਬੀੜ ਉਥੋਂ ਲੈ ਕੇ ਭੱਜ ਉਠਿਆ ਤੇ ਗੁਰੂ ਦੇ ਸ੍ਰਾਪ ਕਾਰਣ ਮਾਰਿਆ ਗਇਆ।

ਇਹੀ ਕਹਾਣੀ ਭਾਈ ਸੰਤੋਖ ਸਿੰਘ ਨੇ 'ਗੁਰਪ੍ਰਤਾਪ ਸੂਰਜ' ਗ੍ਰੰਥ ਵਿਚ ਵੀ ਦੁਹਰਾਈ ਹੈ। ਇਸ ਦੇ ਉਲਟ ਬੀੜ ਦੇ ਵਾਰਿਸਾਂ ਦਾ ਦਾਅਵਾ ਹੈ ਕਿ ਇਹ ਬੀੜ ਗੁਰੂ ਸਾਹਿਬ ਵੱਲੋਂ ਉਸ ਨੂੰ ਪਾਉਂਟਾ ਸਾਹਿਬ ਯੁੱਧ ਸਮੇਂ ਬਹਾਦਰੀ ਦਿਖਾਣ ਕਾਰਣ ਇਨਾਮ ਵਿਚ ਮਿਲੀ ਸੀ।

ਅੱਜ ਕੱਲ੍ਹ ਇਹ ਬੀੜ ਭਾਈ ਕੀ ਡਰੋਲੀ (ਜ਼ਿਲ੍ਹਾ ਫ਼ਰੀਦਕੋਟ) ਵਿਚ ਜੰਗ ਸਿੰਘ ਸੰਘਾ ਦੇ ਸਪੁੱਤ੍ਰ ਭਾਈ ਰਤਨ ਸਿੰਘ ਸੰਘਾ ਦੀ ਦੇਖ-ਰੇਖ ਵਿਚ ਸੁਰੱਖਿਅਤ ਹੈ। ਇਹ ਉਸੇ ਮਕਾਨ ਵਿਚ ਹੈ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਿੰਘ ਜੀ ਆਪਣੇ ਸਾਂਢੂ ਸਾਈਂ ਦਾਸ ਪਾਸ ਟਿਕੇ ਹੋਏ ਸਨ। ਇੱਥੇ ਗੁਰੂ ਸਾਹਿਬ ਦੀਆਂ ਕੁਝ ਹੋਰ ਯਾਦਗਾਰੀ ਵਸਤਾਂ[2] ਵੀ ਸੰਭਾਲੀਆਂ ਹੋਈਆਂ ਹਨ।

---

[1]ਦੇਖੋ ਹਰਨਾਮ ਦਾਸ, 'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਲਾ), ਪੰਨਾ ੧੧੧-੧੧੯.

[2]ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਪੱਗ (ਇਕ), ਕੱਛਾ (ਇਕ), ਚੋਲਾ (ਇਕ), ਸਿਮਰਨਾ (ਇਕ), ਮਾਤਾ ਦਮੋਦਰੀ ਦਾ ਸਲਾਰਾ (ਇਕ), ਤਿੰਨ ਹੁਕਮਨਾਮੇ, ਗੁਰੂ ਨਾਨਕ ਦੇਵ ਜੀ ਦੀ ਮੁਸਲਮਾਨੀ ਲਿਬਾਸ ਵਿਚ ਇਕ ਮੂਰਤਿ, ਇਕ ਹੋਰ ਗੁਰੂ ਗੋਬਿੰਦ ਸਿੰਘ ਜੀ ਦੀ ਘੋੜੇ ਤੇ ਸਵਾਰ ਹੋਏ ਦੀ ਮੂਰਤਿ। ਇਨ੍ਹਾਂ ਤੋਂ ਬਿਨਾਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੀ ਵਰਤੋਂ ਦਾ ਇਕ ਵੱਡਾ ਸੰਦੂਕ, ਰੋਟੀਆਂ ਪਕਾਣ ਵਾਲੀ ਇਕ ਲੋਹ ਤੇ ਕੰਧ 'ਤੇ ਚਿਣਿਆ ਇਕ ਸ਼ਹਤੀਰ ਵੀ ਦੱਸੀਦੇ ਹਨ।

**ਬੀੜ ਦੀ ਦਸ਼ਾ :** ਬੀੜ ਦੇ ਦੇਖਣ ਦਾ ਮੌਕਾ ਸਾਨੂੰ ਡਾ. ਗੁਰਚਰਨ ਸਿੰਘ ਸੇਕ ਦੇ ਸੰਗ ਦੋ ਵਾਰ ੨੭ ਅਪ੍ਰੈਲ ਤੇ ੧੯ ਜੁਲਾਈ ੧੯੯੯ ਨੂੰ ਮਿਲਿਆ। ਇਹ ਬੀੜ ਬੜੀ ਖ਼ਸਤਾ ਹਾਲਤ ਵਿਚ ਹੈ, ਭਾਵੇਂ ਇਸ ਦੇ ਪਤ੍ਰਿਆਂ ਉੱਤੇ ਪਾਲਿਥੀਨ ਕਾਗਜ਼ ਚੜ੍ਹਾ ਕੇ ਪਤ੍ਰਿਆਂ ਨੂੰ ਫਟਣ ਤੋਂ ਬਚਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਲਿਖਾਈ ਤਿੰਨ ਚਾਰ ਹੱਥਾਂ ਦੀ ਕੀਤੀ ਹੋਈ ਹੈ। ਮੁਢਲੇ ਕੁਝ ਪਤ੍ਰੇ ਬੜੇ ਸੁੰਦਰ ਤੇ ਇਕ ਹੱਥ ਦੇ ਲਿਖੇ ਹੋਏ ਹਨ। ਅੱਗੇ ਜਾ ਕੇ ਲਿਖਾਈ ਦੋ ਹੱਥਾਂ ਦੀ ਹੋ ਜਾਂਦੀ ਹੈ—ਉਹ ਭੀ ਇਸ ਤਰ੍ਹਾਂ ਕਿ ਪਤ੍ਰੇ ਦਾ ਇਕ ਪਾਸਾ ਇਕ ਹੱਥ ਦਾ ਲਿਖਿਆ ਹੋਇਆ ਹੈ, ਤੇ ਦੂਜਾ ਪਾਸਾ ਦੂਜੇ ਹੱਥ ਦਾ। ਅਜੇਹਾ ਕੰਮ ਨੂੰ ਕਾਹਲੀ ਨਾਲ ਮੁਕਾਉਣ ਦੀ ਖਾਤਰ ਕੀਤਾ ਲਗਦਾ ਹੈ; ਜਾਂ ਫਿਰ ਮੂਲ ਗ੍ਰੰਥ ਦੇ, ਜਿਸ ਤੋਂ ਉਤਾਰਾ ਕੀਤਾ ਜਾ ਰਹਿਆ ਸੀ, ਛੇਤੀ ਹੱਥੋਂ ਨਿਕਲ ਜਾਣ ਦੇ ਭੈ ਕਾਰਣ। ਇੱਨੇ ਸੁੰਦਰ ਤੇ ਸਜਾਵਟੀ ਗ੍ਰੰਥ ਦੀ ਤਿਆਰੀ ਵਿਚ ਇਸ ਉਕਾਈ ਦਾ ਆਖ਼ਿਰ ਹੋਰ ਕੀ ਕਾਰਣ ਹੋ ਸਕਦਾ ਹੈ ?

**ਆਕ੍ਰਿਤੀ :** ਗ੍ਰੰਥ ਦੇ ਹਰੇਕ ਪਤ੍ਰੇ ਉੱਤੇ ਪੰਜ ਰੰਗਦਾਰ ਲਕੀਰਾਂ (ਨੀਲੀ + ਲਾਲ, ਮਧ ਵਿਚ ਸੁਨਹਰੀ, ਮੁੜ ਲਾਲ + ਨੀਲੀ) ਨਾਲ ਹਾਸ਼ੀਆ ਲਗਾ ਹੋਇਆ ਹੈ। ਇਸੇ ਤਰ੍ਹਾਂ ਦਾ ਇਕ ਹੋਰ ਹਾਸ਼ੀਆ ਪਹਲੇ ਹਾਸ਼ੀਏ ਤੋਂ ਦੋ ਸੈਂਟੀਮੀਟਰਾਂ ਦੀ ਵਿਥ ਤੇ ਚਾਰੇ ਪਾਸੇ ਫਿਰ ਲਗਾ ਹੋਇਆ ਹੈ। ਰਿਵਾਇਤ ਹੈ ਕਿ ਮਹਾਰਾਜਾ ਪਟਿਆਲਾ ਨੇ ਨਵਾਂ ਹਾਸ਼ੀਆ ਲਗਵਾਇਆ ਸੀ, ਪਰ ਕਿਉਂ ? ਇਹ ਕੋਈ ਨਹੀਂ ਦੱਸ ਸਕਿਆ। ਸਾਡਾ ਖ਼ਿਆਲ ਹੈ ਕਿ ਲਗੇ ਦੋਹਾਂ ਹਾਸ਼ੀਆਂ ਦੇ ਦਰਮਿਆਨ ਬੇਲ ਬੂਟੇ ਬਣਾਉਣ ਦਾ ਵਿਚਾਰ ਹੋਵੇਗਾ, ਜੋ ਸਿਰੇ ਨਹੀਂ ਚੜ੍ਹ ਸਕਿਆ।

ਗ੍ਰੰਥ ੨੫ × ੩੨ ਸੈਂ. ਮੀ. (ਲਿਖਤ ੧੩ ੧/੨ × ੧੯ ਸੈਂ. ਮੀ.) ਆਕਾਰ ਦੇ ੬੮੪ ਪਤ੍ਰਿਆਂ ਉੱਤੇ ਫੈਲਿਆ ਹੋਇਆ ਹੈ। ਤਤਕਰੇ ਦੇ ਲਗਪਗ ੩੭ ਪਤ੍ਰੇ ਇਨ੍ਹਾਂ ਤੋਂ ਅੱਡ ਹਨ। ਸ਼ਕਲ ਗ੍ਰੰਥ ਦੀ ਕਿਤਾਬੀ ਹੈ। ਪਤ੍ਰਿਆਂ ਨੂੰ ਅੰਗ ਸੱਜੇ ਹੱਥ ਵਾਲੇ ਪਤ੍ਰੇ ਦੇ ਬਾਹਰਲੇ ਹਾਸ਼ੀਏ ਦੇ ਉਪਰ ਕਰ ਕੇ ਲੱਗੇ ਹੋਏ ਹਨ। ਪਤ੍ਰਿਆਂ ਨੂੰ ਅੰਕ ਲਗਾਣ ਦੀ ਵਿਧੀ ਵਿਗਿਆਨਕ ਹੈ।

**ਲਿਖਣ-ਕਾਲ :** ਗ੍ਰੰਥ ਦਾ ਪਹਲਾ, ਤਤਕਰੇ ਵਾਲਾ, ਪਤ੍ਰਾ ਜਿਸ ਉੱਤੇ ਇਸ ਦੇ ਲਿਖੇ ਜਾਣ ਦਾ ਸੰਮਤ ਤੇ ਸੂਚੀ-ਪਤ੍ਰ ਰਾਗਾਂ ਦਾ ਸੀ, ਇਸ ਵਕਤ ਗੁੰਮ ਹੈ। ਉਸ ਤੋਂ ਜੋ ਸੂਚਨਾ ਲੈ ਕੇ ਸੁਾਮੀ ਹਰਿਨਾਮਦਾਸ ਨੇ ਆਪਣੀ ਪੁਸਤਕ ਵਿਚ ਦਿੱਤੀ ਸੀ, ਉਸ ਦਾ ਵੇਰਵਾ ਇਸ ਪ੍ਰਕਾਰ ਹੈ :

ਸੰਬਤੁ ੧੭੪੫ ਵਰਖੇ ਮਿਤੀ ਭਾਦਉ ਸੁਦੀ ੫ ॥
ਸੋਮਵਾਰ ਲਿਖਿ ਪਹੁਤੇ ॥[3]

---

[3]'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਿਲਾ), ਪੰਨਾ ੧੧੯. (ਨੋਟ : ਆਪਣ ਇਸ ਹਵਾਲੇ ਵਿਚ ਸੁਾਮੀ ਜੀ ਨੇ ਗ੍ਰੰਥ ਦੀ ਤਿਆਰੀ ਦਾ ਸੰਬਤ ੧੭੫੫ ਲਿਖਿਆ ਸੀ, ਪਰੰਤੂ ਇਸੇ ਪੁਸਤਕ ਦੇ ਦੂਜੇ ਭਾਗ (ਫੁ. ਨੋ. ਚਲਦਾ)

ਇਸ ਤੋਂ ਇਸ ਗ੍ਰੰਥ ਦੇ ੧੭੪੫ ਬਿ. ਵਿਚ ਮੁਕੰਮਲ ਹੋਣ ਦਾ ਪਤਾ ਚਲਦਾ ਹੈ। ਇਸ ਦੀ ਤਸਦੀਕ ਇਸ ਗ੍ਰੰਥ ਵਿਚ ਦਿੱਤੇ ਚਲਿਤ੍ਰ ਜੋਤੀ ਜੋਤਿ ਸਮਾਵਣੇ ਤੋਂ ਹੋ ਜਾਂਦੀ ਹੈ। ਚਲਿਤ੍ਰ ਨੌਵੇਂ ਪਾਤਸ਼ਾਹ ਦੇ ਚਲਾਣੇ (੧੭੩੨ ਬਿ.) ਤੇ ਸਮਾਪਤ ਹੁੰਦੇ ਹਨ। ਦਸਮ ਪਾਤਸ਼ਾਹ ਦੇ ਸਮਾਵਣ ਦੀ ਮਿਤੀ ਇਨ੍ਹਾਂ ਵਿਚ ਨਹੀਂ ਹੈ। ਸੋ ਪਤਾ ਲਗਾ ਕਿ ਇਹ ਬੀੜ ਦਸਵੇਂ ਪਾਤਸ਼ਾਹ ਦੇ ਗੁਰਿਆਈ ਕਾਲ ਵਿਚ ਹੀ ਸੰਪੂਰਣ ਹੋਈ।

ਤਤਕਰੇ : ਮੁੱਢਲੇ, ਸੂਚੀਪਤ੍ਰ ਵਾਲੇ, ਪਤ੍ਰੇ ਉੱਤੇ, ਸੰਭਵ ਹੈ, ਤਤਕਰੇ ਤਿਆਰ ਕਰਨ ਦੀ ਚਲ ਚੁਕੀ ਰੀਤਿ ਅਨੁਸਾਰ 'ਤਤਕਰਾ ਰਾਗਾਂ ਕਾ' ਵੀ ਦਿੱਤਾ ਹੋਵੇ, ਪਰ ਇਸ ਸੰਬੰਧੀ ਪੂਰਾ ਨਿਰਣਾ ਗੁਮ ਪਤ੍ਰੇ ਦੇ ਮਿਲਣ ਉਪਰ ਹੀ ਕੀਤਾ ਜਾ ਸਕਦਾ ਹੈ।

ਗ੍ਰੰਥ ਦੇ ਪਤ੍ਰਾ ਨੰਬਰ ੨ ਤੋਂ "ਸ਼ਬਦਾਂ ਦਾ ਤਤਕਰਾ" ਆਰੰਭ ਹੁੰਦਾ ਹੈ। ਇਹ ਦੋ-ਕਾਲਮੀ ਹੈ। ਦੋਹਾਂ ਕਾਲਮਾਂ ਦੇ ਮੱਧ ਵਿਚ ਉਪਰ ਕਰਕੇ, ਸਿਰਲੇਖ ਰੂਪ ਵਿਚ, ਸੰਬੰਧਿਤ ਰਾਗੁ ਦਾ ਨਾਂ ਦਿੱਤਾ ਹੋਇਆ ਹੈ। ਜਿੱਥੇ ਇੱਕੋ ਪੰਨੇ ਤੇ ਦੋ ਰਾਗ ਆਏ ਹਨ, ਉੱਥੇ ਦੋਹਾਂ ਕਾਲਮਾਂ ਉਪਰ ਸੰਬੰਧਿਤ ਰਾਗਾਂ ਦੇ ਨਾਂ ਹਨ। ਸ਼ਬਦਾਂ ਦਾ ਤਤਕਰਾ ੨੮ ਪਤ੍ਰਿਆਂ ਉਪਰ ਫੈਲਿਆ ਹੋਇਆ ਹੈ। ਇਸ ਦੇ ਸਮਾਪਤ ਹੋਣ ਤੇ ਭੋਗ ਦੀ ਬਾਣੀ ਦਾ ਵੀ ਤਤਕਰਾ ਹੈ ਜੋ ਹੋਰਨਾਂ ਗ੍ਰੰਥਾਂ ਵਿਚ ਦਿੱਤਾ ਹੋਇਆ ਨਹੀਂ ਹੁੰਦਾ।

ਸਮਾਵਣ ਦੇ ਚਲਿਤ੍ਰ : ਪਤ੍ਰਾ ੨੯ ਉਪਰ ਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ ਹਨ। ਇਹ ਨੌਵੀਂ ਪਾਤਸਾਹੀ ਤੇ ਸਮਾਪਤ ਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਣੇ ਦੀ ਤਿਥਿ ਇਨ੍ਹਾਂ ਵਿਚ "੧੫੯੬ ਅਸੂ ਸੁਦੀ ੧੦" ਦਿੱਤੀ ਹੋਈ ਹੈ। ਇਸ ਪੱਖ ਤੋਂ ਇਹ ਬੀੜ ਅਦੁੱਤੀ ਹੈ। ਟਾਵੀਂ ਟਾਵੀਂ ਬੀੜ ਵਿਚ ਹੀ "ਸੁਦੀ" ਵਾਲੀ ਤਿਥਿ ਮਿਲਦੀ ਹੈ। ਬਾਬਾ ਗੁਰਦਿੱਤਾ ਦੇ ਚਲਿਤ੍ਰ ਨੂੰ "ਸ੍ਰੀ ਸਤਿਗੁਰੂ ਬਾਬਾ ਗੁਰਦਿੱਤਾ ਜੀ ਸਮਾਣੇ" ਕਰਕੇ ਲਿਖਿਆ ਹੈ। ਸਮਾਵਣ ਦੀਆਂ ਮਿਤੀਆਂ ਨਾਲ ਸਮਾਵਣ ਦੇ ਸਥਾਨ, ਦਿਨ ਤੇ ਸਮੇਂ ਵੀ ਦਿੱਤੇ ਹਨ।

ਪਤ੍ਰਾ ੩੦, ੩੧ ਤੇ ੩੨ ਖਾਲੀ ਹਨ। ਇਨ੍ਹਾਂ ਦੇ ਅੱਗੇ ਇਕ ਅਤਿ ਸੁੰਦਰ ਸਜਾਵਟੀ (ਨਕਸ਼ਾਂ ਵਾਲਾ) ਪਤ੍ਰਾ ਲਗਾ ਹੋਇਆ ਹੈ ਜਿਸ ਉਪਰ ਅੰਕ ਨਹੀਂ ਹੈ। ਤਤਕਰੇ ਦੇ ਤੇ ਇਸ ਵਿਚ ਛੱਡੇ ਖਾਲੀ ਪਤ੍ਰੇ ਮਿਲਾ ਕੇ ਮੁੱਢਲੇ ਪਤ੍ਰਿਆਂ ਦੀ ਗਿਣਤੀ ਲਗਪਗ ੩੭ ਹੋ ਜਾਂਦੀ ਹੈ।

ਬਾਣੀ ਦਾ ਆਰੰਭ : ਬਾਣੀ ਪਤ੍ਰਾ ੧ ਤੋਂ ਆਰੰਭ ਹੁੰਦੀ ਹੈ ਜਿਹੜਾ ਕਿ ਸਚਿਤ੍ਰ ਹੈ। ਉਪਰਲੇ ਹਿੱਸੇ ਵਿਚ ਰੰਗ ਬਰੰਗੇ ਜਿਉਮੈਟ੍ਰੀਕਲ ਡੀਜ਼ਾਈਨ ਬਣਾ ਕੇ ਉਨ੍ਹਾਂ ਵਿਚ ਮੂਲਮੰਤ੍ਰ ਲਿਖਿਆ ਹੋਇਆ ਹੈ। ਸਚਿਤ੍ਰ ਹਿੱਸੇ ਦੇ ਹੇਠਾਂ ਜਪੁ ਸਾਹਿਬ ਚਿੱਟੇ ਕਾਗਜ਼ ਦੀਆਂ ਦੋ

(ਪਿਛਲੇ ਫੁ. ਨੋ. ਦੀ ਬਾਕੀ)
ਵਿਚ ਉਨ੍ਹਾਂ ਆਪਣੇ ਪਾਸੋਂ ਹੋ ਗਈ ਗ਼ਲਤੀ ਨੂੰ ਮੰਨਦਿਆਂ ਇਸ ਗ੍ਰੰਥ ਦੇ ਮੁਕੰਮਲ ਹੋਣ ਦਾ ਸੰਮਤ ੧੭੪੫ ਲਿਖਿਆ ਹੈ - ਦੇਖੋ ਪੰਨਾ ੩੯)। ਖੇਦ ਹੈ ਕਿ ਪਤ੍ਰਾ ਗੁਮ ਹੋ ਚੁਕਿਆ ਹੋਣ ਕਾਰਣ ਇਸ ਸੰਮਤ ਦੀ ਤਸਦੀਕ ਨਹੀਂ ਹੋ ਸਕੀ—ਲੇਖਕ।

ਨਵੀਆਂ ਜੋਪੀਆਂ ਨਾਲ ਪੂਰਾ ਕੀਤਾ ਹੋਇਆ ਹੈ। ਵਿੱਚ ਵਿੱਚ ਕੇਵਲ ਦੋਂ ਤਿੰਨ ਸਤਰਾਂ ਪੁਰਾਣੀ ਲਿਖਤ ਦੀਆਂ ਹਨ। ਇਸ ਪਤ੍ਰੇ ਦੇ ਸੱਜੇ ਪਾਸੇ ਵਾਲੇ ਹਾਸ਼ੀਏ ਤੇ ਜਪੁ ਸਾਹਿਬ ਦੀ ਪਹਲੀ ਪਾਲ ਦੇ ਮੁਕਾਬਲੇ ਤੇ ਇਕ ਗੋਲ ਮੁਹਰ ਲਗੀ ਹੋਈ ਹੈ ਜੋ ਇੰਵ ਪੜ੍ਹੀ ਜਾਂਦੀ ਹੈ :

ਅਕਾਲ ਸਹਾਇ
ਗੁਰੂ ਗੋਬਿੰਦ ਸਿੰਘ
ਕਲਗੀ ਵਾਲਾ[4]

ਇਹ ਮੁਹਰ ਸ੍ਰੀ ਦਸਮੇਸ਼ ਜੀ ਦੀ ਨਹੀਂ, ਜਿਵੇਂ ਕਿ ਆਮ ਖਿਆਲ ਕੀਤਾ ਜਾਂਦਾ ਹੈ; ਬਾਅਦ ਵਿਚ ਕਿਸੇ ਸਿਖ ਸਰਦਾਰ ਦੀ ਲਗਦੀ ਹੈ ਜਿਸ ਕੋਲ ਇਹ ਬੀੜ ਰਹੀ ਹੋਵੇਗੀ। ਇਸ ਦੀ ਠੀਕ ਪਛਾਣ ਬਾਰੇ ਹਾਲੀ ਹੋਰ ਖੋਜ ਦੀ ਲੋੜ ਹੈ।

ਜਪੁ ਸਾਹਿਬ ਵਾਲੇ ਇਸ਼ ਪਤ੍ਰੇ (ਨੰ. ੧) ਦਾ ਮਗਰਲਾ ਪਾਸਾ ਖਾਲੀ ਹੈ। ਇੰਵ ਪ੍ਰਤੀਤ ਹੁੰਦਾ ਹੈ ਕਿ ਮੁੱਢਲੇ ਪੰਨੇ ਦੀ ਮੁਰੰਮਤ ਸਮੇਂ ਉਸ ਪਾਸੇ ਦੀ ਲਿਖਤ ਨਵੇਂ ਜੋੜੇ ਪਤ੍ਰੇ ਹੇਠ ਦੱਬੀ ਗਈ।

**ਪਤ੍ਰਾਂਕਾਂ ਦੀ ਗਾਥਾ :** ਸ਼ਬਦਾਂ ਦੇ ਤਤਕਰੇ ਵਿਚ ਦਿੱਤੇ ਪਤ੍ਰਿਆਂ ਦੇ ਅੰਕ ਅੰਦਰ ਗ੍ਰੰਥ ਵਿਚ ਦਿੱਤੇ ਅੰਕਾ ਨਾਲ ਮੇਲ ਨਹੀਂ ਖਾਂਦੇ। ਇੰਵ ਪ੍ਰਤੀਤ ਹੁੰਦਾ ਹੈ ਕਿ ਗ੍ਰੰਥ ਨਕਲ ਕਰਨ ਵਾਲੇ ਨੇ ਮੂਲ-ਪਾਠ ਪਤ੍ਰਾ ੧ ਤੋਂ ਆਰੰਭ ਕਰਨ ਦਾ ਵਿਧਾਨ ਬਣਾਇਆ ਸੀ, ਤੇ ਏਸੇ ਅਨੁਸਾਰ ਅੰਕ ਦੇਣੇ ਸ਼ੁਰੂ ਕੀਤੇ ਸਨ; ਪਰ ਮਗਰੋਂ ਬੀੜ ਤਿਆਰ ਕਰਨ ਵਾਲੇ ਨੇ ਸ੍ਰੋਤ ਗ੍ਰੰਥ ਤੋਂ ਤਤਕਰਾ ਨਕਲ ਕਰਦੇ ਸਮੇਂ ਸ੍ਰੋਤ ਗ੍ਰੰਥ ਵਾਲੇ ਹੀ ਅੰਕ ਲੈ ਲਏ ਜੋ ਤਤਕਰੇ ਤੋਂ ਸ਼ੁਰੂ ਹੋ ਕੇ ਮੂਲ-ਪਾਠ ਦੇ ਅੰਤ ਤਕ ਚਲਦੇ ਸਨ। ਫਲਸਰੂਪ, ਜੇ ਮੂਲ-ਪਾਠ ਦੇ ਅੰਕ ਨਾਲ ਤਤਕਰੇ ਦੇ ੨੭ ਪਤ੍ਰੇ ਮਿਲਾ ਲਈਏ ਤਾਂ ਗ੍ਰੰਥ ਦੇ ਅੰਦਰ ਦਿੱਤਾ ਅੰਕ ਤਤਕਰੇ ਦੇ ਅੰਕ ਨਾਲ ਮੇਲ ਖਾ ਜਾਂਦਾ ਹੈ। ਪਰ ਇਹ ਵੀ ਮੁੱਢਲੇ ਕੁਝ ਪਤ੍ਰਿਆਂ ਦੀ ਹਾਲਤ ਵਿਚ ਠੀਕ ਹੈ। ਜਿਉਂ ਜਿਉਂ ਅੱਗੇ ਜਾਈਏ, ਦੋਹਾਂ ਦੇ ਅੰਕਾਂ ਵਿਚ ਅੰਤਰ ਵੱਧਦਾ ਜਾਂਦਾ ਹੈ। ਇਸ ਦਾ ਕਾਰਣ ਨਕਲ ਕਰਣ ਵਾਲਿਆਂ ਦੀ ਬੇਬਸੀ ਹੈ। ਮੂਲ-ਪਾਠ ਦੇ ਪਤ੍ਰਿਆਂ ਦਾ ਕੀਤਾ ਘੋਖਵਾਂ ਅਧਿਐਨ ਇਹ ਸਿੱਧ ਕਰਦਾ ਹੈ ਕਿ ਨਕਲ ਕਰਨ ਵਾਲੇ ਨੇ ਇਸ ਗ੍ਰੰਥ ਨੂੰ ਸ੍ਰੋਤ ਗ੍ਰੰਥ ਤੋਂ ਪੰਨਾ ਵਾਰ ਨਕਲ ਕਰਨ ਦਾ ਪ੍ਰਯਾਸ ਕੀਤਾ ਪਰ ਕਿਤੇ ਕਿਤੇ ਸ੍ਰੋਤ ਗ੍ਰੰਥ ਦਾ ਮਤਨ ਵਧ ਕੇ ਅਗਲੇ ਪਤ੍ਰੇ ਤੇ ਚਲਾ ਗਇਆ। ਇਸ ਤਰ੍ਹਾਂ ਫਰਕ ਪੈ ਪੈ ਕੇ ਮੂਲ-ਪਾਠ ਦੇ ਅੰਕਾਂ ਦੀ ਤਤਕਰੇ ਦੇ ਅੰਕਾ ਨਾਲ ਸਮਤੀ ਨਹੀਂ ਰਹੀ।

ਗ੍ਰੰਥ ਦੇ ਅੰਤਲੇ ਅਰਥਾਤ ੬੯੪ਵੇਂ ਪਤ੍ਰੇ ਦੇ ਉਪਰਲੇ ਕੁਝ ਹਿੱਸੇ ਉੱਤੇ ਹੜਤਾਲ ਫਿਰੀ ਹੋਈ ਹੈ। ਪੋਚਾ ਚੰਗਾ ਗਾਹੜਾ ਹੈ. ਜਿਸ ਕਾਰਣ ਇਸ ਲਿਖਤ ਦੀ ਪ੍ਰਕਿਰਤੀ ਬਾਰੇ ਪਤਾ ਨਹੀਂ ਲਗ ਸਕਿਆ। ਸ੍ਵਾਮੀ ਹਰਨਾਮ ਦਾਸ ਦੀ ਮਣਾਏ ਕਿ ਕੋਈ ਪਹਲਾ ਲੇਖ ਮਿਟਾ ਕੇ ਹੇਠਲਾ ਲੇਖ ਲਿਖਿਆ ਗਇਆ :

[4] ਮੁਹਰ ਕਾਲੀ ਜ਼ਮੀਨ ਉਤੇ ਸਫ਼ੇਦ ਅੱਖਰਾਂ ਵਿਚ ਹੈ, ਗੋਯਾ reverse ਕੱਢੀ ਹੋਈ ਹੈ।

ੴ ਵਾਹਿਗੁਰੂ ਜੀ ਕੀ ਫਤੇ

ਦੋਹਰਾ ॥ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਗੁਰ ਅਵਤਾਰ ॥
ਜਗਮਗ ਜੋਤਿ ਬਿਰਾਜਹੀ ਸ੍ਰੀ ਅਬਿਚਲ ਨਗਰ ਅਪਾਰ ॥

ਗੁਰੂ ਗ੍ਰੰਥ ਸਾਹਿਬ ਦਸਵੇਂ ਪਾਤਿਸਾਹ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਆ ਭਾਈ ਨੰਦ ਚੰਦ ਜੀ ਨੂੰ ਹਜ਼ੂਰ ਨੇ ਪਾਉਂਟੇ ਸਾਹਿਬ ਜਿਤ ਸਮੇਂ ਯੁਧ ਹੋਇਆ ਸੀ ਸਾਹਿਬ ਨਾਲ ਪਹਾੜੀਆਂ ਨਾਲ ਤਾਂ ਗ੍ਰੰਥ ਸਾਹਿਬ ਗੁਰੂ ਜੀ ਨੇ ਜਮਨਾ ਨੂ ਸੌਂਪ ਦਿੱਤਾ ਸੀ। ਨਉ ਦਿਨ ੯ ਤੇ ਨਉ ਘੜੀਆਂ ੯ ਜਮਨਾ ਵਿਚ ਰਹਿਆ ਸੀ। ਫੇਰਿ ਗ੍ਰੰਥ ਸਾਹਿਬ ਜਮਨਾ ਪਾਸੋਂ ਲੈ ਕੇ ਗੁਰੂ ਨੇ ਭਾਈ ਨੰਦ ਚੰਦ ਨੂੰ ਬਖਸ਼ਿਆ ਸੀ, ਏਹ ਗ੍ਰੰਥ ਸਾਹਿਬ ਜੀ ਓਹੁ ਹੈ।

ਇਹ ਲਿਖਤ ਕਿਸੇ ਹੋਰ ਹੱਥ ਦੀ ਹੈ। ਸਪਸ਼ਟ ਹੈ ਕਿ ਬਾਅਦ ਵਿਚ ਕੀਤੀ ਗਈ ਇਹ ਲਿਖਤ ਕਿਸੇ ਮੁੱਢਲੇ ਮਾਲਿਕ ਨੂੰ ਲੁਕੋ ਕੇ ਨੰਦ ਚੰਦ ਨੂੰ ਮਾਨਤਾ ਦੇਣ ਲਈ ਕੀਤੀ ਗਈ ਇਸ ਵਿਚ ਵੀ ਦੋ ਥਾਵਾਂ ਤੇ ਆਏ ਨਾਮ 'ਨੰਦਚੰਦ' ਤੇ ਹੜਤਾਲ ਫਿਰੀ ਹੋਈ ਹੈ ਪਰ ਪੜ੍ਹਿਆ ਸਾਫ਼ ਜਾਂਦਾ ਹੈ ਅਤੇ ਗੂਹੜਾ ਕਾਲਾ ਹੈ। ਪਤਾ ਨਹੀਂ ਕਿ ਕੋਈ ਹੋਰ ਨਾਂ ਮਿਟਾ ਕੇ ਨੰਦ ਚੰਦ ਲਿਖਿਆ ਗਇਆ ਸੀ ਯਾ ਨੰਦ ਚੰਦ ਮਿਟਾ ਕੇ ਕੋਈ ਹੋਰ ਨਾਂ ਲਿਖਣ ਦਾ ਵਿਚਾਰ ਸੀ। ਸਾਡੀ ਜਾਚੇ ਪਿਛਲੀ ਗੱਲ ਵਧੇਰੇ ਠੀਕ ਪ੍ਰਤੀਤ ਹੁੰਦੀ ਹੈ, ਭਾਵੇਂ ਸੁਆਮੀ ਹਰਨਾਮ ਦਾਸ ਨੇ ਪਹਲੀ ਗੱਲ ਦੀ ਸੰਭਾਵਨਾ ਤੇ ਜ਼ੋਰ ਦਿੱਤਾ ਹੈ।[5]

ਸੁਆਮੀ ਹਰਿਨਾਮ ਦਾਸ ਨੇ ਉਪਰ ਦਿੱਤੀ ਟੂਕ ਵਿਚ ਆਏ ਪਦ "ਗੁਰੂ ਗ੍ਰੰਥ ਸਾਹਿਬ" ਦੇ ਸੰਮਤ ੧੭੪੮ ਵਿਚ (ਜਦੋਂ ਤਕ ਕਿ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਰਹੇ) ਪ੍ਰਚਲਿਤ ਹੋਣ ਉਤੇ ਸੰਸਾ ਪ੍ਰਗਟ ਕੀਤਾ ਹੈ, ਕਿਉਂਜੋ ਸਿਖ ਰਿਵਾਇਤ ਅਨੁਸਾਰ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸੰਮਤ ੧੭੦੮ ਵਿਚ ਸਮਾਉਣ ਸਮੇਂ ਮਿਲੀ।[6] ਪਰੰਤੂ ਅਸੀਂ ਦਸ ਆਏ ਹਾਂ ਕਿ ਇਹ ਲਿਖਤ ਬਾਅਦ ਦੀ ਕੀਤੀ ਹੋਈ ਹੈ। ਇਸ ਵਿਚ ਦਰਜ ਦੋਹਰਾ ਗੁਰੂ ਗੋਬਿੰਦ ਸਿੰਘ ਕ੍ਰਿਤ ਨਹੀਂ, ਕਿਸੇ ਸ਼ਰਧਾਲੂ ਦੀ ਗੁਰੂ ਸਾਹਿਬਾਨ ਬਾਰੇ ਪ੍ਰਗਟਾਈ ਅਕੀਦਤ ਹੈ। ਉਂਞ ਰਿਵਾਇਤ ਇਸ ਨੂੰ ਗੁਰੂ ਸਾਹਿਬ ਨਾਲ ਜੋੜਦੀ ਹੈ।

**ਬਾਣੀ ਦਾ ਬਿਓਰਾ :** ਬੀੜ ਵਿਚ ਰਾਗਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੈ। ਨੌਵੇਂ ਮਹਲ ਦੀ ਬਾਣੀ ਥਾਓਂ ਥਾਈਂ ਚੜ੍ਹੀ ਹੋਈ ਹੈ। ਭੋਗ ਇਸ ਬੀੜ ਦਾ 'ਸਲੋਕ ਵਾਰਾਂ ਤੇ ਵਧੀਕ' 'ਤੇ ਪੈਂਦਾ ਹੈ। ਅੰਤ ਵਿਚ ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਹਨ। ਬਾਣੀਆਂ ਦਾ ਕ੍ਰਮ ਇਸ ਵਕਤ ਪ੍ਰਚਲਿਤ ਬੀੜ ਅਨੁਸਾਰ ਹੈ। ਅੰਤ ਵਿਚ ਸਾਰੀ ਫਾਲਤੂ ਬਾਣੀ ਵੀ ਮੌਜੂਦ ਹੈ।

---

[5] 'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ਪਹਲਾ), ਪੰਨਾ ੧੨੧.
[6] ਉਹੀ

ਵਾਰਾਂ ਨਾਲ ਧੁਨੀਆਂ ਦਰਜ ਹਨ। ਉਨ੍ਹਾਂ ਦੇ ਅੰਤ ਤੇ "ਸੁਧੁ" ਤੇ "ਸੁਧੁ ਕੀਚੈ", ਆਦਿ ਹਿਦਾਇਤੀ ਪਦ ਕੁਝ ਵਾਰਾਂ ਪਿੱਛੇ ਮਿਲਦੇ ਹਨ, ਕੁਝ ਪਿੱਛੇ ਨਹੀਂ ਹਨ। ਵਾਰ ਰਾਗੁ ਮਾਝ ਤੇ ਅੰਤ 'ਤੇ "ਸੁਧੁ" ਅੰਤਲੇ ਅੰਕ ੨੭ ਤੋਂ ਪਹਲਾਂ ਲਿਖਿਆ ਹੋਇਆ ਹੈ। ਗੂਜਰੀ ਕੀ ਵਾਰ ਮਹਲਾ ੫ ਦੇ ਅੰਤ 'ਤੇ "ਸੁਧ" ਸੁਧਾਈ ਦਾ ਨਿਸ਼ਾਨ + ਪਾ ਕੇ ਹਾਸ਼ੀਏ ਵਿਚ ਲਿਖਿਆ ਹੋਇਆ ਹੈ। ਗਾਉੜੀ ਕੀ ਵਾਰ ਮ : ੫ ਦੇ ਨਾਲ ਪਦ "ਸਲੋਕਾਂ ਨਾਲਿ" ਸੁਧਾਈ ਵਜੋਂ + ਨਿਸ਼ਾਨ ਦੇ ਕੇ ਬਾਹਰ ਹਾਸ਼ੀਏ ਵਿਚ ਲਿਖੇ ਹਨ। ਇਸ ਤੋਂ ਇਸ ਬੀੜ ਦੇ ਪਾਠਾਂ ਦੀ ਸੁਧਾਈ ਕਰਤਾਰਪੁਰੀ ਬੀੜ ਦੀ ਕਿਸੇ ਸ਼ਾਖਾ ਨਾਲ ਕੀਤੀ ਲਗਦੀ ਹੈ। ਵਾਰਾਂ ਵਿਚ ਸ਼ਲੋਕਾਂ ਨਾਲ ਮਹੱਲੇ ਸਭ ਥਾਂ ਦਰਜ ਹਨ। ਹੋਰ ਗੱਲਾਂ ਜੋ ਵਰਣਨਯੋਗ ਹਨ, ਇਸ ਪ੍ਰਕਾਰ ਗਿਣਾਈਆਂ ਜਾ ਸਕਦੀਆਂ ਹਨ :—

੧) ਜਪੁ ਇਸ ਗ੍ਰੰਥ ਵਿਚ ਗੁਰੂ ਰਾਮਦਾਸ ਜੀ ਦੇ ਜਪੁ ਦੀ ਚੌਥੀ ਥਾਵੇਂ ਨਕਲ ਹੈ। ਸੁਆਮੀ ਹਰਨਾਮ ਦਾਸ ਦੀ ਪਾਈ ਦੱਸ ਅਨੁਸਾਰ ਇਸ ਦੇ ਸੂਚੀ ਪਤ੍ਰ ਅਰਥਾਤ ਪਹਲੇ ਪਤ੍ਰੇ ਉੱਤੇ ਇਸ ਭਾਵ ਦਾ ਉੱਲੇਖ ਸੀ :

> ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਥਾ, ਤਿਸ ਕੇ
> ਨਕਲ ਕਾ ਨਕਲ।[7]

ਸ਼ਬਦ-ਜੋੜ ਕੁਝ ਸ਼ਬਦਾਂ ਦੇ ਇਸ ਵਿਚ ਇਸ ਜਪੁ-ਸ਼ਾਖਾ ਦੀ ਪਰਿਪਾਟੀ ਵਾਲੇ ਹੀ ਹਨ : 'ਧੌਲ', 'ਕੌਣ', 'ਟਖੀਸਰ', 'ਜੀਭੌ'।

੨) ਰਹਰਾਸਿ ਵਿਚ 'ਸੋ ਦਰੁ' ਦੇ ਨਾਲ 'ਸੋ ਪੁਰਖ' ਦਾ ਜੁਟ ਸੰਮਿਲਤ ਹੈ।

੩) ਸਿਰੀ ਰਾਗੁ ਪੂਰੇ ਮੂਲਮੰਤ੍ਰ ਨਾਲ ਸ਼ੁਰੂ ਹੁੰਦਾ ਹੈ। ਸਿਰਲੇਖ ਇਸ ਪ੍ਰਕਾਰ ਹੈ :

> "ਰਾਗੁ ਸਿਰੀ ਰਾਗੁ ਮਹਲਾ ੧
> ਚਉਪਦੇ ॥ ਘਰੁ ॥ ੧ ॥"

੪) ਰਾਗੁ ਗਉੜੀ ਪੂਰਬੀ ਕਬੀਰ ਜੀ ਕੀ ਦੇ ੫੭ਵੇਂ ਸ਼ਬਦ, "ਕਾਲਬੂਤ ਕੀ ਹਸਤਨੀ", ਵਾਲੇ ਵਿਚ "ਬਿਖੈ ਬਾਚ ਹਰਿ ਰਾਚੁ ਮਨ ਬਉਰਾ ਰੇ" ਦੇ ਨਾਲ "ਦੁਰਲਭ ਦੇਹ ਕਉ ਕਾਜ" ਵਾਲੀ ਗੁਮ ਤੁਕ ਨਹੀਂ ਹੈ। ਇਸੇ ਤਰ੍ਹਾਂ 'ਵਾਰ ਕਬੀਰ ਜੀ ਕੇ' ਦੇ ਮੁੱਢ ਵਿਚ "ਧਰ ਅੰਬਰ ਵਿਚ ਬੇਲੜੀ ਤਿਹ ਲਾਲ ਸੁਗੰਧਾ ਫੂਲ" ਵਾਲਾ ਸ਼ਲੋਕ ਵੀ ਨਹੀਂ ਹੈ। ਗਉੜੀ ਕੀ ਵਾਰ ਮਹਲਾ ੪ ਦੇ ਪਿੱਛੇ "ਸੁਧੁ" ਅਤੇ ਵਾਰ ਮਹਲਾ ੫ ਦੇ ਅੰਤ ਤੇ "ਸੁਧੁ ਕੀਚੈ" ਬਾਅਦ ਵਿਚ ਵਧਾਇਆ ਗਇਆ ਹੈ।

੫) ਰਾਗੁ ਆਸਾ ਵਿਚ ਮਹਲਾ ੧ ਦੇ ਸ਼ਬਦ "ਸੋ ਦਰੁ" ਦੇ ਮਗਰੋਂ ਮਹਲਾ ੫ ਦਾ ਸ਼ਬਦ "ਸੋ ਪੁਰਖ" ਆਇਆ ਹੈ ਤੇ ਮਗਰੋਂ ਹਨ "ਸੁਣ ਵਡਾ", "ਆਖਾਂ ਜੀਵਾ"

---

[7]ਉਹੀ, ਪੰਨਾ ੧੨੦.

ਆਦਿ ਵਾਲੇ ਸ਼ਬਦ । ਭਗਤ ਬਾਣੀ ਵਿਚ ਦਰਜ ਮਹਲਾ ੫ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮਦੀਉ ਮਨੁ ਲੀਨਾ" ਵਿਚ ਪਾਠ "ਬੁਨਨਾ ਤਨਨਾ" ਠੀਕ ਹੈ ।

੬) ਰਾਗੁ ਗੂਜਰੀ ਮਹਲਾ ੫ ਅਸ਼ਟਪਦੀ ਘਰ ੪ ਵਿਚ ਪਾਠ "ਦੇ ਦਰਸਨ" ਆਇਆ ਹੈ; (ਪਤ੍ਰਾ ੨੪੫/ੳ), ਨ "ਦੇਤ" ਹੈ ਤੇ ਨ "ਨੇਤ/ਨੇਤ੍ਰ" ਹੈ । ਭਗਤ ਤ੍ਰਿਲੋਚਨ ਦੇ ਇਸ ਵਿਚ ਦੋ ਹੀ ਸ਼ਬਦ ਹਨ, ਤੀਸਰਾ "ਨਵਨਿਧੀ ਪਰਸੀ ਕਾਹਿ" ਵਾਲਾ ਨਹੀਂ ਹੈ । ਗੂਜਰੀ ਕੀ ਵਾਰ ਮਹਲਾ ੫ ਦੇ ਮਗਰ "ਸੁਧੁ" ਪਿੱਛੇ ਲਿਖਿਆ ਹੋਇਆ ਹੈ ।

੭) ਰਾਗੁ ਦੇਵ ਗੰਧਾਰੀ ਦੇ ਆਰੰਭ ਵਿਚ "ਮਹਲਾ ੪" ਲਿਖਿਆ ਹੋਇਆ ਹੈ । ਅਗਲੇ ਚਾਰ ਸ਼ਬਦਾਂ ਵਿਚ "ਮਹਲਾ" ਨਾਲ ਅੰਕ ਲਿਖ ਕੇ ਅੰਕ ਨੂੰ ਮੁੜ ਹੜਤਾਲਿਆ ਹੋਇਆ ਹੈ ਤੇ ਨਿਪਟ "ਦੇਵ ਗੰਧਾਰੀ" ਰਹਣ ਦਿੱਤਾ ਹੈ । ਇਸੇ ਤਰ੍ਹਾਂ ਮਹਲਾ ੫ ਦੇ ਪਹਲੇ ਚਉਪਦੇ ਨਾਲ ਤਾਂ ਅੰਕ ਹੈ, ਅਗਲਿਆਂ ਪੰਜਾਂ ਨਾਲ ਨਿਪਟ "ਦੇਵ ਗੰਧਾਰੀ" ਹੈ । ਅਗਲੇ ਸਾਰੇ ਸ਼ਬਦਾਂ ਵਿਚ ਮਹਲਾ ਨਾਲ ਅੰਕ ੫ ਹੈ । ਦੇਵ ਗੰਧਾਰੀ ਦੇ ਮਹਲਾ ੪ ਦੇ ਛੇ ਸ਼ਬਦਾਂ ਮਗਰ "ਛਕਾ ੧" ਲਿਖਿਆ ਹੈ । ਮਹਲਾ ੫ ਦੇ ਪਹਲੇ ਛੇ ਸ਼ਬਦਾਂ ਦੇ ਮਗਰ "ਛਕਾ" ਪਦ ਨਹੀਂ ਆਇਆ ਪਰ ੧੨ਵੇਂ ਤੇ ੧੮ਵੇਂ ਚਉਪਦੇ ਨਾਲ "ਛਕਾ ੨" ਤੇ "ਛਕਾ ੩" ਆਏ ਹਨ ।

੮) ਰਾਗੁ ਵਡਹੰਸ ਮਹਲਾ ੧ ਘਰ ੧ ਦੇ ਤੀਜੇ ਚਉਪਦੇ ਦੀ ਅੰਤਲੀ ਕਵੀ-ਛਾਪ ਵਾਲੀ ਗੁਮ ਤੁਕ ਇਸ ਵਿਚ ਨਹੀਂ ਹੈ ।

੯) ਰਾਗੁ ਸੋਰਠਿ ਮਹਲਾ ੫ ਘਰ ੧ ਦੇ ਅੰਤ ਤੇ "ਸੰਤ ਜਨਾ ਸਿਉ ਦੂਖਨ ਕਰਤਾ" ਵਾਲਾ ਚਉਪਦਾ ਨਹੀਂ । ਇਸ ਰਾਗੁ ਦੀ ਵਾਰ ਦੀ ਪਉੜੀ ੨੯ਵੀਂ ਦੇ ਦੂਜੇ ਸਲੋਕ ਵਿਚ ਤੁਕ "ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ" ਨਹੀਂ ਹੈ । ਵਾਰ ਦੇ ਪਿੱਛੇ "ਸੁਧੁ" ਹੈ । ਭਗਤ ਕਬੀਰ ਦੇ ਤੀਜੇ ਸ਼ਬਦ ਵਿਚ ਪਾਠ "ਖਲਾਸੇ" ਹੈ । ਕਬੀਰ ਦਾ ਇਕ ਹੋਰ ਸ਼ਬਦ "ਅਉਧੂ ਸੋ ਜੋਗੀ ਗੁਰੁ ਮੇਰਾ" ਇਸ ਵਿਚ ਹੈ, ਪਰ ਰਹਾਉ ਦੀ ਇਕ ਪੰਗਤੀ ਤਕ ।

੧੦) ਰਾਗੁ ਰਾਮਕਲੀ ਵਿਚ ਮੁੱਢਲੇ ਲਿਖਾਰੀ ਨੇ "ਰੁਣ ਝੁੰਝਨੜਾ ਗਾਉ" ਦੀਆਂ ਕੇਵਲ ਦੋ ਪਾਲਾਂ ਹੀ ਲਿਖ ਕੇ ਸ਼ਬਦ ਸਮਾਪਤ ਕਰ ਦਿੱਤਾ ਸੀ । ਮਗਰੋਂ ਕਿਸੇ ਨੇ ਵੱਖਰਾ ਕਾਗਜ਼ ਪਾ ਕੇ ਸਾਰਾ ਛੰਤ ਲਿਖਿਆ ਹੋਇਆ ਹੈ । ਰਾਮਕਲੀ ਨੂੰ ਦੱਖਣੀ ਲਿਖਣ ਦੀ ਥਾਂ ਓਅੰਕਾਰ ਨੂੰ ਦੱਖਣੀ ਲਿਖਣ ਦੀ ਭੁੱਲ ਇਸ ਗ੍ਰੰਥ ਨੇ ਵੀ ਕੀਤੀ ਹੋਈ ਹੈ । ਕਬੀਰ ਜੀ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ, "ਅਖਰ ਸਾਚੇ ਬੇਦ ਭੀ ਸਾਚਾ" ਵਾਲਾ ਇਸ ਬੀੜ ਵਿਚ ਪ੍ਰਾਪਤ ਨਹੀਂ ।

੧੧) ਰਾਗੁ ਮਾਰੂ ਕੀ ਵਾਰ ਮਹਲਾ ੩ ਦਾ ਪਹਲਾ ਸ਼ਲੋਕ ਮਹਲਾ ੧ ਦਾ ਹੈ । ਇਸ ਰਾਗੁ ਵਿਚ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਦੁਹਰਾਇਆ

ਹੋਇਆ ਹੈ। ਮੀਰਾਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਹਾਸ਼ੀਏ ਵਿਚ ਬਾਅਦ ਵਿਚ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ; ਮੂਲ ਲਿਖਾਈ ਦਾ ਲਿਖਿਆ ਹੋਇਆ ਨਹੀਂ।

੧੨) ਰਾਗੁ ਬਸੰਤ ਹਿੰਡੋਲ ਵਿਚ "ਬਸਤ੍ਰ ਉਤਾਰਿ ਦਿਗੰਬਰ ਹੋਗ" ਵਾਲਾ ਚਉਪਦਾ ਮਹਲਾ ੩ ਦਾ ਕਰਕੇ ਆਇਆ ਹੈ (੫੬੨/ਅ); ਤੇ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਦਾ ਇਕਤੁਕਾ ਵੀ ਮਹਲਾ ੩ ਦਾ ਹੈ (੫੬੩/ੳ)। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ (ਰਾਜਾ ਬਾਲਕ ਨਗਰੀ ਕਾਚੀ) ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ, . .ਖਿਣ ਤੋਲਾ ਖਿਣ ਮਾਸਾ" ਇਸ ਬੀੜ ਵਿਚ ਪ੍ਰਾਪਤ ਹੈ (੫੬੩/ਅ)।

੧੩) ਰਾਗੁ ਸਾਰੰਗ ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" (ਇਕ ਪਾਲ) ਲਿਖ ਕੇ ਹੜਤਾਲ ਫੇਰ ਕੇ ਕਟਿਆ ਹੋਇਆ ਸੀ। ਮਗਰੋਂ ਕਿਸੇ ਨੇ ਹਾਸ਼ੀਏ ਵਿਚ ਫ਼ਿਰ ਲਿਖ ਦਿੱਤਾ ਹੈ ਅਤੇ ਪੂਰਾ ਲਿਖਿਆ ਹੈ।

੧੪) ਰਾਗੁ ਮਲ ' ਮਹਲਾ ੫ ਚਉਪਦੇ ਘਰੁ ੨ ਦੇ ਦੁਪਦਿਆਂ ਦੇ ਅੰਤ ਤੇ ਇਹ ਸ਼ਬਦ, "ਪ੍ਰਾਨ ਮਾਨੁ ਦੇਕੋ ਨਾਮ" ਨਹੀਂ ਹੈ।

੧੫) ਰਾਗੁ ਕਾਨੜਾ ਮ: ੫ ਘਰੁ ੩ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਨਾਲ ਮਹੱਲੇ ਨਹੀਂ; ਕੇਵਲ ਰਾਗੁ ਦਾ ਨਾਂ ਤੇ ਮਹਲਾ ਅੰਕ ਸਹਿਤ ਲਿਖਿਆ ਹੋਇਆ ਹੈ। "ਛਕਾ" ਪਦ ਜੋੜ ਨਾਲ ਇੱਥੇ ਕਿਧਰੇ ਵੀ ਨਜ਼ਰ ਨਹੀਂ ਆਇਆ।

੧੬) ਸਵੱਯੇ ਮਹਲਾ ੨ ਦੇ ਅੰਤ ਵਿਚ ਪਾਠ "ਕਹੁ ਟਲ ਗੁਰ ਸੇਵੀਐ" ਹੈ।

੧੭) ਵਾਰਾਂ ਤੇ ਵਧੀਕ ਸਲੋਕ ਮਹਲਾ ੧ ਦੇ ਤੇਰ੍ਹਵੇਂ ਸਲੋਕ (ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰ) ਦੀ ਦੂਜੀ, ਪੂਰਕ ਤੁਕ, "ਨਾਨਕ ਨਦਰਿ ਪਛਾਣੀਐ ਗੁਰ ਕੇ ਸ਼ਬਦ ਵੀਚਾਰ" ਇਸ ਗ੍ਰੰਥ ਵਿਚ ਪ੍ਰਾਪਤ ਹੈ (ਪਤ੍ਰਾ ੮੭੦/ਅ)। ਇਸ ਪੱਖੋਂ ਇਹ ਬੀੜ ਅਦੁੱਤੀ ਹੈ।

ਸਲੋਕ ਦੀ ਇਹ ਪੂਰਕ ਤੁਕ ਗੁਰੂ ਬਾਬੇ ਨਾਨਕ ਦੀਆਂ ਮਿਹਰਬਾਨ ਦੁਆਰਾ ਰਚਿਤ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਦੋ ਭਾਗ) ਵਿਚ ਵੀ ਪ੍ਰਾਪਤ ਹੈ। ਉੱਥੇ ਇਹ ੧੭੩ਵੀਂ ਗੋਸ਼ਟ, ਜੋ ਅਚਲ ਬਟਾਲੇ ਸਿੱਧਾਂ ਨਾਲ ਚਲਦੀ ਹੈ ਤੇ "ਪੋਥੀ ਹਰਿ ਜੀ" ਦਾ ਅੰਗ ੭, ਵਿਚ ਸੱਚੇ ਜੋਗੀ ਦੇ ਚਰਿਤ੍ਰ ਨੂੰ ਉਘਾੜਨ ਲਈ ਉੱਧਰਿਤ ਕੀਤੀ ਗਈ ਹੈ।[8] ਪਰੰਤੂ ਇਸ ਜਨਮਸਾਖੀ ਦੀ ਦੂਜੀ ਸੈਂਚੀ ਦੇ ਸੰਪਾਦਕ ਨੇ ਉਪਰੋਕਤ ਸਲੋਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਸਾਰੀ ਬਣਾਉਣ ਲਈ ਇਸ ਠੀਕ ਤੁਕ ਦੀ ਥਾਂ, ਬਿਨਾ ਪੜਤਾਲ

---

[8]ਦੇਖੋ ਹੱਥ-ਲਿਖਤ ੪੨੭ (ਖਾਲਿਸਾ ਕਾਲਜ, ਅਮ੍ਰਿਤਸਰ), ਪਤ੍ਰਾ ੩੪੭/ਅ।

ਕੀਤੇ ਕਿ ਅੱਗੇ ਦਿੱਤੇ ਅਰਥ ਢੁਕਦੇ ਹਨ ਕਿ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਤੁਕ, "ਨਾਨਕ ਲਗੀ ਤੁਰਿ ਪਰੈ, ਜੀਵਨ ਨਾਹੀ ਤਾਣ" ਨਾਲ ਬਦਲ ਦਿੱਤਾ ਹੈ[9], ਜਿਸ ਨਾਲ ਠੀਕ ਪਾਠ ਦੂਸ਼ਿਤ ਹੋ ਗਇਆ ਹੈ। ਹੋਰ ਵਧੇਰੇ ਖੇਦ ਇਹ ਹੈ ਕਿ ਉਸ ਨੇ ਇਸ ਅਦਲਾ ਬਦਲੀ ਬਾਰੇ ਫੁਟਨੋਟ ਤਕ ਨਹੀਂ ਦਿੱਤਾ।

ਖੈਰ, ਇਸ ਤੋਂ ਸਿੱਧ ਹੈ ਕਿ ਡਰੋਲੀ ਵਾਲੀ ਬੀੜ ਦਾ ਪਾਠ ਨ ਕੇਵਲ ਪ੍ਰਮਾਣਿਕ ਤੇ ਸ਼ੁੱਧ ਹੈ, ਸਗੋਂ ਪੁਰਾਣਾ ਵੀ ਹੈ।

[9]'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਮਿਹਰਬਾਨ ਵਾਲੀ), ਸੈਂਚੀ ਦੂਜੀ, ਪੰਨਾ ੭੪.

## ੨੬. ਪਾਖਰ ਮਲ ਢਿੱਲੋਂ ਵਾਲੀ ਬੀੜ
### (ਸੰਮਤੁ ੧੭੮੫)

ਇਹ ਅਮੋਲਕ ਬੀੜ ਵੀ ਜੂਨ ੧੯੮੪ ਵਿਚ ਸ੍ਰੀ ਹਰਿਮੰਦਿਰ ਸਾਹਿਬ ਵਿਰੁਧ ਕੀਤੀ ਗਈ ਫ਼ੌਜੀ ਕਾਰਵਾਈ ਸਮੇਂ ਸਦਾ ਲਈ ਸਾਡੇ ਹੱਥੋਂ ਨਿਕਲ ਗਈ ਹੈ। ਇਸ ਦਾ ਭਰਪੂਰ ਉੱਲੇਖ ਗੁਰਦੁਆਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਦੇ ਕਾਗ਼ਜ਼ਾਂ ਵਿਚ ਮਿਲਦਾ ਹੈ। ਕੁਝ ਸੂਚਨਾ ਸੁਆਮੀ ਹਰਨਾਮ ਦਾਸ ਤੇ ਪ੍ਰਿੰਸੀਪਲ ਹਰਿਭਜਨ ਸਿੰਘ ਨੇ ਵੀ ਆਪਣੀਆਂ ਲਿਖਤਾਂ ਵਿਚ ਦਿੱਤੀ ਹੈ। ਅਸੀਂ ਆਪਣੇ ਇਸ ਲੇਖ ਲਈ ਉਨ੍ਹਾਂ ਦੇ ਹੀ ਰਿਣੀ ਹਾਂ।

**ਲਿਖਣ ਸੰਮਤੁ ਤੇ ਲਿਖਾਰੀ :** ਸਵਰਗਵਾਸੀ ਭਾਈ ਰਣਧੀਰ ਸਿੰਘ ਦਸਦੇ ਹਨ ਕਿ ਇਹ ਪ੍ਰਾਚੀਨ ਸੈਂਚਾ ਗੁਰਦੁਆਰਾ ਸਾਹਿਬ ਤਰਨ ਤਾਰਨ ਦੇ ਕਿਸੇ ਭੂਤਪੂਰਵ ਪੁਜਾਰੀ, ਭਾਈ ਗੁਰਬਖਸ਼ ਸਿੰਘ, ਪਾਸੋਂ ਸਿਖ ਹਿਸਟਰੀ ਸੋਸਾਇਟੀ ਨੇ ਮੂੰਹ ਮੰਗੀ ਭੇਟਾ ਦੇ ਕੇ ਪ੍ਰਾਪਤ ਕੀਤਾ ਸੀ। ਇਹ ਇਸ ਗੁਰਦੁਆਰੇ ਦੇ ਪਹਲੇ ਮਹੰਤ ਨੇ ਮੁੱਢ ਕਦੀਮ ਵਿਚ ਲਿਖਵਾਇਆ ਸੀ ਤੇ ਪੀੜ੍ਹੀ ਦਰ ਪੀੜ੍ਹੀ ਉਨ੍ਹਾਂ ਪਾਸ ਚਲਿਆ ਆਉਂਦਾ ਸੀ।[1] ਇਸ ਦਾ ਲਿਖਾਰੀ ਪਾਖਰ ਮਲ ਢਿੱਲੋਂ ਸੀ ਤੇ ਇਹ ਸੰਮਤੁ ੧੭੮੫ ਵਿਚ ਸੰਪੂਰਣ ਹੋਇਆ ਜਿਵੇਂ ਕਿ ਗ੍ਰੰਥ ਦੇ ਅਖੀਰ ਤੇ ਲਿਖਿਆ ਹੋਇਆ ਸੀ :—

> ੧ਓ ਸੰਮਤੁ ੧੭੮੫ ਮਾਘ ਸੁਦੀ (?)[2] ਗ੍ਰੰਥ ਜੀ ਲਿਖਿਆ ਪੂਰਨ ਹੋਆ ਲਿਖਾਰੀ ਪਾਖਰ ਮਲ ਢਿੱਲੋਂ ਵਾਸੀ ਖਾਰਾ ਚੰਭਲਾ (ਝਬਾਲ ?) ਪੋਤ੍ਰਾ ਚੌਧਰੀ ਲੰਗਾਹ ਕਾ ॥ ਵਾਹਿਗੁਰੂ ॥

ਸੁਆਮੀ ਹਰਨਾਮ ਦਾਸ ਦੀ ਪਾਈ ਦੱਸ ਅਨੁਸਾਰ ਇਹ ਸੰਮਤੁ ਕਿਸੇ ਹੋਰ ਦੇ ਹੱਥ ਦਾ ਲਿਖਿਆ ਹੋਇਆ, ਕਾਗਜ਼ ਦੇ ਪੁਰਾਣੇ ਪਤ੍ਰਿਆਂ ਉੱਤੇ ਸੀ।

**ਗ੍ਰੰਥ ਦੀ ਰੂਪ-ਰੇਖਾ ਤੇ ਬਾਣੀ :** ਗ੍ਰੰਥ ਦੇ ਪਹਲੇ ੨੭ ਪਤ੍ਰੇ ਤਿੰਨ ਤ੍ਰਤਕਰਿਆਂ ਨੇ ਮੱਲੇ ਹੋਏ ਸਨ। ਪਤ੍ਰਿਆਂ ਦੇ ਅੰਕ ਹਰੇਕ ਪਤ੍ਰੇ ਦੀ ਹਾਲਤ ਵਿਚ ਸੱਜੇ ਹੱਥ ਵਾਲੇ ਪੰਨੇ ਉੱਤੇ ਦਿੱਤਾ ਹੋਇਆ ਸੀ। ਕੁੱਲ ਪਤ੍ਰੇ ੬੬੪ ਸਨ। ਗ੍ਰੰਥ ਪਹਲਾਂ ਪਤ੍ਰਾ ੬੬੪ ਦੇ ਮਗਰਲੇ ਪਾਸੇ ਮੁਕਦਾ ਸੀ। ਨੌਵੇਂ ਮਹਲੁ ਦੇ ਸ਼ਬਦ ਕਿਸੇ ਨੇ ਮਗਰੋਂ ਪਤ੍ਰਾ ੬੬੫

---

[1] ਇਹ ਸਾਰੀ ਕਹਾਣੀ ਪ੍ਰਿੰਸੀਪਲ ਹਰਿਭਜਨ ਸਿੰਘ ਨੇ ਵੀ ਆਪਣੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਦੇ ਪੰਨਾ ੧੨੪-੨੫ ਤੇ ਦਿੱਤੀ ਹੈ।

[2] ਇੱਥੇ ਕਾਗਜ਼ ਫਟਿਆ ਹੋਇਆ ਸੀ।

ਤੋਂ ਸ਼ੁਰੂ ਕਰਕੇ ੬੬੯ ਤਕ ਪਾਏ ਸਨ ਤੇ ਇਹ ਚਿੱਟੇ ਕਾਗਜ਼ ਉੱਤੇ ਸਨ। ਮਗਰੋਂ ਚੜ੍ਹਾਏ ਇਨ੍ਹਾਂ ਸ਼ਬਦਾਂ ਦਾ ਜ਼ਿਕਰ ਤਤਕਰੇ ਵਿਚ ਨਹੀਂ ਸੀ। ਸਲੋਕ ਸਹਸਕ੍ਰਿਤੀ ਮਹਲਾ ੧ ਤੇ ੨ ਇਸ ਵਿਚ ਨਹੀਂ ਸਨ। ਭੋਗ ਇਸ ਦਾ ਸਲੋਕ ਵਾਰਾਂ ਤੇ ਵਧੀਕ ਤੋਂ ਹੁੰਦਾ ਹੋਇਆ ਮੁੰਦਾਵਣੀ ਤੇ ਸਾਥੀ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੇ ਪੈਂਦਾ ਸੀ। ਫਾਲਤੂ ਬਾਣੀ (ਸਲੋਕ "ਜਿਤ ਦਰੁ ਲਖ ਮੁਹੰਮਦਾ", "ਬਾਦਿ ਆਤਿਸ਼ ਆਬ", ਰਤਨਮਾਲਾ, ਰਾਗੁਮਾਲਾ,) ਆਦਿ ਇਸ ਵਿਚ ਨਹੀਂ ਸੀ। ਪਤ੍ਰਾ ੬੪੫ ਤੋਂ ੬੫੫ ਤਕ ਗੁੰਮ ਸਨ। ਕਬੀਰ ਤੇ ਫ਼ਰੀਦ ਜੀ ਦੇ ਸਲੋਕ ਇਨ੍ਹਾਂ ਉੱਤੇ ਹੀ ਹੋਣੇ ਹਨ, ਕਿਉਂਜੋ ਉਹ ਬੀੜ ਵਿਚ ਪ੍ਰਾਪਤ ਨਹੀਂ ਸਨ।

**ਹੋਰ ਵਿਸ਼ੇਸ਼ ਗੱਲਾਂ ਇਹ ਸਨ :**

੧. **ਜਪੁ ਸ੍ਰੀ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲ"** ਲਿਖਿਆ ਹੋਇਆ ਸੀ, ਜਿਸ ਤੋਂ ਇਸ ਦੇ ਕਿਸੇ ਮੂਲ-ਲਿਖਤ ਤੋਂ ਸਿੱਧੀ ਨਕਲ ਕੀਤੀ ਗਈ ਹੋਣ ਦੀ ਟੋਹ ਮਿਲਦੀ ਸੀ।

੨. **ਸੋ ਪੁਰਖੁ** ਵਾਲੇ ਚਾਰ ਸ਼ਬਦ ਰਹਰਾਸਿ ਨਾਲ ਸੰਮਿਲਤ ਸਨ।

੩. **ਸਿਰੀ ਰਾਗੁ** ਤੋਂ ਲੈ ਕੇ ਸਾਰੇ ਰਾਗੁ ਪੂਰਾ ਮੂਲਮੰਤ੍ਰ ਲਿਖ ਕੇ ਸ਼ੁਰੂ ਕੀਤੇ ਹੋਏ ਸਨ। ਇਸ ਰਾਗੁ ਵਿਚ ਮ: ੫ ਘਰੁ ੧ ਦੇ ਤਿੰਨ ਸ਼ਬਦ ("ਸੰਤ ਜਨਾ ਮਿਲਿ", "ਗੁਰੁ ਪਰਮੇਸਰੁ ਪੂਜੀਐ" ਤੇ "ਸੰਤ ਜਨਹੁ ਸੁਣਿ"), ਉਪਰ ਘਰੁ ੧ ਵਿਚ ਲਿਜਾ ਕੇ ਬਾ-ਮਿਸਲ ਕੀਤੇ ਹੋਏ ਸਨ। ਇਸ ਰਾਗੁ ਦਾ ਮ: ੧ ਘਰੁ ੩ ਦਾ ਚਉਬੋਲਾ (ਜੋਗੀ ਅੰਦਰ ਜੋਗੀਆ) ਪੂਰੇ ਮੰਗਲ ਨਾਲ ਸ਼ੁਰੂ ਹੁੰਦਾ ਸੀ (ਪੱਤ੍ਰੀ ੨੮/੨); ਭਾਵ ਇਹ ਕਿ ਅਸਟਪਦੀਆਂ ਤੋਂ ਵੱਖਰਾ ਰਖਿਆ ਹੋਇਆ ਸੀ। ਇਸੇ ਤਰ੍ਹਾਂ ਮਹਲਾ ੫ ਦਾ ਇਕੋਸਾ (ਪੈ ਪਾਇ ਮਨਾਈ) ਛੋਟਾ ਮੰਗਲ ਪਾ ਕੇ ਲਿਖਿਆ ਹੋਇਆ ਸੀ। ਇੰਞ ਇਸ ਨੂੰ ਵੀ ਅਸਟਪਦੀਆਂ ਤੋਂ ਨਿਖੇੜਿਆ ਗਇਆ ਸੀ। ਇਸ ਰਾਗੁ ਵਿਚ ਹਰੇਕ ਭਗਤ ਦੀ ਬਾਣੀ ਮੰਗਲ ਦੇ ਬਗੈਰ, ਸਿਰਲੇਖ ਪਾ ਕੇ ਲਿਖੀ ਹੋਈ ਸੀ ਪਰ ਬੇਣੀ ਜੀ ਦੇ ਸ਼ਬਦ ਨਾਲ ਸਿਰਲੇਖ ਅਗਾਂਹ ਵਧਾ ਕੇ ਹਾਸ਼ੀਏ ਉਪਰ ਮੰਗਲ ਨਾਲ ਲਿਖਿਆ ਹੋਇਆ ਸੀ।

੪. **ਦੇਵਗੰਧਾਰੀ** ਦੇ ਹਰ ਸ਼ਬਦ ਨਾਲ ਸੰਬੰਧਿਤ ਮਹਲਾ (੪ ਜਾਂ ੫) ਲਿਖਿਆ ਹੋਇਆ ਸੀ, ਪਰ ਕੇਵਲ ੧੦ਵੇਂ ਸ਼ਬਦ ਤਕ।

੫. **ਸੋਰਠਿ** ਦੀ ਵਾਰ ਦੀ ੨੯ਵੀਂ ਪਉੜੀ ਦੇ ਦੂਜੇ ਸਲੋਕ ਦੀ ਇਕ ਪੰਗਤੀ (ਆਪੇ ਦੇ ਵਡਿਆਈਆਂ ਆਪੇ ਨਦਰ ਕਰੇਇ) ਹੜਤਾਲ ਫੇਰ ਕੇ ਕੱਟੀ ਹੋਈ ਸੀ। ਇਸ ਰਾਗੁ ਦੇ ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖਲਾਸੇ" ਸੀ, ਪਰ ਮਗਰੋਂ "ਖਾਲਸੇ" ਬਣਾਇਆ ਹੋਇਆ ਸੀ।

੬. ਰਾਮਕਲੀ ਵਿਚ ਮਹਲਾ ੫ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਦਰਜ ਨਹੀਂ ਸੀ ।

੭. ਮਾਰੂ ਕਬੀਰ ਜੀ ਦੇ ਸਾਰੇ ਸਬਦ ਤੇ ਸ਼ਲੋਕ ਇਕੱਠੇ ਟਿਕਾਣੇ ਸਿਰ ਦਰਜ ਸਨ (ਪੱਤੀ ੫੧੯) । ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਦੁਹਰਾਇਆ ਹੋਇਆ ਨਹੀਂ ਸੀ । ਮੀਰਾਬਾਈ ਦਾ ਸ਼ਬਦ ਵੀ ਇਸ ਵਿਚ ਦਰਜ ਨਹੀਂ ਸੀ ।

੮. ਭੈਰਉ ਵਿਚ ਨਾਮਦੇਵ ਤੇ ਰਾਗੁ ਬਸੰਤ ਵਿਚ ਕਬੀਰ ਜੀ ਦੇ ਸ਼ਬਦ ਬੇ-ਮਿਸਲ ਨਹੀਂ ਸਨ ।

੯. ਸਾਰੰਗ ਵਿਚ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ" ਛੋਟਾ ਮੰਗਲ ਪਾ ਕੇ "ਸਾਰੰਗ ਮਹਲਾ ੫ ਸੂਰਦਾਸ" ਦਾ ਸਿਰਲੇਖ ਦੇ ਕੇ ਲਿਖਿਆ ਹੋਇਆ ਸੀ । ਇਹ ਦੂਜੇ ਸੂਰਦਾਸ ਦਾ ਸੀ । ਪਹਲੇ ਸੂਰਦਾਸ ਦੇ ਸ਼ਬਦ ਦੀ ਕੇਵਲ ਇਕ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਮੰਗਲ ਤੋਂ ਪਹਲਾਂ ਕਿਸੇ ਹੋਰ ਲਿਖਾਰੀ ਦੀ ਲਿਖੀ ਹੋਈ ਸੀ ।

## ੨੭. ਬੀੜ ਐਮ-ਐਸ. ੧੧੮੯
### (ਸੰਮਤੁ ੧੭੪੮)

ਇਹ ਬੀੜ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦੀ ਲਾਇਬ੍ਰੇਰੀ ਵਿਚ ਐਮ-ਐਸ. ਨੰਬਰ ੧੧੮੯ ਉੱਤੇ ਸੁਰੱਖਿਅਤ ਹੈ। ਠੀਕ ਪੁਰਾਣੀ ਤੇ ਬੜੀ ਸੁਥਰੀ ਬੀੜ ਹੈ। ਇਹ ਕਿਤਾਬੀ ਸ਼ਕਲ ਦੀ ਹੈ। ਜਿਲਦ ਮੁੱਢਲੀ ਕਾਇਮ ਹੈ।

**ਲਿਖਣ-ਸੰਮਤੁ :** ਲਿਖਣ-ਸੰਮਤੁ ਇਸ ਦਾ ੧੭੪੮ ਬਿ. ਤੇ ਮਿਤੀ ਕਤਕ ਵਦੀ ਏਕਮ ਹੈ ਤੇ ਇਹ "ਪੋਥੀ ਲਿਖਿ ਪਹੁੰਚੇ" ਦੇ ਪ੍ਰਸਿੱਧ ਸੂਤ੍ਰ ਨਾਲ ਸ਼ੁਰੂ ਹੁੰਦੀ ਹੈ। ਸੰਮਤੁ ਸੂਚੀਪਤ੍ਰ ਤਥਾ ਤਤਕਰਾ ਰਾਗਾਂ ਕਾ ਵਿਚ, "ਜੋਤੀ ਜੋਤਿ ਸਮਾਵਣ" ਦੀ ਪ੍ਰਤੀਕ ਦੇ ਪਿੱਛੇ ਦਿੱਤਾ ਹੋਇਆ ਹੈ, ਤਤਕਰੇ ਵਿਚ "ਗੁਰੂ ਜੀਉ ਕੇ ਦਸਤਖਤ ਮਹਲਾ" ਵੀ ਲਿਖਿਆ ਹੋਇਆ ਹੈ। ਪਰ ਮਹੱਲੇ ਨਾਲ ਅੰਕ ਨਹੀਂ। ਮੂਲਾਧਾਰ ਗ੍ਰੰਥ ਵਿਚ ਇਹ ਸੂਚਨਾ ਹੋਵੇਗੀ, ਜਿਥੋਂ ਤਤਕਰਾ ਨਕਲ ਕਰਦਿਆਂ ਇਹ ਪ੍ਰਤੀਕ ਵੀ ਦਰਜ ਕਰ ਲਈ ਗਈ।

**ਤਤਕਰੇ :** ਗ੍ਰੰਥ ਦੇ ਤਤਕਰੇ ਪੰਨਾ ੪੬ ਤਕ ਫੈਲੇ ਹੋਏ ਹਨ। ਤਤਕਰੇ ਦੇ ਕਾਲਮਾਂ ਉਪਰ ਸੰਬੰਧਿਤ ਰਾਗਾਂ ਦੇ ਨਾਂ ਦਿੱਤੇ ਹੋਏ ਹਨ, ਜਿਵੇਂ ਕਿ ਡਿਕਸ਼ਨਰੀਆਂ ਵਿਚ ਹੁੰਦਾ ਹੈ। ਲਿਖਾਰੀ ਚੰਗਾ ਸੂਝਵਾਨ ਲਗਦਾ ਹੈ। ਪਤ੍ਰਾ ੪੭/੧ ਉਪਰ ਜੋਤੀ ਜੋਤਿ ਸਮਾਵਣੇ ਕੇ ਚਲਿਤ੍ਰ ਹਨ। ਅੰਕ ਮਗਰਲੇ ਪਾਸੇ ਲੱਗਾ ਹੋਇਆ ਹੈ। ਬਾਣੀ ਨੂੰ ਵੱਖਰਾ ਅੰਕ ਦੇ ਕੇ ਸ਼ੁਰੂ ਨਹੀਂ ਕੀਤਾ; ਇਹੀ ਅੰਕ-ਲੜੀ ਅੱਗੇ ਵੀ ਚਲਦੀ ਹੈ।

**ਅੰਕਣ-ਵਿਧੀ :** ਅੰਕ ਖੁੱਲ੍ਹੇ ਗ੍ਰੰਥ ਦੇ ਖੱਬੇ ਪਾਸੇ ਵਾਲੇ ਪਤ੍ਰੇ ਤੇ ਲਗੇ ਹੋਏ ਹਨ ਤੇ ਅੰਕ ਲਾਉਣ ਦੀ ਵਿਧੀ ਵਿਗਿਆਨਕ ਹੈ, ਅਰਥਾਤ ਇਕ ਹੀ ਪਤ੍ਰੇ ਦੇ ਸਿੱਧੇ ਪੁੱਠੇ ਪਾਸਿਆਂ ਨੂੰ ਲੈ ਕੇ ਪਤ੍ਰਾ ਬਣਦਾ ਤਸੱਵੁਰ ਕੀਤਾ ਹੈ।

**ਚਲਿਤ੍ਰ ਸਮਾਵਣ ਕੇ :** ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਗੁਰੂ ਤੇਗ ਬਹਾਦੁਰ ਦੇ ਸਮਾਵਣ ਦੀ ਮਿਤੀ ਨਾਲ ਮੁਕਦੇ ਹਨ। ਛੇਵੇਂ ਪਾਤਸ਼ਾਹ ਦੇ ਚਲਾਣੇ ਦਾ ਬਿਓਰਾ "ਪੰਜ ਦਿਨ ਸਾਂਗ ਹੋਆ" ਵਾਲਾ ਹੈ।

**ਬਾਣੀ ਦਾ ਬਿਓਰਾ :** ਜਪੁ ਨੂੰ ਤਤਕਰੇ ਵਿਚ ਗੁਰੂ ਰਾਮਦਾਸ ਦੇ ਦਸਤਖ਼ਤ ਵਾਲੇ ਜਪੁ ਤੋਂ ਚੌਥੇ ਥਾਵੇਂ ਨਕਲ ਹੋਆ ਦੱਸਿਆ ਹੈ। ਇਸ ਵਿਚ ਕੁਝ ਸ਼ਬਦਾਂ ਦੇ ਜੋੜ ਇਸ ਤਰ੍ਹਾਂ ਹਨ : ਮੂਹੌਂ, ਧੌਲ ਤੇ ਕੌਣ, ਰਖੀਸਰ, ਜੀਭੌਂ।

ਜਪੁ ਦੇ ਮਗਰੋਂ ਸੋ ਦਰੁ (ਪੰਜ ਸ਼ਬਦ) ਤੇ ਸੋਹਿਲਾ ਹੈ। "ਸੋ ਪੁਰਖੁ" ਵਾਲੇ ਚਾਰ ਸ਼ਬਦ ਇਸ ਵਿਚ ਨਹੀਂ ਹਨ। ਨੌਵੇਂ ਮਹਲ ਦੀ ਬਾਣੀ ਇਸ ਵਿਚ ਚੜ੍ਹੀ ਹੋਈ ਹੈ। ਰਾਗ ਜੈਜਾਵੰਤੀ ਰਾਗੁ ਗਉੜੀ ਦੇ ਮਗਰ ਦਰਜ ਹੈ।

ਗ੍ਰੰਥ ਵਿਚ "ਸਲੋਕ ਵਾਰਾਂ ਤੇ ਵਧੀਕ" ਅੰਤ ਉੱਤੇ ਹਨ। ਇਨ੍ਹਾਂ ਦੀ ਸੰਖਿਆ ਇਸ ਤਰ੍ਹਾਂ ਹੈ : ਮਹਲਾ ੧, ੩੩; ਮ: ੩, ੬੮; ਮ: ੪, ੩੦; ਮਹਲਾ ੫, ੨੨; ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਇਨ੍ਹਾਂ ਦੇ ਮਗਰ ਹਨ। ਸਲੋਕ ਮਹਲਾ ੯ ਅੰਤ 'ਤੇ ਦਰਜ ਹਨ। ਅੱਗੋਂ ਫਾਲਤੂ ਬਾਣੀ "ਜਿਤੁ ਦਰੁ","ਬਾਦਿ ਆਤਿਸ਼ ਆਬ", "ਰਤਨਮਾਲਾ", "ਹਕੀਕਤ ਰਾਹ ਮੁਕਾਮ", ਰਾਗਮਾਲਾ ਤ ਸਿਆਹੀ ਕੀ ਬਿਧਿ, ਹੈ। ਤੇ ਇਸ ਨਾਲ ਇਸ ਗ੍ਰੰਥ ਦੀ ਸਮਾਪਤੀ ਹੋ ਜਾਂਦੀ ਹੈ।

ਹੋਰ ਵਿਸ਼ੇਸ਼ਤਾਵਾਂ : ਵਰਣਨਯੋਗ ਕੁਝ ਹੋਰ ਗੱਲਾਂ ਇਹ ਹਨ :

੧. ਮੰਗਲਾਂ ਨੂੰ ਸਿਰਲੇਖਾਂ ਤੋਂ ਬਾਅਦ ਰੱਖਣ ਵਿਚ ਇਸ ਬੀੜ ਦਾ ਲਿਖਾਰੀ ਕਈ ਥਾਵਾਂ ਤੋਂ ਉਕ ਗਇਆ ਹੈ। ਉਸ ਪਹਲੇ ਰਾਗੁ ਨੂੰ ਇੰਞ ਸ਼ੁਰੂ ਕੀਤਾ ਹੈ :

ਰਾਗੁ ਸਿਰੀ ਰਾਗੁ ਮਹਲਾ ਪਹਲਾ ੧ ॥ਘਰੁ ੧॥ ੧ਓ ਸਤਿਗੁਰ ਪ੍ਰਸਾਦਿ ॥

ਇਹ ਢੰਗ ਦੋਸ਼ਯੁਕਤ ਹੈ; ਮੰਗਲ ਸਿਰਲੇਖ ਦੇ ਉਪਰ ਕਰਕੇ ਲਿਖਣਾ ਚਾਹੀਦਾ ਸੀ, ਜਿਵੇਂ ਥਾਵਾਂ ਤੇ ਲਿਖਿਆ ਵੀ ਹੈ।

੨. ਰਾਗੁ ਉਸ ਆਮ ਤੌਰ ਤੇ ਮੂਲਮੰਤ੍ਰ ਨਾਲ ਸ਼ੁਰੂ ਕੀਤੇ ਹਨ; ਪਰੰਤੂ ਰਾਗੁ ਸਿਰੀ ਰਾਗੁ, ਜੈਤਸਰੀ, ਬੈਰਾੜੀ ਤੇ ਕੇਦਾਰਾ ਛੋਟੇ ਮੰਗਲ ਨਾਲ ਆਰੰਭ ਹੁੰਦੇ ਹਨ। ਇੱਥੇ ਉਹ ਕਰਤਾਰਪੁਰੀ ਬੀੜ ਦਾ ਅਨੁਸਰਨ ਕਰਦਾ ਲਗਦਾ ਹੈ। ਤੁਖਾਰੀ ਦੇ ਮੁੱਢ ਵਿਚ ਵੀ ਪਹਲਾਂ ਮੰਗਲ ਹੀ ਸੀ, ਮਗਰੋਂ ਹੜਤਾਲ ਫੇਰ ਕੇ ਪੂਰਾ ਮੂਲਮੰਤ੍ਰ ਲਿਖਿਆ ਹੋਇਆ ਹੈ।

੩. ਗਉੜੀ "ਵਾਰ" ਕਬੀਰ ਜੀਉ ਕੇ ਦੇ ਮੁੱਢ ਵਿਚ "ਧਰ ਅੰਬਰ ਵਿਚ ਬੇਲੜੀ" ਵਾਲਾ ਸਲੋਕ ਨਹੀਂ ਹੈ।

੪. ਜੁਮਲੇ ਬਾਣੀ ਰਚੈਤਿਆਂ ਦੇ ਨਾਵਾਂ ਨਾਲ ਵੇਰਵੇ ਸਹਿਤ ਦਿੱਤੇ ਹੋਏ ਹਨ।

੫. ਗੂਜਰੀ ਮਹਲਾ ੫ ਘਰੁ ੩ ਦੀ ਅੰਤਲੀ ਅਸ਼ਟਪਦੀ (ਨਾਥ ਨਰਹਰ ਦੀਨ) ਦੀ ਅੰਤਲੀ ਤੁਕ ਵਿਚ ਪਾਠ "ਦੇਤ ਦਰਸਨੁ ਸ੍ਰਵਨਿ ਨੇਤ੍ਰ" ਹੈ।

੬. ਸੋਰਠਿ ਵਿਚ ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਕੇਵਲ ਇਕ ਪੰਗਤੀ ਲਿਖੀ ਹੋਈ ਹੈ।

੭. ਰਾਮਕਲੀ ਵਿਚ ਪੰਚਮ ਪਾਤਸ਼ਾਹ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਪੂਰਾ ਪ੍ਰਾਪਤ ਹੈ।

੮. ਭੈਰਉ ਵਿਚ ਕਬੀਰ ਜੀ ਦੀ ਤਖ਼ਤੀ ਵਿਚ ਦਿੱਤਾ ਇਹ ਸ਼ਬਦ "ਵਰਤ ਨ ਰਹਉ ਨ ਮਹ ਰਮਦਾਨਾ" ਮਹਲਾ ੫ ਦਾ ਕਰਕੇ ਹੀ ਲਿਖਿਆ ਹੈ।

੯. ਬਸੰਤ ਵਿਚਲਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦਾ ਲਿਖਿਆ ਹੈ। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੇ" ਮਹਲਾ ੩ ਦਾ ਲਿਖਿਆ ਹੋਇਆ ਸੀ, /੩/ ਨੂੰ ਭੰਨ ਕੇ /੧/ ਬਣਾਇਆ ਹੋਇਆ ਹੈ।

੧੦. ਮਾਰੂ ਵਿਚ ਮੀਰਾਬਾਈ ਦਾ ਸ਼ਬਦ (ਮਨ ਹਮਾਰਾ ਬਾਧਿਓ ਮਾਈ) ਹੈ।

੧੧. ਸਾਰੰਗ ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਇਕ ਤੁਕ ਲਿਖੀ ਹੋਈ ਹੈ। ਦੂਸਰਾ ਸ਼ਬਦ "ਹਰਿ ਕੇ ਸੰਗ ਬਸੈ ਹਰਿ ਲੋਕ" ਪੂਰਾ ਹੈ।

੧੨. ਕਲ ਭੱਟ ਦੇ ਦੂਜੇ ਮਹਲੇ ਦੇ ਅੰਤਲੇ ਸਵੱਯੇ ਵਿਚ ਪਾਠ "ਸੋ ਕਹੁ ਟਲ" ਸੀ, /ਟ/ ਨੂੰ ਭੰਨ ਕੇ /ਕ/ ਕੀਤਾ ਹੋਇਆ ਹੈ।

੧੩. ਸ਼ਬਦਾਂ ਦੇ ਅੰਤ 'ਤੇ ਉਨ੍ਹਾਂ ਦੇ ਜੋੜ ਜੁਮਲਿਆਂ ਸਹਿਤ ਦਰਜ ਹਨ।

## ੨੮. ਭਾਈ ਰਾਮ ਰਾਇ ਲਿਖਿਤ ਬੀੜ
### (ਸੰਮਤੁ ੧੭੪੯)

ਇਸ ਬੀੜ ਬਾਰੇ ਸੂਚਨਾ ਲਈ ਅਸੀਂ ਸਵਰਗਵਾਸੀ ਭਾਈ ਰਣਧੀਰ ਸਿੰਘ ਦੇ ਰਿਣੀ ਹਾਂ। ਉਹ ਇਸ ਨੂੰ ਭਾਈ ਗੁਰਦਾਸ ਲਿਖਿਤ ਆਦਿ ਬੀੜ ਦੀ ਅਣਹੋਂਦ ਵਿਚ ਧਰੁਵਾ ਮੰਨੇ ਜਾਣ ਦੇ ਯੋਗ ਸਮਝਦੇ ਸਨ। ਉਨ੍ਹਾਂ ਇਸ ਨੂੰ ਸ੍ਰੀ ਹਰਿਮੰਦਰ ਸਾਹਿਬ, ਤਖਤ ਸ੍ਰੀ ਪਟਨਾ ਸਾਹਿਬ, ਦੇ ਤੋਸ਼ੇਖਾਨੇ ਵਿਚ ਦਰਸਿਆ ਪਰਸਿਆ ਸੀ। ਸਾਨੂੰ ਇਸ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ। ਜੇ ਕਿਸੇ ਸਵਾਰਥੀ ਦੇ ਹੱਥ ਨਹੀਂ ਚੜ੍ਹ ਗਈ ਤਾਂ ਇਹ ਬੀੜ ਹੁਣ ਵੀ ਉਥੇ ਸੁਰੱਖਿਅਤ ਹੋਣੀ ਚਾਹੀਦੀ ਹੈ।

**ਗ੍ਰੰਥ ਦੀ ਆਕ੍ਰਿਤੀ :** ਭਾਈ ਰਣਧੀਰ ਸਿੰਘ ਲਿਖਦੇ ਹਨ ਕਿ—

(ੳ) ਗ੍ਰੰਥ ਦੇ ਪਹਲੇ ਪਤ੍ਰੇ ਦੇ ਦੋ ਕਾਲਮਾਂ ਅਥਵਾ ਪੱਟੀਆਂ ਵਿੱਚੋਂ ਪਹਲੀ ਪੱਟੀ ਵਿਚ "ਬੰਧੇਜ ਵਾਰਾਂ ਕਾ" ਦਿੱਤਾ ਹੋਇਆ ਹੈ ਤੇ ਉਸ ਦੇ ਸਾਮ੍ਹਣੇ ਵਾਲੀ ਦੂਜੀ ਪੱਟੀ ਵਿਚ ਗ੍ਰੰਥ ਲਿਖੇ ਜਾਣ ਦਾ ਸੰਮਤੁ ਇਂਵ ਦਰਜ ਹੈ :

ਸੰਮਤ ੧੭੪੯ ਗ੍ਰੰਥ ਲਿਖਿਆ

(ਅ) ਇਸੇ ਪਹਲੇ ਪਤ੍ਰੇ ਦੇ ਮਗਰਲੇ ਪਾਸੇ "ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਹੈ।

(ੲ) ਰਾਗੁ-ਬਧ ਬਾਣੀ ਦੇ ਸਮਾਪਤ ਹੋ ਜਾਣ ਤੇ ਭੋਗ ਦੀਆਂ ਬਾਣੀਆਂ ਚਲਦੀਆਂ ਹਨ। ਗ੍ਰੰਥ ਦੀ ਸਮਾਪਤੀ ਸੂਚੀਪਤ੍ਰ ਅਨੁਸਾਰ "ਸਵੈਯੇ ਭੱਟਾਂ ਕੇ" ਉਪਰ, ਪਤ੍ਰਾ ੧੦੨੭ 'ਤੇ ਹੁੰਦੀ ਹੈ। ਇੱਥੇ ਹੀ ਸਵੱਯਾਂ ਦੇ ਮਗਰ ਉਹ ਪੁਸ਼ਪਿਕਾ ਆਈ ਹੈ, ਜਿਸ ਵਿਚ ਇਸ ਦੇ ਭਾਈ ਗੁਰਦਾਸ ਦੇ ਗਿਰੰਥ ਨਾਲ ਕਿਸੇ ਪੁਹਕਰ ਦੇ ਗ੍ਰੰਥ ਨਾਲ ਅਗੋਂ ਸੋਧੇ ਹੋਏ ਹੋਣ ਦੀ ਗੱਲ ਕੀਤੀ ਹੈ ਤੇ ਜਿਸ ਦਾ ਉੱਧ੍ਰਣ ਅਸੀਂ ਆਪਣੀ ਇਸ ਕਿਤਾਬ ਦੇ ਪੰਨਾ ੧ ਉਪਰ ਕਰ ਆਏ ਹਾਂ। ਇਸ ਪੁਸ਼ਪਿਕਾ ਤੋਂ ਸਿੱਧ ਹੁੰਦਾ ਹੈ ਕਿ ਮੁੱਢ ਵਿਚ ਇਹ ਗ੍ਰੰਥ ਇੱਥੇ ਹੀ ਸਮਾਪਤ ਹੋ ਜਾਂਦਾ ਸੀ। ਇਸ ਦੇ ਮਗਰ ਹੁਣ ਪਤ੍ਰਾ ੧੦੨੮ ਉਪਰ ਸਲੋਕ ਮਹਲਾ ੯ ਉੱਤੇ ਰਤਨਮਾਲਾ, ਪਤ੍ਰਾ ੧੦੩੪ ਉਪਰ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਅਤੇ ਪਤ੍ਰਾ ੧੦੩੫ ਉਪਰ ਰਾਗੁਮਾਲਾ ਦਰਜ ਹਨ। ਇਹ ਸਭ ਪਿੱਛੋਂ ਚੜ੍ਹਾਈਆਂ ਗਈਆਂ।

**ਤਤਕਰੇ :** ਗ੍ਰੰਥ ਦੇ ਤਤਕਰਿਆਂ ਨੇ ਪਹਲੇ ੩੩ ਪਤ੍ਰੇ ਮੱਲੇ ਹੋਏ ਸਨ। ਅਗਲੇ ਬਿਨਾ ਅੰਕ (੩੪ਵੇਂ) ਪਤ੍ਰੇ ਉੱਤੇ ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਹਨ। ਇਹ ਨੌਵੇਂ ਮਹਲੁ ਤਕ ਚਲਦੇ ਹਨ ਅਤੇ ਸੰਖਿਪਤ ਰੂਪ ਵਿਚ ਦਿੱਤੇ ਹੋਏ ਹਨ।

**ਮੰਗਲ ਤੇ ਸਿਰਲੇਖ :** ਮੰਗਲਾਂ ਨੂੰ ਹਰ ਥਾਂ ਪਹਲ ਦਿੱਤੀ ਹੋਈ ਹੈ, ਅਰਥਾਤ ਬਾਣੀ ਦੇ ਸਿਰਲੇਖਾਂ ਤੋਂ ਉਪਰ ਕਰ ਕੇ ਲਿਖੇ ਹਏ ਹਨ।

**ਹੋਰ ਵਿਸ਼ੇਸ਼ਤਾਵਾਂ :**

੧. ਰਾਗੁ **ਸੋਰਠਿ** ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ ਪਹਲਾਂ "ਖਲਾਸੇ" ਸੀ। /ਖ/ ਨਾਲ ਕੰਨਾ ਮਗਰੋਂ ਲਾਇਆ ਗਇਆ, ਜਿਸ ਨਾਲ ਪਾਠ ਬਦਲ ਕੇ "ਖਾਲਸੇ" ਹੋ ਗਇਆ ਹੈ। ਅਗੇ ਅਠਵੇਂ ਸ਼ਬਦ ਤੋਂ ਬਾਅਦ ਕਬੀਰ ਜੀ ਦਾ ਇਹ ਸ਼ਬਦ–

ਸੋਰਠ ॥ ਅਉਧੂ ਸੋ ਜੋਗੀ ਗੁਰ ਮੇਰਾ ॥੧॥
ਇਸ ਪਦ ਕਾ ਜੋ ਕਰੈ ਨਿਬੇਰਾ ॥੧॥ ਰਹਾਉ ॥

ਤਰਵਰ ਏਕ ਮੂਲ ਬਿਨੁ ਠਾਢੋ ਫੂਲੇ ਫਲ ਲਾਗਾ ॥
ਸਾਖਾ ਪਤ੍ਰ ਕਿਛੁ ਨਹੀਂ ਵਾ ਕੇ ਅਸਟ ਗਗਨ ਮੁਖ ਰਾਜਾ ॥੨॥

ਪਿਉ ਬਿਨ ਪੁਤ੍ਰ ਕਹਹ ਬਿਨੁ ਤੂੰਬਾ ਬਿਨ ਜਿਹਵਾ ਗੁਣ ਗਾਵੈ ॥
ਗਾਵਨਹਾਰ ਕੋ ਰੂਪ ਨ ਰੇਖਾ ਸਤਿਗੁਰੂ ਹੋਯ ਲਖਾਵੈ ॥੩॥

ਪੰਛੀ ਖੋਜ ਮੀਨ ਕੋ ਮਾਰਗ ਕਹਹਿ ਕਬੀਰ ਦੋਉ ਭਾਰੀ ॥
ਅਪਰੰਪਰ ਪਾਰ ਪੁਰਸ਼ੋਤਮ ਮੂਰਤਿ ਕੋ ਬਲਿਹਾਰੀ ॥੪॥੯॥

ਪੂਰਾ ਲਿਖਿਆ ਹੋਇਆ ਸੀ। ਮਗਰੋਂ ਕਿਸੇ ਨੇ "ਇਸ ਪਦ ਕਾ ਜੋ ਕਰੈ ਨਿਬੇਰਾ ॥੧॥ ਰਹਾਉ॥" ਤਕ ਪਾਠ ਰੱਖ ਕੇ ਤੇ ਅੰਤਲਾ, ਅੰਕ ੯ ਵੀ ਸੁਰੱਖਿਅਤ ਕਰ ਕੇ, ਵਿਚਲੀਆਂ ਪੰਜ ਪੰਕਤੀਆਂ ਸਫੇਦੇ ਨਾਲ ਮੇਟ ਦਿੱਤੀਆਂ ਹੋਈਆਂ ਹਨ।

੨. ਰਾਗੁ **ਜੈਜਾਵੰਤੀ** ਜਿਸ ਵਿਚ ਨੌਵੇਂ ਸਤਿਗੁਰਾਂ ਦੀ ਬਾਣੀ ਹੈ, ਪਤ੍ਰਾ ਪ੪ਪ ਉਪਰ ਜੈਤਸਰੀ ਦੀ ਸਮਾਪਤੀ ਉੱਤੇ ਨਾਲ ਕਰ ਕੇ ਹੀ ਦਰਜ ਹੈ।

੩. ਭਗਤ ਬਾਣੀ ਦੀ ਹਾਲਤ ਵਿਚ ਰਾਗ ਮਾਰੂ, ਭੈਰਉ, ਬਸੰਤ ਤੇ ਸਾਰੰਗ ਦੇ ਸ਼ਬਦ ਹਰ ਰਾਗੁ ਵਿਚ ਇਕੱਠੇ ਥਾਂ ਸਿਰ, ਲਿਖੇ ਹੋਏ ਹਨ। ਮਾਰੂ ਕਬੀਰ ਦੇ ਦ ਸਲੋਕ "ਗਗਨ ਦਮਾਮਾ ਬਾਜਿਆ" ਅਤੇ "ਸੂਰਾ ਸੋ ਪਹਚਾਨੀਐ" ਦਸਵੇਂ ਸ਼ਬਦ, "ਦੀਨ ਬਿਸਾਰਿਓ ਰੇ ਦਿਵਾਨੇ" ਦੇ ਮਗਰ ਦਰਜ ਹਨ। ਇਹੀ ਇਨ੍ਹਾਂ ਦੀ ਠੀਕ ਥਾਂ ਹੈ।

੪. ਧੁਨੀਆਂ ਕਈ ਵਾਰਾਂ ਨਾਲ ਮਗਰੋਂ ਹਾਸ਼ੀਏ ਉਪਰ ਲਿਖੀਆਂ ਹੋਈਆਂ ਹਨ, ਜਿਵੇਂ ਵਾਰ ਮਲਾਰ ਕੀ ਨਾਲ (ਪਤ੍ਰਾ ੯੩੨)।

੫. ਸਲੋਕ ਵਾਰਾਂ ਤੇ ਵਧੀਕ ਵਿਚ ਸਲੋਕ ਮਹਲਾ ੫ ਦੇ ਅੰਤ ਤੇ "ਤੇਰਾ ਕੀਤਾ ਜਾਤੋ ਨਾਹੀ" ਵਾਲਾ ਸਲੋਕ ੨੩ਵੇਂ ਅੰਕ 'ਤੇ ਹੈ ਤੇ ਇਸ ਦੇ ਪਿੱਛੋਂ ਮੁੰਦਾਵਣੀ ਲਿਖੀ ਹੋਈ ਹੈ। ਇਸ ਦੇ ਪਿੱਛੇ ਥੋੜੀ ਥਾਂ ਸੀ, ਸੋ ੧ੳ ਸਤਿਗੁਰਪ੍ਰਸਾਦਿ (+, ਚਰਖੜੀ ਵਾਲੇ ਨਿਸ਼ਾਨ ਨਾਲ) ਲਿਖ ਕੇ ਹਾਸ਼ੀਏ ਵਿਚ ਇਹ ਨੋਟ ਦਿੱਤਾ ਹੋਇਆ ਹੈ :

"ਇਸ ਜਗਹ ਸਲੋਕ ਮਹਲਾ ੯ ਨਾਵੇ ਕੇ ਚਾਹੀਐ ਅਗੇ ਲਿਖੇ ਗਏ"

੬. "ਭਟ ਰਚਿਤ ਸਵੱਯੇ ਮਹਲੇ ਚਉਥੇ ਕੇ" ਦੇ ੩੫ਵੇਂ ਸਵੱਯੇ ਵਿਚ ਪਾਠ "ਮੋਹ ਮਾਹ ਮਗਨ ਭਈ" ਆਇਆ ਹੈ, ਜੋ ਸਹੀ ਹੈ।

੭. ਪਤ੍ਰਾ ੧੦੨੭ ਉਪਰ ਗ੍ਰੰਥ ਦੇ ਸੰਪੂਰਣ ਹੋਣ ਦਾ ਸ਼ੁਕਰਾਨਾ ਤੇ ਬਾਣੀ ਪੜ੍ਹਨ ਦਾ ਮਹਾਤਮ ਇਸ ਤਰ੍ਹਾਂ ਪ੍ਰਗਟਾਇਆ ਹੋਇਆ ਸੀ :

੧ੳ

ਧਰ ਜੀਅੜੇ ਤੂੰ ਏਕ ਟੇਕ ਲਾਹ ਵਿਡਾਣੀ ਆਸ ॥
ਨਾਨਕ ਨਾਮ ਧਿਆਇ ਤੂ ਕਾਰਜ ਆਵੈ ਰਾਸ ॥੧॥

ਸ੍ਰੀ ਬਾਬੇ ਜੀ ਕੀ ਆਗਿਆ ਹੈ ਜੋ ਏਸ ਨੂੰ ਪਿਆਰ ਲਾਇ ਕੇ ਪੜੇਗਾ ਸੁਣੈਗਾ ॥
ਤਿਸਕਾ ਆਵਾਗਵਣ ਰਹੇਗਾ ਸਤਿ ਕਰ ਮੰਨਣਾ ॥

ਇਸ ਵਾਕ ਦੇ ਮਗਰ ਇਸ ਗ੍ਰੰਥ ਵਿਚ ਹੇਠ ਲਿਖੀ ਅਤਿ ਲਾਭਦਾਇਕ ਪੁਸ਼ਪਿਕਾ ਉਪਲਬਧ ਹੈ :

> ੧ੳ ॥ ਏਹੁ ਗਿਰੰਥ ਫਤੇ ਚੰਦ ਕੇ ਗਿਰੰਥ ਕਾ ਨਕਲੁ ਫਤੇ ਚੰਦ ਕਾ ਗਿਰੰਥ ਪੁਹਕਰ ਕੇ ਗਿਰੰਥ ਕਾ ਨਕਲੁ ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲਿ ਸੋਧਿਆ ਹੈ ਪੰਜਵੇਂ ਮਹਲ ਗੁਰਦਾਸ ਭਲੈ ਪਾਸਹੁੰ ਲਿਖਵਾਇਆ ਸੀ ਜੋ ਉਸ ਗਿਰੰਥ ਨਾਲਿ ਸੋਧੈ ਸੋ ਗਿਰੰਥ ਸੁਧ ਹੋਵੈ ॥ ਜੇ ਫੇਰ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਾਹਮਣ ਦੇ ਗਿਰੰਥ ਨਾਲਿ ਸੁਧ ਕਰਿ ਲਇਓ ਹੋਰਨਾ ਗਰੰਥਾਂ ਨਾਲਹੁੰ ਜਗਨੇ ਬ੍ਰਹਮਣ ਦਾ ਗਿਰੰਥ ਸੁਧ ਕੀਤਾ ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲਿ ਸੁਧਿ ਕੀਆ ਹੈ ॥

ਭਾਈ ਰਣਧੀਰ ਸਿੰਘ ਦਸਦੇ ਹਨ ਕਿ ਫਤਹਿ ਚਿੰਦ ਦਾ ਨਾਮ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮਨਾਮਿਆਂ ਵਿਚ ਆਇਆ ਹੈ ਤੇ ਇਨ੍ਹਾਂ ਦੇ ਲਿਖੇ ਕੁਝ ਪੁਸਤਕ 'ਸੂਰ ਸਾਗਰ' ਤੇ 'ਸਮੁਦ੍ਰੀਕ' ਕਵਰੇਸ ਕ੍ਰਿਤ ਆਦਿ ਵੀ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਪ੍ਰਾਪਤ ਸਨ।

ਜਗਨੇ ਬਾਰੇ ਆਪ ਦੀ ਸੂਚਨਾ ਹੈ ਕਿ ਇਹ ਸ੍ਰੀ ਗੁਰੂ ਅਰਜੁਨ ਦੇਵ ਜੀ ਦਾ ਅਨੰਨ ਸਿੱਖ ਸੀ ਤੇ ਇਸ ਨੇ ਅੰਮ੍ਰਿਤਸਰ ਦੀ ਜੰਗ ਵਿਚ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਲਈ

ਵੱਡੀ ਬੀਰਤਾ ਦੇ ਕਾਰਨਾਮੇ ਦਿਖਾਏ ਸਨ।[1]

ਪੁਸ਼ਪਿਕਾ ਵਾਲੇ ਪਤ੍ਰੇ (੧੦੨੭) ਦੇ ਮਗਰਲੇ ਪਾਸੇ ਇਸ ਗ੍ਰੰਥ ਦੇ ਲਿਖਾਰੀ ਭਾਈ ਰਾਮ ਰਾਇ ਨੇ ਆਪਣੇ ਸੰਬੰਧੀ ਵੀ ਕੁਝ ਸੂਚਨਾ ਜੁਟਾਈ ਹੈ, ਆਪ ਲਿਖਦੇ ਹਨ :

> ਲਿਖਤੰ ਗੁਲਾਮ ਖ਼ਾਨੇਜ਼ਾਦ ਸੰਗਤ ਕਾ ਕੀਟ ਜੰਤ ਉਤਮਚੰਦ ਸੁਨਿਆਰ ਕਾ ਬੇਟਾ ॥ ਰਾਮ ਰਾਇ ਸਿਖ ਫ਼ਕੀਰ ਗੁਰੂ ਪੂਰੇ ਕਾ ॥ ਭੁਲੇ ਚੁਕੇ ਬਖਸਣਾ ਸੰਗਤਿ ਗੁਰੂ ਕਾ ਸਦਕਾ ॥

ਇਸ ਰਾਮ ਰਾਇ ਬਾਰੇ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ ਕਿ ਇਹ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਪੂਰਬਿ ਪਿਆਨੇ ਸਮੇਂ ਹਜ਼ੂਰੀ ਸੰਗਤਿ ਵਿਚ ਸ਼ਾਮਲ ਸੀ। ਪਟਨੇ ਤੋਂ ਕਾਮਰੂਪ (ਅਸਾਮ) ਜਾਣ ਸਮੇਂ ਜਦੋਂ ਗੁਰੂ ਜੀ ਨੇ ਪਰਿਵਾਰ ਨੂੰ ਪਟਨੇ ਛਡਿਆ ਤਾਂ ਇਸੇ ਨੂੰ ਹੀ ਪਰਿਵਾਰ ਦੀ ਸੇਵਾ ਸੰਭਾਲ 'ਤੇ ਨਿਯੁਕਤ ਕੀਤਾ। ਪੂਰਬ ਤੋਂ ਪਟਨੇ ਤੇ ਫਿਰ ਦਿੱਲੀਓਂ ਪਟਨੇ ਘਲਿਆ ਗਇਆ। ਹਰ ਹੁਕਮਨਾਮੇ ਵਿਚ ਇਸ ਦਾ ਨਾਂ ਭਾਈ ਦਿਆਲ ਦਾਸ ਤੋਂ ਬਾਅਦ ਆਉਂਦਾ ਹੈ।

**ਟਿੱਪਣੀ** : ਇਹ ਪਹਲਾ ਗ੍ਰੰਥ ਹੈ ਜਿਸ ਵਿਚ ਗੁਰੂ ਅਰਜੁਨ ਦੇਵ ਜੀ ਦੇ ਗ੍ਰੰਥ ਦੇ ਭਾਈ ਗੁਰਦਾਸ ਹੱਥੋਂ ਤਿਆਰ ਕੀਤੇ ਜਾਣ ਦਾ ਸੰਕੇਤ ਮਿਲਦਾ ਹੈ। ਇਸ ਤੋਂ ਪਹਲਾਂ ਡੇਰਾਦੂਨ ਵਾਲੀ ਬੀੜ (ਸੰਮਤ ੧੭੧੬) ਵਿਚ ਕੇਵਲ (ਮਹਲੇ ਪੰਜਵੇਂ) ਦੇ ਗ੍ਰੰਥ ਵੱਲ ਹੀ ਸੰਕੇਤ ਸੀ, ਗ੍ਰੰਥ ਦੇ ਭਾਈ ਗੁਰਦਾਸ ਹੱਥੀਂ ਤਿਆਰ ਕਰਵਾਏ ਜਾਣ ਦਾ ਕੋਈ ਸੰਕੇਤ ਨਹੀਂ ਸੀ :

---

[1](ੳ) ਭਾਈ ਗੁਰਦਾਸ ਦੀ ਗਿਆਰਵੀਂ ਵਾਰ ਦੀ ਸਤਾਈਵੀਂ ਪਉੜੀ ਵਿਚ ਆਏ ਭਾਈ ਜਗਨੇ ਦੇ ਜ਼ਿਕਰ (ਜਗਨਾ ਨੰਦ ਸਾਧ ਹਹਿੰ ਭਾਨਾ ਸੁਹੜ ਹੰਸਾ ਦੀ ਦਾਲਾ) ਦੀ ਵਿਆਖਿਆ ਕਰਦਿਆਂ 'ਸਿੱਖਾਂ ਦੀ ਭਗਤਮਾਲਾ' ਦਾ ਰਚੈਤਾ ਲਿਖਦਾ ਹੈ :

> ਭਾਈ ਜਗਨਾ ਤੇ ਭਾਈ ਨੰਦਾ ਸਾਧ ਤੇ ਭਾਈ ਭਾਨਾ ਸੁਹੜ ਆਗਰੇ ਤੋਂ ਗੁਰੂ ਅਰਜੁਨ ਜੀ ਦੀ ਸ਼ਰਨਿ ਆਏ, ਅਰਦਾਸਿ ਕੀਤੀ, "ਜੀ, ਅਸੀਂ ਇੰਦ੍ਰੀਆਂ ਨੂੰ ਰੋਕ ਕੇ ਭਜਨ ਕਰਦੇ ਹਾਂ, ਪਰ ਕੋਈ ਕੋਈ ਪਦਾਰਥੁ ਦ੍ਰਿਸਟਿ ਆਵਦਾ ਹੈ ਤਾ ਅਸਾਡਾ ਮਨ ਚਲ ਜਾਂਦਾ ਹੈ। ਬਚਨ ਹੋਇਆ, ਮਨੋਰਾਸ ਤੇ ਵਾਸਨਾ ਤੇ ਤਤ ਗਿਆਨ ਤਿਨਾ ਦੀ ਇਕੱਠੀ ਸਾਧਨਾ ਕਰੋ। ਜੈਸੇ 'ਸੋ ਦਰੁ' ਦਾ ਛਕਾ ਪੜੀਤਾ ਹੈ, ਤਾ ਫਲ ਹੁੰਦਾ ਹੈ, ਤੈਸੇ ਤਿਨਾਂ ਹੀ ਗੁਣਾਂ ਦਾ ਅਭਿਆਸ ਕਰੋਗੇ, ਤਾਂ ਤੁਹਾਡਾ ਮਨ ਚਲਾਇਮਨ ਨਹੀਂ ਹੋਵੇਗਾ"। —ਸਿੱਖਾਂ ਦੀ ਭਗਤਮਾਲਾ, ਪੰਨਾ ੧੪੯-੫੦

(ਅ) "ਜਗਨਾ . . . ਸ੍ਰੀ ਗੁਰੂ ਅਰਜੁਨ ਦੇਵ ਜੀ ਦਾ ਪਰੋਪਕਾਰੀ ਬ੍ਰਹਮ ਗਯਾਨੀ ਸਿੱਖ, ਜਿਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਆਗਿਆ ਨਾਲ ਅਮ੍ਰਿਤਸਰ ਦੇ ਜੰਗ ਵਿਚ ਭਾਰੀ ਬੀਰਤਾ ਦਿਖਾਈ" —ਕਾਨ੍ਹ ਸਿੰਘ, ਮਹਾਨ ਕੋਸ਼, ਦੂਜਾ ਸੰਸਕਰਣ, ਪੰਨਾ ੩੭ (ਕਾਲਮ ਦੂਜਾ)।

## ੨੯. ਬੀੜ ਅਜਾਇਬ ਘਰ ਪੰਜਾਬੀ ਯੂਨੀਵਰਸਿਟੀ
(ਸੰਮਤੁ ੧੭੪੯)

ਇਹ ਬੀੜ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਅਜਾਇਬ ਘਰ ਵਿਚ ਸੁਰੱਖਿਅਤ ਹੈ ਤੇ ਨਵੀਂ ਨਕੋਰ ਹਾਲਤ ਵਿਚ ਹੈ। ਇਸ ਦਾ ਐਕਸੈਸ਼ਨ ਨੰਬਰ ਨਹੀਂ ਮਿਲ ਸਕਿਆ। ਤਿਆਰੀ ਪਿੱਛੋਂ ਇਹ ਕਿਸੇ ਧਰਮਸਾਲਾ ਵਿਚ ਪ੍ਰਕਾਸ਼ ਕੀਤੀ ਗਈ ਨਹੀਂ ਲਗਦੀ ਤੇ ਨਾ ਹੀ ਪਾਠ ਕੀਤੇ ਜਾਣ ਲਈ ਵਰਤੀ ਗਈ ਦਿਸਦੀ ਹੈ। ਮੁੱਢਲੇ ਇਕ ਖਾਲੀ ਪਤ੍ਰੇ ਉੱਤੇ ਇਸ ਦੇ ਲਿਖੇ ਜਾਣ ਦਾ ਸੰਮਤ ਇਸ ਤਰ੍ਹਾਂ ਦਰਜ ਹੈ :

੧ੳ ਸਤਿਗੁਰ ਪ੍ਰਸਾਦਿ

ਗਿਰੰਥ ਲਿਖਿਆ ਸੰਪੂਰਨ ਸੰਮਤੁ ੧੭੪੯
ਮਿਤੀ ਸਾਵਣ ਸੁਦੀ ਏਕਮੀ ਮੰਗਲਵਾਰਿ ॥

**ਬਾਣੀ ਦਾ ਵੇਰਵਾ :** ਨੌਵੇਂ ਮਹਲੁ ਦੀ ਬਾਣੀ ਇਸ ਬੀੜ ਵਿਚ ਚੜ੍ਹੀ ਹੋਈ ਹੈ। ਰਾਗੁ ਜੈਜਾਵੰਤੀ ਰਾਗੁ ਜੈਤਸਰੀ ਦੇ ਮਗਰ ਹੈ। ਨੌਵੇਂ ਪਾਤਸ਼ਾਹ ਦੇ ਸਲੋਕ ਵਾਰਾਂ ਤੇ ਵਧੀਕ ਦੇ ਅੰਤ 'ਤੇ ਮਹਲਾ ੫ ਦੇ ਸਲੋਕਾਂ ਦੇ ਮਗਰ ਹਨ। ਸਲੋਕ "ਤੇਰਾ ਕੀਤਾ ਜਾਤੋ ਨਾਹੀ", ਮਹਲਾ ੫ ਦੇ ਸਲੋਕਾਂ ਨਾਲ ਸੰਮਿਲਿਤ ਹੈ। ਮੁੰਦਾਵਣੀ, ਮਹਲਾ ੯ ਦੇ ਸਲੋਕਾਂ ਮਗਰ ਰਖੀ ਗਈ ਹੈ; ਫਿਰ ਸਲੋਕ ਕਬੀਰ ਜੀਉ ਕੇ, ਸਲੋਕ ਸ਼ੇਖ ਫਰੀਦ ਜੀਉ ਕੇ ਤੇ ਅੰਤ ਉੱਤੇ ਸਵੱਯੇ ਹਨ। ਇੰਵ ਇਸ ਬੀੜ ਦਾ ਭੋਗ ਸਵੱਯਾਂ ਉਪਰ ਪੈਂਦਾ ਹੈ। ਹੋਰ ਕੋਈ ਫਾਲਤੂ ਬਾਣੀ ਇਸ ਬੀੜ ਵਿਚ ਨਹੀਂ ਹੈ। 'ਸੋ ਪੁਰਖੁ' ਵਾਲੇ ਸ਼ਬਦਾਂ ਦਾ ਜੁਟ ਮੁਢ ਵਿਚ ਰਹਰਾਸਿ ਨਾਲ ਸੰਮਿਲਿਤ ਹੈ। ਕੁਲ ਪਤ੍ਰੇ ਇਸ ਗ੍ਰੰਥ ਦੇ ੫੯੬ ਹਨ।

**ਤਤਕਰੇ :** ਚਲ ਚੁਕੀ ਪਰਿਪਾਟੀ ਅਨੁਸਾਰ ਤਿੰਨੇ ਤਤਕਰੇ ਇਸ ਵਿਚ ਮੌਜੂਦ ਹਨ। ਪਹਲਾ ਤਤਕਰਾ ਤਤਕਰੇ ਕਾ ਨਕਲ ਕੀਤਾ ਹੋਇਆ ਹੈ, ਪਰ ਪਤ੍ਰਿਆਂ ਦੇ ਅੰਕ ਨਹੀਂ ਦਿੱਤੇ, ਐਵੇਂ ਰਾਗ ਲਿਖ ਦਿੱਤੇ ਹਨ। ਇਸ ਦੇ ਪਿੱਛੋਂ ਸੂਚੀਪਤ੍ਰ ਚਲਦਾ ਹੈ ਤੇ ਅੰਤ ਵਿਚ ਸ਼ਬਦਾਂ ਕਾ ਤਤਕਰਾ ਹੈ ਜੋ ਰਾਗੁ ਪ੍ਰਭਾਤੀ ਉੱਤੇ ਮੁਕਦਾ ਹੈ। ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਨਹੀਂ ਹਨ। ਕਾਲਮਾਂ ਉਪਰ ਚਲਦੇ ਸਿਰਲੇਖ ਦਿੱਤੇ ਹੋਏ ਹਨ। ਤਤਕਰੇ ਵਿਚ ਸਭ ਥਾਂ ਛੋਟਾ ਮੰਗਲ ਵਰਤਿਆ ਹੋਇਆ ਹੈ। ਤਤਕਰੇ ਪਤ੍ਰਾ ੨੫ ਉਪਰ ਸਮਾਪਤ ਹੋ ਜਾਂਦੇ ਹਨ। ਪਤ੍ਰਾ ੨੬ ਖਾਲੀ ਹੈ।

**ਸਮਾਵਣੇ ਕੇ ਚਲਿਤ੍ਰ :** ਜੋਤੀ ਜੋਤਿ ਸਮਾਵਣ ਦੇ ਚਲਿਤ੍ਰ ਪਤ੍ਰਾ ੨੭ ਉਪਰ ਦਰਜ ਹਨ। ਇਹ ਨੌਵੇਂ ਪਾਤਸ਼ਾਹ ਦੇ ਚਲਾਣੇ 'ਤੇ ਮੁਕਦੇ ਹਨ। ਛੇਵੇਂ ਗੁਰੂ ਸਾਹਿਬ ਦਾ ਚਲਾਣਾ ਕਾਨਗੜ੍ਹ ਵਾਲੀ ਬੀੜ ਦੀ ਪੰਜ ਦਿਨ ਸਾਂਗ ਹੋਆ ਵਾਲੀ ਸ਼ੈਲੀ ਵਿਚ ਦਰਜ ਹੈ।

**ਮੰਗਲ ਤੇ ਸਿਰਲੇਖ :** ਤਤਕਰੇ ਵਿਚ ਜਪੁ ਨਾਲ ਪਦ "ਨੀਸਾਣੁ" ਨਹੀਂ ਆਇਆ ਤੇ ਨਾ ਹੀ ਗੁਰੂ ਰਾਮਦਾਸ ਜੀਉ ਕੇ ਦਸਤਖਤਾਂ ਦਾ ਨਕਲ ਜਾਂ ਨਕਲ ਦਰ ਨਕਲ ਲਿਖਿਆ ਹੈ। ਜਪੁ ਮੂਲਮੰਤ੍ਰ ਨਾਲ ਆਰੰਭ ਹੁੰਦਾ ਹੈ; ਅਗਲੀਆਂ ਬਾਣੀਆਂ 'ਸੋ ਦਰੁ', 'ਸੋ ਪੁਰਖੁ', 'ਸੋਹਿਲਾ', ਛੋਟੇ ਮੰਗਲ ਨਾਲ ਹਨ। ਇਨ੍ਹਾਂ ਤੋਂ ਅੱਗੇ ਹਰੇਕ ਰਾਗੁ ਮੂਲਮੰਤ੍ਰ ਨਾਲ ਆਰੰਭ ਹੁੰਦਾ ਹੈ, ਅਧੀਨ ਪ੍ਰਕਰਣ ਮੰਗਲ ਨਾਲ ਲਿਖੇ ਹੋਏ ਹਨ। ਹਰੇਕ ਰਾਗੁ ਦੀ ਭਗਤ ਬਾਣੀ ਵੀ ਛੋਟੇ ਮੰਗਲ ਨਾਲ ਸ਼ੁਰੂ ਹੁੰਦੀ ਹੈ, ਇਨ੍ਹਾਂ ਦੇ ਘਰ ਬਦਲਣ ਨਾਲ ਵੀ ਮੰਗਲ ਨਹੀਂ ਦਿੱਤੇ। ਪਰੰਤੂ ਵਾਰ ਰਾਗੁ ਆਸਾ ਚਲੀ ਪਰਿਪਾਟੀ ਦੀ ਪਾਲਣਾ ਵਿਚ ਪੂਰੇ ਮੂਲਮੰਤ੍ਰ ਨਾਲ ਨਿਰੂਪਿਤ ਹੈ। ਇਹੀ ਢੰਗ ਭੋਗ ਦੀ ਬਾਣੀ ਅੰਕਿਤ ਕਰਨ ਲਗਿਆਂ ਵਰਤਿਆ ਗਇਆ ਹੈ। ਮੰਗਲ ਹਰ ਥਾਂ ਰਾਗੁ ਜਾਂ ਪ੍ਰਕਰਣ ਦੇ ਸਿਰਲੇਖ ਤੋਂ ਪਹਲਾਂ ਦਿੱਤਾ ਹੋਇਆ ਹੈ।

"ਸ਼ਬਦਾਂ ਦੇ ਤਤਕਰੇ" ਵਿਚ ਭਗਤਾਂ ਦੀ ਬਾਣੀ ਇਕ ਹੀ ਪ੍ਰਤੀਕ ਨਾਲ ਭੁਗਤਾਈ ਗਈ ਹੈ। ਉਨ੍ਹਾਂ ਦੇ ਸ਼ਬਦਾਂ ਦੀਆਂ ਅੱਡ ਅੱਡ ਪ੍ਰਤੀਕਾਂ ਨਹੀਂ ਦਿੱਤੀਆਂ। ਇਨ੍ਹਾਂ ਦੇ ਸ਼ਬਦਾਂ ਨੂੰ ਦਰਜ ਕਰਨ ਲਈ ਇਕ ਡੌਲ ਇਖਤਿਆਰ ਨਹੀਂ ਕੀਤੀ। ਸਿਰੀ ਰਾਗੁ, ਗੂਜਰੀ ਅਤੇ ਕੁਝ ਹੋਰ ਰਾਗਾਂ ਵਿਚ ਸ਼ਬਦ ਦੇ ਸਿਰਲੇਖ ਵਜੋਂ ਰਾਗੁ ਤੇ ਰਚੇਤਾ (ਭਗਤ ਦਾ ਨਾਂ) ਦੋਵੇਂ ਆਏ ਹਨ; ਪਰੰਤੂ ਰਾਗੁ ਗਉੜੀ, ਆਸਾ, ਸੋਰਠਿ ਤੇ ਭੈਰਉ ਵਿਚ ਕੇਵਲ ਰਾਗੁ ਦਾ ਨਾਂ ਹੀ ਹੈ, ਭਗਤ ਦਾ ਨਾਂ ਨਹੀਂ। ਇਹੀ ਡੌਲ ਗੁਰੂਆਂ ਦੀ ਬਾਣੀ ਨਾਲ ਵੀ ਕਈ ਥਾਂਈਂ ਦੇਖੀ ਗਈ ਹੈ। ਘਰ ਦੀ ਬਦਲੀ ਸਮੇਂ ਕਈ ਥਾਈਂ ਮੰਗਲ ਦਿੱਤੇ ਹਨ ਤੇ ਕਈ ਥਾਈਂ ਨਹੀਂ ਵੀ ਦਿੱਤੇ। ਜਿਵੇਂ ਰਾਗੁ ਭੈਰਉ ਵਿਚ ਘਰ ਬਦਲੀ ਸਮੇਂ ਮੰਗਲ ਹਨ।

**ਧੁਨੀਆਂ ਤੇ ਹਿਦਾਇਤੀ ਪਦ :** ਇਸ ਬੀੜ ਵਿਚ ਮਾਝ ਕੀ ਵਾਰ ਮਹਲਾ ੧, ਆਸਾ ਦੀ ਵਾਰ ਮਹਲਾ ੧, ਗੂਜਰੀ ਕੀ ਵਾਰ ਮਹਲਾ ੩ ਤੇ ਸਾਰੰਗ ਕੀ ਵਾਰ ਮਹਲਾ ੪ ਨਾਲ ਧੁਨੀਆਂ ਨਹੀਂ ਹਨ, ਬਾਕੀਆਂ ਨਾਲ ਹਨ। ਵਾਰਾਂ ਦੇ ਪਿੱਛੋਂ ਹਿਦਾਇਤੀ ਪਦ "ਸੁਧੁ" ਤੇ "ਸੁਧੁ ਕੀਚੇ" ਆਦਿ ਵੀ ਨਹੀਂ ਹਨ। ਜੋੜ-ਸੂਚਕ "ਛੱਕਾ" ਪਦ ਇਸ ਬੀੜ ਵਿਚ ਕਿਤੇ ਨਹੀਂ ਆਇਆ।

**ਹੋਰ ਵਿਸ਼ੇਸ਼ਤਾਵਾਂ** ਇਸ ਬੀੜ ਦੀਆਂ ਇਸ ਪ੍ਰਕਾਰ ਹਨ

੧. **ਜਪੁਜੀ** ਵਿਚ ਕੁਝ ਸ਼ਬਦਾਂ ਦੇ ਰੂਪ ਮੁਹੋ, ਧੌਲ, ਕੌਣੁ, ਰਖੀਸਰ ਤੇ ਜੀਭੌ ਹਨ।

੨. ਰਾਗੁ **ਗਉੜੀ** ਬਾਣੀ ਭਗਤਾਂ ਕੀ ਵਿਚ ਕਬੀਰ ਜੀ ਦੇ ਕੁਝ ਸ਼ਬਦਾਂ ਨਾਲ **ਲਟਕਦੇ ਅੰਕ** ਆਏ ਹਨ, ਇਨ੍ਹਾਂ ਵਿੱਚੋਂ ਕੁਝ ਪ੍ਰਚਲਿਤ ਗ੍ਰੰਥ ਨਾਲ ਮੇਲ ਖਾਂਦੇ ਹਨ ਤੇ ਕੁਝ ਨਹੀਂ ਖਾਂਦੇ। ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਸ਼ਬਦਾਂਕ | ਬੀੜ ਵਿਚ ਲਟਕਦਾ ਅੰਕ | ਪ੍ਰਚਲਿਤ ਗ੍ਰੰਥ ਵਿਚ ਲਟਕਦਾ ਅੰਕ |
|---|---|---|
| ੪੫ | ੧ | × |
| ੪੯ | ੨ | ੨ |
| ੫੦ | ੩ | ੫ |
| ੫੧ | ੨ | ੨ |
| ੫੨ | ੧ | ੧ |
| ੫੩ | ੨ | × |
| ੫੪ | ੩ | × |
| ੫੫ | ੪ | × |
| ੫੬ | ੫ | × |
| ੫੭ | ੬ | × |
| ੫੮ | ੭ | × |
| ੬੦ | ੮ | × |
| ੬੧ | ੮ | × |
| ੬੨ | ੯ | ੯ |
| ੬੩ | × | × |
| ੬੪ | × | × |
| ੬੫ | × | × |
| ੬੬ | ੧੧ | ੧੧ |
| ੬੭ | ੧੨ | ੧੨ |
| ੬੮ | × | ੧੨ |
| ੬੯ | ੧੩ | ੧੩ |
| ੭੦ | ੧੫ | ੫ |

ਇਹ ਲਟਕਦੇ ਅੰਕ ਕਰਤਾਰਪੁਰੀ ਬੀੜ ਦਾ ਖਾਸਾ ਹਨ। ਦੁਰਲਭ ਵਸਤਾਂ ਦੇ ਵਿਕ੍ਰੇਤਾ ਸ: ਹਰਚਰਨ ਸਿੰਘ, ਹਰਭਜਨ ਸਿੰਘ ਚਾਵਲਾ, ਅੰਮ੍ਰਿਤਸਰ, ਪਾਸ ਅਸਾਂ ਇਕ ਅਜੇਹੀ ਬੀੜ ਦੇਖੀ ਹੈ ਜੋ ੧੭੯੯ ਬਿ. ਵਿਚ ਕਰਤਾਰਪੁਰ ਵਿਚ ਲਿਖੀ ਗਈ। ਉਸ ਵਿਚ ਵੀ ਲਟਕਦੇ ਅੰਕ ਪ੍ਰਾਪਤ ਹਨ।

**ਗਉੜੀ** ਪੂਰਬੀ ਕਬੀਰ ਜੀ ਦੇ ਸ਼ਬਦ "ਕਾਲਬੂਤ ਕੀ ਹਸਤਨੀ" ਵਾਲੇ ਸ਼ਬਦ ਦੀ ਗੁਮ ਤੁਕ "ਦੁਰਲਭ ਦੇਹੰ ਕਉ ਕਾਜ" ਇਸ ਬੀੜ ਵਿਚ ਨਹੀਂ ਹੈ। ਕਬੀਰ ਜੀ ਦਾ ਪਦਾ "ਗਗਨ ਮੰਡਲ ਮਹਿ ਏਕੋ ਸੋਈ" ਵੀ ਨਹੀਂ ਹੈ। 'ਵਾਰ' ਕਬੀਰ ਜੀ ਤੋਂ ਪਹਲਾਂ ਸਲੋਕ "ਧਰ ਅੰਬਰ ਵਿਚ ਬੇਲੜੀ" ਇਸ ਬੀੜ ਵਿਚ ਪ੍ਰਾਪਤ ਹੈ (ਪਤ੍ਰਾ ੧੬੯/ਅ)।

੩. ਰਾਗੁ **ਆਸਾ** ਵਿਚ "ਸੋ ਪੁਰਖੁ" ਦਾ ਸ਼ਬਦ "ਸੋ ਦਰੁ" ਦੇ ਮਗਰ ਦਿੱਤਾ ਹੋਇਆ ਹੈ ਤੇ ਇਸ ਕਾਰਣ ਬੇ-ਮਿਸਲ ਹੈ। ਇਸ ਰਾਗੁ ਦੇ ਆਸਾ ਮਹਲਾ ੫ ਦੇ ਸਿਰਲੇਖ ਹੇਠ, ਲਿਖੇ ਸ਼ਬਦ "ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਨਾ" ਵਿੱਚ ਪਾਠ "ਬੁਨਨਾ ਤਨਨਾ" ਠੀਕ ਹੈ।

੪. ਰਾਗੁ **ਗੂਜਰੀ** ਮਹਲਾ ੫ ਦੀ ਅਸਟਪਦੀ ੨ "ਨਾਥ ਨਰਹਰ ਦੀਨ" ਦੇ ਅੰਤ ਵਿਚ ਪਾਠ "ਦੇਤ ਦਰਸਨ" ਆਇਆ ਹੈ (ਪਤ੍ਰਾ ੨੩੬/ਅ)। ਤ੍ਰਿਲੋਚਨ ਦਾ ਤੀਜਾ ਸ਼ਬਦ "ਨਵਨਿਧਿ ਪਰਸੀ ਕਾਹਿ" ਵੀ ਨਹੀਂ ਹੈ।

੫. ਰਾਗੁ **ਦੇਵਗੰਧਾਰੀ** ਦੇ ਸ਼ਬਦਾਂ ਨਾਲ ਮਹੱਲੇ ਹਨ। ਘਰੁ ਬਦਲਣ ਸਮੇਂ ਮੰਗਲ ਦਾ ਉਪਯੋਗ ਨਹੀਂ ਕੀਤਾ ਗਇਆ।

੬. ਰਾਗੁ **ਵਡਹੰਸ** ਦੇ ਸ਼ਬਦ "ਮੋਰੀ ਰੁਣਝੁਣ ਲਾਇਆ" ਦੀ ਅੰਤਲੀ ਤੁਕ ਇਸ ਬੀੜ ਵਿਚ ਨਹੀਂ।

੭. ਰਾਗੁ **ਸੋਰਠਿ** ਵਿਚ ਮਹਲਾ ੫ ਦਾ ਇਕ ਹੋਰ ਸ਼ਬਦ "ਸੰਤ ਜਨਾ ਸਿਉ ਦੂਖਣ ਕਰਤਾ" ਨਹੀਂ ਹੈ। ਇਸ ਰਾਗੁ ਦੀ ੨੯ਵੀਂ ਪਉੜੀ ਦੇ ਦੂਜੇ ਸਲੋਕ ਮਹਲਾ ੩ ਵਿਚ ਤੁਕ "ਆਪੇ ਦੇ ਵਡਿਆਈਆ ਆਪੇ ਨਦਰ ਕਰੇਇ" ਇਸ ਬੀੜ ਵਿਚ ਨਹੀਂ ਹੈ।

੮. ਰਾਗੁ **ਧਨਾਸਰੀ** ਵਿਚ ਚਉਪਦਾ "ਨਦਰਿ ਕਰੇ ਤਾ ਸਿਮਰਿਆ ਜਾਇ" ਮਹਲਾ ੧ ਦਾ ਕਰਕੇ ਲਿਖਿਆ ਹੈ। ਕਬੀਰ ਜੀ ਦੇ ਚਉਪਦੇ "ਸਨਕ ਸਨੰਦ ਮਹੇਸ਼ ਸਮਾਨਾ" ਦੀ ਰਹਾਉ ਦੀ ਗੁਮ ਅੱਧੀ ਤੁਕ "ਨਿਰਗੁਣ ਰਾਮ ਜਪਹੁ ਮੇਰੀ ਮਾਈ" ਇਸ ਬੀੜ ਵਿਚ ਨਹੀਂ ਹੈ। ਨਾਮਦੇਵ ਦਾ "ਸਾਤ ਸਮੁੰਦ ਜਾ ਕੀ ਹੈ ਕਿਰਣੀ" ਵਾਲਾ ਪਦਾ ਵੀ ਨਹੀਂ ਹੈ।

੯. **ਰਾਗੁ ਗੋਂਡ** ਦੇ ਨਾਮਦੇਵ ਦੇ ਸ਼ਬਦ "ਮੋਹਿ ਲਾਗਤੀ ਤਾਲਾ ਬੇਲੀ" ਦੇ ਅੰਤ ਰਹਾਉ ਦੀ ਤੁਕ "ਏਈ ਤੇ ਰਾਮਾ ਏਈ ਤੇ" ਇਸ ਬੀੜ ਵਿਚ ਨਹੀਂ ਹੈ।

੧੦. ਰਾਗੁ **ਰਾਮਕਲੀ** ਵਿਚ ਛੰਤ "ਰੁਣ ਝੁੰਝਨੜਾ ਗਾਉ ਸਖੀ" ਦੀ ਮੁੱਢਲੀ ਪੰਗਤੀ ਹੀ ਹੈ (੪੦੫/ੳ)। ਕਬੀਰ ਦੇ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਅਖਰ ਸਾਚੇ ਬੇਦ ਭੀ ਸਾਚਾ" ਇਸ ਬੀੜ ਵਿਚ ਨਹੀਂ ਹੈ। ਓਅੰਕਾਰ ਨੂੰ "ਦੱਖਣੀ" ਲਿਖਣ ਦੀ ਭੁੱਲ ਕੀਤੀ ਹੋਈ ਹੈ।

੧੧. ਰਾਗੁ **ਮਾਰੂ** ਕੀ ਵਾਰ ਮਹਲਾ ੩ ਦਾ ਪਹਲਾ ਸਲੋਕ "ਮਹਲਾ ੩" ਦਾ ਕਰਕੇ ਲਿਖਿਆ ਹੈ। ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਦੁਹਰਾਇਆ ਹੋਇਆ ਨਹੀਂ ਹੈ। ਮੀਰਾਬਾਈ ਦਾ ਪਦਾ ਵੀ ਇਸ ਬੀੜ ਵਿਚ ਨਹੀਂ ਹੈ।

੧੨. ਰਾਗੁ **ਬਸੰਤੁ** ਵਿਚ ਚਉਪਦਾ "ਬਸਤ੍ਰ ਉਤਾਰ ਦਿਗੰਬਰ ਹੋਗ" ਤੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਦੋਵੇਂ ਇਸ ਬੀੜ ਵਿਚ ਮਹਲਾ ੧ ਦੀ ਕ੍ਰਿਤ ਮੰਨੇ ਗਏ ਹਨ। ਰਾਗੁ ਬਸੰਤ ਦੇ ਘਰੁ ੧ ਦੇ ਸ਼ਬਦ ਸਭ ਥਾਂ ਬਸੰਤ ਸਿਰਲੇਖ ਨਾਲ ਆਏ ਹਨ; ਪਰ ਘਰੁ ੨ ਦੇ ਸਭ ਥਾਂ ਬਸੰਤ ਹਿੰਡੋਲ ਨਾਲ ਹਨ। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਦੇ ਅੰਤ ਤੇ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" . . . ਖਿਨੁ ਤੋਲਾ ਖਿਨੁ ਮਾਸਾ" ਪ੍ਰਾਪਤ ਹੈ।

੧੩. ਰਾਗੁ **ਸਾਰੰਗ** ਵਿਚ ਸੂਰਦਾਸ ਦੇ ਪਦੇ ਦੀ ਇਕ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਆਈ ਹੈ।

੧੪. ਰਾਗੁ **ਮਲਾਰ** ਦਾ ਮਹਲਾ ੫ ਦਾ ਸ਼ਬਦ "ਪ੍ਰਾਨ ਮਾਨ ਏਕ ਨਾਮੁ" ਇਸ ਬੀੜ ਵਿਚ ਨਹੀਂ ਹੈ।

੧੫. ਰਾਗੁ **ਕਾਨੜਾ** ਵਿਚ ਘਰਾਂ ਦੀ ਬਦਲੀ ਸਮੇਂ ਨਿਖੇੜੇ ਲਈ ਛੋਟੇ ਮੰਗਲ ਵਰਤੇ ਹੋਏ ਹਨ।

੧੬. ਭੱਟਾਂ ਦੇ ਮਹੱਲੇ ਦੂਜੇ ਦੇ **ਸਵੱਯਾਂ** ਵਿਚ ਪਾਠ "ਕਹੁ ਟਲ ਗੁਰ ਸੇਵੀਏ" ਹੈ। ਮਹਲਾ ੪ ਦੇ ਸਤਾਰਵ੍ਹੇਂ ਸਵੱਯੇ ਦੇ ਅੰਤ ਤੇ "ਗਡ" ਪਦ ਲਿਖਿਆ ਹੋਇਆ ਹੈ। ਇਸੇ ਤਰ੍ਹਾਂ ਮਹਲਾ ੫ ਦੇ ਨੌਂਵੇਂ ਸਵੱਯੇ ਦੇ ਪਿੱਛੇ ਪਦ "ਸੋਰਠੇ" ਆਇਆ ਹੈ। ਦੋਵੇਂ ਪਦ ਕਾਵਿ-ਰੂਪਾਂ ਦੀ ਪਛਾਣ ਵਜੋਂ ਲਿਖੇ ਲਗਦੇ ਹਨ। ਇਹ ਚੀਜ਼ ਹੋਰਨਾਂ ਬੀੜਾਂ ਵਿਚ ਸਿਵਾਇ ਹੇਠਾਂ, ਫੁਟਨੋਟ 1, ਵਿਚ ਦੱਸੇ ਵਿਕ੍ਰੇਤਾ ਦੀ ਬੀੜ ਦੇ ਹੋਰ ਕਿਤੇ ਵੇਖਣ ਵਿਚ ਨਹੀਂ ਆਈ।[1] ਬਾਬਾ ਮੋਹਨ ਦੀ ਅਹੀਆਪੁਰ ਵਾਲੀ ਪੋਥੀ ਵਿਚ ਰਾਗੁ ਧਨਾਸਰੀ ਮਹਲ ੫ ਨਾਲ ਇਕ ਥਾਂ ਤੇ "ਮਰੂ ਗਡਾਓ" ਜ਼ਰੂਰ ਅਇਆ ਹੈ।

---

[1]ਉਪਰ ਲਟਕਦੇ ਅੰਕਾਂ ਦੇ ਪ੍ਰਸੰਗ ਵਿਚ ਵਰਣਿਤ ਹਰਚਰਨ ਸਿੰਘ ਹਰਭਜਨ ਸਿੰਘ ਚਾਵਲਾ ਵਾਲੀ ਬੀੜ ਵਿਚ ਦੋ ਥਾਵਾਂ ਤੇ ਛੰਦ ਰੂਪ (ਗਡਾ ਤੇ ਚਾਚਰੀ) ਲਿਖੇ ਹੋਏ ਹਨ। ਉਸ ਵਿਚ ਲਟਕਦੇ ਅੰਕ ਮਿਲਣ ਕਾਰਣ ਦੋਹਾਂ ਬੀੜਾਂ ਦੀ ਸਾਂਝ ਪ੍ਰਤੱਖ ਹੈ, ਪਰ ਭੋਗ ਦੀ ਸਮਾਪਤੀ ਦਾ ਫ਼ਰਕ ਹੈ। ਉਹ ਮੁੰਦਾਵਣੀ ਤੇ ਸਲੋਕ (ਤੇਰਾ ਕੀਤਾ ਜਾਤੋ ਨਾਹੀ) 'ਤੇ ਸਮਾਪਤ ਹੁੰਦੀ ਹੈ ਤੇ ਇਹ ਸੂੱਯਾਂ ਉੱਤੇ।

## ੩੦, ਭਾਈ ਹਰਿਦਾਸ ਲਿਖਿਤ ਬੀੜ
### (ਸੰਮਤ੍ਰ ੧੭੫੦ ਅੰਦਾਜ਼ਨ)

ਸਿਖ ਰੇਫਰੈਂਸ ਲਾਇਬਰੇਰੀ ਦੇ ਐਕਸੈਸ਼ਨ ਨੰ. ੫੧੧ ਉਪਰ ਦਰਜ ਇਹ ਬੀੜ ਜੂਨ ੧੯੮੪ ਵਿਚ ਸ੍ਰੀ ਹਰਿਮੰਦਿਰ ਸਾਹਿਬ, ਅਮ੍ਰਿਤਸਰ, ਉਪਰ ਕੀਤੀ ਗਈ ਫੌਜੀ ਯਲਗ਼ਾਰ ਸਮੇਂ ਨਸ਼ਟ ਹੋ ਚੁਕੀ ਹੈ। ਇਸ ਦੁਖਦਾਈ ਘਟਨਾ ਤੋਂ ਪਹਲਾਂ ਗੁਰਦੁਆਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ, 'ਪੁਰਾਤਨਿ ਬੀੜਾਂ' ਦੇ ਕਰਤਾ ਸੁਾਮੀ ਹਰਨਾਮ ਦਾਸ, 'ਗੁਰਬਾਣੀ ਸੰਪਾਦਨ ਨਿਰਣੈ' ਦੇ ਰਚੈਤਾ ਪ੍ਰਿੰਸੀਪਲ ਹਰਿਭਜਨ ਸਿੰਘ ਅਤੇ ਭਾਈ ਜੋਗਿੰਦਰ ਸਿੰਘ ਤਲਵਾੜਾ ਦੀ ਟੀਮ ਨੇ ਇਸ ਦਾ ਘੋਖਵੀਂ ਪੁਣਛਾਣ ਨਾਲ ਅਧਿਐਨ ਕੀਤਾ ਸੀ। ਸਾਡੀ ਇਕਤ੍ਰ ਕੀਤੀ ਸੂਚਨਾ ਦੇ ਮੁੱਖ ਸੋਮੇ ਇਨ੍ਹਾਂ ਖੋਜਕਾਰਾਂ ਦੀਆਂ ਲਿਖਤਾਂ ਹੀ ਹਨ।

**ਲਿਖਾਰੀ ਤੇ ਸਮਾਂ** : ਇਹ ਬੀੜ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਭਾਈ ਹਰਿਦਾਸ ਦੀ ਲਿਖੀ ਹੋਈ ਸੀ। ਹਰਿਦਾਸ ਜੀ ਬਾਰੇ ਲਿਖਦਿਆਂ ਡਾ. ਬਲਬੀਰ ਸਿੰਘ ਜੀ ਆਪਣੀ ਪੁਸਤਕ 'ਸੁੱਧ ਸਰੂਪ' ਵਿਚ ਲਿਖਦੇ ਹਨ ਕਿ "ਹਰਿਦਾਸ ਦੇ ਉਤਾਰੇ ਭੁੱਲਾਂ ਦੇ ਲਿਹਾਜ਼ ਨਾਲ ਬੇ-ਐਬ ਹੁੰਦੇ ਸਨ"।[1] ਇਸ ਬੀੜ ਵਿਚ ਗ੍ਰੰਥ ਦੇ ਅਖੀਰ 'ਤੇ ਸਿਆਹੀ ਕੀ ਬਿਧਿ (ਪੱਤੀ ੭੪੧) ਦੇ ਪਿੱਛੋਂ ਇਸ ਭਾਵ ਦਾ ਲੇਖ ਪ੍ਰਾਪਤ ਸੀ–

> ਗਿਰੰਥ ਸੰਪਰਨ ਹੋਆ, ਲਿਖਿਆ ਹਰਿਦਾਸ ਲਿਖਾਰੀ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ ਹੈ ॥ ਭੂਲਿ ਚੂਕ ਹੋਵੈ ਸੋ ਸੋਧਣਾ ॥ ਗੁਲਾਮੁ ਪਤਿਤੁ ਅਘ ਪਤਤੁ ਮਹਾ ਪਤੁਤ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ॥

ਬੀੜ ਵਿਚ ਗ੍ਰੰਥ ਦੇ ਨਕਲ ਕੀਤੇ ਜਾਣ ਦਾ ਸੰਮਤੁ ਨਹੀਂ ਸੀ ਦਿੱਤਾ ਹੋਇਆ। ਐਪਰ, ਇਸ ਦੇ ਮਾਘ ਦੀ ਸੰਗ੍ਰਾਂਦ ਵਾਲੇ ਦਿਨ ਸੰਪੂਰਨ ਹੋਣ ਦੀ ਸੂਚਨਾ ਦਿੱਤੀ ਹੋਈ ਸੀ। ਇਸ ਵਿਚ ਲਿਖੇ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ ਨੌਵੇਂ ਪਾਤਸ਼ਾਹ ਤੇ ਮੁੱਕ ਜਾਂਦੇ ਸਨ। ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਬੀੜ ਉਨ੍ਹਾਂ ਦੀ ਸ਼ਹਾਦਤ ਦੇ ਪਿੱਛੋਂ ੧੭੫੦ ਬਿਕ੍ਰਮੀ ਦੇ ਨੇੜੇ ਤੇੜੇ ਕਿਤੇ ਮੁੱਕੀ।

**ਨੀਸਾਣੁ ਤੇ ਬਾਣੀ** : ਬੀੜ ਵਿਚ ਤਤਕਰੇ ਤੋਂ ਪਹਲਾਂ ਨੌਵੇਂ ਪਾਤਸ਼ਾਹ ਦੇ ਕਰ ਕਮਲਾਂ ਨਾਲ ਲਿਖਿਆ ਮੂਲਮੰਤ੍ਰ ਨੀਸਾਣ ਵਜੋਂ ਪ੍ਰਾਪਤ ਸੀ। ਇਹ ਵਖਰੇ ਕਾਗਜ਼ ਤੇ

[1] ਦੇਖੋ ਉਪਰੋਕਿਤ ਪੁਸਤਕ, ਪੰਨਾ ੪੯.

ਹਾਸਲ ਕਰਕੇ ਬੀੜ ਵਿਚ ਚਮੋੜਿਆ ਹੋਇਆ ਸੀ। ਬੀੜ ਦਾ ਹਾਸ਼ੀਆ ਕਈ ਥਾਈਂ ਨਵਾਂ ਲਗਿਆ ਹੋਇਆ ਸੀ। ਪਤ੍ਰਿਆਂ ਨੂੰ ਅੰਕ ਸੰਸਕ੍ਰਿਤ ਗ੍ਰੰਥਾਂ ਦੀ ਵਿਧੀ ਅਨੁਸਾਰ ਪਤ੍ਰੇ ਦੇ ਮਗਰਲੇ ਪਾਸੇ ਲਗੇ ਹੋਏ ਸਨ। ਮੁੜ ਜਿਲਦ ਕਰਵਾਉਣ ਸਮੇਂ ਪਤ੍ਰਾ ੩੦੮ ਆਪਣੀ ਥਾਂ ਬਦਲ ਕੇ ਪਤ੍ਰਾ ੩੧੬ ਦੇ ਮਗਰ ਚਲਿਆ ਗਇਆ ਸੀ। ਪੰਨਾ ੮੦ ਤੋਂ ਲਿਖਾਰੀ ਦੀ ਕਲਮ ਬਦਲੀ ਹੋਈ ਸੀ। ਆਪਣੇ ਸ਼ੁਧ ਪਾਠਾਂ ਕਾਰਣ ਇਹ ਬੜਾ ਅਮੋਲਕ ਸੰਚਾ ਸੀ। ਬੀੜ ਵਿਚ ਨੌਵੇਂ ਮਹਲੁ ਦੀ ਬਾਣੀ ਥਾਓਂ ਥਾਈਂ ਚੜ੍ਹੀ ਹੋਈ ਸੀ। ਰਾਗੁ ਗਉੜੀ ਵਿਚ ਇਨ੍ਹਾਂ ਦੇ ਸ਼ਬਦ ਗਉੜੀ ਮਹਲਾ ੫ ਦੀ ਸਮਾਪਤੀ 'ਤੇ, ਥੱਲੇ ਬਚੀ ਥਾਂ ਤੋਂ ਲਿਖਣੇ ਸ਼ੁਰੂ ਕਰਕੇ ਨਵੇਂ ਪਤ੍ਰੇ ਉਪਰ ਪੂਰੇ ਕੀਤੇ ਹੋਏ ਸਨ। ਰਾਗੁ ਬਸੰਤ ਵਿਚ ਵੀ ਮਹਲਾ ੯ ਦੇ ਸ਼ਬਦ ਨਵਾਂ ਪਤ੍ਰਾ ਪਾ ਕੇ ਚੜ੍ਹਾਏ ਹੋਏ ਸਨ।

**ਅੰਕ ਤੇ ਤਤਕਰੇ** : ਪਤ੍ਰਿਆਂ ਨੂੰ ਅੰਕ ਪਿਛਲੇ ਪਾਸੇ (ਖੁਲ੍ਹੇ ਗ੍ਰੰਥ ਦੇ ਖੱਬੇ ਹੱਥ ਵਾਲੇ ਪੰਨੇ ਉਪਰ) ਲਗੇ ਹੋਏ ਸਨ। ਤਤਕਰੇ ਇਸ ਦੇ ਚਲ ਚੁਕੀ ਪਰਿਪਾਟੀ ਅਨੁਸਾਰ ਸਨ। ਸ਼ਬਦਾਂ ਦੇ ਤਤਕਰੇ ਵਿਚ ਲਗਪਗ ਹਰ ਥਾਂ ਪ੍ਰਤੀਕ ਵਜੋਂ ਸ਼ਬਦ ਦੀ ਪਹਲੀ ਤੁਕ ਪੂਰੀ ਦਿੱਤੀ ਹੋਈ ਸੀ। ਭਗਤਾਂ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਨਹੀਂ ਸਨ, ਉਨ੍ਹਾਂ ਨੂੰ ਕੇਵਲ ਇਕ ਹੀ ਪ੍ਰਤੀਕ "ਬਾਣੀ ਭਗਤਾਂ ਕੀ" ਨਾਲ ਭੁਗਤਾਇਆ ਗਇਆ ਸੀ। ਵਾਰਾਂ ਵਿਚ ਪ੍ਰਤੀਕਾਂ ਪਉੜੀਆਂ ਦੀਆਂ ਦਿੱਤੀਆਂ ਹੋਈਆਂ ਸਨ, ਸਲੋਕਾਂ ਦੀਆਂ ਨਹੀਂ।

**ਮੰਗਲ ਤੇ ਸਿਰਲੇਖ** : ਮੰਗਲ ਇਸ ਗ੍ਰੰਥ ਵਿਚ ਹਰ ਰਾਗੁ ਦੇ ਆਰੰਭ ਵਿਚ ਸੱਜੇ ਹੱਥ, ਉਪਰ ਕਰਕੇ ਲਿਖੇ ਹੋਏ ਸਨ। ਰਾਗਾਂ ਦੇ ਮੁੱਢ ਵਿਚ ਆਮ ਤੌਰ ਤੇ ਪੂਰਾ ਮੂਲਮੰਤ੍ਰ ਸੀ; ਕੇਵਲ ਬੈਰਾੜੀ, ਤੁਖਾਰੀ ਤੇ ਕੇਦਾਰਾ ਰਾਗਾਂ ਨਾਲ ਸੰਖੇਪ ਮੰਗਲ ਸਨ। ਵਾਰ ਰਾਗੁ ਆਸਾ ਛੋਟੇ ਮੰਗਲ ਨਾਲ ਹੀ ਸ਼ੁਰੂ ਹੁੰਦੀ ਸੀ।

**ਹੋਰ ਵਿਸ਼ੇਸ਼ਤਾਵਾਂ** ਇਸ ਪ੍ਰਕਾਰ ਸਨ :

੧. **ਰਹਰਾਸਿ** ਵਿਚ 'ਸੋ ਪੁਰਖੁ' ਵਾਲਾ ਚਹੁੰ ਸ਼ਬਦਾਂ ਦਾ ਜੁਟ ਸ਼ਾਮਲ ਸੀ।

੨. **ਗਉੜੀ** ਮਹਲਾ ੫ ਦੇ ਚਉਪਦੇ "ਚਿੰਤਾਮਣੀ ਕਰੁਣਮਏ . . ." ਦਾ ਪਾਠ ਸ੍ਵਾਮੀ ਹਰਨਾਮ ਦਾਸ ਦੇ ਨਿਰਣੇ ਅਨੁਸਾਰ ਇਸ ਬੀੜ ਵਿਚ ਸ਼ੁਧ ਪ੍ਰਾਪਤ ਸੀ, ਜਦੋਂ ਕਿ ਪ੍ਰਚਲਿਤ ਗ੍ਰੰਥਾਂ ਵਿਚ ਇਹ ਅਸ਼ੁੱਧ ਦਿਸ ਆਉਂਦਾ ਹੈ।[1]

੩. **ਗੂਜਰੀ** ਮਹਲਾ ੫ ਦੀ ਅੰਤਲੀ ਅਸ਼ਟਪਦੀ "ਨਾਥ ਨਰਹਰ ਦੀਨ" ਵਿਚ ਪਾਠ "ਨੇਤ੍ਰ ਦਰਸਨ ਸ੍ਰਵਨ ਹਰਿ ਜਸ" ਠੀਕ ਦਰਜ ਹੋਇਆ ਹੋਇਆ ਸੀ।

੪. ਇਸ ਬੀੜ ਵਿਚ ਰਾਗੁ **ਦੇਵਗੰਧਾਰੀ** ਨਾਲ ਮਹਲੇ ਸਭ ਥਾਂ ਦਰਜ ਸਨ।

---

[1] ਦੇਖੋ **'ਪੁਰਾਤਨਿ ਬੀੜਾਂ ਤੇ ਵਿਚਾਰ'**, ਭਾਗ ਪਹਲਾ, ਪੰਨਾ ੧੦੯.

੫. **ਸੋਰਠਿ** ਮਹਲਾ ੫ ਦਾ ਚਉਪਦਾ, 'ਸੰਤ ਜਨਾ ਸਿਉ ਦੂਖਨ ਕਰਤਾ' ਇਸ ਬੀੜ ਵਿਚ ਲਿਖਿਆ ਹੋਇਆ ਸੀ। ਇਸ ਰਾਗੁ ਵਿਚ ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖ਼ਲਾਸੇ" ਸੀ।

੬. **ਰਾਮਕਲੀ** ਵਿਚ ਮਹਲਾ ੫ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਪੂਰਾ ਲਿਖਿਆ ਹੋਇਆ ਸੀ।

੭. **ਮਲਾਰ** ਵਿਚ ਮਹਲਾ ੫ ਦਾ ਸ਼ਬਦ "ਪ੍ਰਾਨ ਮਾਨ ਏਕ ਨਾਮੁ" ਪ੍ਰਾਪਤ ਸੀ।

੮. **ਸਾਰੰਗ** ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰ ਬਿਮੁਖਨ ਕੋ ਸੰਗੁ" ਪੂਰਾ, ਬਿਨਾ ਮੰਗਲ ਤੇ ਸਿਰਲੇਖ ਦੇ ਪਰਮਾਨੰਦ ਦੇ ਸ਼ਬਦ ਨਾਲ ਮਿਲਾ ਕੇ ਲਿਖਿਆ ਹੋਇਆ ਸੀ।

੯. **ਸਵੱਯੇ** ਮਹਲਾ ਦੂਜੇ ਦੇ ਸਾਰੇ ਦੇ ਸਾਰੇ "ਕਲ" ਕਵੀ-ਛਾਪ ਨਾਲ ਆਏ ਸਨ, "ਟਲ" ਨਾਲ ਨਹੀਂ।

੧੦. ਸਲੋਕ ਵਾਰਾਂ ਤੇ ਵਧੀਕ ਮਹਲਾ ੯ ਦੇ ੫੭ ਸਲੋਕ ਦਰਜ ਕਰਕੇ ਭੋਗ ਮੁੰਦਾਵਣੀ 'ਤੇ ਪਾਇਆ ਹੋਇਆ ਸੀ।

੧੧. ਅੰਤ 'ਤੇ ਸਾਰੀਆਂ ਫਾਲਤੂ ਬਾਣੀਆਂ ਮੌਜੂਦ ਸਨ।

੧੨. ਇਸ ਬੀੜ ਵਿਚ ਅਨੁਨਾਸਿਕਤਾ ਨੂੰ ਦਰਸਾਉਣ ਲਈ ਬਿੰਦੀ ਦਾ ਪ੍ਰਯੋਗ ਕਈ ਥਾਵਾਂ ਤੇ ਹੋਇਆ ਹੋਇਆ ਸੀ। ਉਦਾਹਰਣ ਵਜੋਂ–

ੳ) ਵੇਲ ਨ ਪਾਇਆ ਪੰਡਤੀਂ।

ਅ) ਨਿਵ ਨਿਵ ਲਾਗਾਂ ਪਾਇ ਜੀਉ।

ੲ) ਰੀਸਾਂ ਕਰਹਿੰ ਤਿਨਾੜੀਆ।

ਸ) ਜਾਲਉਂ ਐਸੀ ਰੀਤਿ।

## ੩੧. ਬੀੜ ਡਾ. ਮਾਨ ਸਿੰਘ ਨਿਰੰਕਾਰੀ (ਦੂਜੀ)
### (ਸੰਮਤੁ ੧੭੫੦ ਅੰਦਾਜ਼ਨ)

**ਦੋ ਵਿਲੱਖਣ ਗੁਣ :** ਡਾ. ਮਾਨ ਸਿੰਘ ਨਿਰੰਕਾਰੀ, ਅੰਮ੍ਰਿਤਸਰ, ਦੇ ਪੁਸਤਕਾਲੇ ਵਿਚ ਇਹ ਪੁਰਾਤਨ ਬੀੜ ਆਪਣੇ ਦੋ ਵਿਲੱਖਣ ਗੁਣਾਂ ਕਾਰਣ ਧਿਆਨ ਦੇਣ ਯੋਗ ਹੈ। ਇਕ ਤਾਂ ਇਸ ਵਿਚ ਸੰਬੰਧਿਤ ਸਭ ਥਾਵਾਂ ਤੇ ਮੂਲਮੰਤ੍ਰ ਨਹੀਂ, ਛੋਟਾ ਮੰਗਲ **੧ਓ ਸਤਿਗੁਰ ਪ੍ਰਸਾਦਿ** ਹੈ, ਇੱਥੋਂ ਤਕ ਕਿ ਜਪੁ ਸਾਹਿਬ ਦੇ ਮੁੱਢ ਵਿਚ ਲਿਖੇ ਜਾਂਦੇ ਮੂਲਮੰਤ੍ਰ ਨੂੰ ਵੀ ਇਸ ਬੀੜ ਵਿਚ ਗੌਣ ਥਾਂ ਦਿੱਤੀ ਹੋਈ ਹੈ; ਦੂਸਰੇ, ਸ਼ਬਦਾਂ ਦਾ ਤਤਕਰਾ ਗ੍ਰੰਥ ਦੇ ਮੁੱਢ ਵਿਚ ਨਹੀਂ, ਮੂਲ-ਪਾਠ ਦੇ ਅੰਦਰ ਅੱਡ ਅੱਡ ਰਾਗਾਂ ਨਾਲ, ਸੰਬੰਧਿਤ ਰਾਗੁ ਤੋਂ ਪਹਲਾਂ ਦਿੱਤਾ ਹੋਇਆ ਹੈ।

**ਲਿਖਣ-ਕਾਲ :** ਸੰਮਤੁ ਇਸ ਬੀੜ ਦੇ ਨਕਲ ਕੀਤੇ ਜਾਣ ਦਾ ਨਹੀਂ ਦਿੱਤਾ (ਪਤ੍ਰਾ ੭੭੫/ੳ)। ਪਰੰਤੂ ਇਸ ਦਾ ਅੰਦਾਜ਼ਾ ਗ੍ਰੰਥ ਦੇ ਅੰਤ ਵਿਚ ਦਿੱਤੇ ਜੋਤੀ ਜੋਤਿ ਸਮਾਵਣ ਕੇ ਚਲਿਤ੍ਰਾਂ ਤੋਂ ਲਗਾਇਆ ਜਾ ਸਕਦਾ ਹੈ। ਇਨ੍ਹਾਂ ਵਿਚ ਨੌਵੇਂ ਪਾਤਸ਼ਾਹ ਦੇ ਸਮਾਵਣ ਤਕ ਦੇ ਚਲਿਤ੍ਰ ਮੂਲ ਲਿਖਾਰੀ ਦੇ ਹੱਥ ਦੇ ਲਿਖੇ ਹੋਏ ਹਨ; ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮਾਵਣ ਦਾ ਇੰਦ੍ਰਾਜ ਕਿਸੇ ਹੋਰ ਹੱਥ ਦਾ ਕੀਤਾ ਹੋਇਆ ਹੈ। ਸੋ ਪਤਾ ਲਗਾ ਕਿ ਇਸ ਬੀੜ ਦੀ ਲਿਖਾਈ ਦਸਮ ਪਾਤਸ਼ਾਹ ਦੇ ਸਮੇਂ ਕਿਸੇ ਵੇਲੇ ਹੋਈ। ਇਸੇ ਕਾਰਣ ਅਸੀਂ ਲਿਖਣ-ਕਾਲ ਸੰਮਤੁ ੧੭੫੦ (ਅੰਦਾਜ਼ਨ) ਮੰਨ ਕੇ ਅੱਗੇ ਤੁਰੇ ਹਾਂ।

**ਪਤ੍ਰਾ-ਅੰਕਣ** ਵਿਧੀ ਇਸ ਗ੍ਰੰਥ ਦੀ ਵਿਗਿਆਨਕ ਹੈ; ਇਕ ਹੀ ਪਤ੍ਰੇ ਦਾ ਸਿਧਾ ਪੁੱਠਾ ਪਾਸ ਲੈ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ।

**ਅੱਖਰਾਂ ਦੀ ਬਣਾਵਟ** ਇਸ ਗ੍ਰੰਥ ਦੀ ਪੁਰਾਤਨਤਾ ਦੀ ਭਾਹ ਮਾਰਦੀ ਹੈ। ਕੰਨੇ ਦੀ ਥਾਂ ਬਹੁਤ ਕਰਕੇ ਗੋਲ ਬਿੰਦੀ ਵਰਤੀ ਹੋਈ ਹੈ, ਭਾਵੇਂ ਡੰਡੀ ਵਾਲੇ ਕੰਨੇ ਦਾ ਪ੍ਰਯੋਗ ਵੀ ਬਹੁਤ ਥਾਈਂ ਹੋਇਆ ਮਿਲਦਾ ਹੈ। ਇਸ ਪੱਖ ਤੋਂ ਇਹ ਬੀੜ ਕੰਨੇ ਤੇ ਗੋਲਬਿੰਦੀ ਵਾਲੀ ਅਵਸਥਾ ਤੋਂ ਡੰਡੀ ਵਾਲੀ ਅਵਸਥਾ ਵਿਚ ਪਰਿਵਰਤਨ ਕਰਨ ਦੇ ਕਾਲ ਦੀ ਸੂਚਕ ਕਹੀ ਜਾ ਸਕਦੀ ਹੈ।

**ਤਤਕਰੇ :** ਗ੍ਰੰਥ ਦੇ ਮੁੱਢ ਵਿਚ ਤਤਕਰਾ ਰਾਗਾਂ ਕਾ ਹੈ, ਉਹੀ ਜਿਸ ਨੂੰ ਅਸੀਂ "ਸੂਚੀ-ਪਤ੍ਰ" ਦੇ ਨਾਂ ਨਾਲ ਜਾਣਦੇ ਹਾਂ। ਪਰ ਇੱਥੇ ਸੂਚੀਪਤ੍ਰ ਪਦ ਵਰਤਿਆ ਹੋਇਆ ਨਹੀਂ ਹੈ। ਤਤਕਰਾ ਦੋ ਕਾਲਮਾਂ ਵਿਚ ਹੈ ਤੇ ੧ਓ ਦੇ ਸਿਰਲੇਖ ਹੇਠ ਚਲਦਾ ਹੈ। ਇਸ ਦੇ ਜਪੁ ਦੇ

ਅੱਗੇ ਨਕਲ ਦਰ ਨਕਲ ਹੋਣ ਦੀ ਸੂਚਨਾ ਨਹੀਂ ਹੈ, ਨਾ ਹੀ ਇਸ ਨਾਲ ਨੀਸਾਣੁ ਆਦਿ ਪਦ ਦੀ ਵਰਤੋਂ ਹੋਈ ਹੋਈ ਹੈ।

ਸ਼ਬਦਾਂ ਦੇ ਤਰਕਰੇ ਵਿਚ ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਦਿੱਤੀਆਂ ਹੋਈਆਂ ਹਨ, ਪਰ ਉਨ੍ਹਾਂ ਅੱਗੇ ਪਤ੍ਰਿਆਂ ਦੇ ਅੰਕ ਨਹੀਂ ਹਨ। ਸਿਵਾਇ ਰਾਗੁ ਮਾਝ ਦੀ ਵਾਰ ਦੇ, ਬਾਕੀ ਸਾਰੀਆਂ ਵਾਰਾਂ ਉਪਰ ਧੁਨੀਆਂ ਚੜ੍ਹੀਆਂ ਹੋਈਆਂ ਹਨ।

**ਬਾਣੀ ਦਾ ਵੇਰਵਾ :** ਨੌਵੇਂ ਮਹਲੁ ਦੀ ਬਾਣੀ ਇਸ ਵਿਚ ਥਾਉਂ ਥਾਈਂ ਚੜ੍ਹੀ ਹੋਈ ਹੈ। ਸਲੋਕ ਨੌਵੇਂ ਮਹਲੁ ਦੇ, 'ਸਲੋਕ ਵਾਰਾਂ ਤੋਂ ਵਧੀਕ' ਦੇ ਮਗਰ ਤੇ ਮੁੰਦਾਵਣੀ ਤਥਾ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੋਂ ਪਹਿਲਾਂ ਰਖੇ ਹੋਏ ਹਨ। ਭੋਗ ਇਸ ਗ੍ਰੰਥ ਦਾ ਸਲੋਕ ਵਾਰਾਂ ਤੇ ਵਧੀਕ, ਸਵੱਯਾਂ ਅਤੇ ਸਲੋਕ ਕਬੀਰ ਜੀਉ ਕੇ ਤੋਂ ਹੁੰਦਾ ਹੋਇਆ ਸ਼ੇਖ ਫ਼ਰੀਦ ਦੇ ਸਲੋਕਾਂ 'ਤੇ ਪੈਂਦਾ ਹੈ। ਸਿਵਾਇ ਰਾਗਮਾਲਾ ਦੇ, ਜੋ ਅੰਤ ਤੇ ਫ਼ਰੀਦ ਜੀ ਦੇ ਸਲੋਕਾਂ ਤੋਂ ਬਾਅਦ, ਦਿੱਤੀ ਹੋਈ ਹੈ, ਹੋਰ ਕੋਈ ਫ਼ਾਲਤੂ ਬਾਣੀ ਇਸ ਬੀੜ ਵਿਚ ਨਹੀਂ ਹੈ। ਹਾਂ, ਰਾਗਮਾਲਾ ਤੋਂ ਬਾਅਦ "ਸਾਖੀ ਗੁਰੂ ਬਾਬੇ ਕੀ" ਸਿਰਲੇਖ ਹੇਠ "ਗੁਰੂ ਬੋਲਿਆ ਜੁ ਪੰਜਿ ਕੰਮ ਨ ਕਰੈ" . . . ਇਤਿ ਆਦਿ ਵਿਧੀ ਨਿਸ਼ੇਧ ਦੇ ਕੁਝ ਪਦੇ ਦਰਜ ਹਨ। ਇਹ ਪਤ੍ਰਾ ੭੭੪/ਅ ਉਪਰ ਮੁਕਦੇ ਹਨ।

**ਚਲਿਤ੍ਰ ਜੋਤੀ ਜੋਤਿ ਸਮਾਵਣ ਕੇ** ਪਤ੍ਰਾ ੭੭੫/ੳ ਉਪਰ ਦਿੱਤੇ ਹੋਏ ਹਨ। "ਸ੍ਰੀ ਬਾਬਾ ਨਾਨਕ ਦੇਉ ਜੀਉ" ਦਾ ਚਲਿਤ੍ਰ ਵਰਤਮਾਨ ਪੱਧਤੀ ਨਾਲ "ਸੰਮਤੁ ੧੫੯੬" ਕਰਕੇ ਲਿਖਿਆ ਹੋਇਆ ਹੈ ਤੇ ਇਸੇ ਤਰ੍ਹਾਂ ਨੌਵੇਂ ਸਤਿਗੁਰਾਂ ਦਾ ਚਲਿਤ੍ਰ "ਸੰਮਤ ੧੭੩੨ ਮਘਰੁ ਸੁਦੀ ੫" ਵੀ ਵਰਤਮਾਨ ਪੱਧਤੀ ਨਾਲ ਅੰਕਿਤ ਹੈ। ਬਾਬਾ ਗੁਰਦਿੱਤਾ ਜੀ ਦੇ ਚਲਾਣੇ ਦੀ ਥਿਤ ਵੀ ਇਸ ਵਿਚ ਦਰਜ ਸੀ, ਪਰ ਬਾਅਦ ਵਿਚ ਹੜਤਾਲ ਫੇਰ ਕੇ ਕੱਟ ਦਿੱਤੀ ਗਈ ਹੈ।

ਹੋਰ ਵਿਸ਼ੇਸ਼ਤਾਵਾਂ ਇਸ ਗ੍ਰੰਥ ਦੀਆਂ ਨਿਮਨ ਲਿਖੇ ਅਨੁਸਾਰ ਹਨ :

੧. **ਜਪੁ** ਇਸ ਬੀੜ ਵਿਚ ਇੰਞ ਸ਼ੁਰੂ ਹੁੰਦਾ ਹੈ।

ੴ ਸਤਿਗੁਰ ਪ੍ਰਸਾਦਿ

ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ . . . ਹੈ ਭੀ ਸਚੁ ॥੧॥
ਸੋਚੈ ਸੋਚਿ . . .

ਜਪੁ ਵਿਚ ਆਏ ਕੁਝ ਸ਼ਬਦ-ਜੋੜ ਇੰਞ ਹਨ : ਮੁਹੋਂ, ਧੌਲ, ਕੌਣ (ਕਉਣ ਕਟ ਕੇ ਕੌਣ ਕੀਤਾ ਹੋਇਆ ਹੈ), ਰਖੀਸਰ, ਜੀਭੌਂ, ਆਦਿ ।

੨. **ਰਹਰਾਸਿ** ਵਿਚਲੇ "ਸੋ ਪੁਰਖ" ਜੁਟ ਵਾਲੇ ਚਾਰ ਸ਼ਬਦ ਇਸ ਬੀੜ ਵਿਚ ਨਹੀਂ ਸਨ, ਮਗਰੋਂ ਕਿਸੇ ਨੇ ਵਧਾਣ ਦਾ ਯਤਨ ਕੀਤਾ, ਪਰ ਫਿਰ ਹੜਤਾਲ ਦਿੱਤੇ ਗਏ।

੩. ਅੱਗੇ "ਰਾਗੁ ਗਉੜੀ ਮਹਲਾ ੧ ਦੀਪਕੀ **ਸੋਹਿਲਾ ਆਰਤੀ**" ਹੈ ਤੇ ਇਸ ਪਿੱਛੋਂ ਸ੍ਰੀ (ਸਿਰੀ) ਰਾਗੁ ਦੇ ਸ਼ਬਦਾਂ ਦਾ ਤਤਕਰਾ ਹੈ। "ਸ੍ਰੀ" ਨੂੰ ਮੁਖ ਰੂਪ ਵਿਚ 'ਸ੍ਰੀ' ਕਰਕੇ ਲਿਖਿਆ ਹੈ। ਸਿਰੀ ਰਾਗੁ ਦੀਆਂ ਰਹਾਉ ਦੀਆਂ ਤੁਕਾਂ ਨਾਲ ਅੰਕ (੧) ਨਹੀਂ ਹੈ। ਗਉੜੀ ਗੁਆਰੇਰੀ ਮਹਲਾ ੧ ਦੀਆਂ ਰਹਾਉ ਦੀਆਂ ਤੁਕਾਂ ਨਾਲ ਵੀ ਅੰਕ (੧) ਨਹੀਂ ਆਇਆ।

੪. ਰਾਗੁ **ਗਉੜੀ** "ਗੁਆਰੇਰੀ" ਪਦ ਨਾਲ ਸ਼ੁਰੂ ਹੁੰਦਾ ਹੈ। ਅੰਦਰ ਗਉੜੀ ਹੀ ਸੀ, "ਗੁਆਰੇਰੀ" ਬਾਅਦ ਵਿਚ ਵਧਾਇਆ ਹੋਇਆ ਹੈ। ਇਸ ਵਿਚ ਕਬੀਰ ਜੀ ਦਾ ਕਥਿਤ ਚਉਪਦਾ "ਗਗਨ ਮੰਡਲ ਮਹਿ ਏਕੋ ਸੋਈ" ਨਹੀਂ ਹੈ। ਕਬੀਰ ਜੀ ਦੀ ਵਾਰ ਨਾਂ ਦੀ ਬਾਣੀ ਤੋਂ ਪਹਲਾਂ "ਧਰ ਅੰਬਰ ਵਿਚਿ ਬਲੇੜੀ" . . . ਇੱਥੇ ਹਾਸ਼ੀਏ ਵਿਚ ਮੂਲ ਲਿਖਾਰੀ ਦੇ ਹੱਥ ਦਾ ਹੀ ਲਿਖਿਆ ਹੋਇਆ ਹੈ। ਕਬੀਰ ਜੀ ਦੇ ਚਉਪਦੇ "ਕਾਲਬੂਤ ਕੀ ਹਸਤਨੀ" ਵਿੱਚੋਂ ਗੁਮ ਤੁਕ, "ਦੁਰਲਭ ਦੇਹ ਕਉ ਕਾਜ" ਇਸ ਬੀੜ ਵਿਚ ਨਹੀਂ।

੫. ਰਾਗੁ **ਆਸਾ** ਵਿਚ "ਸੋ ਪੁਰਖੁ", "ਸੋ ਦਰੁ" ਦੇ ਮਗਰ ਦਰਜ ਹੈ, ਗੋਇਆ ਬੇ-ਮਿਸਲ ਹੈ। ਇਸ ਰਾਗ ਦੇ ਮੂਲ ਪਾਠ ਵਿਚ ਸਿਰਲੇਖ ਵਜੋਂ ਲਿਖੇ ਰਾਗੁ ਤੇ ਮਹੱਲਿਆਂ ਦੇ ਨਾਲ ਘਰੁ ਪਦ ਵੀ ਸਭ ਥਾਂ ਦਰਜ ਹੈ। ਪਰੰਤੂ ਭਗਤਾਂ ਦੀ ਬਾਣੀ ਵਿਚ ਸਿਰਲੇਖ ਕੇਵਲ "ਆਸਾ" ਲਿਖਿਆ ਹੈ; ਨ ਕਰਤਾ ਹੈ ਤੇ ਨ ਘਰੁ। ਵਾਰ ਰਾਗੁ ਆਸਾ ਛੋਟੇ ਮੰਗਲ ਨਾਲ ਹੀ ਦਰਜ ਹੈ।

੬. ਅੰਦਰ ਮੂਲ ਪਾਠ ਵਿਚ ਘਰੁ ਲਿਖਣ ਦੀ ਪਰਿਪਾਟੀ ਰਾਗੁ **ਗੂਜਰੀ** ਵਿਚ ਵੀ ਦੁਹਰਾਈ ਹੋਈ ਹੈ। ਗੂਜਰੀ ਮਹਲਾ ੫ ਅਸ਼ਟਪਦੀ ਘਰੁ ੪ (ਨਾਥ ਨਰਹਰ ਦੀਨ ਬੰਧਵ) ਦੇ ਅੰਤ ਤੇ ਪਾਠ "ਨੇਤ ਦਰਸਨ" (੩੧੦/ਅ) ਠੀਕ ਦਿੱਤਾ ਹੋਇਆ ਹੈ। ਇਸ ਰਾਗੁ ਵਿਚ ਅਤੇ ਰਾਗੁ ਸੋਰਠਿ ਿ ਚ ਵੀ ਕਬੀਰ ਨੂੰ "ਕੰਬੀਰ" ਕਰਕੇ ਲਿਖਿਆ ਹੋਇਆ ਹੈ। ਇਸ ਰਾਗੁ ਵਿਚ ਤ੍ਰਿਲੋਚਨ ਜੀ ਦਾ ਤੀਸਰਾ ਸ਼ਬਦ "ਨਵ ਨਿਧਿ ਪਰਸੀ ਕਾਹਿ" ਨਹੀਂ ਹੈ।

੭. **ਦੇਵਗੰਧਾਰੀ** ਦੇ ਸ਼ਬਦਾਂ ਨਾਲ ਮਹੱਲੇ ਸਭ ਥਾਂ ਦਰਜ਼ ਹਨ।

੮. **ਸੋਰਠਿ** ਮਹਲਾ ੫ ਦਾ ਚਉਪਦਾ "ਸੰਤ ਜਨਾ ਸਿਉ ਦੂਖਨ ਕਰਤਾ" ਇਸ ਬੀੜ ਵਿਚ ਨਹੀਂ। ਇਸ ਰਾਗੁ ਦੀ ਵਾਰ ਦੀ ਪਉੜੀ ੨੯ ਦੇ ਮਹਲਾ ੩ ਦੇ ਦੂਜੇ ਸਲੋਕ ਵਿਚ ਤੁਕ, "ਆਪੇ ਦੇ ਵਡਿਆਈਆਂ ਆਪੇ ਨਦਰਿ ਕਰੇਇ", ਇਸ ਬੀੜ ਵਿਚ ਪ੍ਰਾਪਤ ਨਹੀਂ ਹੈ। ਕਬੀਰ ਜੀ ਦੇ ਤੀਜੇ ਪਦੇ (ਬੇਦ ਪੁਰਾਨ ਸਭੈ ਮਤਿ ਸੁਨਿ ਕੇ) ਵਿਚ ਪਾਠ "ਖਲਾਸੇ" ਆਇਆ ਹੈ। ਕਬੀਰ ਜੀ ਦਾ ਪਦਾ, "ਅਉਧੂ ਜੋ ਜੋਗੀ ਗੁਰੁ ਮੇਰਾ", ਇਸ ਬੀੜ ਵਿਚ ਪ੍ਰਾਪਤ ਹੈ, ਕੇਵਲ ਇਕ ਤੁਕ (ਪਤ੍ਰਾ ੩੯੮)।

੯. ਰਾਗੁ ਦਾ ਨਾਂ **ਧਨਾਸਰੀ** ਇਸ ਬੀੜ ਵਿਚ "ਧਨਾਸ੍ਰੀ" ਕਰਕੇ ਲਿਖਿਆ ਹੋਇਆ ਹੈ। ਇਸ ਰਾਗੁ ਵਿਚ ਚਉਪਦਾ "ਨਦਰਿ ਕਰੇ ਤਾ ਸਿਮਰਿਆ ਜਾਇ" **ਮਹਲਾ ੧**

ਦਾ ਮੰਨਿਆ ਗਇਆ ਹੈ । /੧/ ਕਿਸੇ ਅੰਕ ਨੂੰ ਭੰਨ ਕੇ ਬਣਾਇਆ ਹੋਇਆ ਹੈ । ਕਬੀਰ ਦੇ ਚਉਪਦੇ 'ਸਨਕ ਸਨੰਦ ਮਹੇਸ਼ ਸਮਾਨਾ' ਦੀ ਗੁਮ ਅੱਧੀ ਤੁਕ, "ਨਿਰਗੁਨ ਰਾਮ ਜਪਹੁ ਮੇਰੀ ਮਾਈ" ਇਸ ਬੀੜ ਵਿਚ ਨਹੀਂ ਹੈ । ਇਸ ਰਾਗੁ ਦੇ ਭਗਤਾਂ ਦੇ ਸ਼ਬਦ ਭਗਤਾਂ ਦੇ ਨਾਵਾਂ ਨਾਲ ਨਿਖੇੜਾ ਕਰਕੇ ਨਹੀਂ ਦਿੱਤੇ; ਇਕ ਹੀ ਪ੍ਰਤੀਕ ਨਾਲ ਭੁਗਤਾਏ ਗਏ ਹਨ । ਸ਼ਬਦਾਂ ਦੇ ਸਿਰਲੇਖ ਵਜੋਂ ਨਿਪਟ ਰਾਗੁ ਦਾ ਨਾਂ (ਧਨਾਸ੍ਰੀ) ਹੀ ਲਿਖਿਆ ਹੈ । ਅੱਗੇ ਰਾਗੁ **ਟੋਡੀ** ਵਿਚ ਵੀ ਇਹੀ ਕੈਫੀਅਤ ਹੈ ।

੧੦. **ਗੋਂਡ** ਨਾਮਦੇਉ ਘਰੁ ੧ ਦੇ ਚੌਥੇ ਸ਼ਬਦ ਪਿੱਛੇ ਪਦ "ਏਦੀ ਤੇ ਨਾਮਾ ਏਈ ਤੇ" ਇਸ ਬੀੜ ਵਿਚ ਨਹੀਂ ਹੈ ।

੧੧. **ਰਾਮਕਲੀ** ਦਾ ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਇਸ ਬੀੜ ਵਿਚ ਪ੍ਰਾਪਤ ਹੈ (ਪਤ੍ਰਾ ੫੨੯/ੳ) । ਇਹ ਹਾਸ਼ੀਏ ਵਿਚ ਲਿਖਿਆ ਹੋਇਆ ਹੈ । ਕਬੀਰ ਦੇ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਮੱਖਰ ਸਾਚੇ ਬੇਦੁ ਵੀ ਸਾਚਾ" ਤੁਕ ਵਾਲਾ ਇਸ ਬੀੜ ਵਿਚ ਨਹੀਂ ਹੈ ।

੧੨. ਰਾਗੁ **ਮਾਰੂ** ਦਾ ਸੋਹਲਾ "ਅਗਮ ਅਗੋਚਰ ਬੇ ਪਰਵਾਹ" ਤਤਕਰੇ ਵਿਚ ਮਹਲਾ ੩ ਦੇ ਸੋਲਹਿਆਂ ਦੀ ਤਖਤੀ ਵਿਚ ਤੀਜੇ ਨੰਬਰ ਤੇ ਸੀ, ਪਰ ਅੰਦਰ ੨੩ਵੇਂ ਉੱਤੇ ਦਰਜ ਹੈ । ਫਲਸ੍ਵਰੂਪ ਤਤਕਰੇ ਵਿੱਚੋਂ ਵੀ ਕੱਟ ਕੇ ਹੁਣ ੨੩ਵੇਂ ਥਾਂ ਦਰਜ ਕੀਤਾ ਹੋਇਆ ਹੈ । ਇਹ ਚੀਜ਼ ਦਸਦੀ ਹੈ ਕਿ ਇਸ ਬੀੜ ਦਾ ਤਤਕਰਾ ਵੀ ਕਿਧਰੋਂ ਚੁਕ ਲਇਆ ਗਇਆ ਸੀ । ਇਸ ਰਾਗੁ ਵਿਚਲੀ ਵਾਰ ਮਹਲਾ ੩ ਦਾ ਪਹਲਾ ਸਲੋਕ ਬੀੜ ਵਿਚ ਮਹਲਾ ੧ ਦਾ ਕਰਕੇ ਦਰਜ ਹੈ । ਰਵਿਦਾਸ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਦੁਹਰਾਇਆ ਹੋਇਆ ਨਹੀਂ । ਮੀਰਾ ਦਾ ਸ਼ਬਦ ਹੈ (ਪਤ੍ਰਾ ੬੧੩/ੳ) ।

੧੩. **ਬਸੰਤ** ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੧ ਦੀ ਪੱਟੀ ਵਿਚ ਮਹਲਾ ੩ ਦਾ ਕਰਕੇ ਦਰਜ ਸੀ; ਮਗਰੋਂ /੩/ ਮਿਟਾ ਕੇ /੧/ ਕੀਤਾ ਹੋਇਆ ਹੈ । ਇਕਤੁਕਾ "ਸਾਹਿਬ ਭਾਵੈ ਸੇਵਕੁ ਸੇਵਾ ਕਰੇ" ਮਹਲਾ ੧ ਦਾ ਕਰਕੇ ਲਿਖਿਆ ਹੋਇਆ ਹੈ (੬੪੪/ਅ) । ਇਸ ਰਾਗੁ ਦੀ ਸੰਗਿਆ ਮੁੱਢ ਵਿਚ "ਬਸੰਤੁ" ਕਰਕੇ ਲਿਖੀ ਹੋਈ ਸੀ; "ਹਿੰਡੋਲ" ਕੁਝ ਥਾਵਾਂ 'ਤੇ ਬਾਅਦ ਵਿਚ ਵਧਾਇਆ ਗਇਆ ਹੈ । ਮਹਲਾ ੧ ਘਰੁ ੨ ਦੇ ਤੀਜੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਵਿਚ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਇਸ ਬੀੜ ਵਿਚ ਪ੍ਰਾਪਤ ਹੈ (੬੪੬/ੳ) ।

੧੪. **ਸਾਰੰਗ** ਵਿਚਲਾ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਇਸ ਬੀੜ ਵਿਚ ਨਹੀਂ ਹੈ ।

੧੫. **ਮਲਾਰ** ਮਹਲਾ ੫ ਘਰੁ ੨ ਦਾ ਚਉਪਦਾ "ਪ੍ਰਾਨ ਮਾਨ ਏਕੋ ਨਾਮੁ" ਮਗਰੋਂ ਵਧਾ ਕੇ ਫਿਰ ਹੜਤਾਲ ਦਿੱਤਾ ਗਇਆ ਹੈ (੬੯੫/ੳ) ।

੧੬. ਰਾਗੁ **ਪ੍ਰਭਾਤੀ** ਦੇ ਸ਼ਬਦ-ਜੋੜ "ਪਰਭਾਤੀ" ਹਨ ਤੇ "ਬਿਭਾਸ" ਪਦ ਕੁਝ ਥਾਵਾਂ ਤੇ ਬਾਅਦ ਵਿਚ ਵਧਾਇਆ ਹੋਇਆ ਹੈ।

੧੭. **ਸਲੋਕ ਸਹਾਸਕ੍ਰਿਤੀ** ਮਹਲਾ ੧ ਤੇ ੨ ਦੇ ਸਲੋਕ ਇਸ ਬੀੜ ਵਿਚ ਅੰਕਿਤ ਨਹੀਂ ਹਨ।

੧੮. ਭੱਟਾਂ ਦੇ ਦੂਜੇ ਮਹੱਲੇ ਦੇ **ਸਵੱਯਾਂ** ਦੇ ਅੰਤ ਤੇ ਪਾਠ "ਸੁ ਕਹੁ ਟਲ" ਹੀ ਹੈ (੭੫੫/ੳ)।

੧੯. ਨੌਵੇਂ ਮਹਲੁ ਦੇ ਸਲੋਕਾਂ ਵਿੱਚੋਂ "ਬਲ ਹੋਊ ਬੰਧਨ ਛੁਟੇ" ਇਸ ਬੀੜ ਵਿਚ ਮਹਲਾ ੧੦ ਦਾ ਕਰਕੇ ਲਿਖਿਆ ਹੋਇਆ ਹੈ।

## ੩੨. ਸਫ਼ਰੀ ਬੀੜ ਡਾ. ਮਦਨਜੀਤ ਕੌਰ
## (ਸੰਮਤੁ ੧੭੫੮)

**ਗ੍ਰੰਥ ਦੀ ਆਕ੍ਰਿਤੀ :** ਇਹ ਸਫ਼ਰੀ ਬੀੜ ਡਾ. ਮਦਨਜੀਤ ਕੌਰ, ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਪਾਸ ਸੁਰੱਖਿਅਤ ਹੈ। ਇਹ ਕਿਤਾਬੀ ਸ਼ਕਲ ਦੀ ਹੈ, ਭਾਵ ਇਸ ਦਾ ਪੇਂਦਾ ਛੋਟਾ ਤੇ ਉਚਾਈ ਲੰਬੀ ਹੈ। ਅੱਖਰ ਬਾਰੀਕ ਹਨ। ਬੀੜ ਦੇ ਕੁਲ ਪੱਤਰੇ ੫੭੩ ਹਨ, ਜਿਨ੍ਹਾਂ ਵਿਚੋਂ ਅੱਠ (੩੬੯ ਤੋਂ ੩੭੬ ਤਕ) ਗੁਮ ਹਨ। ਪਤ੍ਰਿਆਂ ਦੇ ਅੰਕ ਖੁਲ੍ਹੇ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਉੱਤੇ ਲਗੇ ਹੋਏ ਹਨ; ਮਗਰਲਾ ਪੰਨਾ ਖ਼ਾਲੀ ਹੈ। ਜਿਲਦ ਦੋਬਾਰਾ ਬਣੀ ਹੋਈ ਹੈ, ਚਮੜੇ ਦੀ। ਕਾਗਜ਼ ਬਾਰੀਕ ਕਸ਼ਮੀਰੀ ਹੈ—ਅਜੇਹਾ ਜੋ ਸਫ਼ਰੀ ਬੀੜਾਂ ਲਈ ਭਾਰ ਨੂੰ ਹੌਲਾ ਰੱਖਣ ਦੇ ਯੋਗ ਹੋਵੇ।

**ਚਲਿਤ੍ਰ ਸਮਾਵਣੇ ਕੇ, ਤਤਕਰੇ ਤੇ ਨਕਲ-ਕਾਲ :** ਬੀੜ ਦੇ ਮੁੱਢ ਵਿਚ ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ ਲਗੇ ਹੋਏ ਹਨ। ਅੰਤਿਮ ਚਲਿਤ੍ਰ ਗੁਰੂ ਗੋਬਿੰਦ ਸਿੰਘ ਦੇ ਸਮਾਵਣ ਦਾ ਹੈ। ਇਹ ਬਾਅਦ ਵਿਚ ਲਿਖੇ ਲਗਦੇ ਹਨ, ਕਿਉਂਜੋ ਗ੍ਰੰਥ ਦਾ ਤਤਕਰਾ ਸਾਮ੍ਹਣੇ ਵਾਲੇ ਪਤ੍ਰੇ ਤੋਂ ਸ਼ੁਰੂ ਹੁੰਦਾ ਹੈ ਜਿਸ ਉੱਤੇ ਅੰਕ ੧ ਲਗਾ ਹੋਇਆ ਹੈ। ਤਤਕਰੇ ਵਿਚ ਸਮਾਵਣੇ ਕੇ ਚਲਿਤ੍ਰਾਂ ਦਾ ਜ਼ਿਕਰ ਨਹੀਂ ਹੈ। ਤਤਕਰਾ ਪਤ੍ਰਾ ੩੨ ਤਕ ਫੈਲਿਆ ਹੋਇਆ ਹੈ, ਜਿਸ ਪਿੱਛੋਂ ਦੋ ਪੱਤਰੇ ਖ਼ਾਲੀ ਹਨ। ਤਤਕਰੇ ਦੇ ਅੰਤਲੇ ਕੁਝ ਪਤ੍ਰੇ ਅਸਲ ਨਾਲੋਂ ਕੁਝ ਮੋਟੇਰੇ ਕਾਗਜ਼ ਉੱਤੇ ਲਿਖੇ ਹੋਏ ਹਨ। ਉਸ ਵਕਤ ਤਕ ਚਲ ਚੁਕੀ ਰੀਤਿ ਅਨੁਸਾਰ ਇਸ ਵਿਚ ਤਿੰਨ ਤਤਕਰੇ ਲਗੇ ਹੋਏ ਹਨ : (੧) ਸੂਚੀਪਤ੍ਰ ਪੋਥੀ ਕਾ, (੨) ਤਤਕਰੇ ਕਾ ਤਤਕਰਾ, ਅਤੇ (੩) ਤਤਕਰਾ ਸ਼ਬਦਾਂ ਕਾ। ਤਤਕਰਾ ਸ਼ਬਦਾਂ ਕਾ ਨਾਲ ਸੰਬੰਧਿਤ ਪੱਤੀਆਂ ਵੀ ਲਿਖੀਆਂ ਹੋਈਆਂ ਹਨ। ਇਹ ਇਸ ਹੱਥ-ਲਿਖਤ ਸੈਂਚੀ ਦੀ ਬੜੀ ਅਦਭੁਤ ਵਿਲੱਖਣਤਾ ਹੈ। ਤਤਕਰਾ ਅੰਦਰ ਦਿੱਤੇ ਸ਼ਬਦਾਂ ਨਾਲ ਠੀਕ ਮੇਲ ਖਾਂਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਕਿਸੇ ਹੋਰ ਥਾਂ ਤੋਂ ਲੈ ਕੇ ਨਕਲ ਨਹੀਂ ਕੀਤਾ ਗਇਆ। ਤਤਕਰੇ ਦੇ ਮੁੱਢ ਵਿਚ ਗ੍ਰੰਥ ਲਿਖੇ ਜਾਣ ਦੀ ਮਿਤੀ ਇਸ ਤਰ੍ਹਾਂ ਦਰਜ ਹੈ :

ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ॥
ਸੰਮਤੁ ੧੭੫੮ ਜੇਠ ਸੁਦੀ ੧ ਗ੍ਰੰਥ ਲਿਖ ਮੁਕੇਆ ॥

ਇਹ ਸੂਚਨਾ ਵਾਸਤਵ ਵਿਚ ਗ੍ਰੰਥ ਦੇ ਅੰਤ ਤੇ ਆਉਣੀ ਚਾਹੀਦੀ ਸੀ। ਪਰ ਉਥੇ ਥਾਂ ਨ ਹੋਣ ਕਾਰਣ ਇਥੇ ਲਿਖੀ ਗਈ ਹੈ। ਇਸ ਦਾ ਪਤਾ ਲੇਖਕ ਦੇ ਲਿਖਣ ਦੀ ਡੌਲ ਤੋਂ ਲਗਦਾ ਹੈ। ਲੇਖਕ ਨੇ ਹਰ ਥਾਂ ਮੂਲਮੰਤ੍ਰ ਉਪਰ ਕਰਕੇ ਲਿਖਿਆ ਹੈ ਤੇ ਸਿਰਲੇਖ ਜਾਂ

ਪਾਠ ਮੂਲਮੰਤ੍ਰ ਦੇ ਹੇਠਾਂ ਦਿੱਤਾ ਹੈ। ਇੱਥੇ ਵੀ ਇੰਵ ਹੀ ਸੀ। ਪਿਛੋਂ ਜਦੋਂ ਉਪਰ ਛੱਡੀ ਖਾਲੀ ਥਾਂ ਲਿਖਣ-ਮਿਤੀ ਦੇਣ ਲਈ ਵਰਤ ਲਈ ਗਈ ਤਾਂ ਮੁੱਢਲਾ ਪੈਟਰਨ ਭੰਗ ਹੋ ਗਇਆ।

**ਨੀਸਾਣ ਆਦਿ** : ਤਤਕਰੇ ਦੇ ਪ੍ਰਾਰੰਭ ਵਿਚ "ਨੀਸਾਣ ਸ੍ਰੀ ਗੁਰੂ ਜੀ ਕੀ ਦਸਖਤੀ" ਲਿਖਿਆ ਹੋਇਆ ਹੈ ਪਰ ਅੰਦਰ ਬੀੜ ਵਿਚ ਨੀਸਾਣ ਨਹੀਂ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਜਿਸ ਬੀੜ ਤੋਂ ਉਤਾਰਾ ਕੀਤਾ ਗਇਆ ਸੀ ਉਸ ਵਿਚ ਨੀਸਾਣ ਹੈ ਸੀ, ਪਰ ਪਤਾ ਨਹੀਂ ਕਿਹੜੇ ਗੁਰੂ ਸਾਹਿਬ ਦਾ ਸੀ। ਇਸ ਦੇ ਮਗਰੋਂ "ਜਪੁ ਗੁਰੂ ਰਾਮਦਾਸ ਜੀ ਕੇ ਨਕਲ ਕੇ ਨਕਲੁ ਤਿਸ ਕੇ ਨਕਲ ਕੇ ਨਕਲੁ ਤਿਸ ਕ੍ਰਾ ਨਕਲੁ" ਦੀ ਸੂਚਨਾ ਆਈ ਹੈ। ਪਤਾ ਲਗਾ ਕਿ ਮੂਲ ਨੀਸਾਣ ਵਾਲੇ ਗ੍ਰੰਥ ਤੋਂ ਇਹ ਚੌਥੀ ਥਾਵੇਂ ਨਕਲ ਹੈ।

**ਬਾਣੀ ਦਾ ਵੇਰਵਾ** : "ਜਪੁ" ਦੇ ਮਗਰੋਂ "ਸੋ ਦਰੁ" ਪੰਚ ਸ਼ਬਦ "ਸੋ ਪੁਰਖ" ਚਾਰ ਸ਼ਬਦ ਤੇ ਸੋਹਿਲੇ ਦੇ ਪੰਜੇ ਸ਼ਬਦ ਮੌਜੂਦ ਹਨ। ਰਾਗਾਂ ਦਾ ਕ੍ਰਮ ਪ੍ਰਚਲਿਤ ਗ੍ਰੰਥ ਵਾਲਾ ਹੈ, ਸਿਵਾਇ ਇਸ ਇਕ ਗੱਲ ਦੇ ਕਿ ਰਾਗੁ ਜੈਜਾਵੰਤੀ ਇੱਥੇ ਰਾਗੁ ਜੈਤਸਰੀ ਦੇ ਮਗਰ ਆਇਆ ਹੈ। ਭੋਗ ਦੀ ਬਾਣੀ ਦਾ ਕ੍ਰਮ ਵੀ ਪ੍ਰਚਲਿਤ ਗ੍ਰੰਥ ਵਾਲਾ ਹੈ। ਅੰਤ 'ਤੇ ਨੌਵੇਂ ਮਹਲੁ ਦੇ ਸ਼ਲੋਕ (੫੭) ਹਨ। ਇਨ੍ਹਾਂ ਦੇ ਪਿਛੋਂ ਮੁੰਦਾਵਣੀ ਲਿਖੀ ਹੈ, ਪਰ ਇਹ ਮੂਲ ਗ੍ਰੰਥ ਦੇ ਸਮਾਪਤ ਕਰਨ ਦੇ ਪਿਛੋਂ ਪਾਈ ਗਈ ਹੈ, ਇਸ ਦੇ ਅੰਤ 'ਤੇ ਮੋਟੀ ਕਲਮ ਨਾਲ ਸਲੋਕ ਮਹਲਾ ੫ ਲਿਖਿਆ ਹੈ, ਪਰ ਸਲੋਕ ਨਹੀਂ ਦਿੱਤਾ। ਲਿਖਾਰੀ, "ਤੇਰਾ ਕੀਤਾ ਜਾਤੋ ਨਾਹੀਂ" ਵਾਲਾ ਸਲੋਕ ਦੇਣਾ ਚਾਹੁੰਦਾ ਹੋਣਾ ਹੈ ਪਰ ਦਿੱਤਾ ਨਹੀਂ (ਪਤ੍ਰਾ ੫੬੮)।

ਮੁੰਦਾਵਣੀ ਦੇ ਮਗਰੋਂ ਇਕ ਪੰਨਾ ਖਾਲੀ ਛਡ ਕੇ ਪਤ੍ਰਾ ੫੬੯/ੳ ਤੋਂ ਸ਼ੁਰੂ ਹੋ ਕੇ ਫਾਲਤੂ ਬਾਣੀ ਸਾਰੀ ਦੀ ਸਾਰੀ ਪ੍ਰਾਪਤ ਹੈ।

**ਮੰਗਲ ਤੇ ਸਿਰਲੇਖ** : ਮੰਗਲ ਇਸ ਬੀੜ ਵਿਚ ਪੰਨੇ ਦੇ ਉਪਰ ਸੱਜੇ ਹੱਥ ਹਨ। ਨੌਵੇਂ ਮਹਲੁ ਦੀ ਬਾਣੀ ਸਿਵਾਇ ਰਾਗੁ ਜੈਜਾਵੰਤੀ ਦੇ, ਜਿਸ ਦਾ ਜ਼ਿਕਰ ਉਪਰ ਹੋ ਚੁਕਿਆ ਹੈ, ਥਾਓਂ ਥਾਈਂ ਉਨ੍ਹਾਂ ਰਾਗਾਂ ਵਿਚ ਹੀ ਤੇ ਉਸੇ ਕ੍ਰਮ ਵਿਚ ਦਰਜ ਕੀਤੀ ਹੋਈ ਹੈ ਜਿਸ ਵਿਚ ਪ੍ਰਚਲਿਤ ਗ੍ਰੰਥ ਵਿਚ ਇਹ ਮਿਲਦੀ ਹੈ। ਕੇਵਲ ਇਕ ਥਾਂ ਤੇ ਫ਼ਰਕ ਪਾਇਆ ਗਇਆ ਹੈ। ਰਾਗੁ ਤਿਲੰਗ ਵਿਚ ਮਹਲਾ ੯ ਦੀ ਬਾਣੀ ਅਸ਼ਟਪਦੀਆਂ ਤੋਂ ਪਹਿਲਾਂ ਚਉਪਦਿਆਂ ਵਿਚ ਲਿਖੀ ਹੋਈ ਹੈ, ਜੋ ਇਸ ਦਾ ਠੀਕ ਸਥਾਨ ਹੈ। ਪ੍ਰਚਲਿਤ ਗ੍ਰੰਥ ਵਿਚ ਇਹ ਅਸ਼ਟਪਦੀਆਂ ਤੋਂ ਬਾਅਦ ਹੈ। ਇਥੇ ਮਹਲਾ ੯ ਦੇ ਸ਼ਬਦਾਂ ਦਾ ਆਪਸੀ ਕ੍ਰਮ ਵੀ ਪ੍ਰਚਲਿਤ ਗ੍ਰੰਥ ਨਾਲੋਂ ਕੁਝ ਫ਼ਰਕ ਸਿਰ ਹੈ।

**ਵਾਰਾਂ ਦਾ ਵਿਧਾਨ** : ਇਸ ਬੀੜ ਵਿਚ ਵਾਰਾਂ ਦਰਜ ਕਰਨ ਦਾ ਪੈਟਰਨ ਛਪੇ ਗ੍ਰੰਥ ਸਾਹਿਬ ਵਾਲਾ ਹੈ। ਸੰਬੰਧਿਤ ਵਾਰਾਂ ਉੱਤੇ ਧੁਨੀਆਂ ਲਿਖੀਆਂ ਹੋਈਆਂ ਹਨ; ਸਲੋਕਾਂ ਨਾਲ ਮਹਲਾ ਅੰਕਿਤ ਕਰਨ ਲਈ ਇਸ ਦਾ ਸੰਖੇਪ ਰੂਪ /ਮ:/ ਵਰਤਿਆ ਹੋਇਆ ਹੈ।

ਇਹੀ ਵਿਧੀ ਰਾਗਾਂ ਤੇ ਘਰਾਂ ਦੇ ਅੰਤ ਤੇ ਜੋੜ ਜੁਮਲਾ/ਦਰਸਾਣ ਵੇਲੇ ਵਰਤੀ ਗਈ ਹੈ। ਵਾਰਾਂ ਦੇ ਅੰਤ ਤੇ "ਸੁਧੁ", "ਸੁਧ ਕੀਚੈ", ਆਦਿ ਦੀ ਸੂਚਨਾ ਨਹੀਂ ਹੈ, ਸਿਵਾਇ ਮਾਝ ਕੀ ਵਾਰ ਦੇ। ਪਰ ਇਸ ਰਾਗੁ ਦੀ ਸੂਰਤ ਵਿਚ ਵਾਰ ਦੇ "ਸੁਧੁ" ਨਿਸ਼ਾਨ ਵਾਲਾ ਪਤ੍ਰਾ ਬਾਅਦ ਵਿਚ ਕਿਸੇ ਹੋਰ ਹੱਥ ਦਾ ਲਿਖ ਕੇ ਪਾਇਆ ਹੋਇਆ ਹੈ।

**ਨਕਲ ਵਿਚ ਰਹੇ ਸ਼ਬਦ :** ਬੀੜ ਵਿਚ ਰਾਗੁ ਤਿਲੰਗ ਮਹਲਾ ੪ ਘਰੁ ੨ ਦਾ ਇਕ ਚਉਪਦਾ "ਨਿਤ ਨਿਹਫਲ ਕਰਮ" (ਛਪਿਆ ਗ੍ਰੰਥ ਪੰਨਾ ੭੨੩) ਅੰਦਰ ਮੂਲ-ਪਾਠ ਵਿਚ ਨਹੀਂ ਅਤੇ ਤਤਕਰੇ ਵਿਚ ਵੀ ਨਹੀਂ। ਪਰੰਤੂ ਰਾਗੁ ਦੇ ਅੰਤ 'ਤੇ ਜੋ ਜੋੜ ਦਿੱਤਾ ਹੈ, ਉਸ ਦੀ ਗਿਣਤੀ ਵਿਚ ਇਹ ਵੀ ਸੰਮਿਲਿਤ ਹੈ, ਇਸ ਤੋਂ ਪਤਾ ਲਗਦਾ ਹੈ ਕਿ ਇਹ ਨਕਲ ਕਰਦਿਆਂ ਰਹ ਗਇਆ ਹੈ। ਇਸੇ ਤਰ੍ਹਾਂ ਰਾਗੁ ਸੂਹੀ ਮਹਲਾ ੫ ਘਰੁ ੩ ਦੇ ਚਉਪਦਿਆਂ ਵਿੱਚੋਂ "ਦੀਨ ਛਡਾਇ ਦੁਨੀ ਸਉ" (ਪ੍ਰਚਲਿਤ ਗ੍ਰੰਥ ਦਾ ੨੯ਵਾਂ ਚਉਪਦਾ) ਵੀ ਦਰਜ ਹੋਣੋਂ ਰਹ ਗਇਆ ਹੈ। ਤੀਸਰਾ ਇਸੇ ਕੋਟੀ ਦਾ ਚਉਪਦਾ ਰਾਗੁ ਬਿਲਾਵਲ ਮਹਲਾ ੫ ਘਰੁ ੪ ਦਾ "ਗੁਰ ਕਾ ਸਬਦੁ ਰਿਦੇ ਮਹਿ" (ਛਪੇ ਗ੍ਰੰਥ ਦਾ ਪੰਨਾ ੮੦੪) ਹੈ। ਇਨ੍ਹਾਂ ਤਿੰਨਾਂ ਸ਼ਬਦਾਂ ਤੋਂ ਬਿਨਾ ਤਿੰਨ ਚਾਰ ਹੋਰ ਥਾਵਾਂ ਤੇ ਨਕਲ ਕਰਨ ਵਿਚ ਉਕਾਈ ਹੋਈ ਹੋਈ ਹੈ; ਬਾਕੀ ਦੀ ਲਿਖਤ ਕਾਫੀ ਹੱਦ ਤਕ ਸ਼ੁੱਧ ਹੈ।

**ਵਿਸ਼ੇਸ਼ ਸ਼ਬਦ**, ਜੋ ਇਸ ਬੀੜ ਵਿਚ ਪ੍ਰਾਪਤ ਹਨ, ਹੇਠ ਲਿਖੇ ਅਨੁਸਾਰ ਹਨ :

੧. ਰਾਗੁ **ਸੋਰਠਿ** ਵਿਚ ਕਬੀਰ ਜੀ ਦਾ ਇਕ ਹੋਰ ਸ਼ਬਦ :
ਅਉਧੂ ਸੋ ਜੋਗੀ ਗੁਰ ਮੇਰਾ . . .

੨. ਰਾਗੁ **ਰਾਮਕਲੀ** ਵਿਚ ਮਹਲਾ ੫ ਦਾ ਕਥਿਤ ਛੰਤ :
ਰੁਣ ਝੁੰਝਨੜਾ ਗਾਉ ਸਖੀ . . .

੩. ਰਾਗੁ **ਮਾਰੂ** ਵਿਚ ਮੀਰਾ ਬਾਈ ਦਾ ਸ਼ਬਦ :
ਮਨ ਹਮਾਰਾ ਬਾਧਿਓ ਮਾਈ . . . (ਪੱਤੀ ੪੩੭/ਅ)

੪. ਰਾਗੁ **ਸਾਰੰਗ** ਵਿਚ ਸੂਰਦਾਸ ਦਾ ਸ਼ਬਦ :
ਛਾਡਿ ਮਨ (ਹਰਿ) ਬੇ-ਮੁਖਨ ਕਉ ਸੰਗੁ (ਪੱਤੀ ੪੯੯/ੳ)

੫. ਰਾਗੁ **ਮਲਾਰ** ਵਿਚ ਮਹਲਾ ੫ ਘਰੁ ੨ ਦਾ ਇਕ ਹੋਰ ਚਉਪਦਾ :
ਪ੍ਰਾਨ ਮਾਨ ਏਕ ਨਾਮੁ . . . (ਪੱਤੀ ੫੦੭)

**ਕੁਝ ਹੋਰ ਵਿਸ਼ੇਸ਼ਤਾਵਾਂ :** ਇਸ ਬੀੜ ਦੀਆਂ ਇਸ ਪ੍ਰਕਾਰ ਨਿਸ਼ਚਿਤ ਕੀਤੀਆਂ ਜਾ ਸਕਦੀਆਂ ਹਨ :

੧. **ਜਪੁ** ਦੇ ਮੁਢਲੇ ਸ਼ਲੋਕ ਨਾਲ ਮਹਲਾ ਨਹੀਂ ਲਿਖਿਆ, ਨਾ ਰਾਗੁ ਆਸਾ ਲਿਖਿਆ ਹੈ। ਕੁਝ ਸ਼ਬਦ-ਜੋੜ ਇੰਵ ਹਨ : ਮੁਹੋਂ, ਕਉਣ, ਰਖੀਸਰ, ਜੀਭੌ।

੨. ਪਹਲੇ ਰਾਗੁ ਨੂੰ **ਸਿਰੀ** ਕਰ ਕੇ ਲਿਖਿਆ ਹੋਇਆ ਹੈ। ਚਉਪਦੇ ਛਪੇ ਗ੍ਰੰਥ ਨਾਲ ਰਲਦੇ ਹਨ, ਪਰ ਮਹਲਾ ਪੰਜਵੇਂ ਦੇ ਅੰਤਲੇ ੧੦ ਚਉਪਦਿਆਂ ਦਾ ਕ੍ਰਮ ਕੁਝ ਵੱਖਰਾ ਹੈ। ਇੱਥੇ ਕ੍ਰਮ ਘਰਾਂ ਅਨੁਸਾਰ ਠੀਕ ਹੈ, ਜਦੋਂ ਕਿ ਛਪੇ ਗ੍ਰੰਥ ਵਿਚ ਇਨ੍ਹਾਂ ਦਾ ਕ੍ਰਮ, ਘਰੁ ਦੇ ਪੱਖੋਂ ਅੱਗੇ ਪਿੱਛੇ ਹੋਇਆ ਹੋਇਆ ਹੈ।

ਇਸ ਬੀੜ ਦੇ ਲਿਖਾਰੀ ਨੇ ਹੋਰਨਾਂ ਥਾਵਾਂ ਤੇ ਬੇ-ਮਿਸਲ ਹੋਏ ਸ਼ਬਦਾਂ ਨੂੰ ਠੀਕ ਥਾਂ ਤੇ ਲਿਖਣ ਦੀ ਚੇਸ਼ਟਾ ਕੀਤੀ ਹੈ, ਭਾਵੇਂ ਕਈ ਥਾਈਂ ਭਗਤਾਂ ਦੀ ਬਾਣੀ ਵਿਚ ਇਹ ਗੱਲ ਨਿਭ ਨਹੀਂ ਸਕੀ।

੩. **ਗੂਜਰੀ** ਮਹਲਾ ੫ ਘਰੁ ੨ ਦੇ ਸ਼ਬਦ "ਨਾਥ ਨਰਹਰ ਦੀਨ" ਦੀ ਅੰਤਲੀ ਤੁਕ ਦਾ ਪਾਠ "ਦੇਤ ਦਰਸਨ ਸ੍ਰਵਨਿ ਹਰਿ ਜਸ"—ਹੈ (ਪੱਤੀ ੧੯੯/ਅ)।

੪. ਕਬੀਰ ਜੀ ਦੇ ਰਾਗੁ **ਸੋਰਠਿ** ਵਿਚਲੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਮਤ ਸੁਨਿ ਕੈ) ਵਿਚ ਪਾਠ "ਖਲਾਸੇ" ਹੈ, 'ਖਾਲਸੇ' ਨਹੀਂ।

੫. ਰਾਗੁ **ਧਨਾਸਰੀ** ਮਹਲਾ ੧ ਦੇ ਚਉਥੇ ਪਦੇ (ਨਦਰਿ ਕਰੈ ਤਾਂ ਸਿਮਰਿਆ ਜਾਇ) ਨਾਲ "ਮਹਲਾ ੧" ਹੈ, ਮਹਲਾ ੩ ਨਹੀਂ।

੬. ਵਾਰ ਰਾਗੁ **ਮਾਰੂ** ਮਹਲਾ ੩ ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਲਿਖਿਆ ਹੈ। ਕਬੀਰ ਦੇ ਚਉਪਦੇ "ਸਨਕ ਸਨੰਦ ਮਹੇਸ਼ ਸਮਾਨਾ" ਦੀ ਰਹਾਉ ਦੀ ਤੁਕ ਨਾਲ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਨਹੀਂ ਹੈ।

੭. **ਮਾਰੂ** ਵਿਚ ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਦੁਹਰਾਇਆ ਹੋਇਆ ਹੈ (ਪੱਤੀ ੪੨੭/ਅ)।

੮. **ਬਸੰਤ** ਦਾ "ਬਸਤ੍ਰ ਉਤਾਰ ਦਿਗੰਬਰ ਹੋਗ" ਵਾਲਾ ਸ਼ਬਦ ਇਸ ਬੀੜ ਵਿਚ "ਮਹਲਾ ੧" ਦਾ ਕਰਕੇ ਲਿਖਿਆ ਹੈ (ਪੱਤੀ ੪੬੪/ੳ)। ਇਸੇ ਤਰ੍ਹਾਂ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ" ਵੀ ਮਹਲਾ ੧ ਦਾ ਹੈ (ਪੱਤੀ ੪੬੪/ਅ)।

੯. **ਬਸੰਤ** ਹਿੰਡੋਲ ਮਹਲਾ ੧ ਘਰੁ ੨ ਦੇ ੧੧ਵੇਂ ਸ਼ਬਦ, "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ, "ਕਹਿਣਾ ਸੁਣਹਿ ਨ ਖਾਇਆ ਮਾਨਹਿ" ਵਾਲਾ ਇਸ ਬੀੜ ਵਿਚ ਪ੍ਰਾਪਤ ਹੈ।

੧੦. ਰਾਗੁ "**ਕਲਿਆਨ**" ਦੇ ਸ਼ਬਦ-ਜੋੜ ਛਪੇ ਗ੍ਰੰਥ ਵਾਂਙ ਇਸ ਵਿਚ ਵੀ "ਕਲਿਆਨ" ਹਨ।

੧੧. ਹੋਰ ਇਹ ਕਿ ਇਸ ਗ੍ਰੰਥ ਵਿਚ ਰਹਾਉ ਵਾਲੀ ਤੁਕ ਦੇ ਪਿੱਛੇ, ਰਹਾਉ ਤੋਂ ਪਹਲਾਂ ਅੰਕ (੧) ਅਵੱਸ਼ ਆਇਆ ਹੈ।

## ੩੩ ਬੀੜ ਡਾ. ਮਾਨ ਸਿੰਘ ਨਿਰੰਕਾਰੀ (ਤੀਜੀ)
## (ਸੰਮਤੁ ੧੭੫੯)

ਇਹ ਬੀੜ ਵੱਡੇ ਆਕਾਰ ਦੇ ਅਤਿ ਵਧੀਆ ਕਾਗਜ਼ ਉੱਤੇ ਬੜੇ ਸੁੰਦਰ ਅੱਖਰਾਂ ਵਿਚ ਲਿਖੀ ਡਾ. ਮਾਨ ਸਿੰਘ ਨਿਰੰਕਾਰੀ, ਅਮ੍ਰਿਤਸਰ, ਦੇ ਪੁਸਤਕਾਲੇ ਵਿਚ ਸੁਰਖਿਅਤ ਹੈ। ਪਤ੍ਰੇ ਦੇ ਦੋਹੀਂ ਤਰਫੀਂ ਰੰਗਦਾਰ ਲਕੀਰਾਂ ਦਾ ਹਾਸ਼ੀਆ ਲਗਾ ਹੋਇਆ ਹੈ ਤੇ ਕਈ ਪਤ੍ਰੇ ਬਿਨਾ ਹਾਸ਼ੀਆ ਵੀ ਹਨ। ਕਟ ਵਢ ਇਸ ਬੀੜ ਵਿਚ ਬਹੁਤ ਘਟ ਹੋਈ ਹੋਈ ਹੈ। ਆਪਣੀ ਸੁੰਦਰ ਤੇ ਇਕਸਾਰ ਲਿਖਾਈ ਕਾਰਣ ਪ੍ਰਸੰਸਾਯੋਗ ਹੈ।

**ਲਿਖਣ ਕਾਲ** : ਸੰਮਤੁ ਇਸ ਦਾ ਅਧੂਰਾ ਰਹ ਗਇਆ ਹੈ। ਲਿਖਾਰੀ ਨੇ ੧੭੫ ਲਿਖ ਕੇ ਅੱਗੇ ਇਕਾਈ ਵਾਲਾ ਹਿੰਦਸਾ ਨਹੀਂ ਪਾਇਆ। ਲਿਖਾਈ ਮੁਕਣ ਉੱਤੇ ਲਿਖਣਾ ਚਾਹੁੰਦਾ ਹੋਣਾ ਹੈ, ਪਰ ਫਿਰ ਲਿਖਣਾ ਭੁਲ ਗਇਆ। ਅਸੀਂ ਇਸ ਥਾਂ ਵੱਡੇ ਤੋਂ ਵੱਡਾ ਅੰਕ (ਜੋ ਹੋ ਸਕਦਾ ਸੀ) ਪਾ ਕੇ ਇਸ ਦੀ ਤਿਆਰੀ ਦਾ ਸੰਮਤੁ ੧੭੫੯ ਮਿਥ ਲਇਆ ਹੈ।

**ਪਤ੍ਰਾ ਅੰਕ** ਇਸ ਗ੍ਰੰਥ ਦੇ ਖੱਬੇ ਹੱਥ ਵਾਲੇ ਪੰਨੇ ਦੇ ਉਪਰ ਲਗੇ ਹੋਏ ਹਨ ਤੇ ਸੱਜਾ ਅਤੇ ਖੱਬਾ, ਦੋਵੇਂ ਪੰਨੇ ਮਿਲ ਕੇ ਪਤ੍ਰਾ ਬਣਾਂਦੇ ਹਨ।

**ਬਾਣੀ ਬਿਓਰਾ** : ਜਪੁ ਇਸ ਬੀੜ ਵਿਚ ਸ੍ਰੀ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਤੋਂ ਚੌਥੀ ਥਾਂ ਨਕਲ ਹੈ। ਰਹਰਾਸਿ ਦੇ "ਸੋ ਪੁਰਖੁ" ਵਾਲੇ ਚਾਰ ਸ਼ਬਦਾਂ ਦਾ ਜੁਟ ਇਸ ਵਿਚ ਨਹੀਂ ਹੈ, ਨੌਵੇਂ ਮਹਲੁ ਦੀ ਬਾਣੀ ਇਸ ਵਿਚ ਥਾਓਂ ਥਾਈਂ ਚੜ੍ਹੀ ਹੋਈ ਹੈ; ਰਾਗੁ ਜੈਜਾਵੰਤੀ ਰਾਗੁ ਜੈਤਸਰੀ ਦੇ ਮਗਰ ਰਖਿਆ ਹੋਇਆ ਹੈ, ਤੇ ਨੌਵੇਂ ਮਹਲੁ ਦੇ ਰਾਗੁ ਤਿਲੰਗ ਦੇ ਸ਼ਬਦ ਚਉਪਦਿਆਂ ਦੇ ਮਗਰ ਠੀਕ ਥਾਂ ਤੇ ਦਰਜ ਹਨ। ਭੋਗ ਇਸ ਗ੍ਰੰਥ ਦਾ ਸ਼ਲੋਕ ਵਾਰਾਂ ਤੇ ਵਧੀਕ ਉੱਤੇ ਪੈਂਦਾ ਹੈ ਤੇ ਫਾਲਤੂ ਬਾਣੀ ਵੀ ਇਸ ਵਿਚ ਗ੍ਰੰਥ ਦੇ ਅੰਤ ਤੇ ਮੌਜੂਦ ਹੈ।

**ਤਤ੍ਕਰੇ** : ਤਤਕਰੇ ਇਸ ਗ੍ਰੰਥ ਦੇ ਇਸ ਪੱਖ ਤੋਂ ਸ੍ਪਸ਼ਟ ਹਨ ਕਿ ਸ਼ਬਦਾਂ ਦੀਆਂ ਪ੍ਰਤੀਕਾਂ ਦੇ ਸਾਮ੍ਹਣੇ ਸੰਬੰਧਿਤ ਪਤ੍ਰਾ ਅੰਕ ਲਿਖੇ ਹੋਏ ਹਨ, ਇਹ ਨਹੀਂ ਕਿ ਪਤ੍ਰਾ-ਅੰਕ ਇਕ ਥਾਂ ਤੇ, ਪ੍ਰਕਰਣ ਦੇ ਮੁੱਢ ਵਿਚ, ਹੀ ਦਿੱਤਾ ਹੋਇਆ ਹੋਵੇ। ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਨਹੀਂ ਦਿੱਤੀਆਂ, ਇਕ ਹੀ ਪ੍ਰਤੀਕ ਨਾਲ ਸਾਰੀ ਬਾਣੀ ਨਿਭਾਈ ਗਈ ਹੈ। ਰਾਗੁ ਗਉੜੀ ਵਿਚ ਚਉਪਦਿਆਂ ਆਦਿ ਦਾ ਜੋੜ ਚਲਦਾ ਨਹੀਂ ਰਖਿਆ;

ਰਾਗੁ ਦੀ ਕਿਸਮ ਨਾਲ ਮੁਕ ਜਾਂਦਾ ਹੈ, ਤੇ ਅਗਲੀ ਕਿਸਮ ਨਵੇਂ ਅੰਕਾਂ ਨਾਲ ਚਲਦੀ ਹੈ।

ਪਾਠ ਇਸ ਬੀੜ ਦੇ, ਜਿਵੇਂ ਕਿ ਅਸੀਂ ਅੱਗੇ ਚਲ ਕੇ ਦੇਖਾਂਗੇ, ਮੁਢਲੇ ਸੰਕਲਣਾਂ ਵਿੱਚੋਂ ਆਏ ਹਨ। ਲਿਖਾਰੀ ਨੇ ਆਪਣੇ ਵਕਤ ਤਕ ਚਲ ਚੁਕੀਆਂ ਕੁਝ ਪਰਿਪਾਟੀਆਂ ਵੀ ਗ੍ਰਹਣ ਕੀਤੀਆਂ ਹਨ। ਇਸ ਬੀੜ ਦੀ ਪਛਾਣ ਪੂਰੇ ਵੇਰਵੇ ਸਹਿਤ ਇਸ ਤਰ੍ਹਾਂ ਕਹੀ ਜਾ ਸਕਦੀ ਹੈ।

੧. **ਜਪੁ** ਵਿਚ ਕੁਝ ਵਿਸ਼ੇਸ਼ ਸ਼ਬਦਾਂ ਦੇ ਰੂਪ ਮੁਹੌ, ਧੌਲੁ, ਕੌਣੁ, ਰਖੀਸਰ, ਜੀਭੌ ਹੀ ਹਨ।

੨. ਰਾਗੁ **ਗਉੜੀ** ਵਿਚ ਕਬੀਰ ਜੀ ਦਾ ਚਉਪਦਾ "ਗਗਨ ਮੰਡਲ ਮਹਿ ਏਕੋ ਸੋਦੀ" ਨਹੀਂ ਹੈ ਤੇ ਨ ਹੀ ਕਬੀਰ ਜੀ ਦੇ ਵਾਰ "ਧਰ ਅੰਬਰ ਵਿਚ ਬੇਲੜੀ" ਨਾਲ ਸ਼ੁਰੂ ਹੁੰਦੇ ਹਨ। "ਕਾਲਬੂਤ ਕੀ ਹਸਤਨੀ" ਵਾਲੇ ਕਬੀਰ ਜੀ ਦੇ ਚਉਪਦੇ ਵਿਚ ਗੁਮ ਤੁਕ "ਦੁਰਲਭ ਦੇਹ ਕਉ ਕਾਜ" ਨਹੀਂ ਹੈ।

੩. ਰਾਗੁ **ਆਸਾ** ਵਿਚ "ਸੋ ਪੁਰਖੁ", "ਸੋ ਦਰੁ" ਦੇ ਮਗਰ ਵਿਦਮਾਨ ਹੈ। ਇਸ ਰਾਗ ਦੀ ਵਾਰ ਦਾ ਆਰੰਭ ਪੂਰੇ ਮੂਲਮੰਤ੍ਰ ਨਾਲ ਹੁੰਦਾ ਹੈ ਤੇ ਸਿਰਲੇਖ ਇੰਞ ਆਇਆ ਹੈ :

ਆਸਾ ਮਹਲਾ ੧ ਵਾਰ ਸਲੋਕਾ ਨਾਲਿ ॥ ਸਲੋਕ ਮਹਲੇ ਪਹਿਲੇ ਕੇ ਲਿਖੇ ਟੁੰਡੇ
ਅਸਰਾਜੇ ਕੀ ਧੁਨੀ          ਸਲੋਕ ਮ: ੧

੪. **ਗੂਜਰੀ** ਮਹਲਾ ੪ ਅਸਟਪਦੀ ਘਰੁ ੪ ਵਿਚ ਪਾਠ "ਨੇਤ ਦਰਸਨ" ਠੀਕ ਹੈ; "ਦੇਤ" ਨੂੰ ਕਟ ਕੇ "ਨੇਤ" ਬਣਾਇਆ ਹੋਇਆ ਹੈ। ਤ੍ਰਿਲੋਚਨ ਦਾ ਸ਼ਬਦ "ਨਵ ਨਿਧਿ ਪਰਸੀ ਕਾਹਿ" ਇਸ ਬੀੜ ਵਿਚ ਨਹੀਂ ਹੈ।

੫. **ਦੇਵਗੰਧਾਰੀ** ਦੇ ਸਿਰਲੇਖਾਂ ਨਾਲ ਮਹੱਲੇ ਸਭ ਥਾਂ ਹਨ।

੬. **ਸੋਰਠਿ** ਵਿਚ ਮਹਲਾ ੫ ਦਾ ਸ਼ਬਦ "ਸੰਤ ਜਨਾ ਸਿਉ ਦੂਖਨ ਕਰਤਾ" ਇਸ ਬੀੜ ਵਿਚ ਨਹੀਂ ਹੈ। ਇਸ ਰਾਗੁ ਦੀ ਵਾਰ ਦੀ ੨੯ਵੀਂ ਪਉੜੀ ਨਾਲ ਦੂਜੇ ਸਲੋਕ ਵਿਚ "ਆਪੇ ਦੇਇ ਵਡਿਆਈਆਂ, ਆਪੇ ਨਦਰਿ ਕਰੇਇ" ਵਾਲੀ ਤੁਕ ਨਹੀਂ ਹੈ। ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ ਪਹਲਾਂ "ਖਾਲਸੇ" ਸੀ, ਮਗਰੋਂ ਇਸ ਨੂੰ "ਖਲਾਸੇ" ਬਣਾਇਆ ਗਇਆ ਹੈ। ਇਸ ਬੀੜ ਵਿਚ ਕਬੀਰ ਜੀ ਦਾ ਪਦਾ "ਅਉਧੂ ਸੋ ਜੋਗੀ ਗੁਰ ਮੇਰਾ" ਨਹੀ ਹੈ।

੭. **ਧਨਾਸਰੀ** ਦਾ ਚਉਪਦਾ "ਨਦਰਿ ਕਰੇ ਤਾ ਸਿਮਰਿਆ ਜਾਇ" ਪਹਲਾਂ ਮਹਲਾ ੩ ਦਾ ਕਰਕੇ ਲਿਖਿਆ ਹੋਇਆ ਸੀ, ਮਗਰੋਂ /੩/ ਕਟਕੇ /੧/ ਕੀਤਾ ਹੋਇਆ ਹੈ। ਕਬੀਰ ਜੀ ਦੇ ਚਉਪਦੇ "ਸਨਕ ਸਨੰਦ ਮਹੇਸ਼ ਸਮਾਨਾ" ਦੀ ਰਹਾਉ ਦੀ ਤੁਕ ਦਾ ਅੱਧਾ

ਹਿੱਸਾ "ਨਿਰਗੁਣ ਰਾਮ ਜਪਹੁ ਮੇਰੀ ਮਾਇ" ਨਹੀਂ ਹੈ। ਇਸ ਵਿਚ ਨਾਮਦੇਵ ਦਾ ਸ਼ਬਦ "ਸਾਤ ਸਮੁੰਦ ਜਾਕੀ ਹੈ ਕਿਰਣੀ" ਨਹੀਂ ਹੈ।

੮. ਰਾਗੁ **ਜੈਤਸਰੀ** ਤੇ ਬੈਰਾੜੀ ਛੋਟੇ ਮੰਗਲ ਨਾਲ ਸ਼ੁਰੂ ਹੁੰਦੇ ਹਨ।

੯. ਰਾਗੁ **ਗੋਂਡ** ਵਿਚ ਨਾਮਦੇਵ ਦੇ ਚੌਥੇ ਸ਼ਬਦ, "ਮੋਹਿ ਲਾਗਤੀ ਤਾਲਾ ਬੇਲੀ" ਦੇ ਅੰਤ ਤੇ "ਏਈ ਤੇ ਨਾਮਾ ਏਈ ਤੇ" ਤੁਕ ਇਸ ਬੀੜ ਵਿਚ ਹੈ।

੧੦. **ਰਾਮਕਲੀ** ਮਹਲਾ ੫ ਦਾ ਕਥਿਤ ਸ਼ਬਦ "ਰੁਣ ਝੁੰਝਨੜਾ ਗਾਉ ਸਖੀ" ਇਸ ਬੀੜ ਵਿਚ ਮੌਜੂਦ ਹੈ। ਕਬੀਰ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ "ਅੱਖਰ ਸਾਚੇ ਬੇਦੁ ਭੀ ਸਾਚਾ . . . " ਇਸ ਬੀੜ ਵਿਚ ਪ੍ਰਾਪਤ ਹੈ।

੧੧. ਰਾਗੁ **ਮਾਰੂ** ਦੀ ਵਾਰ ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਲਿਖਿਆ ਹੈ। ਰਵਿਦਾਸ ਦਾ ਸੋਰਠਿ ਰਾਗੁ ਵਾਲਾ ਪਦਾ "ਸੁਖ ਸਾਗਰ ਸੁਰਤਰ ਚਿੰਤਾਮਨਿ" ਰਾਗੁ ਮਾਰੂ ਵਿਚ ਵੀ ਦੁਹਰਾਇਆ ਹੋਇਆ ਹੈ। ਮੀਰਾ ਬਾਈ ਦਾ ਸ਼ਬਦ ਇਸ ਬੀੜ ਵਿਚ ਹੈ।

੧੨. **ਭੈਰਉ** ਨਾਮਦੇਵ ਦਾ ਸ਼ਬਦ "ਆਉ ਕਲੰਦਰ ਕੇਸਵਾ" ਇਸ ਬੀੜ ਵਿਚ ਮਗਰੋਂ ਹਾਸ਼ੀਏ ਵਿਚ ਲਿਖਿਆ ਹੋਇਆ ਹੈ। ਭੈਰਉ ਘਰੁ ੨ ਦਾ ਰਵਿਦਾਸ ਦਾ ਇਹ ਪਦਾ "ਬਿਨ ਦੇਖੈ ਉਪਜੈ ਨਹੀਂ ਆਸਾ" ਮਗਰੋਂ ਵਧਾਇਆ ਹੋਇਆ ਹੈ।

੧੩. ਰਾਗੁ **ਬਸੰਤ** ਦਾ ਚਉਪਦਾ "ਬਸਤ੍ਰ ਉਤਾਰ ਦਿਗੰਬਰ ਹੋਗ" ਤੇ ਇਕ-ਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਦੋਵੇਂ ਮਹਲਾ ੩ ਦੀ ਕ੍ਰਿਤ ਮੰਨ ਕੇ ਮਹਲਾ ੩ ਦੀ ਪੱਟੀ ਵਿਚ ਦਰਜ ਕੀਤੇ ਹੋਏ ਹਨ। ਇਸ ਬੀੜ ਵਿਚ "ਬਸੰਤ" ਨਾਲ "ਹਿੰਡੋਲ" ਪਦ ਕਿਧਰੇ ਵੀ ਨਹੀਂ ਆਇਆ। ਬਸੰਤ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਇਸ ਬੀੜ ਵਿਚ ਪ੍ਰਾਪਤ ਹੈ (ਪਤ੍ਰਾ ੩੪੨)। ਉਪਰ ਬਸੰਤੁ ਮਹਲਾ ੫, ਘਰੁ ੨ ਨਾਲ "ਚਰਚਰੀ" ਪਦ ਆਇਆ ਹੈ ਜੋ ਇਥੇ ਵਰਤੇ ਗਏ ਕਾਵਿ ਰੂਪ ਦਾ ਸੂਚਕ ਲਗਦਾ ਹੈ।

੧੪. ਰਾਗੁ **ਸਾਰੰਗ** ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਇਸ ਬੀੜ ਵਿਚ ਨਹੀਂ ਹੈ।

੧੫. ਰਾਗੁ **ਮਲਾਰ** ਦਾ ਮਹਲੇ ੫ ਦਾ ਚਉਪਦਾ "ਪ੍ਰਾਨ ਮਾਨ ਦੇਕ ਨਾਮੁ" ਇਸ ਵਿਚ ਪ੍ਰਾਪਤ ਨਹੀਂ ਹੈ। ਮਲਾਰ ਕੀ ਵਾਰ ਦਾ ਪਹਲਾ ਸਲੋਕ (ਗੁਰ ਮਿਲਿਐ ਮਨੁ ਰਹਸੀਐ) ਮਹਲਾ ੩ ਦਾ ਕਰਕੇ ਲਿਖਿਆ ਹੋਇਆ ਹੈ।

੧੬. ਰਾਗੁ **ਕਾਨੜਾ** ਵਿਚ ਘਰਾਂ ਨਾਲ ਮੰਗਲ ਹਨ।

੧੭. ਰਾਗੁ **ਪ੍ਰਭਾਤੀ** ਵਿਚ "ਵਿਭਾਸ" ਪਦ ਆਰੰਭ ਵਿਚ ਹੈ, ਅਗੇ ਪ੍ਰਭਾਤੀ ਹੀ ਚਲਦਾ ਹੈ।

੧੮. ਦੂਜੀ ਪਾਤਸਾਹੀ ਦੇ ਭਟ ਰਚਿਤ ਸਵੱਯਾਂ ਦੇ ਅੰਤ ਤੇ ਪਾਠ "ਕਹੁ ਟਲ" ਆਇਆ ਹੈ।

੧੯. ਫਾਲਤੂ ਬਾਣੀਆਂ ਨਾਲ 'ਸਿਆਹੀ ਕੀ ਬਿਧਿ' ਉੱਤੇ ਇਹ ਬੀੜ ਮੁਕਦੀ ਹੈ। ਕੁਲ ਪਤ੍ਰੇ ਇਸ ਦੇ ੪੦੪ ਹਨ।

## ੩੪. ਬੀੜ ਐਮ-ਐਸ. ਜੀ. ੭੩

(੧੭੬੦ ਬਿ.)

**ਚਿਹਨ-ਚਕ੍ਰ ਤੇ ਨਕਲ-ਕਾਲ** : ਇਹ ਬੀੜ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੁਸਤਕਾਲੇ ਵਿਚ ਐਕਸੈਸ਼ਨ ਨੰਬਰ ਐਮ. ਐਸ. ਜੀ. ੭੩ ਤੇ ਉਪਲਬਧ ਹੈ। ਇਸ ਦੇ ਮੁਢ ਵਿਚ ਜੋ "ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ" ਹਨ, ਉਹ ਨੌਵੇਂ ਪਾਤਸ਼ਾਹ ਦੇ ਸਮਾਵਣ ਤੇ ਮੁਕ ਜਾਂਦੇ ਹਨ। ਇਸ ਦੇ ਅੱਗੇ ਸੂਚੀਪਤ੍ਰ ਪੋਥੀ ਕਾ ਸ਼ੁਰੂ ਹੁੰਦਾ ਹੈ। ਉਸ ਵਿਚ ਇਸ ਗ੍ਰੰਥ ਦੇ ਲਿਖੇ ਜਾਣ ਦੀ ਮਿਤੀ "ਸੰਮਤ ੧੭੬੦ ਮਾਘ ਸੁਦੀ ੧੨" ਦਿੱਤੀ ਹੋਈ ਹੈ। ਗ੍ਰੰਥ ਦੀ ਲਿਖਾਈ ਬਹੁਤ ਸੁੰਦਰ ਹੈ।

**ਤਤਕਰੇ ਤੇ ਅੰਕਣ-ਵਿਧੀ** : ਗ੍ਰੰਥ ਵਿਚ ਤਿੰਨ ਤਤਕਰੇ ਹਨ : ਇਕ "ਸੂਚੀਪਤ੍ਰ ਗ੍ਰੰਥ ਕਾ ਤਤਕਰਾ ਰਾਗਾਂ ਕਾ" ਦੂਜਾ "ਤਤਕਰਾ ਤਤਕਰੇ ਕਾ" (ਕੇਵਲ ਰਾਗਾਂ ਦਾ ਤਤਕਰਾ) ਤੀਜਾ "ਤਤਕਰਾ ਸ਼ਬਦਾਂ ਕਾ" ਪਿਛਲੇ ਵਿਚ ਪ੍ਰਕਰਣਾਂ ਦੇ ਸ਼ੁਰੂ ਹੋਣ ਦੇ "ਪੰਨੇ ਸੂਚਿਤ ਕੀਤੇ ਹੋਏ ਹਨ। ਇਸ ਗ੍ਰੰਥ ਵਿਚ ਪਤ੍ਰਿਆਂ ਨੂੰ "ਪੰਨੇ" ਕਰ ਕੇ ਲਿਖਿਆ ਹੈ। ਤਤਕਰੇ ਵਿਚ ਦਿੱਤੇ ਪਤ੍ਰਾ-ਅੰਕ ਅੰਦਰਲੇ ਮੂਲ-ਪਾਠ ਤੇ ਦਿੱਤੇ ਪਤ੍ਰਾ-ਅੰਕਾਂ ਨਾਲ ਮੇਲ ਨਹੀਂ ਖਾਂਦੇ। ਜਦੋਂ ਅੰਦਰ ਸੰਬੰਧਿਤ ਪ੍ਰਕਰਣ ਢੂੰਡੀਏ ਤਾਂ ਨਹੀਂ ਮਿਲਦਾ। ਚਾਰ ਪੰਜ ਪਤ੍ਰੇ ਅਗੇ ਜਾ ਕੇ ਮਿਲਦਾ ਹੈ। ਕਈ ਸ਼ਬਦ ਤਤਕਰੇ ਵਿਚ ਨਹੀਂ ਆਏ, ਪਰ ਅੰਦਰ ਮੌਜੂਦ ਹਨ। ਇਸ ਤੋਂ ਪਤਾ ਲਗਦਾ ਹੈ ਕਿ ਤਤਕਰਾ ਕਿਸੇ ਹੋਰ ਗ੍ਰੰਥ ਤੋਂ ਹੂ-ਬਹੂ ਨਕਲ ਕਰ ਲਇਆ ਗਇਆ ਹੈ। ਪਤ੍ਰਿਆਂ ਦੇ ਅੰਕ ਸੰਸਕ੍ਰਿਤ ਪਰਿਪਾਟੀ ਅਨੁਸਾਰ ਪਤ੍ਰੇ ਦੇ ਮਗਰਲੇ ਪਾਸੇ ਹਾਸ਼ੀਏ ਵਿਚ ਉਪਰ ਕਰਕੇ ਲਗੇ ਹੋਏ ਹਨ। ਪਤ੍ਰਿਆਂ ਦੀ ਗਿਣਤੀ ੭੭੬ ਹੈ।

**ਬਾਣੀ ਦਾ ਵੇਰਵਾ** : **ਜਪੁ** ਗੁਰੂ ਰਾਮਦਾਸ ਜੀਉ ਕੇ ਦਸਤਖਤਾਂ ਕਾ ਚੌਥੀ ਥਾਵੇਂ ਨਕਲ ਹੈ। ਇਸ ਪਿੱਛੋਂ ਸੋ ਦਰੁ (ਪੰਚ ਸ਼ਬਦ) ਸੋ ਪੁਰਖੁ (ਚਾਰ ਸ਼ਬਦ) ਸੋਹਿਲਾ (ਪੰਚ ਸ਼ਬਦ) ਚਲਦੇ ਸਨ, ਪਰੰਤੂ, ਸੋ ਪੁਰਖੁ ਵਾਲੇ ਚਾਰੇ ਸ਼ਬਦ ਹੜਤਾਲ ਫੇਰ ਕੇ ਕੱਟੇ ਹੋਏ ਹਨ। ਇਹ ਕਿਸੇ ਦੂਸਰੇ ਲਿਖਾਰੀ ਨੇ ਇਸ ਗ੍ਰੰਥ ਨੂੰ ਕਿਸੇ ਪ੍ਰਮਾਣਿਕ ਗ੍ਰੰਥ ਦਾ ਅਨੁਸਾਰੀ ਬਣਾਉਣ ਲਈ ਕੱਟੇ ਲਗਦੇ ਹਨ। ਰਾਗੁ ਜੈਜਾਵੰਤੀ ਮਿਲਾ ਕੇ ਸਾਰੇ ੩੧ ਰਾਗਾਂ ਦੀ ਬਾਣੀ ਇਸ ਬੀੜ ਵਿਚ ਪ੍ਰਾਪਤ ਹੈ।

**ਭੋਗ ਦੀ ਬਾਣੀ** ਦਾ ਕ੍ਰਮ ਤੇ ਬਿਓਰਾ ਇਸ ਪ੍ਰਕਾਰ ਹੈ। ਸਲੋਕ ਸਹਸਕ੍ਰਿਤੀ (੪+੬੭), ਗਾਥਾ (੨੪), ਫੁਨਹੇ (੨੨), ਚਉਬੋਲੇ (੯), ਸਲੋਕ ਕਬੀਰ ਜੀਉ ਕੇ

(੨੪੪) ਸਲੋਕ ਸ਼ੇਖ ਫ਼ਰੀਦ ਕੇ (੧੩੦), ਸਵੈਯੇ ਮੁਖ ਬਾਕਜ (੨੦), ਸਵੈਯੇ ਭੱਟਾਂ ਕੇ (੧੨੨), ਸਲੋਕ ਵਾਰਾਂ ਤੇ ਵਧੀਕ (੧੫੩), ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ"।

**ਫਾਲਤੂ ਬਾਣੀ** ਵਿਚ ਸਲੋਕ ਮਹਲਾ ੧ "ਜਿਤੁ ਦਰੁ ਲਖ ਮੁਹੰਮਦਾ", ੩ ਬੰਦ ਤੇ "ਬਾਇ ਆਤਿਸ਼ ਆਬ" (੧੯ ਬੰਦ), ਰਤਨਮਾਲਾ, ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ, ਰਾਗਮਾਲਾ ਤੇ ਸਿਆਹੀ ਕੀ ਬਿਧਿ ਸਭ ਪ੍ਰਾਪਤ ਹਨ।

**ਨੌਵੇਂ ਮਹਲੁ** ਦੀ ਬਾਣੀ ਇਸ ਗ੍ਰੰਥ ਵਿਚ ਚੜ੍ਹੀ ਹੋਈ ਹੈ; ਰਾਗੁ ਜੈਜਾਵੰਤੀ ਰਾਗੁ ਜੈਤਸਰੀ ਦੇ ਪਿੱਛੇ ਦਰਜ ਹੈ, ਪਰ ਸਲੋਕਾਂ ਦੀ ਥਾਂ ਬੜੀ ਗਲਤ ਹੈ। ਸਲੋਕ ਮਹਲਾ ੯ ਦੇ ਇਸ ਬੀੜ ਵਿਚ ਮਹਲਾ ਪਹਲਾ ਦੇ ਨਾਂ ਤੇ ਚਲਦੇ ਵਾਧੂ ਸਲੋਕਾਂ ("ਜਿਤੁ ਦਰੁ ਲਖ ਮੁਹੰਮਦਾ" ਤੇ "ਬਾਇ ਆਤਿਸੁ ਆਬ", ਆਦਿ) ਦੇ ਮਗਰ ਤੇ ਰਤਨਮਾਲਾ ਤੋਂ ਪਹਲਾਂ ਦਿੱਤੇ ਹੋਏ ਹਨ।

**ਵਾਰਾਂ** : ਸੰਬੰਧਿਤ ਵਾਰਾਂ ਨਾਲ ਧੁਨੀਆਂ ਚੜ੍ਹੀਆਂ ਹੋਈਆਂ ਹਨ। ਵਾਰਾਂ ਦੇ ਅੰਤ ਤੇ "ਸੁਧੁ" ਤੇ "ਸੁਧੁ ਕੀਚੈ" ਸੂਚਨਾਵਾਂ ਨਹੀਂ ਹਨ। ਬੀੜ ਸ਼ਬਦਾਂ ਤੇ ਉਨ੍ਹਾਂ ਦੇ ਕ੍ਰਮ ਵਿਚ ਦ੍ਰਿੜ੍ਹ ਭਾਂਤ ਪ੍ਰਚਲਿਤ ਗ੍ਰੰਥ ਦਾ ਅਨੁਸਰਨ ਕਰਦੀ ਸਿੱਧ ਹੁੰਦੀ ਹੈ।

**ਮੰਗਲ** : ਰਾਗੁ ਤੁਖਾਰੀ, ਕੇਦਾਰਾ ਤੇ ਮਲਾਰ ਛੋਟੇ ਮੰਗਲ ਨਾਲ ਸ਼ੁਰੂ ਹੁੰਦੇ ਹਨ।

ਹੋਰ ਵਰਣਨਯੋਗ ਗੱਲਾਂ ਇਸ ਬੀੜ ਬਾਰੇ ਇਹ ਹਨ :—

੧. **ਜਪੁ** ਦੇ ਸਲੋਕ ਨਾਲ ਮਹਲਾ ਜਾਂ ਅੰਕ ਆਦਿ ਕੁਛ ਨਹੀਂ, ਨਿਪਟ ਸਲੋਕ ਦਾ ਪਾਠ ਲਿਖਿਆ ਹੋਇਆ ਹੈ। ਜਪੁ ਵਿਚ ਕੁਝ ਸ਼ਬਦ-ਜੋੜ ਇਸ ਪ੍ਰਕਾਰ ਆਏ ਹਨ : ਮੁਹੌ, ਧੌਲ, ਕੌਣ, ਰਖੀਸਰੁ, ਜੀਭੌ।

੨. ਇਸ ਬੀੜ ਵਿਚ ਵੀ ਸ੍ਰੀ ਰਾਗੁ ਨੂੰ "**ਸਿਰੀ ਰਾਗ**" ਕਰਕੇ ਹੀ ਲਿਖਿਆ ਹੋਇਆ ਹੈ।

੩. ਰਾਗੁ **ਆਸਾ** ਵਿਚ ਸੋ ਦਰੁ ਦੇ ਛੇਤੀ ਮਗਰੋਂ ਸੋ ਪੁਰਖੁ ਵਾਲਾ ਮਹਲਾ ੪ ਦਾ ਸ਼ਬਦ ਹੈ। ਇਸ ਦੇ ਪਿੱਛੋਂ ਮਹਲਾ ੧ ਦੇ ਸ਼ਬਦ ਫਿਰ ਸ਼ੁਰੂ ਹੋ ਜਾਂਦੇ ਹਨ।

੪. **ਗੂਜਰੀ** ਮਹਲਾ ੫ ਘਰੁ ਦੂਜਾ ਦੀ ਦੂਜੀ ਅਸਟਪਦੀ (ਨਾਥ ਨਰਹਰ ਦੀਨ) ਦੀ ਅੰਤਲੀ ਤੁਕ ਵਿਚ ਪਾਠ "ਦੇਤ ਦਰਸਨੁ ਸ੍ਰਵਨ ਹਰਿ ਜਸੁ" ਹੈ (ਪੱਤੀ ੩੦੪/ੳ)।

੫. ਰਾਗੁ **ਸੋਰਠਿ** ਵਿਚ ਕਬੀਰ ਜੀ ਦੇ ਤੀਜੇ ਸਬਦ (ਬੇਦ ਪੁਰਾਨ ਸਭੈ ਮਤ ਸੁਨਿ ਕੈ) ਵਿਚ ਅੰਤ ਤੇ ਪਾਠ "ਖਾਲਸੇ" ਹੈ। ਇਸੇ ਰਾਗ ਵਿਚ ਕਬੀਰ ਜੀ ਦੇ ਪੱਟੀ ਦੇ ਅੰਤ ਤੇ ਕਬੀਰ ਜੀ ਦੇ ਸਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਤੁਕ

ਦਰਜ ਹੈ (ਪੱਤੀ ੩੮੧/ੳ)।

੬. **ਧਨਾਸਰੀ** ਮਹਲਾ ੧ ਘਰੁ ੨ ਦੇ ਚੌਥੇ ਸ਼ਬਦ (ਨਦਰਿ ਕਰੈ ਤਾਂ ਸਿਮਰਿਆ ਜਾਇ) ਨਾਲ ਇਸ ਗ੍ਰੰਥ ਵਿਚ ਮਹਲਾ ੩ ਆਇਆ ਹੈ।

੭. ਰਾਗੁ **ਤਿਲੰਗ** ਵਿਚ ਮਹਲਾ ੯ ਦੇ ਸ਼ਬਦ ਛਪੇ ਗ੍ਰੰਥ ਵਾਂਙ ਅਸ਼ਟਪਦੀਆਂ ਦੇ ਮਗਰ ਤੇ ਭਗਤ ਬਾਣੀ ਦੇ ਛੇਤੀ ਪਹਲੋਂ ਹਨ, ਪਰ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਨਾਲੋਂ ਕੁਛ ਭਿੰਨ ਹੈ। ਇਸ ਬੀੜ ਵਿਚਲਾ ਕ੍ਰਮ ਇਹ ਹੈ :

(ੳ) ਜਾਗ ਲੇਹੁ ਰੇ ਮਨ

(ਅ) ਹਰਿ ਜਸ ਰੇ ਮਨ ਗਾਇ ਲੈ

(ੲ) ਚੇਤਨਾ ਹੈ ਤਉ ਚੇਤ ਲੈ

੮. ਬੀੜ ਵਿਚ **ਰਾਮਕਲੀ** ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ" ਸਾਰੇ ਦਾ ਸਾਰਾ ਪ੍ਰਾਪਤ ਹੈ।

੯. ਰਾਗੁ **ਮਾਰੂ** ਅਸਟਪਦੀਆਂ ਵਿਚ ਅਸ਼ਟਪਦੀ "ਲਾਲੇ ਗਾਰੇਬ ਛੋਡਿਆ" ਇਸ ਬੀੜ ਵਿਚ ਮਹਲਾ ੩ ਦੀ ਤਖਤੀ ਦੇ ਸ਼ੁਰੂ ਵਿਚ ਦਿੱਤੀ ਹੋਈ ਸੀ ਮਗਰੋਂ ਕਿਸੇ ਸੁਧਾਈ ਵਾਲੇ ਨੇ ਇਸ ਨੂੰ ਉਥੋਂ ਹੜਤਾਲ ਕੇ ਮਹਲਾ ੧ ਦੀ ਪੱਟੀ ਵਿਚ ਹੁਣ ਵਾਲੇ ਕ੍ਰਮ ਵਿਚ ਲਿਖ ਦਿੱਤਾ ਹੈ। ਵਾਰ ਰਾਗੁ **ਮਾਰੂ** ਮਹਲਾ ੩ ਦਾ ਪਹਲਾ ਸਲੋਕ "ਮਹਲ ੧" ਦਾ ਸੀ। ਮਗਰੋ ਇਸ ਉੱਤੇ ਹੜਤਾਲ ਫੇਰ ਕੇ ਮਹਲਾ ੩ ਬਣਾਇਆ ਗਇਆ ਹੈ। ਇਸੇ ਰਾਗੁ ਵਿਚ ਕਬੀਰ ਜੀ ਦੇ ਸ਼ਬਦ ਪ੍ਰਚਲਿਤ ਗ੍ਰੰਥ ਵਾਂਙ ਬੇ-ਮਿਸਲ ਹੀ ਹਨ। ਭਗਤ ਰਵਿਦਾਸ ਜੀ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਮਾਰੂ ਵਿਚ ਵੀ ਦੁਹਰਾਇਆ ਹੋਇਆ ਹੈ। ਮੀਰਾ ਬਾਈ ਦਾ ਪਦਾ "ਮਨ ਹਮਾਰਾ ਬਾਧਿਓ ਮਾਈ" ਪੂਰਾ ਪ੍ਰਾਪਤ ਹੈ (ਪੱਤੀ ੬੦੮/ੳ)।

੧੦. **ਬਸੰਤ** ਮਹਲਾ ੧ ਘਰੁ ੧ ਦੀ ਪੱਟੀ ਵਿਚ ਆਇਆ ਤੀਜਾ ਸ਼ਬਦ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦਾ ਕਰਕੇ ਲਿਖਿਆ ਹੈ। ਇਸੇ ਤਖਤੀ ਦਾ ਇਕਤੁਕਾ "ਸਾਹਿਬ ਭਾਵੈ ਸੇਵਕੁ ਸੇਵਾ ਕਰੈ" ਮਹਲਾ ੧ ਦਾ ਹੈ। ਬਸੰਤ ਹਿੰਡੋਲ ਮਹਲਾ ੧। ਘਰੁ ੨ ਦੇ ਤੀਜੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਵਿਚ ਚੌਥਾ ਬੰਦ "ਕਹਿਅ ਸੁਣਹਿ ਨ ਖਾਇਆ ਮਾਨਹਿ" ਵਾਲਾ ਹੈ (ਪੱਤੀ ੬੪੦/ਅ)।

੧੧. **ਸਾਰੰਗ** ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਪੂਰੇ ਪਾਠ ਸਹਿਤ ਆਇਆ ਹੈ।

੧੨. **ਮਲਾਰ** ਕੀ ਵਾਰ ਮਹਲਾ ੧ ਨਾਲ ਪਹਲਾ ਸਲੋਕ ਮਹਲਾ ੩ ਦਾ ਹੈ।

੧੩. ਭੋਗ ਦੀ ਬਾਣੀ ਵੀ ਛਪੇ ਗ੍ਰੰਥ ਦਾ ਅਨੁਸਰਨ ਕਰਦੀ ਹੈ।

## ੩੫. ਡਾ. ਤ੍ਰਿਲੋਚਨ ਸਿੰਘ ਵਾਲੀ ਬੀੜ
## (ਸੰਮਤੁ ੧੭੬੨)

ਸੰਮਤ ੧੭੬੨ ਬਿਕ੍ਰਮੀ ਵਿਚ ਮੁਕੰਮਲ ਹੋਈ ਇਹ ਬੀੜ ਲੁਧਿਆਣਾ ਨਿਵਾਸੀ ਡਾ. ਤ੍ਰਿਲੋਚਨ ਸਿੰਘ ਪਾਸ ਸੁਰੱਖਿਅਤ ਹੈ। ਇਹ ਸਾਨੂੰ ਜਨਵਰੀ ੧੯੯੦ ਈਸਵੀ ਵਿਚ ਦੋ ਦਿਨ ਵਾਚਣ ਦਾ ਮੌਕਾ ਬਣਿਆ। ਇਸ ਤੋਂ ਪਹਿਲਾਂ ਇਸ ਨੂੰ ਭੂਤਪੂਰਵ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਨੇ ਨਵੰਬਰ ੧੯੬੨ ਵਿਚ ਵਾਚਿਆ ਸੀ ਤੇ ਇਸ ਦੇ ਅਮੋਲਕ ਹੋਣ ਦੀ ਗਵਾਹੀ ਭਰੀ ਸੀ।

**ਆਕ੍ਰਿਤੀ ਤੇ ਆਕਾਰ** : ੨੫ ਸੈ.ਮੀ. × ੩੪ ਸੈ.ਮੀ. (ਲਿਖਤ ੧੫ ਸੈ.ਮੀ × ੧੮½ ਸੈ.ਮੀ.) ਆਕਾਰ ਦੀ ਇਹ ਬੀੜ ਬੜੇ ਸੁੰਦਰ ਅੱਖਰਾਂ ਵਿਚ ਇਕ ਹੀ ਹੱਥ ਦੀ ਲਿਖੀ ਹੋਈ ਹੈ। ਕਾਗਜ਼ ਪਤਲਾ ਕਸ਼ਮੀਰੀ ਹੈ ਤੇ ਸਿਆਹੀ ਵਧੀਆ। ਪਰ ਸਿਆਹੀ ਦੇ ਤੇਜ਼ਾਬੀ ਅਮਲ ਕਾਰਨ ਲਿਖਤ ਕਈ ਥਾਵਾਂ ਤੇ ਕਾਗਜ਼ ਨੂੰ ਖਾ ਗਈ ਹੈ ਤੇ ਉਥੋਂ ਪਤ੍ਰੇ ਛਿੱਦਰੇ ਹੋਏ ਹਨ। ਸ਼ਕਲ ਇਸ ਬੀੜ ਦੀ ਕਿਤਾਬੀ ਹੈ, ਭਾਵ ਪੇਂਦਾ ਛੋਟਾ ਤੇ ਉਚਾਈ ਵੱਡੀ ਹੈ। ਜਿਲਦ ਮੁਢਲੀ ਹਾਲੀ ਕਾਇਮ ਹੈ। ਕਾਗਜ਼ ਪਤਲਾ ਲਗਾ ਹੋਣ ਕਾਰਣ ਵਜ਼ਨ ਵਿਚ ਹਲਕੀ ਹੈ, ਜਿਵੇਂ ਸਫ਼ਰੀ ਬੀੜ ਹੋਵੇ।

**ਅੰਕਣ-ਵਿਧੀ** : ਅੰਕ ਇਸ ਬੀੜ ਦੇ ਸੱਜੇ ਹੱਥ ਵਾਲੇ ਪਤ੍ਰੇ ਦੇ ਉਪਰ ਕਰਕੇ ਹਾਸ਼ੀਏ ਵਿਚ ਲਗੇ ਹੋਏ ਹਨ। ਕੁਲ ਪਤ੍ਰੇ ੬੨੪ ਹਨ। ਅੰਕਣ-ਵਿਧੀ ਵਿਗਿਆਨਕ ਹੈ, ਅਰਥਾਤ ਇਕ ਹੀ ਪਤ੍ਰੇ ਦੇ ਸਿੱਧੇ ਤੇ ਪੁੱਠੇ ਪਾਸੇ ਨੂੰ ਲੈ ਕੇ ਪਤ੍ਰਾ ਮੁਕੰਮਲ ਹੋਇਆ ਮੰਨਿਆ ਗਇਆ ਹੈ।

**ਤਤਕਰੇ** : ਮੁਢਲੇ ਸੱਜੇ ਹੱਥ ਵਾਲੇ ਪਤ੍ਰੇ ਨੂੰ ਜਿਸ ਦੇ ਉਪਰ ਅੰਕ ੧ ਲਗਾ ਹੋਇਆ ਹੈ, ਖਾਲੀ ਛਡ ਕੇ, ਅੰਕ ੧ ਦੇ ਪੁੱਠੇ ਪਾਸੇ ਤੋਂ ਤਤਕਰੇ ਆਰੰਭ ਹੁੰਦੇ ਹਨ। ਮੂਲਮੰਤ੍ਰ ਦੇ ਛੇਤੀ ਪਿੱਛੋਂ "ਸੂਚੀਪਤ੍ਰ ਪੋਥੀ ਕਾ ਤਤਕਰਾ" ਦਿੱਤਾ ਹੋਇਆ ਹੈ। ਇਸ ਦੇ ਮੁਢ ਵਿਚ ਸਾਰੇ ਰਾਗ ਇਕ ਬਲਾਕ ਦੀ ਸ਼ਕਲ ਵਿਚ ਕ੍ਰਮਵਾਰ ਦਿੱਤੇ ਹੋਏ ਹਨ; ਪਰੰਤੂ ਇਨ੍ਹਾਂ ਦੇ ਸ਼ਬਦ-ਤਤਕਰੇ ਵਿਚਲੇ ਪਤ੍ਰਾਂਕ ਸੂਚਿਤ ਨਹੀਂ ਕੀਤੇ ਗਏ, ਜਿਸ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਨੇ ਇਸ ਤਤਕਰੇ ਦੇ ਮਹੱਤਵ ਨੂੰ ਸਮਝੇ ਬਗੈਰ ਐਵੇਂ ਨਕਲ ਕਰ ਦਿੱਤਾ ਹੈ। ਇਸ ਦੇ ਅੱਗੇ ਬੀੜ ਵਿਚ ਮੁਢਲੀਆਂ ਬਾਣੀਆਂ ਤੇ ਰਾਗਾਂ ਦਾ ਵੇਰਵਾ ਪਤ੍ਰਿਆਂ ਸਹਿਤ ਲਿਖਿਆ ਹੋਇਆ ਹੈ। ਅੰਤ ਵਿਚ ਭੋਗ ਦੀ ਬਾਣੀ ਦਾ ਵੇਰਵਾ ਹੈ ਤੇ ਇਸ ਨਾਲ ਸੂਚੀਪਤ੍ਰ ਪੋਥੀ ਕਾ ਸਮਾਪਤ ਹੋ ਜਾਂਦਾ ਹੈ। ਤਤਕਰਾ ਸ਼ਬਦਾ ਕਾ ਆਮ ਚਲਦੇ ਢੰਗ ਅਨੁਸਾਰ ਬਣਾਇਆ ਗਇਆ ਹੈ।

ਭਗਤਾਂ ਦੀ ਬਾਣੀ ਨੂੰ ਇਕ ਹੀ ਪ੍ਰਤੀਕ ਨਾਲ ਭੁਗਤਾਇਆ ਗਇਆ ਹੈ। ਤਤਕਰਿਆਂ ਦੇ ਅਖੀਰ ਤੇ "ਵਾਰਾਂ ਦਾ ਬੰਧੇਜ" ਨਾਂ ਹੇਠ ਗੁਰੂਆਂ ਦੇ ਕ੍ਰਮ ਅਨੁਸਾਰ ਵਾਰਾਂ ਦੀ ਸੂਚੀ ਦਿੱਤੀ ਹੋਈ ਹੈ (ਪਤ੍ਰਾ ੩੦/ਅ)। ਇਸੇ ਪਤ੍ਰੇ (੩੦/ਅ) ਉਤੇ ਸੱਜੇ ਹੱਥ ਵਾਲੇ ਕਾਲਮ ਵਿਚ ਸਿਆਹੀ ਸੰਵਾਰਨ ਦਾ ਇਕ ਵਿਸਤ੍ਰਿਤ ਨੁਸਖਾ ਲਿਖਿਆ ਹੋਇਆ ਹੈ। ਅਗਲੇ ਅਰਥਾਤ ਪਤ੍ਰਾ ੩੧/ੳ ਉਤੇ ਖੱਬੇ ਹੱਥ ਵਾਲੇ ਕਾਲਮ ਵਿਚ ਇਕ ਹੋਰ ਨੁਸਖਾ ਸਿਆਹੀ ਸੰਵਾਰਨ ਦਾ ਦਰਜ ਹੈ, ਪਰ ਇਹ ਪਹਲੇ ਨਾਲੋਂ ਸੰਖੇਪ ਤੇ ਸਾਦਾ ਹੈ।

**ਚਲਿਤ੍ਰ ਸਮਾਵਣੇ ਕੇ ਤੇ ਲਿਖਣ-ਕਾਲ** : ਸਿਆਹੀ ਸੰਵਾਰਨ ਦੇ ਨੁਸਖਿਆਂ ਮਗਰੋਂ ਪੱਤੀ ੩੨/ੳ ਉਪਰ ਚਲਿਤ੍ਰ ਜੋਤੀ ਜੋਤਿ ਸਮਾਵਣ ਦੇ ਹਨ। ਇਨ੍ਹਾਂ ਵਿਚ ਛੇਵੇਂ ਗੁਰੂ ਸਾਹਿਬ ਦਾ ਚਲਿਤ੍ਰ ਉਸੇ ਤਫਸੀਲ ਨਾਲ ਦਿੱਤਾ ਹੋਇਆ ਹੈ ਜਿਸ ਨਾਲ ਕਿ ਇਹ ਕਰਤਾਰਪੁਰੀ ਬੀੜ (ਨੰਬਰ ੬) ਤੇ ਕਾਨਗੜ੍ਹ ਵਾਲੀ ਬੀੜ (ਨੰਬਰ ੧੫) ਵਿਚ ਦਰਜ ਹੈ।[1] ਚਲਿਤ੍ਰ ਸ੍ਰੀ ਗੁਰੂ ਤੇਗ ਬਹਾਦਰ ਦੇ ਸਮਾਵਣ ਦੀ ਤਿਥ ਨਾਲ ਸਮਾਪਤ ਹੁੰਦੇ ਹਨ। ਅੰਤ ਤੇ ਗ੍ਰੰਥ ਲਿਖੇ ਜਾਣ ਦਾ ਸੰਮਤ ਇਸ ਤਰ੍ਹਾਂ ਦਰਜ ਹੈ :

ਸੰਮਤੁ ੧੭੬੨ ਅਸਾੜਿ ਸੁਦੀ ਦੂਜ ਗਿਰੰਥੁ ਲਿਖਿਆ

**ਬਾਣੀ ਦਾ ਬਿਉਰਾ** : ਲਿਖਾਰੀ ਨੇ ਤਤਕਰੇ ਵਾਲੇ ਹਿੱਸੇ ਦੇ ਅੰਕ ਹੀ ਅੱਗੇ ਚਲਦੇ ਰਖੇ ਹਨ। ਪੱਤੀ ੩੩ ਦੇ ਮਗਰਲੇ ਪਾਸੇ ਅਰਥਾਤ ੩੩/ਅ ਤੋਂ ਜਪੁ ਸ਼ੁਰੂ ਹੁੰਦਾ ਹੈ। ਸੋ ਦਰੁ ਦੇ ਪੰਜ ਸ਼ਬਦਾਂ ਨਾਲ ਸੋ ਪੁਰਖੁ ਵਾਲਾ ਚਾਰ ਸ਼ਬਦਾਂ ਦਾ ਜੁਟ ਵੀ ਪ੍ਰਾਪਤ ਹੈ। ਫਿਰ ਕੀਰਤਨ ਸੋਹਿਲਾ ਤੇ ਮਗਰੋਂ ਰਾਗ-ਬਧ ਬਾਣੀ ਆਰੰਭ ਹੋ ਜਾਂਦੀ ਹੈ। ਹਰੇਕ ਰਾਗੁ ਪੂਰੇ ਮੂਲਮੰਤ੍ਰ ਨਾਲ ਸ਼ੁਰੂ ਹੁੰਦਾ ਹੈ। "ਸਲੋਕ ਵਾਰਾਂ ਤੇ ਵਧੀਕ" ਤੇ "ਸਵੱਯੇ ਮੁਖ ਬਾਕਜ ਮਹਲਾ ੫" ਦੇ ਆਰੰਭ ਵਿਚ ਵੀ ਮੂਲਮੰਤ੍ਰ ਹੈ। ਬਾਕੀ ਥਾਵਾਂ ਤੇ ਮੰਗਲ ਵਰਤਿਆ ਗਇਆ ਹੈ। ਪਰੰਤੂ ਵਾਰ ਰਾਗੁ ਆਸਾ ਦੇ ਮੁਢ ਵਿਚ ਵੀ ਪੂਰਾ ਮੂਲਮੰਤ੍ਰ ਸੋਭ ਰਹਿਆ ਹੈ। ਵਾਰਾਂ ਨਾਲ ਧੁਨੀਆਂ ਦਰਜ ਹਨ ਤੇ ਸਲੋਕਾਂ ਨਾਲ ਮਹੱਲੇ ਵੀ ਲਗਪਗ ਸਭ ਥਾਵਾਂ ਤੇ ਅੰਕਿਤ ਹਨ।

ਨੌਵੇਂ ਸਤਿਗੁਰਾਂ ਦੀ ਬਾਣੀ ਰਾਗਾਂ ਵਿਚ ਥਾਂ ਸਿਰ ਚੜ੍ਹੀ ਹੋਈ ਹੈ; ਰਾਗ ਜੈਜਾਵੰਤੀ ਰਾਗਾਂ ਦੇ ਅੰਤ ਤੇ ਰਾਗੁ ਪ੍ਰਭਾਤੀ ਦੇ ਪਿੱਛੇ ਦਰਜ ਹੈ।

ਭੋਗ ਇਸ ਬੀੜ ਦਾ ਭੱਟਾਂ ਦੇ ਸਵੱਯਾਂ ਉਤੇ ਪੈਂਦਾ ਹੈ। ਭੋਗ ਦੀ ਬਾਣੀ ਦਾ ਕ੍ਰਮ ਇਸ ਤਰ੍ਹਾਂ ਹੈ : ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਵਾਰਾਂ ਤੇ ਵਧੀਕ, ਮੁੰਦਾਵਣੀ, ਸਲੋਕ ਕਬੀਰ ਜੀ ਕੇ, ਸਲੋਕ ਫਰੀਦ ਜੀ ਦੇ, ਸਵੱਯੇ ਮੁਖ ਬਾਕਜ ਤੇ ਸਵੱਯੇ ਭੱਟਾਂ ਕੇ। ਸਲੋਕ "ਤੇਰਾ ਕੀਤਾ ਜਾਤੋ ਨਾਹੀ" ਇੱਥੇ ਪੰਚਮ ਸਤਿਗੁਰਾਂ ਦੇ ਸਲੋਕਾਂ ਦੇ ਅੰਤ ਤੇ ਹੈ, ਜਿਸ ਪਿੱਛੋਂ ਨੌਵੀਂ ਪਾਤਸਾਹੀ ਦੇ ਸਤਵੰਜਾ ਸਲੋਕ ਦਰਜ ਹਨ। ਤ੍ਰਿਵੰਜਵੇਂ ਸਲੋਕ ਦਾ ਪਾਠ "ਬਲ ਟੂਟਿਓ ਬੰਧਨ ਪਰਿਓ" ਹੈ ਤੇ ਅਗਲੇ ਸਲੋਕ ਚੌਰਿੰਜਵੇਂ ਅਰਥਾਤ "ਬਲੁ ਹੂਓ ਬੰਧਨੁ ਛੁਟੇ" ਦੇ ਮੁਢ ਵਿਚ "ਮਹਲਾ ੧੦" ਲਿਖਿਆ ਹੋਇਆ ਹੈ।

[1] ਦੇਖੋ ਪਲੇਟਸ XX, XXI ਅਤੇ XXXI, ਹੋਰ ਜਾਣਕਾਰੀ ਲਈ ਦੇਖੋ ਪੁਸਤਕ, ਪੰਨਾ ੧੯੭ ਅਤੇ ੨੬੬.

ਉਪਰ ਲਿਖੀ ਭੋਗ ਦੀ ਬਾਣੀ ਤੋਂ ਛੁਟ ਹੋਰ ਕੋਈ ਫ਼ਾਲਤੂ ਬਾਣੀ (ਸਲੋਕ "ਜਿਤ ਦਰੁ ਲਖ ਮੁਹੰਮਦਾ", ਰਤਨਮਾਲਾ ਰਾਗਮਾਲਾ ਆਦਿ) ਇਸ ਬੀੜ ਵਿਚ ਨਹੀਂ ਹੈ। ਸਿਆਹੀ ਕੀ ਬਿਧਿ, ਜਿਵੇਂ ਕਿ ਉਪਰ ਜ਼ਿਕਰ ਆ ਚੁਕਿਆ ਹੈ, ਮੁਢਲੇ ਪਤ੍ਰਿਆਂ ਤੇ ਅੰਕਿਤ ਹੈ, ਗ੍ਰੰਥ ਦੇ ਅੰਤ ਤੇ ਨਹੀਂ।

**ਬੀੜ ਦੇ ਸ਼ੁੱਧ ਹੋਣ ਦਾ ਦਾਅਵਾ** : ਸਵਰਗਵਾਸੀ ਗੁਰਦਵਾਰਾ ਇਨਸਪੈੱਕਟਰ ਭਾਈ ਰਣਧੀਰ ਸਿੰਘ ਨੇ ਬੀੜ ਨੂੰ ਸੰਥਾ-ਸੰਚੀਆਂ ਦੀ ਸੁਧਾਈ ਲਈ ਅਤਿ ਲਾਹੇਵੰਦ ਸਿੱਧ ਹੋਣ ਦੀ ਘੋਸ਼ਣਾ ਕੀੜੀ ਹੈ। ਉਨ੍ਹਾਂ ਦਾ ਇਹ ਨਿਰਣਾ ਕਾਹਲੀ ਵਿਚ ਲਇਆ ਲਗਦਾ ਹੈ। ਉਨ੍ਹਾਂ ਦੇ ਨਿਰਣੇ ਦਾ ਆਧਾਰ ਹਰੇਕ ਰਾਗੁ ਨਾਲ ਠੀਕ ਮਰਯਾਦਾ ਅਨੁਸਾਰ ਮੂਲਮੰਤ੍ਰ ਦੇ ਆਉਣ, ਕੁਝ ਰਾਗਾਂ ਵਿਚ ਭਗਤ ਬਾਣੀ ਦੇ ਬਾ-ਮਿਸਲ ਲਿਖੇ ਹੋਣ ਤੇ ਜਪੁ ਸਾਹਿਬ ਵਿਚਲੇ ਕੁਝ ਪਾਠਾਂ (ਮੂਹੋਂ, ਰਿਖੀਸਰ ਤੇ ਜੀਭੋਂ) ਦੇ ਸ਼ੁੱਧ ਹੋਣ ਉਪਰ ਆਧਾਰਿਤ ਹੈ। ਪਰੰਤੂ ਇਹ ਨਿਰਣਾ ਪੂਰੀ ਤਰ੍ਹਾਂ ਠੀਕ ਨਹੀਂ ਹੈ। ਗ੍ਰੰਥ ਦੇ ਲਿਖਾਰੀ ਨੇ ਭਗਤ ਬਾਣੀ ਨੂੰ ਕਈ ਥਾਵਾਂ ਤੇ ਬਾ-ਮਿਸਲ ਕਰਕੇ ਲਿਖਣ ਦਾ ਉਪਰਾਲਾ ਜ਼ਰੂਰ ਕੀਤਾ ਹੈ, ਜਿਵੇਂ ਰਾਗ ਮਾਰੂ, ਭੈਰਉ ਤੇ ਬਸੰਤ ਵਿਚ; ਫਿਰ ਵੀ, ਇਹ ਕਈ ਥਾਵਾਂ ਤੇ ਬੇ-ਮਿਸਲ ਹੀ ਰਹ ਗਈ। ਸਿਧ ਹੁੰਦੀ ਹੈ। ਉਦਾਹਰਣ ਵਜੋਂ, ਸਿਰੀ ਰਾਗੁ ਵਿਚ ਪਹਲਾ ਸ਼ਬਦ ਕਬੀਰ ਦਾ ਹੈ, ਦੂਜਾ ਤ੍ਰਿਲੋਚਨ ਦਾ, ਤੀਜਾ ਫਿਰ ਕਬੀਰ ਦਾ ਅਤੇ ਚੌਥਾ ਬੇਣੀ ਦਾ। ਲਿਖਾਰੀ ਨੇ ਨਕਲ ਕਰਨ ਲਗਿਆਂ ਰਾਗਾਂ ਤੇ ਬਾਣੀ ਦੇ ਸਿਰਲੇਖਾਂ ਨੂੰ ਕੁਝ ਥਾਵਾਂ ਤੇ ਮੰਗਲਾਂ ਤੋਂ ਪਹਲਾਂ ਲਿਖਣ ਦੀ ਭੁੱਲ ਵੀ ਕੀਤੀ ਹੋਈ ਹੈ; ਜਿਵੇਂ

ਰਾਗੁ ਮਾਝ ਬਾਰਹ ਮਾਹ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ

ਉਵੇਂ ਲਿਖਾਰੀ ਨੇ ਬਹੁਤੀਆਂ ਥਾਵਾਂ ਉੱਤੇ ਰਾਗੁ ਦਾ ਨਾਂ ਤੇ ਬਾਣੀ ਦੇ ਸਿਰਲੇਖ ਪਤ੍ਰੇ ਦੇ ਖੱਬੇ ਹੱਥ ਅਤੇ ਮੰਗਲ ਪਤ੍ਰੇ ਦੇ ਸੱਜੇ ਹੱਥ ਇਕ ਦੂਜੇ ਦੇ ਆਹਮੋ ਸਾਮ੍ਹਣੇ ਹੀ ਲਿਖੇ ਹਨ। ਮੂਲ ਕਾਪੀ ਜਿਸ ਤੋਂ ਉਹ ਨਕਲ ਕਰ ਰਹਿਆ ਸੀ, ਵਿਚ ਇੰਵ ਹੀ ਹੋਣੇ ਹਨ।

**ਹੋਰ ਵਿਸ਼ੇਸ਼ਤਾਵਾਂ** : ਇਸ ਬੀੜ ਦੀਆਂ ਬਿਆਨ ਕਰਨ ਯੋਗ ਇਹ ਹਨ :

੧. ਤਤਕਰੇ ਵਿਚ ਜਪੁ ਸਾਹਿਬ ਦੇ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਸਾਹਿਬ ਤੋਂ ਨਕਲ ਹੋਣ ਦੀ ਸੂਚਨਾ ਨਹੀਂ ਹੈ, ਨਾ ਹੀ ਕਿਸੇ ਪਾਤਸਾਹੀ ਦੇ ਨੀਸਾਣ ਹੋਣ ਦਾ ਉੱਲੇਖ ਹੈ।

੨. ਜਪੁ ਵਿਚ ਕੁਝ ਸ਼ਬਦਾਂ ਦੇ ਸੂਰੂਪ ਇਸ ਤਰ੍ਹਾਂ ਆਏ ਹਨ : "ਮੂੰਹੋਂ (ਚੌਥੀ ਪਉੜੀ), ਧੋਲ, ਕੌਣ (੧੬ਵੀਂ ਪਉੜੀ), ਰਿਖੀਸਰ (੨੭ਵੀਂ ਪਉੜੀ), ਜੀਭੋਂ (੩੧ਵੀਂ

ਪਉੜੀ)। 'ਸੋ ਦਰੁ' ਨਾਂ ਦੀ ਬਾਣੀ ਵਿਚ ਤਿੰਨੇ ਥਾਵਾਂ (ਜਪੁ, ਰਹਰਾਸਿ ਤੇ ਰਾਗੁ ਆਸਾ) 'ਤੇ ਪਾਠ "ਰਿਖੀਸਰ" ਹੀ ਹੈ।

੩. **ਗਉੜੀ** ਬੈਰਾਗਣਿ ਕਬੀਰ ਜੀ ਕੀ ਦੇ ਅੰਤ ਤੇ "ਗਗਨ ਮੰਡਲ ਮਹਿ ਏਕੋ ਸੋਈ, ਹੁਕਮੇ ਰਹਿਆ ਸਮਾਈ" ਪ੍ਰਤੀਕ ਵਾਲਾ ਸ਼ਬਦ ਇਸ ਬੀੜ ਵਿਚ ਨਹੀਂ ਹੈ। ਇਸੇ ਰਾਗੁ ਦੇ ਕਬੀਰ ਜੀ ਦੇ ੫੭ਵੇਂ ਸ਼ਬਦ "ਕਾਲਬੂਤ ਕੀ ਹਸਤਨੀ" (ਪੱਤੀ ੧੮੯/ਅ) ਵਾਲੇ ਦੀ ਗੁਮ ਤੁਕ "ਦੁਰਲਭ ਦੇਹ ਕਉ ਕਾਜ" ਵੀ ਇਸ ਸੰਚੈ ਵਿਚ ਪ੍ਰਾਪਤ ਨਹੀਂ। ਕਬੀਰ ਦੀ ਵਾਰ ਨਾਂ ਦੀ ਬਾਣੀ ਦਾ ਆਰੰਭ ਇਸ ਬੀੜ ਵਿਚ "ਧਰ ਅੰਬਰ ਵਿਚ ਬੇਲੜੀ ਤਿਹ ਲਾਲ ਸੁਗੰਧਾ ਫੂਲ" ਦੇ ਸਲੋਕ ਨਾਲ ਹੁੰਦਾ ਹੈ (ਪੱਤੀ ੧੯੨/ਅ)।

੪. ਰਾਗੁ **ਆਸਾ** ਵਿਚ "ਸੋ ਪੁਰਖੁ" ਵਾਲਾ ਸ਼ਬਦ ਸੋ ਦਰੁ ਦੇ ਪਿੱਛੇ ਹੈ ਤੇ ਉਸ ਦੇ ਮਗਰ "ਸੁਣ ਵੱਡਾ ਆਖੇ ਸਭ ਕੋਇ" (ਪੱਤੀ ੧੯੫)। ਇੰਞ ਇਹ ਬੇ-ਮਿਸਲ ਹੀ ਚਲਿਆ ਆਉਂਦਾ ਹੈ। "ਮਹਲਾ ੫" ਦੇ ਸ਼ਬਦ ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨ ਲੀਨਾ" ਵਿਚ ਪਾਠ "ਬੁਨਨਾ ਤਨਨਾ" ਠੀਕ ਆਇਆ ਹੈ।

੫. **ਗੂਜਰੀ** ਮਹਲਾ ੫ ਅਸ਼ਟਪਦੀ ਘਰੁ ੪, "ਨਾਥ ਨਰਹਰ ਦੀਨ ਬੰਧਵਾ" (ਪੱਤੀ ੨੬੬/ਅ) ਦੇ ਅੰਤ ਤੇ ਪਾਠ ਪਹਲਾਂ "ਦੇਤ ਦਰਸਨੁ" ਸੀ, ਮਗਰੋਂ ਮਿਟਾ ਕੇ "ਦੇਤ" ਦਾ "ਨੇਤੁ" ਬਣਾਇਆ ਹੋਇਆ ਹੈ। ਇਸ ਰਾਗੁ ਵਿਚ ਤ੍ਰਿਲੋਚਨ ਜੀ ਦਾ ਤੀਸਰਾ ਸ਼ਬਦ, "ਨਵਨਿਧਿ ਪਰਸੀ ਕਾਹਿ" ਨਹੀਂ ਹੈ।

੬. **ਦੇਵ ਗੰਧਾਰੀ** ਵਿਚ ਸਿਰਲੇਖਾਂ ਨਾਲ ਰਾਗ ਦਾ ਨਾਂ ਤੇ ਮਹੱਲੇ ਅੰਕਿਤ ਹਨ। ਇਸ ਰਾਗੁ ਦੇ ਸ਼ਬਦਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੈ, ਪਰੰਤੂ ਘਰੁ ਦੀ ਬਦਲੀ ਨਾਲ ਮੰਗਲ ਕਿਤੇ ਵੀ ਨਹੀਂ ਆਇਆ (ਦੇਖੋ ਪੱਤੀ ੨੭੬/ੳ-੨੭੮/ਅ)।

੭. **ਵਡਹੰਸ** ਮਹਲਾ ੧ ਘਰੁ ੧ ਦੇ ਤੀਜੇ ਚਉਪਦੇ ਦੀ ਅੰਤਲੀ, ਗੁਮ ਤੁਕ ਇਸ ਬੀੜ ਵਿਚ ਵੀ ਪ੍ਰਾਪਤ ਨਹੀਂ ਹੈ।

੮. **ਸੋਰਠਿ** ਮਹਲਾ ੫ ਦੇ ਅੰਤ ਤੇ ਇਕ ਹੋਰ ੬੫ਵਾਂ ਚਉਪਦਾ "ਸੰਤ ਜਨਾ ਜਿਉ ਦੂਖਨ ਕਰਤਾ" ਇਸ ਬੀੜ ਵਿਚ ਨਹੀਂ। ਇਸ ਰਾਗੁ ਦੀ ਵਾਰ ਦੀ ੨੯ਵੀਂ ਪਉੜੀ ਦੇ ਦੂਜੇ, ਮਹਲਾ ੩, ਦੇ ਸਲੋਕ ਵਿਚ ਤੁਕ "ਆਪੇ ਦੇ ਵਡਿਆਈਆਂ ਆਪੇ ਨਦਰਿ ਕਰੈ" ਪਹਲਾਂ ਨਹੀਂ ਸੀ, ਮਗਰੋਂ ਦਰੁਸਤੀ ਵਜੋਂ ਹਾਸ਼ੀਏ ਵਿਚ ਲਿਖੀ ਹੋਈ ਹੈ (ਪੱਤੀ ੩੨੯/ਅ)। ਇਸ ਰਾਗੁ ਵਿਚ ਕਬੀਰ ਜੀ ਦੇ ਤੀਜੇ ਚਉਪਦੇ ਵਿਚ ਪਾਠ "ਖਲਾਸੇ" ਹੈ (ਪੱਤੀ ੩੩੦/ੳ)। ਕਬੀਰ ਜੀ ਦਾ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਇਸ ਬੀੜ ਵਿਚ ਨਹੀਂ ਹੈ।

੯. **ਧਨਾਸਰੀ** ਮਹਲਾ ੧ ਘਰੁ ਦੂਜਾ ਦਾ ਚੌਥਾ ਚਉਪਦਾ (ਨਦਰਿ ਕਰੈ ਤਾਂ ਸਿਮਰਿਆ ਜਾਇ) ਇਸ ਬੀੜ ਵਿਚ "ਮਹਲਾ ੧" ਦਾ ਕਰਕੇ ਹੀ ਲਿਖਿਆ ਹੈ

(ਪੱਤੀ ੩੩੨/ਅ) । ਇਸ ਦੇ ਦੂਜੇ ਬੰਦ ਵਿਚ "ਨਿਰਗੁਨ ਰਾਮੁ ਜਪਹੁ ਮੇਰੀ ਮਾਈ" ਵਾਲੀ ਪੰਗਤੀ ਮੌਜੂਦ ਹੈ (੩੪੪/ੳ) ।

੧੦. **ਰਾਮਕਲੀ** ਮਹਲ ੫ ਦੇ ਅਖੀਰ ਤੇ "ਰੁਣ ਝੁੰਝੁਨੜਾ ਗਾਉ ਸਖੀ" ਵਾਲਾ ਛੰਤ ਇਸ ਬੀੜ ਵਿਚ ਪੂਰਾ ਪ੍ਰਾਪਤ ਹੈ (੪੩੪/ਅ) । ਇਸ ਰਾਗ ਵਿਚਲੀ "ਓਅੰਕਾਰ" ਨਾਂ ਦੀ ਬਾਣੀ ਨੂੰ ਇਸ ਗ੍ਰੰਥ ਦੇ ਕਰਤਾ ਨੇ "ਦਖਣੀ ਓਅੰਕਾਰ" ਲਿਖਣ ਦੀ ਭੁਲ ਕੀਤੀ ਹੈ (ਪੱਤੀ ੪੩੫/ਅ) । ਕਬੀਰ ਜੀ ਦੇ ਪੰਜਵੇਂ ਪਦੇ (ਜਿਹ ਮੁਖ ਭੇਦ ਗਾਇਤ੍ਰੀ ਨਿਕਸੈ") ਦਾ ਚੌਥਾ ਬੰਦ, "ਅਖਰ ਸਾਚੇ ਬੇਦੁ ਭੀ ਸਾਚਾ . . . ਭਾਰ ਉਠਾਈ ਲੀਏ ਫਿਰਹਿ" ਇਸ ਬੀੜ ਵਿਚ ਪ੍ਰਾਪਤ ਨਹੀਂ ਹੈ ।

੧੧. **ਮਾਰੂ** ਵਿਚ ਰਵਿਦਾਸ ਜੀ ਦਾ ਸ਼ਬਦ "ਸੁਖ ਸਾਗਰ ਚਿੰਤਾਮਨਿ" ਦੁਹਰਾਇਆ ਹੋਇਆ ਨਹੀਂ । ਹਾਂ ਰਾਗੁ ਸੋਰਠਿ ਵਿਚ ਪ੍ਰਾਪਤ ਹੈ (ਪੱਤੀ ੩੩੧/ਅ) । ਇਸ ਬੀੜ ਵਿਚ ਮੀਰਾਬਾਈ ਦਾ ਸ਼ਬਦ ਨਹੀਂ ਹੈ ।

੧੨. **ਭੈਰਉ** ਮਹਲਾ ੫ ਘਰੁ ੧ ਵਿਚ ਕਬੀਰ ਜੀ ਦਾ ਸ਼ਬਦ "ਵਰਤ ਨ ਰਹਉ ਨ ਮਹ ਰਮਦਾਨਾ" ਮਹਲਾ ੫ ਦੇ ਸਿਰਲੇਖ ਹੇਠ ਹੀ ਦਰਜ ਹੈ ।

੧੩. **ਬਸੰਤ** ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਤੇ ਇਕਤੁਕਾ, "ਸਾਹਿਬ ਭਾਵੈ ਸੇਵਕ ਸੇਵਾ ਕਰੈ" ਇਸ ਬੀੜ ਵਿਚ "ਮਹਲਾ ੧" ਦਾ ਕਰਕੇ ਲਿਖੇ ਹਨ । ਬਸੰਤੁ ਹਿੰਡੋਲ ਮਹਲਾ ੧ ਘਰੁ ੨ ਦੇ ਸ਼ਬਦ "ਰਾਜਾ ਬਾਲਕੁ ਨਗਰੀ ਕਾਚੀ" ਦਾ ਚੌਥਾ ਬੰਦ, "ਕਹਿਆ ਸੁਣਹਿ ਨ ਖਾਇਆ ਮਾਨਹਿ" ਵਾਲਾ, ਇਸ ਬੀੜ ਵਿਚ ਪ੍ਰਾਪਤ ਹੈ (ਪੱਤੀ ੫੨੬/ਅ) ।

੧੪. ਰਾਗ **ਸਾਰੰਗ** ਵਿਚ ਸੂਰਦਾਸ ਦੇ ਪਦ "ਛਾਡ ਮਨ ਹਰਿ ਬੇਮੁਖਨ ਕੋ ਸੰਗੁ" ਦੀ ਇਕ ਹੀ ਤੁਕ ਲਿਖੀ ਹੋਈ ਹੈ (ਪੱਤੀ ੫੫੮/ੳ) ।

੧੫. **ਮਲਾਰ** ਮਹਲਾ ੫ ਚਉਪਦੇ ਘਰੁ ੨ ਦੇ ਅੰਤ ਤੇ ਇਕ ਪੰਜਵਾਂ ਚਉਪਦਾ, "ਪ੍ਰਾਨ ਮਾਨ ਏਕ ਨਾਮੁ" ਇਸ ਬੀੜ ਵਿਚ ਪ੍ਰਾਪਤ ਹੈ (ਪੱਤੀ ੫੬੫/ਅ) ।

੧੬. **ਕਾਨੜਾ** ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਵਿੱਚੋਂ ਹਰੇਕ ਨਾਲ ਰਾਗੁ ਦਾ ਨਾਂ ਤੇ ਮਹੱਲੇ ਅੰਕਿਤ ਹਨ ।

੧੭. ਸਲੋਕ ਵਾਰਾਂ ਤੋਂ ਵਧੀਕ ਵਿਚ ੨੬ ਵਾਂ ਸਲੋਕ "ਲਾਹੌਰ ਸਹਰੁ ਜਹਰੁ ਕਹਰੁ" ਇਕਤੁਕਾ ਰਖਿਆ ਹੈ ਤੇ ਇਸ ਦਾ ਅਗਲਾ ਹਿੱਸਾ ਇਸ ਤਰ੍ਹਾਂ ਲਿਖਿਆ ਹੈ :

ਮ: ੩ ॥ ਲਾਹੌਰ ਸਹਰੁ ਅਮ੍ਰਿਤਸਰ ਸਿਫਤੀ ਦਾ ਘਰ ॥੨੭॥"

ਇਸੇ ਤਰ੍ਹਾਂ ੧੨ਵੇਂ ਸਲੋਕ ਦੀ ਵੀ ਇਕ ਹੀ ਤੁਕ—

"ਹੈਨਿ ਵਿਰਲੈ ਨਾਹੀ ਘਣੇ ਫੈਲ ਫਕੜੁ ਸੰਸਾਰੁ"

ਦਿੱਤੀ ਹੋਈ ਹੈ (ਪੱਤੀ ੬੦੧/ੳ) । ਅਗਲੀ, ਗੁਮ ਪੰਗਤੀ, ਨਹੀਂ ਹੈ । ਮਹਲਾ ੫ ਦਾ

ਸ਼ਲੋਕ "ਤੇਰਾ ਕੀਤਾ ਜਾਤੋ ਨਾਹੀ" ਮਹਲਾ ੫ ਦੇ ਸਲੋਕਾਂ ਦੇ ਅੰਤ ਤੇ ਦਿੱਤਾ ਹੋਇਆ ਹੈ (ਪੱਤੀ ੬੦੬/ੳ)। ਇਸ ਦੇ ਮਗਰੋਂ ਮਹਲਾ ੯ ਦੇ ਸਤਵੰਜਾ ਸ਼ਲੋਕ ਹਨ। ਇਹ ਪੱਤੀ ੬੦੭ ਉਪਰ ਮੁਕਦੇ ਹਨ। ਤ੍ਰਿਵੰਜਵੇਂ ਸਲੋਕ—

ਬਲ ਟੂਟਿਓ ਬੰਧਨ ਪਰਿਓ ਰਹਿਓ ਨ ਕਛੁ ਉਪਾਇ ॥
ਕਹਿ ਨਾਨਕ ਅਬ ਓਟ ਹਰਿ ਗਜਿ ਜਿਉ ਹੋਇ ਸਹਾਇ ॥੫੩॥

ਦਾ ਉੱਤਰ ਇਸ ਤਰ੍ਹਾਂ, "ਮਹਲਾ ੧੦" ਪਦ ਵਰਤ ਕੇ ਲਿਖਿਆ ਹੋਇਆ ਹੈ :

ਮਹਲਾ ੧੦ ॥ ਬਲੁ ਹੂਓ ਬੰਧਨੁ ਛੁਟੇ ਸਭੁ ਕਛੁ ਹੋਤ ਉਪਾਇ ॥
ਸਭੁ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਇ ਸਹਾਇ ॥੫੪॥

**ਮੁੰਦਾਵਣੀ** ਨੌਵੇਂ ਮਹੱਲੇ ਦੇ ਸਲੋਕਾਂ ਦੇ ਮਗਰ ਦਿੱਤੀ ਹੈ।

**ਸਲੋਕ ਭਗਤ ਕਬੀਰ** ਜੀਓ ਕੇ ਮੁੰਦਾਵਣੀ ਦੇ ਪਿੱਛੋਂ ਪੱਤੀ ੬੦੭ ਤੋਂ ੬੧੫ ਤਕ ਚਲਦੇ ਹਨ। ਇਸ ਪਿੱਛੋਂ ਸ਼ੇਖ ਫ਼ਰੀਦ ਜੀ ਦੇ ੧੩੦ ਸਲੋਕ ਹਨ (ਪੱਤੀ ੬੧੨ ਤੋਂ ੬੧੪)।

**ਸਵੱਯੇ** : ਅੰਤ ਵਿਚ ਸਵੱਯੇ ਸ੍ਰੀ ਮੁਖ ਬਾਕ੍ਯ ਤੇ ਹੋਰਨਾਂ ਭਟਾਂ ਦੇ ਸਵੱਯੇ ਹਨ ਜੋ ਪਤ੍ਰਾ ੬੧੬ ਤੋਂ ਸ਼ੁਰੂ ਹੋ ਕੇ ੬੨੪ ਉਪਰ ਮੁਕਦੇ ਹਨ। ਇਸ ਨਾਲ ਹੀ ਇਸ ਗ੍ਰੰਥ ਦੀ ਸਮਾਪਤੀ ਹੋ ਜਾਂਦੀ ਹੈ। ਹੋਰ ਕੋਈ ਫਾਲਤੂ ਬਾਣੀ ਰਾਗਮਾਲਾ ਆਦਿ ਇਸ ਗ੍ਰੰਥ ਵਿਚ ਨਹੀ ਹੈ।

੧੮. ਭਟ ਰਚਿਤ ਸਵੱਯੇ ਮਹਲੇ ਦੂਜੇ ਦੀ ਅੰਤਲੀ ਤੁਕ ਵਿਚ ਪਾਠ "ਸੁ ਕਹੁ ਟਲ ਗੁਰੂ ਸੇਵੀਐ" ਹੀ ਹੈ।

## ੩੬. ਬੀੜ ਕਲਮ ਮੰਦਿਰ ਪਟਿਆਲਾ (ਪਹਲੀ)
## (੧੭੮੭ ਬਿ.)

ਇਹ ਬੀੜ ਕਲਮ ਮੰਦਿਰ, ਲੋਇਰ ਮਾਲ, ਪਟਿਆਲਾ ਵਾਲੇ ਪ੍ਰੋ. ਪਿਆਰਾ ਸਿੰਘ ਪਦਮ ਦੀ ਨਿਜੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ। ਹੈ ਤਾਂ ਇਹ ੧੭੮੭ ਬਿ./੧੭੩੦ ਈ. ਚੇਤ ਸੁਦੀ ੩ ਦੀ ਲਿਖੀ ਹੋਈ, ਪਰ ਨਕਲ ਇਹ ਕਿਸੇ ਮੁਢਲੀ ਬੀੜ ਤੋਂ ਹੋਈ ਲਗਦੀ ਹੈ। ਇਸ ਦੇ ਸੂਚੀਪਤ੍ਰ ਵਾਲੇ ਤਤਕਰੇ ਵਿਚ ਸੰਮਤੁ ਦੇ ਹੇਠਾਂ "ਜਪੁ ਮਹਲਾ ੧ ਗੁਰੂ ਰਾਮਦਾਸ ਜੀ ਕੇ ਨਕਲੁ ਕਾ ਨਕਲੁ" ਦੀ ਸੂਚਨਾ ਆਈ ਹੈ। ਇਸ ਵਿਚ ਪੁਰਾਤਨਤਾ ਦੀਆਂ ਹੋਰ ਵੀ ਨਿਸ਼ਾਨੀਆਂ ਮਿਲਦੀਆਂ ਹਨ, ਜਿਸ ਕਾਰਣ ਅਧਿਐਨ ਯੋਗ ਹੈ।

**ਤਤਕਰੇ :** "ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਪਤ੍ਰਾ ੧ ਤੋਂ ਆਰੰਭ ਹੁੰਦਾ ਹੈ। ਇਹ ਤਤਕਰਾ ਦੋ ਕਾਲਮੀ ਹੈ। ਖੱਬੇ ਹੱਥ ਵਾਲੇ ਕਾਲਮ ਵਿਚ ਪਹਲਾਂ ਮੂਲਮੰਤ੍ਰ ਲਿਖਿਆ ਹੈ। ਉਸ ਦੇ ਹੇਠਾਂ ਤਤਕਰੇ ਦਾ ਨਾਂ ਤੇ ਫਿਰ ਗ੍ਰੰਥ ਲਿਖਣ ਦਾ ਉਪਰ-ਵਰਣਿਤ ਸੰਮਤ ਹੈ। ਇਸ ਦੇ ਮਗਰੋਂ ਬਾਣੀਆਂ ਦਾ ਬਿਓਰਾ ਆਰੰਭ ਹੋ ਜਾਂਦਾ ਹੈ। ਪ੍ਰਤੀਕਾਂ ਦੇ ਖੱਬੇ ਪਾਸੇ ਬਾਣੀ ਦਾ ਕ੍ਰਮਾਂਕ ਹੈ ਤੇ ਸੱਜੇ ਪਾਸੇ ਪਤ੍ਰਾਂਕ, ਜਿਸ ਉੱਤੇ ਸੰਬੰਧਿਤ ਬਾਣੀ ਦਰਜ ਹੈ।

ਦੂਸਰਾ "ਤਤਕਰੇ ਕਾ ਤਤਕਰਾ" ਪਤ੍ਰਾ ੨ ਉਪਰ ਉਪਰਲੇ ਢੰਗ ਨਾਲ ਹੀ ਦਿੱਤਾ ਹੋਇਆ ਹੈ, ਤੇ ਇਸੇ ਪਤ੍ਰੇ ਦੇ ਸੱਜੇ ਹੱਥ ਵਾਲੇ ਕਾਲਮ ਵਿਚ ਛੋਟੇ ਮੰਗਲ ਦੇ ਉਪਰਾਂਤ "ਤਤਕਰਾ ਸ਼ਬਦਾਂ ਦੀਆਂ ਤੁਕਾਂ ਦਾ" ਹੈ। ਅੰਕਣ ਦੀ ਵਿਧੀ ਵੀ ਇਸ ਦੀ ਉਪਰਲੇ ਤਤਕਰੇ ਵਾਲੀ ਹੈ; ਫ਼ਰਕ ਕੇਵਲ ਇਹ ਹੈ ਕਿ ਪਾਠ ਦੇ ਸੰਕੇਤਕ ਅੰਕ ਹਰੇਕ ਸ਼ਬਦ ਅੱਗੇ ਨਹੀਂ ਦਿੱਤੇ, ਕੇਵਲ ਮੁਖ ਪ੍ਰਕਰਣਾਂ ਅੱਗੇ ਦਿੱਤੇ ਹਨ। ਹਰੇਕ ਕਾਲਮ ਉਪਰ ਚਲ ਰਹੇ ਰਾਗੁ ਦਾ ਨਾਂ ਵੀ ਸਿਰਲੇਖ ਰੂਪ ਵਿਚ ਦਿੱਤਾ ਹੈ। ਲਿਖਾਰੀ ਨੇ ਇਕ ਵਾਧਾ ਇਹ ਕੀਤਾ ਹੈ ਕਿ ਹਰੇਕ ਰਾਗ ਦੀ ਸਮਾਪਤੀ ਦੇ ਪਿੱਛੇ ਤਤਕਰੇ ਵਿਚ ਵੀ ਉਸ ਰਾਗੁ ਦਾ ਜੁਮਲਾ ਲਿਖ ਦਿੱਤਾ ਹੈ। ਲਿਖਾਰੀ ਤਤਕਰੇ ਨੂੰ ਹਰ ਤਰ੍ਹਾਂ ਸੰਪੰਨ ਬਣਾਣ ਦੇ ਯਤਨ ਵਿਚ ਦਿਸਦਾ ਹੈ। ਭੋਗ ਦੀ ਬਾਣੀ ਦਾ ਵੇਰਵਾ ਲੇਖਕ ਨੇ ਆਮ ਪ੍ਰਥਾ ਦੇ ਉਲਟ ਸ਼ਬਦਾਂ ਵਾਲੇ ਤਤਕਰੇ ਵਿਚ ਦਿੱਤਾ ਹੈ, ਪਹਲੇ ਸੂਚੀਪਤ੍ਰ ਵਿਚ ਨਹੀਂ ਦਿੱਤਾ। ਬਾਣੀ ਭਗਤਾਂ ਕੀ ਕੇਵਲ ਇਕ ਹੀ ਪ੍ਰਤੀਕ ਨਾਲ ਨਿਭਾਹੀ ਹੈ। ਇਹ ਤਤਕਰਾ ਪਤ੍ਰਾ ੩੫/੧ ਉਪਰ ਸਮਾਪਤ ਹੁੰਦਾ ਹੈ।

ਪਤ੍ਰਾ ੩੬/੨ ਉਪਰ ਜੋਤੀ ਜੋਤਿ ਸਮਾਵਣ ਦੇ ਚਲਿਤ੍ਰ ਹਨ। ਇਨ੍ਹਾਂ ਵਿਚ ਬਾਬੇ ਗੁਰਦਿੱਤੇ ਦਾ ਚਲਿਤ੍ਰ ਨਹੀਂ; ਕੇਵਲ ਦਸਾਂ ਪਾਤਸਾਹੀਆਂ ਦੇ ਚਲਿਤ੍ਰ ਹਨ।

**ਬਾਣੀ ਦਾ ਬਿਓਰਾ** : ਬਾਣੀ ਜਪੁ ਨਾਲ ਪਤ੍ਰਾ ੩੭ ਤੋਂ ਆਰੰਭ ਹੁੰਦੀ ਹੈ। ਜਪੁ ਮਹਲਾ ੧ "ਗੁਰੂ ਰਾਮਦਾਸ ਜੀ ਕੇ ਨਕਲ ਕਾ ਨਕਲ" ਦਸਿਆ ਹੈ। ਇਹੀ ਪ੍ਰਤੀਕ ਭਾਈ ਬੰਨੋ ਵਾਲੇ ਗ੍ਰੰਥ ਸਾਹਿਬ ਵਿਚ ਮਿਲਦੀ ਹੈ। ਜਪੁ ਸਾਹਿਬ ਦੇ ਮਗਰੋਂ ਸੋ ਦਰੁ (ਪੰਚ ਸ਼ਬਦ) ਪ੍ਰਾਪਤ ਹੈ। 'ਸੋ ਪੁਰਖ' ਵਾਲੇ ਚਾਰ ਸ਼ਬਦ ਇਸ ਵਿਚ ਨਹੀਂ ਹਨ। 'ਸੋਹਿਲਾ' ਆਰਤੀ ਦੇ ਪੰਜ ਸ਼ਬਦ ਹਨ। ਇਸ ਦੇ ਮਗਰੋਂ ਪਤ੍ਰਾ ੪੨ ਤੋਂ ਸਿਰੀ ਰਾਗੁ ਆਰੰਭ ਹੁੰਦਾ ਹੈ। ਜੈਜਾਵੰਤੀ ਸਮੇਤ ਸਾਰੇ ੩੧ ਰਾਗਾਂ ਦੀ ਬਾਣੀ ਇਸ ਵਿਚ ਪ੍ਰਾਪਤ ਹੈ। ਰਾਗੁ ਜੈਜਾਵੰਤੀ ਜੈਤਸਰੀ ਦੇ ਮਗਰ ਚੜ੍ਹਿਆ ਹੋਇਆ ਹੈ। ਨੌਵੇਂ ਸਤਿਗੁਰਾਂ ਦੀ ਬਾਣੀ ਵੀ ਸੰਬੰਧਿਤ ਰਾਗਾਂ ਵਿਚ ਦਰਜ ਹੈ। ਇਨ੍ਹਾਂ ਦੇ ਸਲੋਕ ਬਾਕੀ ਗੁਰੂਆਂ ਦੇ 'ਵਾਰਾਂ ਤੇ ਵਧੀਕ ਸਲੋਕਾਂ' ਨਾਲ ਸੰਮਿਲਿਤ ਕੀਤੇ ਹੋਏ ਹਨ।

ਭੋਗ ਦੀ ਬਾਣੀ ਇਸ ਬੀੜ ਵਿਚ ਆਮ ਚਲਦੇ ਕ੍ਰਮ ਅਤੇ ਵੇਰਵੇ ਸਹਿਤ ਦਿੱਤੀ ਹੋਈ ਹੈ। ਸਮਾਪਤੀ ਇਸ ਬੀੜ ਦੀ, ਸਲੋਕ ਵਾਰਾਂ ਤੇ ਵਧੀਕੁ, ਸਲੋਕ ਮਹਲਾ ੯, ਮੁੰਦਾਵਣੀ ਤਥਾ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੇ ਹੁੰਦੀ ਹੈ ਇਹ ਸਾਰੀ ਬਾਣੀ ਪਤ੍ਰਾ ੮੧੮/੨ ਉਪਰ ਮੁਕਦੀ ਹੈ।

ਭੋਗ ਦੀ ਬਾਣੀ ਤੋਂ ਬਿਨਾ ਇਸ ਵਿਚ ਭਾਈ ਬੰਨੋ ਵਾਲੀ ਮਿਸਲ ਦੀ ਕਥਿਤ ਫਾਲਤੂ ਬਾਣੀ ਵੀ ਪ੍ਰਾਪਤ ਹੈ। ਸਮਾਪਤੀ ਇਸ ਗ੍ਰੰਥ ਦੀ ਪਤ੍ਰਾ ੮੨੩ ਉਪਰ ਹੁੰਦੀ ਹੈ।

**ਅੰਕਣ ਵਿਧੀ** : ਪਤ੍ਰਿਆਂ ਦੀ ਅੰਕਣ-ਵਿਧੀ ਇਸ ਗ੍ਰੰਥ ਦੀ ਵਿਗਿਆਨਕ ਨਹੀਂ। ਇਸ ਦੇ ਲਿਖਾਰੀ ਨੇ ਖੱਬੇ ਅਤੇ ਸੱਜੇ ਪਾਸੇ ਦੇ ਪੰਨਿਆਂ ਨੂੰ ਰਲਾ ਕੇ ਇਕ ਪਤ੍ਰਾ ਹੁੰਦਾ ਮੰਨਿਆ ਹੈ। ਅੰਕ ਇਸ ਬੀੜ ਵਿਚ ਸੱਜੇ ਹੱਥ ਵਾਲੇ ਪਤ੍ਰੇ ਦੇ ਉਪਰ ਕਰਕੇ ਹਾਸ਼ੀਏ ਵਿਚ ਲਗੇ ਹੋਏ ਹਨ। ਫਲਸਰੂਪ, ਅਸੀਂ ਖੱਬੇ ਹੱਥ ਵਾਲੇ ਪੰਨੇ ਨੂੰ ਪਹਲਾ ਅਰਥਾਤ ਪਤ੍ਰਾ-ਅੰਕ/੧ ਅਤੇ ਸੱਜੇ ਹੱਥ ਵਾਲੇ ਪਤ੍ਰੇ ਨੂੰ ਪਤ੍ਰਾ-ਅੰਕ/੨ ਮੰਨਿਆ ਹੈ। ਰਾਗਾਂ ਤੇ ਪ੍ਰਕਰਣਾਂ ਦੇ ਮਗਰ ਜੁਮਲੇ ਬਾਣੀ ਦੇ ਵੇਰਵੇ ਸਹਿਤ ਦਿੱਤੇ ਹੋਏ ਹਨ, ਜਿਵੇਂ

ਸਿਰੀ ਰਾਗੁ ਕਾ ਜੁਮਲਾ ॥ ੧੩੮ ॥ ਚਉਪਦੇ ॥ ੧੦੦ ॥

ਅਸ਼ਟਪਦੀਆਂ ॥ ੨੯ ॥ ਪਹਰੇ ॥ ੪ ॥ ਛੰਤ ਵਣਜਾਰਾ ॥ ੪ ॥

ਵਾਰ ॥ ੧ ॥ ਤਿਨ ਕਾ ਜੋੜ ॥ ੧੩੮ ॥

**ਬੇ-ਮਿਸਲ ਸ਼ਬਦ ਤੇ ਵਾਰਾਂ** : ਬੇ-ਮਿਸਲ ਸ਼ਬਦ ਇਸ ਬੀੜ ਵਿਚ ਵੀ ਹਨ, ਜਿਵੇਂ ਕਿ ਭਾਈ ਬੰਨੋ ਵਾਲੀ ਬੀੜ ਵਿਚ ਹਨ। ਵਾਰਾਂ ਦੀ ਸਥਿਤੀ ਵੀ ਉਹੀ ਹੈ। ਸਿਵਾਇ ਵਾਰ ਰਾਗੁ ਜੈਤਸਰੀ ਦੇ ਬਾਕੀ ਸਭ ਵਾਰਾਂ ਦੇ ਸਲੋਕਾਂ ਨਾਲ ਮਹੱਲੇ ਦਰਜ ਹਨ ਤੇ ਧੁਨੀਆ ਵੀ ਲਿਖੀਆਂ ਹੋਈਆਂ ਹਨ। ਕੇਵਲ ਵਡਹੰਸ ਕੀ ਵਾਰ ਨਾਲ ਧੁਨੀ ਨਹੀਂ ਹੈ। ਵਾਰਾਂ ਦੇ ਪਿੱਛੇ 'ਸੁਧੁ" ਜਾਂ "ਸੁਧੁ ਕੀਚੈ" ਆਦਿ ਹਿਦਾਇਤੀ ਪਦ ਨਹੀਂ ਹਨ।

**ਵਾਧੂ ਸ਼ਬਦ** : ਭਾਈ ਬੰਨੋ ਵਾਲੀ ਬੀੜ ਵਿਚ ਪ੍ਰਾਪਤ ਵਾਧੂ ਸ਼ਬਦਾਂ ਵਿੱਚੋਂ ਕਬੀਰ ਦਾ ਰਾਗੁ ਸੋਰਠਿ ਵਾਲਾ "ਅਉਧੂ ਸੋ ਜੋਗੀ ਗੁਰੁ ਮੇਰਾ" ਇਸ ਬੀੜ ਵਿਚ ਨਹੀਂ ਹੈ। ਰਾਮਕਲੀ ਮਹਲਾ ੫ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਇਸ ਬੀੜ ਵਿਚ ਪੂਰਾ ਪ੍ਰਾਪਤ ਹੈ (ਪਤ੍ਰਾ ੫੨੪/੧)। ਰਾਗੁ ਮਾਰੂ ਵਿਚ ਮੀਰਾ ਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਵੀ ਪੂਰਾ ਲਿਖਿਆ ਹੋਇਆ ਹੈ ਤੇ ਰਾਗ ਸਾਰੰਗ ਵਿਚਲਾ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਵੀ ਹੈ।

**ਮੂਲਮੰਤ੍ਰ ਤੇ ਮੰਗਲਾਂ ਦਾ** ਪ੍ਰਯੋਗ ਇਸ ਬੀੜ ਵਿਚ ਬੱਧੀ ਰੀਤਿ ਅਨੁਸਾਰ ਹੋਇਆ ਹੋਇਆ ਹੈ। ਰਾਗੁ ਦੇ ਆਰੰਭ ਵਿਚ ਮੂਲਮੰਤ੍ਰ ਹਨ ਤੇ ਬਾਕੀ ਪ੍ਰਕਰਣਾਂ ਦੇ ਮੁਢ ਵਿਚ ਛੋਟੇ ਮੰਗਲ। ਪਰ ਵਾਰ ਰਾਗੁ ਆਸਾ ਦੇ ਆਰੰਭ ਵਿਚ ਪੂਰਾ ਮੂਲ ਮੰਤ੍ਰ ਮਿਲਦਾ ਹੈ, ਛੋਟਾ ਮੰਗਲ ਨਹੀਂ। ਸਿਰੀ ਰਾਗੁ ਛੋਟੇ ਮੰਗਲ ਨਾਲ ਹੀ ਸ਼ੁਰੂ ਹੋਇਆ ਹੋਇਆ ਹੈ।

**ਹੋਰ ਵਿਸ਼ੇਸ਼ਤਾਵਾਂ** : ਇਸ ਬੀੜ ਵਿਚ ਪ੍ਰਾਪਤ ਬਾਣੀ ਦੀਆਂ ਹੋਰ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਕਹੀਆਂ ਜਾ ਸਕਦੀਆਂ ਹਨ :-

੧. ਜਪੁ ਵਿਚ ਕੁਝ ਪਦਾਂ ਦੇ ਸ਼ਬਦ-ਜੋੜ ਇਸ ਤਰ੍ਹਾਂ ਹਨ :
ਮੂਹੋ, ਕੌਣ, ਧੌਲ, ਰਖੀਸਰ, ਜੀਭੌ

੨. **ਗਉੜੀ** ਬੈਰਾਗਣਿ ਕਬੀਰ ਜੀ ਕੀ ਦੇ ਅੰਤ ਤੇ "ਗਗਨ ਮੰਡਲ ਮਹਿ ਏਕੋ ਸੋਈ" ਵਾਲਾ ਚਉਪਦਾ ਨਹੀਂ ਹੈ। ਇਸੇ ਤਰ੍ਹਾਂ ਗਉੜੀ ਕਬੀਰ ਜੀ ਕੀ ਦੇ ੫੭ਵੇਂ ਚਉਪਦੇ "ਕਾਲਬੂਤ ਕੀ ਹਸਤਨੀ" ਵਿਚਲੀ ਗੁਮ ਤੁਕ "ਦੁਰਲਭ ਦੇਹ ਕਉ ਕਾਜ" ਅਤੇ ਵਾਰਾਂ ਨਾਂ ਦੀ ਬਾਣੀ ਤੋਂ ਪਹਲਾਂ "ਧਰ ਅੰਬਰ ਵਿਚ ਬੇਲੜੀ" ਵਾਲਾ ਸਲੋਕ ਵੀ ਨਹੀਂ ਹੈ।

੩. ਰਾਗੁ **ਆਸਾ** ਵਿਚ "ਸੋ ਪੁਰਖੁ" "ਸੋ ਦਰੁ" ਦੇ ਮਗਰ ਮਹਲਾ ੧ ਵਾਲੀ ਪੱਟੀ ਵਿਚ ਦਰਜ ਹੈ। ਆਸਾ ਮਹਲਾ ੫ ਦੇ ਚਉਪਦੇ "ਗੋਬਿੰਦ ਸੰਗ ਨਾਮਦੇਉ ਮਨੁ ਲੀਨਾ" ਵਿਚ ਪਾਠ "ਬੁਨਨਾ ਤਨਨਾ" ਹੈ।

੪. **ਗੂਜਰੀ** ਵਿਚ ਭਗਤ ਤ੍ਰਿਲੋਚਨ ਜੀ ਦਾ "ਨਵਨਿਧਿ ਪਰਸੇ ਕਾਹਿ" ਵਾਲਾ ਚਉਪਦਾ ਨਹੀਂ ਹੈ। ਇਸ ਰਾਗੁ ਦੀ ਮਹਲਾ ੫, ਘਰੁ ੪ ਦੀ ਅਸ਼ਟਪਦੀ "ਨਾਥ ਨਰਹਰ ਦੀਨ ਬੰਧਵ" ਵਿਚ ਪਾਠ "**ਨੈਤ੍ਰ** ਦਰਸ਼ਨ" ਠੀਕ ਆਇਆ ਹੈ।

੫. **ਦੇਵਗੰਧਾਰੀ** ਵਿਚ ਸਿਰਲੇਖਾਂ ਨਾਲ ਹਰ ਥਾਂ ਮਹੱਲੇ ਹਨ। ਇਸ ਦੇ ਸ਼ਬਦਾਂ ਦੇ ਚਉਪਦਿਆਂ ਦੇ ਜੋੜਾਂ ਨਾਲ ਪਦ "ਛਕਾ" ਤਿੰਨ ਥਾਵਾਂ ਤੇ ਆਇਆ ਹੈ। ਅਸ਼ਟਪਦੀਆਂ ਨਾਲ ਵੀ "ਛਕਾ" ਹੈ।

੬. **ਵਡਹੰਸ** ਵਿਚ ਮਹਲਾ ੧ ਦੇ ਤੀਜੇ ਚਉਪਦੇ (ਮੋਰੀ ਰੁਣ ਝੁਣ ਲਾਇਆ) ਦੀ ਅੰਤਲੀ ਕਵੀ ਛਾਪ ਵਾਲੀ ਪੰਗਤੀ ਇਸ ਬੀੜ ਵਿਚ ਨਹੀਂ ਹੈ।

੭. **ਸੋਰਠਿ** ਵਿਚ "ਸੰਤ ਜਨਾ ਸਿਉ ਦੂਖਨ ਕਰਤਾ" ਵਾਲਾ ਮਹਲਾ ੫ ਦਾ ਚਉਪਦਾ ਨਹੀਂ ਹੈ। ਵਾਰ ਰਾਗੁ ਸੋਰਠਿ ਦੀ ੨੯ਵੀਂ ਪਉੜੀ ਦੇ ਮਹਲਾ ੩ ਦੇ ਦੂਜੇ ਸਲੋਕ ਵਿਚ "ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ" ਵਾਲੀ ਤੁਕ ਵੀ ਨਹੀਂ। ਇਸ ਰਾਗੁ ਦੇ ਕਬੀਰ ਦੇ ਤੀਜੇ ਸ਼ਬਦ ਵਿਚ ਪਾਠ ਖਾਲਸੇ (ਪਤ੍ਰਾ ੩੭੪/੨) ਹੈ। ਕਬੀਰ ਦਾ "ਅਉਧੂ ਸੋ ਜੋਗੀ ਗੁਰ ਮੇਰਾ" ਵਾਲਾ ਪਦਾ ਵੀ ਨਹੀਂ ਹੈ।

੮. **ਧਨਾਸਰੀ** ਦਾ ਚਉਪਦਾ "ਨਦਰਿ ਕਰੇ ਤਾ ਸਿਮਰਿਆ ਜਾਇ" ਇਸ ਗ੍ਰੰਥ ਸਾਹਿਬ ਵਿਚ ਮਹਲਾ ੧ ਦਾ ਕਰਕੇ ਲਿਖਿਆ ਹੈ। ਇਸ ਦੇ ਦੂਜੇ ਬੰਦ ਦੇ ਮੁਢ ਵਿਚ, "ਗੁਰ ਪਰਸਾਦੀ ਪਾਇਆ ਜਾਇ" ਤੋਂ ਪਹਲਾਂ ਵਾਲੀ ਤੁਕ "ਨਿਰਗੁਨ ਰਾਮ ਜਪਹੁ ਮੇਰੀ ਮਾਈ" ਇਸ ਬੀੜ ਵਿਚ ਨਹੀਂ ਹੈਂ।

੯. **ਗੋਂਡ** ਵਿਚ ਪਹਲੇ ਛੇ ਪਦਿਆਂ ਦੇ ਮਗਰ "ਛਕਾ" ਪਦ ਆਇਆ ਹੈ।

੧੦. **ਰਾਮਕਲੀ** ਵਿਚ "ਓਅੰਕਾਰ" ਨੂੰ "ਦਖਣੀ ਓਅੰਕਾਰ" ਲਿਖਣ ਦੀ ਭੁਲ ਇਸ ਲਿਖਾਰੀ ਨੇ ਵੀ ਕੀਤੀ ਹੋਈ ਹੈ। "ਰੁਣ ਝੁੰਝਨੜਾ" ਵਾਲਾ ਛੰਤ ਪੂਰਾ ਪ੍ਰਾਪਤ ਹੈ। ਇਸ ਰਾਗੁ ਵਿਚ ਕਬੀਰ ਦੇ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦੇ ਅੰਤ ਤੇ ਚੌਥਾ ਬੰਦ "ਅੱਖਰ ਸਾਚੇ ਬੇਦ ਭੀ ਸਾਚਾ" ਨਹੀਂ ਹੈ।

੧੧. ਵਾਰ ਰਾਗੁ **ਮਾਰੂ** ਦਾ ਪਹਲਾ ਸਲੋਕ ਇਸ ਬੀੜ ਵਿਚ ਮਹਲਾ ੩ ਦਾ ਕਰਕੇ ਲਿਖਿਆ ਹੈ। ਰਵਿਦਾਸ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇੱਥੇ ਵੀ ਦੁਹਰਾਇਆ ਹੋਇਆ ਹੈ। ਮੀਰਾਬਾਈ ਦਾ ਸ਼ਬਦ ਇਸ ਬੀੜ ਵਿਚ ਹੈ।

੧੨. **ਬਸੰਤ** ਹਿੰਡੋਲ ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦਾ ਕਰਕੇ ਲਿਖਿਆ ਹੈ ਤੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਵੀ ਮਹਲਾ ੩ ਦਾ ਹੈ (ਪਤ੍ਰਾ ੬੭੦)। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਚਉਪਦੇ, "ਰਾਜਾ ਬਾਲਕ ਨਗਰੀ ਕਾਚੀ" ਦੇ ਅੰਤ ਤੇ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ . . . ਖਿਨੁ ਤੋਲਾ ਖਿਨੁ ਮਾਸਾ" ਹੈ।

੧੩. **ਸਾਰੰਗ** ਵਿਚ ਸੂਰਦਾਸ ਦਾ ਚਉਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਪ੍ਰਾਪਤ ਹੈ।

੧੪. **ਮਲਾਰ** ਮਹਲਾ ੫ ਦਾ ਪੰਜਵਾਂ ਚਉਪਦਾ "ਪ੍ਰਾਨ ਮਾਨ ਏਕ ਨਾਮੁ" ਇਸ ਬੀੜ ਵਿਚ ਨਹੀਂ। ਵਾਰ ਰਾਗੁ ਮਲਾਰ ਦਾ ਪਹਲਾ ਸਲੋਕ "ਗੁਰ ਮਿਲਿਐ ਮਨੁ ਰਹਸੀਐ" ਇਸ ਗ੍ਰੰਥ ਵਿਚ "ਮਹਲਾ ੧" ਦਾ ਕਰਕੇ ਲਿਖਿਆ ਹੈ।

੧੫. **ਕਲਿਆਨ** ਅਸਟਪਦੀਆਂ ਦੇ ਅੰਤ ਤੇ ਪਦ "ਛਕਾ" ਆਇਆ ਹੈ।

੧੬. ਸਵੱਯੇ ਮਹਲਾ ਦੂਜੇ ਦੇ ਅੰਤਲੇ ਸਵੱਯੇ ਵਿਚ ਪਾਠ "ਕਹੁ **ਕਲ** ਗੁਰ ਸੇਵੀਐ" ਹੈ।

## ੩੭. ਸੋਢੀ ਤੀਰਥਦਾਸ ਲਿਖਿਤ ਬੀੜ
### (ਸੰਮਤੁ ੧੭੮੯)

ਇਹ ਅਮੋਲਕ ਗ੍ਰੰਥ ਸਿਖ ਰੈਫਰੈਂਸ ਲਾਇਬਰੇਰੀ ਅਮ੍ਰਿਤਸਰ ਵਿਚ ਸਾਕਾ ਨੀਲਾ ਤਾਰਾ ਜੂਨ ੧੯੮੪ ਤੋਂ ਪਹਲਾਂ ਐਕਸੈਸ਼ਨ ਨੰਬਰ ੩੪ ਉਪਰ ਉਪਲਬਧ ਸੀ ਤੇ ਆਪਣੀ ਸੁੰਦਰ ਲਿਖਾਈ ਤੇ ਸ਼ੁੱਧ ਪਾਠਾਂ ਕਾਰਣ ਬੜਾ ਹੀ ਕੀਮਤੀ ਸਮਝਿਆ ਜਾਂਦਾ ਸੀ । ਇਸ ਦਾ ਲਿਖਾਰੀ ਸੋਢੀ ਤੀਰਥਦਾਸ ਸੀ ਜਿਵੇਂ ਕਿ ਗ੍ਰੰਥ ਦੇ ਅੰਤ ਤੇ 'ਸਿਆਹੀ ਕੀ ਬਿਧਿ' ਦੇ ਮਗਰੋਂ ਲਿਖਾਰੀ ਦੇ ਲਿਖੇ ਇਸ ਨੋਟ ਵਿਚ ਆਇਆ ਸੀ :

> ਸੰਮਤ ੧੭੮੫ ਅਸੂ ਸੁਦੀ ੮ ਸੋਮਵਾਰ ਸ੍ਰੀ ਗਿਰੰਥ ਲਿਖਣਾ ਸ਼ੁਰੂ ਕੀਤਾ ਸੰਮਤ ੧੭੮੯ ਮਿਤੀ ਸਾਵਣ ਵਦੀ ੨ ਬੁਧਵਾਰ ਸੰਗਰਾਂਦ ਹਾੜ ਕੀ ਦਿਨ ਤ੍ਰੀਹ ਗੁਦਰੇ ਸ੍ਰੀ ਗਿਰੰਥ ਜੀ ਰਾਵੀ ਦੇ ਕਿਨਾਰੇ ਅਉਲੀਆਪੁਰ ਗਾਉਂ ਵਿਚ ਭੋਗ ਪਾਇਆ ॥ ਲਿਖਤੰ ਤੀਰਥਦਾਸ ਸੋਢੀ ਪੁਤ੍ਰ ਚੰਦ੍ਰਭਾਨ ਸੋਢੀ ਕਾ ਵਤਨ ਲਹਉਰ ॥ (ਪੱਤੀ ੧੨੬੭)

**ਬਾਣੀ ਤੇ ਗ੍ਰੰਥ ਦੀ ਰੂਪ ਰੇਖਾ** : ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਇਸ ਵਿਚ ਥਾਉਂ ਥਾਈਂ ਚੜ੍ਹੀ ਹੋਈ ਸੀ । ਜੈਜਾਵੰਤੀ ਰਾਗੁ ਜੈਤਸਰੀ ਦੇ ਮਗਰ ਦਿੱਤਾ ਹੋਇਆ ਸੀ (ਪੱਤੀ ੬੧੩) । ਸਲੋਕ ਮਹੱਲੇ ਨੌਵੇਂ ਕੇ (੫੭) 'ਸਲੋਕ ਵਾਰਾਂ ਤੇ ਵਧੀਕ' ਦੇ ਅੰਤ ਤੇ ਸਨ । ਭੋਗ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਅਤੇ ਮੁੰਦਾਵਣੀ ਤੇ ਪੈਂਦਾ ਸੀ । ਅੰਤਲੇ ਸਲੋਕ ਨਾਲ "ਦੋਹਰਾ ॥ ਪਾਤਸਾਹੀ ॥ ੧੦ ॥" ਸਿਰਲੇਖ ਵਜੋਂ ਦਿੱਤਾ ਹੋਇਆ ਹੈ ।

ਭੋਗ ਦੀ ਬਾਣੀ ਦਾ ਕ੍ਰਮ ਛਪੀ ਸੈਂਚੀ ਵਾਲਾ ਸੀ, ਅਰਥਾਤ ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ ਜੀ ਕੇ, ਸਲੋਕ ਸੇਖ ਫਰੀਦ ਕੇ, ਸਵੈਯੇ ਮੁਖਬਾਕਯ, ਸਵੈਯੇ ਭੱਟਾਂ ਕੇ ਅਤੇ ਸਲੋਕ ਵਾਰਾਂ ਤੇ ਵਧੀਕ ('ਤੇਰਾ ਕੀਤਾ ਜਾਤੋ ਨਾਹੀ' ਅਤੇ ਮੁੰਦਾਵਣੀ ਨਾਲ ਸੰਮਿਲਿਤ) ।

ਭੋਗ ਦੀ ਬਾਣੀ ਛੇਤੀ ਪਿੱਛੋਂ ਫਾਲਤੂ ਬਾਣੀ ਦੇ ਪੁਰਾਤਨ ਗ੍ਰੰਥਾਂ ਵਿਚ ਦਿੱਤੇ ਕ੍ਰਮ ਅਨੁਸਾਰ ਵਿਦਮਾਨ ਸੀ ਪਰ ਇਸ ਦੇ ਤੁਰਕੀ ਅੱਖਰਾਂ ਤੋਂ ਨਕਲ ਕੀਤੇ ਜਾਣ ਦਾ ਜ਼ਿਕਰ ਨਹੀਂ ਸੀ । ਰਾਗਮਾਲਾ ਵਿਚ ਛੰਦਾਂ ਦੇ ਸਿਰਲੇਖ ਆਲਮ ਕਵੀ ਦੀ ਰਾਗਮਾਲਾ ਵਾਂਙ ਚਉਪਈ, ਦੋਹਰਾ, ਸੋਰਠਾ ਆਦਿ ਦਿੱਤੇ ਹੋਏ ਸਨ (੧੨੩੭) ।

**ਮੰਗਲਾਂ ਦੀ ਵਿਵਸਥਾ** : ਮੰਗਲ ਇਸ ਗ੍ਰੰਥ ਦੇ ਸਾਰੇ ਰਾਗਾਂ ਉਪਰ ਪੂਰਾ ਮੂਲਮੰਤ੍ਰ ਪਾ ਕੇ ਲਿਖੇ ਹੋਏ ਸਨ। ਬਾਣੀ-ਖੰਡਾਂ ਵਿਚ ਮੰਗਲ ਸੱਜੇ ਹੱਥ ਦੀ ਅੱਧੀ ਪੱਟੀ ਵਿਚ ਉਪਰ ਕਰਕੇ ਲਿਖੇ ਹੋਏ ਸਨ; ਸਿਰਨਾਵੇਂ ਖੱਬੇ ਹੱਥ ਵਾਲੀ ਅੱਧੀ ਪੱਟੀ ਵਿਚ ਦਰਜ ਸਨ।

**ਹੋਰ ਵਿਸ਼ੇਸ਼ਤਾਵਾਂ** ਇਸ ਗ੍ਰੰਥ ਦੀਆਂ ਭਾਈ ਰਣਧੀਰ ਸਿੰਘ, ਜਿਨ੍ਹਾਂ ਦੀ ਲਿਖਤ ਤੋਂ ਇਹ ਸਾਰੀ ਸੂਚਨਾ ਲਈ ਹੈ, ਅਨੁਸਾਰ ਇੰਞ ਸਨ :

੧. **ਜਪੁ** ਵਿਚ ਹੇਠ ਲਿਖੇ ਪਾਠ ਹੋਰਨਾਂ ਬੀੜਾਂ ਦੇ ਮੁਕਾਬਲੇ ਤੇ ਸ਼ੁੱਧ ਮੰਨੇ ਗਏ ਸਨ :-

ਪਉੜੀ ਕ੍ਰਮਵਾਰ ੭, ਦੋਸੀ ਦੋਸੁ **ਧਰੇਇ**; ੮, ਗੁਣਵੰਤਿਆ ਗੁਣ **ਦੇਇ**; ੭, ਜਿ ਤਿਸੁ ਗੁਣ ਕੋਇ **ਕਰੇਇ**; ੧੬, **ਧਉਲ** ਧਰਮੁ ਦਇਆ; ੧੬, ਜਾਣੈ **ਕਉਣ** ਕੂਤ, ੨੫ ਲੈ ਲੈ **ਮੁਕਰਿ** ਪਾਹਿ

੨. **ਰਹਰਾਸਿ** 'ਸੋ ਪੁਰਖੁ' ਵਾਲੇ ਸ਼ਬਦਾਂ ਦੇ ਜੁਟ ਸਹਿਤ ਅੱਜ ਕਲ ਦੇ ਪ੍ਰਚਲਿਤ ਰੂਪ ਵਿਚ ਸੋਭ ਰਹੀ ਸੀ।

੩. **ਸਿਰੀ** ਰਾਗੁ ਮਹਲਾ ੫ ਘਰੁ ੧ ਦੇ ਸਾਰੇ ੨੪ ਸ਼ਬਦ ਇਕੱਠੇ ਤੇ ਥਾਂ ਸਿਰ ਦਰਜ ਕੀਤੇ ਹੋਏ ਸਨ। ਇਸੇ ਰਾਗੁ ਦਾ ਮਹਲਾ ੧ ਘਰੁ ੩ ਦਾ ਚਉਬੀਸਾ (ਚੌਵੀ ਪਦਿਆਂ ਵਾਲਾ ਸ਼ਬਦ) ਤੇ ਮਹਲਾ ੫ ਦਾ ਇਕੀਸਾ (ਇੱਕੀ ਪਦਿਆਂ ਵਾਲਾ ਸ਼ਬਦ) ਅਸਟਪਦੀਆਂ ਤੋਂ ਨਿਖੇੜ ਕੇ ਵਖਰੇ ਲਿਖੇ ਹੋਏ ਸਨ। ਇਸ ਰਾਗੁ ਵਿਚ ਕਬੀਰ ਜੀ ਦੇ ਦੋਵੇਂ ਸ਼ਬਦ ਟਿਕਾਣੇ ਸਿਰ ਇਕੱਠੇ ਲਿਖੇ ਹੋਏ ਸਨ, ਹਰੇਕ ਭਗਤ ਦੀ ਬਾਣੀ ਛੋਟੇ ਮੰਗਲ ਤੇ ਸਿਰਲੇਖ ਨਾਲ ਦਰਜ ਸੀ।

੪. **ਗਉੜੀ** ਸੁਖਮਨੀ ਮਹਲਾ ੫ ਦੀ ਸਤਾਰ੍ਹਵੀਂ ਅਸ਼ਟਪਦੀ ਦੇ ਸਲੋਕ ਵਿੱਚ "ਭੀ" ਦੇ ਸ਼ਬਦਜੋੜ ਠੀਕ ਕਰਕੇ ਇੰਞ ਲਿਖੇ ਹੋਏ ਸਨ :

ਹੈ ਭੀ ਸਚੁ ਨਾਨਕ ਹੋਸੀ ਭੀ ਸੱਚ

ਗਉੜੀ ਕਬੀਰ ਜੀ ਦੇ ਪ੨ਵੇਂ ਸ਼ਬਦ (ਜਹ ਕਛੁ ਅਹਾ ਤਹਾ) ਦੇ ਦੋ ਹੋਰ ਪਦੇ ਹੇਠ ਲਿਖੇ ਅਨੁਸਾਰ ਪੱਤੀ ੨੮੭ ਉਪਰ ਹਾਸ਼ੀਏ 'ਤੇ ਲਿਖੇ ਹੋਏ ਸਨ :

ਗਗਨ ਮੰਡਲ ਮਹਿ ਏਕੋ ਸੋਈ ਹੁਕਮ ਰਹਿਆ ਸਮਾਈ ॥
ਗੁਰ ਪ੍ਰਸਾਦਿ ਹੁਕਮੇ ਬੂਝੇ ਇਹੁ ਸੰਸਾ ਇਉ ਜਾਈ ॥
ਨ ਕਿਛੁ ਤੂਟੇ ਨ ਕਿਛੁ ਬਿਨਸੇ ਮੂਲ ਪਛਾਣਹੁ ਭਾਈ ॥
ਅਨੇਕ ਅਸੰਖ ਖੇਲ ਹੈ ਤਿਸ ਕੇ ਗਣਤ ਨ ਕਰਹੁ ॥
ਏਕ ਲਿਵ ਲਾਵਹੁ ਸਹਜੇ ਰਹਹੁ ਸਮਾਈ ॥

੫. **ਦੇਵ ਗੰਧਾਰੀ** ਵਿਚ ਹਰੇਕ ਸ਼ਬਦ ਦੇ ਸਿਰਲੇਖ ਨਾਲ ਮਹਲਾ ੪ ਜਾਂ ਮਹਲਾ ੫ ਲਿਖਿਆ ਹੋਇਆ ਸੀ ।

੬. **ਸੋਰਠਿ** ਵਿਚ ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖਲਾਸੇ" ਆਇਆ ਸੀ ।

੭. **ਤਿਲੰਗ** ਮਹਲਾ ੯ ਦੇ ਸ਼ਬਦ ਠੀਕ ਟਿਕਾਣੇ ਸਿਰ ਦਰਜ ਸਨ (ਪੱਤੀ ੬੨੫) ।

੮. **ਰਾਮਕਲੀ** ਮਹਲਾ ੫ ਵਿਚ ਛੰਤ "ਰੁਣ ਝੁੰਝਨੜਾ ਗਾਉ ਸਖੀ" ਪੂਰਾ ਲਿਖਿਆ ਹੋਇਆ ਸੀ (ਪੱਤੀ ੮੧੨) ।

੯. **ਮਾਰੂ** ਵਿਚ ਕਬੀਰ ਜੀ ਦੇ ਸਾਰੇ ਸ਼ਬਦ ਇਕੱਠੇ ਦਰਜ ਸਨ ਅਤੇ ਮੀਰਾ ਬਾਈ ਦੇ ਸ਼ਬਦ ਨੂੰ ਵੀ ਥਾਂ ਦਿੱਤੀ ਹੋਈ ਸੀ ।

੧੦. ਇੰਞ ਹੀ ਰਾਗੁ **ਭੈਰਉ** ਵਿਚ ਨਾਮਦੇਵ ਜੀ ਦੇ ਸਾਰੇ ਸ਼ਬਦ ਇਕੱਠੇ ਸਨ ਤੇ ਰਾਗੁ ਸਾਰੰਗ ਵਿਚ ਕਬੀਰ ਜੀ ਦੇ ਵੀ ਥਾਂ ਸਿਰ, ਠੀਕ ਟਿਕਾਣੇ ਤੇ, ਦਿੱਤੇ ਹੋਏ ਸਨ ।

੧੧. **ਸਾਰੰਗ** ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਨਹੀਂ ਸੀ ।

੧੨. **ਸਵਈਏ** ਮਹਲੇ ਦੂਜੇ ਦੇ ਦਸਵੇਂ ਸਵਈਏ ਵਿਚ ਪਾਠ "ਕਹੁ ਕਲ" ਠੀਕ ਸੀ ਪਰ ਪਿੱਛੋਂ ਕਿਸੇ ਬੇਸਮਝ ਨੇ "ਕਲ" ਦਾ "ਟਲ" ਬਣਾ ਦਿੱਤਾ ਹੋਇਆ ਸੀ ।

੧੩. ਬੀੜ ਹਰ ਪਖ ਤੋਂ ਦਮਦਮੀ ਮਿਸਲ ਦਾ ਇਕ ਸੁੰਦਰ ਸੰਚਾ ਸੀ ।

## ੩੮. ਬੀੜ ਕਲਮ ਮੰਦਿਰ ਪਟਿਆਲਾ (ਦੂਜੀ)
### (ਸੰਮਤੁ ੧੮੧੧)

ਕਲਮ ਮੰਦਿਰ ਪਟਿਆਲਾ ਵਾਲੇ ਪ੍ਰੋਫੈਸਰ ਪਿਆਰਾ ਸਿੰਘ ਪਦਮ ਪਾਸ ਸੁਰੱਖਿਅਤ ਇਹ ਦੂਸਰੀ ਮਹੱਤਵਪੂਰਣ ਬੀੜ ਹੈ। ਇਹ ਹੈ ਤਾਂ ਹਾੜ ਵਦੀ ਏਕਾਦਸੀ ਸੰਮਤ ੧੮੧੧ ਬਿਕ੍ਰਮੀ ਦੀ ਨਕਲ, ਪਰ ਆਈ ਇਹ ਕਿਸੇ ਮੁਢਲੇ ਸ੍ਰੋਤ ਤੋਂ ਹੈ। ਘੱਟੋ ਘੱਟ ਤਤਕਰੇ ਤੋਂ ਇਹੀ ਪ੍ਰਤੀਤ ਹੈ। ਤਤਕਰੇ ਵਿਚ "ਨੀਸਾਣੁ ਗੁਰੂ ਜੀ ਕੇ ਦਸਤਖਤ ਮਹਲਾ ੧" ਲਿਖਿਆ ਹੋਇਆ ਹੈ। ਜ਼ਾਹਿਰ ਹੈ ਕਿ "ਮਹਲਾ ੧" ਲਿਖਣ ਲਗਿਆਂ ਭੁਲ ਹੋਈ ਹੋਈ ਹੈ। ਨਕਲ ਦੇ ਮੂਲਾਧਾਰ ਗ੍ਰੰਥ ਵਿਚ ਮਹਲਾ ੫ ਜਾਂ ਮਹਲਾ ੬ ਹੋਣਾ ਹੈ। ਅੰਦਰ ਨੀਸਾਣੁ ਕੋਈ ਨਹੀਂ; ਹੋ ਹੀ ਨਹੀਂ ਸਕਦਾ ਕਿਉਂਜੋ ਅਗੇ ਜਪੁ ਚੌਥੇ ਥਾਂ ਨਕਲ ਹੋਇਆ ਲਿਖਿਆ ਹੈ।

**ਪਤ੍ਰਾ-ਅੰਕਣ ਵਿਧੀ ਤੇ ਤਤਕਰੇ** : ਪਤ੍ਰਾ-ਅੰਕਣ ਵਿਧੀ ਇਸ ਗ੍ਰੰਥ ਦੀ ਵਿਗਿਆਨਕ ਨਹੀਂ; ਸੱਜੇ ਤੇ ਖੱਬੇ ਪਾਸੇ ਦੋ ਪੰਨੇ ਲੈ ਕੇ ਪਤ੍ਰਾ ਪੂਰਾ ਹੋਇਆ ਮੰਨਿਆ ਹੈ। ਅੰਕ ਖੱਬੇ ਹੱਥ ਵਾਲੇ ਪੰਨੇ ਤੇ ਹਨ। ਤਤਕਰੇ ਦੇ ੨੯ ਪਤ੍ਰੇ ਅੱਡਰੇ ਹਨ ਤੇ ਗ੍ਰੰਥ (ਬਾਣੀ) ਦੇ ੪੯੫ ਅੱਡਰੇ। ਤਤਕਰੇ ਦੋ ਹੀ ਹਨ : ਪਹਲਾ "ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ" ਹੈ ਜੋ ਪਤ੍ਰਾ ੧/੧ ਤੋਂ ਸ਼ੁਰੂ ਹੁੰਦਾ ਹੈ। ਇਸ ਵਿਚ ਭੋਗ ਦੀ ਤੇ ਫਾਲਤੂ ਸਾਰੀ ਬਾਣੀ ਦਰਜ ਹੈ। ਦੂਸਰਾ "ਤਤਕਰਾ ਸ਼ਬਦਾਂ ਕਾ" ਹੈ, ਜੋ ਪਹਲੇ ਤਤਕਰੇ ਨੂੰ ਮੁਕਾ ਕੇ ਨਾਲ ਹੀ ਪਤ੍ਰਾ ੧/੨ ਤੋਂ ਸ਼ੁਰੂ ਕੀਤਾ ਹੈ। ਇਹ ਵੀ, ਬੱਧੇ ਦਸਤੂਰ ਅਨੁਸਾਰ ਸ਼ਬਦ ਦਾ ਕ੍ਰਮ ਖੱਬੇ ਪਾਸੇ ਦੇਂਦਾ ਹੈ, ਪਰ ਸ਼ਬਦ ਦਾ ਪ੍ਰਾਪਤੀ-ਸਥਾਨ ਨਹੀਂ ਦਸਦਾ; ਮੁੱਢ ਵਿਚ ਕੇਵਲ ਰਾਗ ਜਾਂ ਪ੍ਰਕਰਣ ਦੇ ਆਰੰਭ ਹੋਣ ਦਾ ਅੰਕ ਦੇਂਦਾ ਹੈ। ਭਗਤਾਂ ਦੀ ਬਾਣੀ ਨੂੰ ਕੇਵਲ ਇਕ ਹੀ ਪ੍ਰਤੀਕ ਨਾਲ ਭੁਗਤਾਇਆ ਗਇਆ ਹੈ; ਅੱਡ ਅੱਡ ਭਗਤਾਂ ਦਾ ਬਿਓਰਾ ਨਹੀਂ ਦਿੱਤਾ, ਨਾ ਉਨ੍ਹਾਂ ਦੇ ਸ਼ਬਦਾਂ ਦੀਆਂ ਪ੍ਰਤੀਕਾਂ ਲਿਖੀਆਂ ਹਨ। ਤਤਕਰੇ ਦੀ ਲਿਖਾਈ ਮੂਲ ਗ੍ਰੰਥ ਨਾਲੋਂ ਭਿੰਨ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਤਤਕਰੇ ਕਿਸੇ ਹੋਰ ਵਿਅਕਤੀ ਦੇ ਲਿਖੇ ਹੋਏ ਹਨ। "ਸੋ ਪੁਰਖ" ਵਾਲਾ ਜੁਟ ਤਤਕਰੇ ਵਿਚ ਦਰਜ ਨਹੀਂ, ਪਰ ਅੰਦਰ ਹੈ; ਮਲਾਰ ਦਾ ਮਹਲਾ ੫ ਦਾ ਸ਼ਬਦ "ਪ੍ਰਾਨ ਮਾਨ ਏਕ ਨਾਮੁ" ਤਤਕਰੇ ਵਿਚ ਹੈ, ਪਰ ਅੰਦਰ ਨਹੀਂ। ਇਸ ਤੋਂ ਪਤਾ ਲਗਦਾ ਹੈ ਕਿ ਤਤਕਰਾ ਕਿਸੇ ਹੋਰ ਗ੍ਰੰਥ ਦਾ ਉਠਾ ਕੇ ਇਥੇ ਲਾ ਲਇਆ ਗਇਆ ਹੈ।

**ਮਿਸਲ ਤੇ ਮਹੱਤਵ** : ਮੂਲ ਰੂਪ ਵਿਚ ਇਹ ਗ੍ਰੰਥ ਕਿਸੇ ਐਸੇ ਗ੍ਰੰਥ ਦੀ ਨਕਲ ਸੀ ਜਿਸ ਨੂੰ "ਖਾਰੇ ਵਾਲੀ ਮਿਸਲ" ਕਹਿਆ ਜਾਂਦਾ ਹੈ। ਪਰੰਤੂ, ਬਾਅਦ ਵਿਚ ਇਸ ਦੀ

ਕਰਤਾਰਪੁਰੀ ਬੀੜ ਵਾਲੇ ਕਿਸੇ ਗ੍ਰੰਥ ਨਾਲ ਭਰਪੂਰ ਰੂਪ ਵਿਚ ਸੁਧਾਈ ਕੀਤੀ ਗਈ। "ਭਰਪੂਰ ਰੂਪ" ਤੋਂ ਭਾਵ ਨਿਪਟ ਬਾਣੀ ਦੀ ਹੀ ਸੁਧਾਈ ਨਹੀਂ, ਹਰੇਕ ਸਿਰਲੇਖ ਤੇ ਨਿੱਕੇ ਨਿੱਕੇ ਵੇਰਵੇ ਦੀ ਸੁਧਾਈ ਵੀ ਹੈ; ਅਤੇ ਇਹ ਸੁਧਾਈ ਹੜਤਾਲ ਫੇਰ ਕੇ ਕੀਤੀ ਹੋਈ ਹੈ। ਇਸ ਤੋਂ ਇਹ ਨਤੀਜਾ ਸਹਜੇ ਹੀ ਕਢਿਆ ਜਾ ਸਕਦਾ ਹੈ ਕਿ ਸਿਖ ਰਾਜ ਦੇ ਪੂਰਬਲੇ ਤੇ ਮੁਢਲੇ ਦਹਾਕਿਆਂ ਵਿਚ ਗ੍ਰੰਥ ਦੇ ਲਿਖਾਰੀਆਂ ਤੇ ਸਿਖ ਸੰਗਤਾਂ ਦਾ ਰੁਝਾਨ "ਖਾਰੇ ਦੀ ਮਿਸਲ" ਤੋਂ ਹਟ ਕੇ ਕਰਤਾਰਪੁਰੀ ਮਿਸਲ ਵਲ ਹੋ ਗਇਆ ਸੀ। ਨਮੂਨੇ ਮਾਤ੍ਰ ਕੁਝ ਸੁਧਾਈਆਂ ਸਾਡੀ ਟਿੱਪਣੀ ਸਹਿਤ ਹੇਠਾਂ ਪ੍ਰਸਤੁਤ ਹਨ :

| **ਸੁਧਾਈ** | **ਟਿੱਪਣੀ** |
|---|---|
| ੧) ਪਤ੍ਰਾ ੪/ਅ. ਰਹਰਾਸਿ ਵਾਲੇ ਹਿੱਸੇ ਵਿਚ ਸ਼ਬਦ "ਸੁਣ ਵਡਾ ਆਖੈ ਸਭ ਕੋਇ" ਇਸ ਤਰ੍ਹਾਂ ਸ਼ੁਰੂ ਕੀਤਾ ਹੋਇਆ ਸੀ :<br>੧ਓ ਸਤਿਗੁਰ ਪ੍ਰਸਾਦਿ<br>ਰਾਗੁ ਆਸਾ ਮਹਲਾ ੧ ॥ ਸੁਣ ਵਡਾ . . . ।<br>ਸੁਧਾਈ ਵਜੋਂ **ਮੰਗਲ** ਤੇ **ਰਾਗੁ** ਪਦ ਹੜਤਾਲ ਦਿੱਤੇ ਗਏ ਹਨ। ਹੁਣ ਕੇਵਲ "ਆਸਾ ਮਹਲਾ ੧" ਹੀ ਹੈ। | ਸੁਧਾਈ ਕਰਤਾਰਪੁਰੀ ਬੀੜ ਦੀ ਪੈਰਵੀ ਵਿਚ ਕੀਤੀ ਗਈ ਲਗਦੀ ਹੈ। |
| ੨) ਪਤ੍ਰਾ ੫/ਅ ਉਪਰ ਕੀਰਤਨ ਸੋਹਿਲਾ ਪਹਲਾਂ ਇੰਞ ਸ਼ੁਰੂ ਹੁੰਦਾ ਸੀ :<br>ਰਾਗ ਗਉੜੀ ਦੀਪਕੀ ਮਹਲਾ ੧ ਸੋਹਿਲਾ।<br>ਇਸ ਉਪਰ ਹੜਤਾਲ ਫੇਰ ਕੇ ਹੁਣ ਸਿਰਲੇਖ ਇੰਞ ਕੀਤਾ ਹੋਇਆ ਹੈ :<br>ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ | ਇਸ ਤਬਦੀਲੀ ਨਾਲ ਸਿਰਲੇਖ ਕਰਤਾਰਪੁਰੀ ਬੀੜ ਦਾ ਅਨੁਸਾਰੀ ਬਣ ਗਇਆ ਹੈ। |
| ੩) ਸਿਰੀ ਰਾਗੁ ਇਸ ਬੀੜ ਵਿਚ ਮੂਲ-ਮੰਤ੍ਰ ਨਾਲ ਸ਼ੁਰੂ ਹੁੰਦਾ ਸੀ। **ਮੂਲਮੰਤ੍ਰ** ਹੜਤਾਲ ਕੇ ਮੰਗਲ ਲਿਖ ਦਿੱਤਾ | ਕਰਤਾਰਪੁਰੀ ਬੀੜ ਵਿਚ ਵੀ ਸਿਰੀ ਰਾਗੁ ਮੰਗਲ ਨਾਲ ਸ਼ੁਰੂ ਹੁੰਦਾ ਹੈ। ਸੁਧਾਈ ਮਗਰੋਂ ਇਹ ਸਿਰਲੇਖ |

| | | |
|---|---|---|
| | ਗਇਆ ਹੈ; ਅਤੇ ਸਿਰਲੇਖ "ਰਾਗੁ ਸਿਰੀ ਰਾਂਗ ਮਹਲਾ ਪਹਲਾ ੧ ਘਰੁ ੧ ਚਉਪਦੇ" ਨਾਲ ਆਇਆ ਪਦ "**ਚਉਪਦੇ** ਹੜਤਾਲ ਦਿੱਤਾ ਗਇਆ ਹੈ। | ਕਰਤਾਰਪੁਰੀ ਬੀੜ ਦਾ ਅਨੁਸਾਰੀ ਹੋ ਗਇਆ ਹੈ। |
| ੪) | ਰਾਗੁ ਮਾਝ ਦੇ ਮਹਲਾ ੪ ਦੇ ਸਤ ਚਉਪਦਿਆਂ ਦੇ ਪਿੱਛੇ ਇਹ ਸ਼ਬਦ ਸੁਧਾਈ ਵਜੋਂ ਦੁਹਰਾਏ ਗਏ ਹਨ : "ਸਤ ਚਉਪਦੇ ਮਹਲੇ ਚਉਥੇ ਕੇ" | ਇਹ ਪਦ ਕਰਤਾਰਪੁਰੀ ਬੀੜ ਵਿਚ ਪ੍ਰਾਪਤ ਹਨ। ਉਸੇ ਦੀ ਪੈਰਵੀ ਵਿਚ ਸੁਧਾਈ ਕੀਤੀ ਲਗਦੀ ਹੈ। |
| ੫) | ਗਉੜੀ ਮਹਲਾ ੫ ਦੇ ਚਉਪਦਿਆਂ ਦੇ ਸਿਰਲੇਖਾਂ ਵਿਚ "ਗਉੜੀ" ਨਾਲ ਆਇਆ ਪਦ **ਗੁਆਰੇਰੀ** ਬਹੁਤ ਥਾਈਂ ਹੜਤਾਲ ਦਿੱਤਾ ਗਇਆ ਹੈ; ਹੁਣ ਲਿਖਤ **ਗਉੜੀ** ਹੈ। | ਕਰਤਾਰਪੁਰੀ ਬੀੜ ਵਿਚ ਇਨ੍ਹਾਂ ਥਾਵਾਂ ਤੇ ਨਿਪਟ "ਗਉੜੀ" ਹੈ। |
| ੬) | ਇਸੇ ਤਰ੍ਹਾਂ ਗਉੜੀ ਭਗਤ ਬਾਣੀ ਵਿਚ ਸਿਰਲੇਖ ਗਉੜੀ ਰਹਣ ਦਿੱਤਾ ਹੈ। ਹੋਰ ਬਿਓਰਾ ਕੱਟ ਦਿੱਤਾ ਹੈ। ਪਰੰਤੂ ਕਈ ਥਾਵਾਂ ਤੇ ਗਉੜੀ ਨਾਲ **ਕਬੀਰ ਜੀ** ਵਧਾਇਆ ਹੋਇਆ ਵੀ ਹੈ। | ਕਰਤਾਰਪੁਰੀ ਬੀੜ ਵਿਚ ਪਦ "ਕਬੀਰ ਜੀ" ਹੈ। ਉਸੇ ਦੀ ਪੈਰਵੀ ਵਿਚ ਇਹ ਤਬਦੀਲੀ ਕੀਤੀ ਗਈ ਲਗਦੀ ਹੈ। |
| ੭) | "ਵਾਰ ਰਾਗੁ ਆਸਾ" ਪਹਲਾਂ ਮੰਗਲ ਨਾਲ ਸ਼ੁਰੂ ਹੁੰਦੀ ਸੀ। ਮੰਗਲ ਹੜਤਾਲ ਕੇ ਮੂਲਮੰਤ੍ਰ ਲਿਖ ਦਿੱਤਾ ਗਇਆ ਹੈ। | ਕਰਤਾਰਪੁਰੀ ਬੀੜ ਵਿਚ ਮੂਲਮੰਤ੍ਰ ਹੀ ਹੈ। |
| ੮) | ਭਗਤ ਬਾਣੀ ਵਿਚ ਕਬੀਰ ਆਦਿ ਭਗਤਾਂ ਦੇ ਪਦਿਆਂ ਨਾਲ ਸਿਰਲੇਖ ਵਜੋਂ ਦਿੱਤੇ ਰਾਗਾਂ ਦੇ ਨਾਂ ਜੇਵ– ਗੰਧਾਰੀ, ਸੋਰਠਿ, ਧਨਾਸਰੀ, ਮਾਰੂ, ਕੇਦਾਰਾ, ਭੈਰਉ ਆਦਿ ਹੜਤਾਲ ਦਿੱਤੇ ਗਏ ਹਨ। | ਕਰਤਾਰਪੁਰੀ ਬੀੜ ਵਿਚ ਵੀ ਇੰਝ ਹੀ ਹੈ। |

| | | |
|---|---|---|
| ੯) | ਰਾਗ ਤੁਖਾਰੀ ਮੂਲਮੰਤ੍ਰ ਕਟਕੇ ਛੋਟੇ ਮੰਗਲ ਨਾਲ ਸ਼ੁਰੂ ਕੀਤਾ ਹੈ। | ਕਰਤਾਰਪੁਰੀ ਬੀੜ ਵਿਚ ਵੀ ਤੁਖਾਰੀ ਛੋਟੇ ਮੰਗਲ ਨਾਲ ਹੈ। |
| ੧੦) | ਰਾਮਕਲੀ ਦੀ ਓਅੰਕਾਰ ਨਾਂ ਦੀ ਬਾਣੀ ਦਾ ਸਿਰਲੇਖ ਪਹਲਾਂ "ਓਅੰਕਾਰ ਦਖਣੀ" ਸੀ, ਮਗਰੋਂ ਸੁਧਾਈ ਵਜੋਂ **ਦਖਣੀ ਓਅੰਕਾਰ** ਬਣਾਇਆ ਹੋਇਆ ਹੈ। | ਕਰਤਾਰਪੁਰੀ ਬੀੜ ਵਿਚ "ਦੱਖਣੀ ਓਅੰਕਾਰ" ਹੀ ਹੈ। |

ਸਾਰੀਆ ਸੁਧਾਈਆਂ ਦੀ ਜਾਚ ਕਰਨੀ ਸੰਭਵ ਨਹੀਂ, ਪਰੰਤੂ ਕੁਝ ਹੋਰ ਸੁਧਾਈਆਂ ਜੋ ਉਸੇ ਪਾਸੇ ਸੰਕੇਤ ਕਰਦੀਆਂ ਹਨ, ਇਹ ਹਨ :-

ੳ) ਬਾਣੀ ਦੇ ਪ੍ਰਕਰਣਾਂ ਦੇ ਮਗਰ ਸ਼ਬਦਾਂ ਦੇ ਜੋੜਾਂ ਨਾਲ ਆਏ ਮ: ੧, ਮ: ੩, ਆਦਿ ਸਭ ਕੱਟ ਕੇ ਉਨ੍ਹਾਂ ਨੂੰ ਵੀ ਕਰਤਾਰਪੁਰੀ ਬੀੜ ਦੀ ਡੌਲ ਤੇ ਢਾਲ ਲਇਆ ਗਇਆ ਹੈ।

ਅ) ਵਾਰਾਂ ਦੇ ਮਗਰ "ਸੁਧੁ" ਤੇ "ਸੁਧੁ ਕੀਚੈ" ਆਦਿ ਹਿਦਾਇਤੀ ਪਦ, ਜੋ ਕਰਤਾਰਪੁਰੀ ਬੀੜ ਦਾ ਖਾਸਾ ਹਨ, ਸੁਧਾਈ ਵਜੋਂ ਵਧਾਏ ਹੋਏ ਹਨ।

ੲ) ਗਉੜੀ ਵਿਚ ਕਬੀਰ ਜੀ ਦੇ ਪਦਿਆਂ ਦੀ ਰਹਾਉ ਦੀ ਤੁਕ ਤੋਂ ਪਹਿਲਾਂ ਅੰਕ (੧) ਨਹੀਂ ਸੀ। ਬਾਅਦ ਵਿਚ ਸੁਧਾਈ ਵਜੋਂ ਵਧਾਇਆ ਹੋਇਆ ਹੈ—ਸਭ ਥਾਂ।

ਸੁਧਾਈ ਕਰਨ ਵਾਲਾ ਕੋਈ ਸਿਆਣਾ ਪੁਰਖ ਨਹੀਂ ਲਗਦਾ। ਇੰਞ ਪ੍ਰਤੀਤ ਹੁੰਦਾ ਹੈ ਕਿ ਕਰਤਾਰਪੁਰੀ ਬੀੜ ਦੀ ਕੋਈ ਗ਼ਲਤ ਨਕਲ ਉਸ ਦੇ ਹੱਥ ਲਗ ਗਈ, ਜਾਂ ਉਸ ਬੀੜ ਨੂੰ ਠੀਕ ਤਰ੍ਹਾਂ ਪੜ੍ਹਨ ਵਿਚ ਭੁੱਲਾਂ ਕੀਤੀਆਂ। ਫਲਸਰੂਪ ਇਸ ਵਿਚ ਇਹੋ ਜੇਹੀਆਂ ਕੋਝੀਆਂ ਸੁਧਾਈਆਂ ਵੀ ਕੀਤੀਆਂ ਹੋਈਆਂ ਹਨ। ਮੂਲ ਵਿਚ ਰਾਗੁ ਗਉੜੀ ਇਸ ਬੀੜ ਵਿਚ ਇੰਞ ਆਰੰਭ ਹੁੰਦਾ ਸੀ :

ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰਗ ਗੁਰ ਪ੍ਰਸਾਦਿ ॥

ਰਾਗ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ ॥ ਭਉ ਮੁਚੁ ਭਾਰਾ ਵਡਾ . . .

ਸੋਧਕ ਨੇ ਸਿਰਲੇਖ ਨੂੰ ਮੂਲਮੰਤ੍ਰ ਤੋਂ ਪਹਿਲਾਂ ਲਿਆਉਣ ਲਈ ਮੂਲਮੰਤ੍ਰ ਤੇ ਇਸ ਸਾਰੀ ਪਹਲੀ ਸੱਤਰ ਉਪਰ ਹੜਤਾਲ ਫੇਰੀ ਹੋਈ ਹੈ। ਇਸੇ ਤਰ੍ਹਾਂ ਦੀਆਂ ਮੰਗਲਾਂ ਤੋਂ ਪਹਲਾਂ ਬਾਣੀ ਦੇ ਸਿਰਲੇਖਾਂ ਨੂੰ ਲਿਆਉਣ ਦੀਆਂ ਸੁਧਾਈਆਂ ਹੋਰ ਵੀ ਹਨ। ਰਾਗੁ ਆਸਾ ਵਿਚ ਸਲੋਕਾਂ ਨਾਲ /ਮ: ੨/ ਬਹੁਤ ਥਾਈਂ ਰਹਣ ਦਿੱਤਾ ਹੈ, ਪਰ ਵੀਹਵੀਂ ਪਉੜੀ ਤੋਂ ਬਾਅਦ ਦੇ ਸਲੋਕਾਂ ਨਾਲ ਸਭ ਥਾਈਂ /ਮ:/ ਨੂੰ ਮੇਸ ਕੇ /ਮਹਲਾ/ ਕੀਤਾ ਹੋਇਆ ਹੈ। ਮੱਖੀ ਤੇ ਮੱਖੀ ਮਾਰਨ ਦੀ ਵਧੀਆ ਮਿਸਾਲ ਹੈ।

**ਬਾਣੀ ਦਾ ਬਿਓਰਾ** : ਜਪੁ ਦੇ ਮਗਰੋਂ ਪੱਤੀ ੪ ਤੇ "ਸੋ ਦਰੁ" ਪੰਚ ਸ਼ਬਦ ਸ਼ੁਰੂ ਹੋ ਜਾਂਦੇ ਹਨ। ਅੱਗੇ ਮੂਲ ਪਾਠ ਵਿਚ "ਸੋ ਪੁਰਖੁ" ਚਾਰ ਸ਼ਬਦ ਵੀ ਹਨ, ਪਰ ਤਤਕਰੇ ਵਿਚ ਨਹੀਂ ਦਿਖਾਏ ਗਏ। ਰਾਗਬਧ ਬਾਣੀ ਦੇ ਉਪਰਾਂਤ ਭੋਗ ਦੀ ਬਾਣੀ ਹੈ ਜਿਸ ਦੀ ਸਮਾਪਤੀ "ਨੌਵੇਂ ਮਹਲੁ ਦੇ ਸਲੋਕਾਂ ਨਾਲ ਸੰਮਿਲਿਤ 'ਸਲੋਕ ਵਾਰਾਂ ਤੇ ਵਧੀਕ' ਤੇ ਹੁੰਦੀ ਹੈ। ਮੁੰਦਾਵਣੀ ਅੰਤ ਤੇ ਹੈ, ਪਰ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਤੋਂ ਪਹਿਲਾਂ ਲਿਖੀ ਹੋਈ ਹੈ।

ਮਲਾਰ ਦਾ ਮਹਲਾ ੫ ਦਾ ਚਉਪਦਾ "ਪ੍ਰਾਨ ਮਾਨ ਏਕ ਨਾਮੁ" ਅੰਦਰ ਮੂਲ-ਪਾਠ ਵਿਚ ਦਰਜ਼ ਨਹੀਂ, ਪਰ ਤਤਕਰੇ ਵਿਚ ਹੈ। ਇਸ ਤੋਂ ਪਤਾ ਲਗਦਾ ਹੈ ਕਿ ਤਤਕਰਾ ਕਿਸੇ ਹੋਰ ਬੀੜ ਦਾ ਚੁਕ ਕੇ ਇੱਥੇ ਟਾਂਕ ਲਇਆ ਗਇਆ ਹੈ। ਰਾਗ ਇਸ ਵਿਚ ਇਕੱਤੀ ਦੇ ਇਕੱਤੀ (ਸਣੇ ਜੈਜਾਵੰਤੀ ਦੇ) ਦੇ ਚੜ੍ਹੇ ਹੋਏ ਹਨ ਤੇ ਕ੍ਰਮ ਉਨ੍ਹਾਂ ਦਾ ਅੱਜ ਕਲ ਵਾਲਾ ਪ੍ਰਮਾਣਿਕ ਹੈ।

ਨੌਵੇਂ ਮਹਲੁ ਦੀ ਬਾਣੀ ਇਸ ਬੀੜ ਵਿਚ ਥਾਓਂ ਥਾਈਂ ਸੰਬੰਧਿਤ ਰਾਗਾਂ ਵਿਚ ਚੜ੍ਹੀ ਹੋਈ ਹੈ। ਰਾਗੁ ਜੈਜਾਵੰਤੀ ਤਤਕਰੇ ਵਿਚ ਜੈਤਸਰੀ ਦੇ ਮਗਰ ਹੈ, ਪਰੰਤੂ ਸੁਧਾਈ ਵਾਲੇ ਨੇ ਕਟ ਕੇ ਪ੍ਰਭਾਤੀ ਦੇ ਅੰਤ ਤੇ ਲੈ ਆਂਦਾ ਹੈ। ਇਸ ਦੇ ਦਰਜ ਕਰਨ ਲਈ ਇਕ ਨਵਾਂ ਅੰਕ-ਹੀਨ ਪਤ੍ਰਾ ੪੬੩ ਤੇ ੪੬੪ ਦੇ ਵਿਚਾਲੇ ਵਧਾਇਆ ਹੋਇਆ ਹੈ।

**ਵਾਧੂ ਸ਼ਬਦਾਂ ਦੀ ਸਥਿਤੀ** : ਇਸ ਬੀੜ ਵਿਚ ਪ੍ਰਾਪਤ ਵਾਧੂ ਸ਼ਬਦ ਤੇ ਉਨ੍ਹਾਂ ਦੀ ਸਥਿਤੀ ਇਸ ਪ੍ਰਕਾਰ ਹੈ :

ੳ) **ਧਨਾਸਰੀ** ਵਿਚ ਭਗਤ ਨਾਮਦੇਵ ਦਾ ਇਕ ਹੋਰ ਸ਼ਬਦ "ਸਾਤ ਸਮੁੰਦ ਜਾ ਕੀ ਹੈ ਕਿਰਣੀ" ਇਸ ਬੀੜ ਵਿਚ ਲਿਖਿਆ ਹੋਇਆ ਸੀ (ਪਤ੍ਰਾ ੨੨੯/੧); ਮਗਰੋਂ ਹੜਤਾਲ ਦਿੱਤਾ ਗਇਆ ਹੈ;

ਅ) **ਰਾਮਕਲੀ** ਵਿਚ ਮਹਲਾ ੫ ਦਾ ਛੰਤ "ਰੁਣ ਝੁੰਝੁਨੜਾ ਗਾਉ" ਪੂਰਾ ਲਿਖਿਆ ਹੋਇਆ ਸੀ; ਮਗਰੋਂ ਦੋ ਤੁਕਾਂ ਰਖ ਕੇ ਹੜਤਾਲ ਦਿੱਤਾ ਗਇਆ ਹੈ (੩੧੦/੧)।

ੲ) **ਮਾਰੂ** ਵਿਚ ਮੀਰਾ ਬਾਈ ਦਾ ਪੂਰਾ ਸ਼ਬਦ ਦਰਜ ਸੀ, ਪਰ ਮਗਰੋਂ ਹੜਤਾਲ ਦਿੱਤਾ ਗਇਆ ਹੈ (ਪਤ੍ਰਾ ੩੭੬/੨)। ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰੁ ਚਿੰਤਾਮਨੀ" ਮਾਰੂ ਵਿਚ ਵੀ ਦੁਹਰਾਇਆ ਹੋਇਆ ਹੈ।

ਸ) ਸੂਰਦਾਸ ਦੇ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਇਕ ਤੁਕ ਇਸ ਵਿਚ ਲਿਖੀ ਹੋਈ ਹੈ (ਪਤ੍ਰਾ ੪੨੭/੧)।

**ਹੋਰ ਵਿਸ਼ੇਸ਼ਤਾਵਾਂ** ਇਸ ਬੀੜ ਦੀਆਂ ਇਸ ਪ੍ਰਕਾਰ ਹਨ :-

੧. ਰਾਗੁ ਆਸਾ ਵਿਚ ਸ਼ਬਦ ਮਹਲਾ ੫ "ਗੋਬਿੰਦ ਗੋਬਿੰਦ ਸੰਗ ਨਾਮ ਦਿਉ ਮਨ ਲੀਨਾ" ਵਿਚ ਪਾਠ "ਬੁਨਨਾ ਤਨਨਾ" ਠੀਕ ਹੈ।

੨. **ਗੂਜਰੀ** ਮਹਲਾ ੫, ਅਸਟਪਦੀ ਘਰੁ ੪ (ਨਾਥ ਨਰਹਰ ਦੀਨ) ਵਿਚ ਅੰਤ ਤੇ ਪਾਠ "ਦੇਤ ਦਰਸਨੁ ਸ੍ਰਵਨਿ ਹਰਿ ਜਸੁ" ਆਇਆ ਹੈ। "ਨੇਤ" ਭੰਨ ਕੇ "ਦੇਤ"

ਬਣਾਇਆ ਹੋਇਆ ਹੈ (ਪਤ੍ਰਾ ੧੬੬)। ਇਸ ਵਿਚ ਤ੍ਰਿਲੋਚਨ ਦਾ ਤੀਜਾ ਸ਼ਬਦ "ਨਵ ਨਿਧਿ ਪਰਸੀ ਕਾਹਿ" ਨਹੀਂ ਹੈ।

੩. **ਦੇਵਗੰਧਾਰੀ** ਦੇ ਚਉਪਦਿਆਂ ਦੇ ਪਹਲੇ ਜੋੜ ਨਾਲ "ਛਕਾ ੧" ਹੈ (ਪਤ੍ਰਾ ੧੭੪/ੳ); ਅੱਗੇ "ਛਕਾ ੨" ਵੀ ਸੀ (੧੭੪/ਅ), ਪਰ ਮਗਰੋਂ ਹੜਤਾਲ ਦਿੱਤਾ ਗਇਆ ਹੈ। ਅਠਾਰ੍ਹਵੇਂ ਚਉਪਦੇ ਦੇ ਮਗਰ "ਛਕਾ ੩" ਕਾਇਮ ਹੈ। ਗੋਂਡ ਮਹਲਾ ੪ ਦੇ ਛੇ ਪਦਿਆਂ ਦੇ ਪਿੱਛੇ ਵੀ "ਛਕਾ" ਸੁਧਾਈ ਵਜੋਂ ਵਧਾਇਆ ਹੋਇਆ ਹੈ। ਰਾਗ ਕਲਿਆਨ ਦੇ ਪਹਲੇ ਛੇ ਪਦਿਆਂ ਦੇ ਮਗਰ ਵੀ "ਛਕਾ ੧" ਆਇਆ ਹੈ। ਦੇਵਗੰਧਾਰੀ ਵਿਚ ਚਉਪਦਿਆਂ ਦੇ ਸਿਰਲੇਖਾਂ ਨਾਲ ਮਹੱਲੇ ਲਿਖੇ ਹੋਏ ਸਨ, ਮਗਰੋਂ ਹੜਤਾਲ ਦਿੱਤੇ ਗਏ ਹਨ।

੪. **ਸੋਰਠਿ**, ਭਗਤ ਕਬੀਰ ਦੇ ਤੀਜੇ ਚਉਪਦੇ "ਬੇਦ ਪੁਰਾਣ ਸਭੇ ਮਤ ਸੁਨਿ ਕੈ" ਵਿਚ ਪਾਠ "ਖਾਲਸੇ" ਹੈ। **ਸੋਰਠਿ** ਦਾ ਪੰਚਮ ਪਾਤਸ਼ਾਹ ਦਾ ਕਥਿਤ ਚਉਪਦਾ "ਸੰਤ ਜਨਾ ਸਉ ਦੂਖਨ ਕਰਤਾ" ਨਹੀਂ ਹੈ। ਵਾਰ ਰਾਗ ਸੋਰਠਿ ਦੀ ੨੯ਵੀਂ ਪਉੜੀ ਦੇ ਦੂਜੇ ਸਲੋਕ ਦੀ ਗੁਮ ਤੁਕ "ਆਪੇ ਦੇ ਵਡਿਆਈਆਂ ਆਪੇ ਨਦਰਿ ਕਰੇਇ" ਦਰੁਸਤੀ ਵਜੋਂ ਲਿਖੀ ਹੋਈ ਸੀ, ਮਗਰੋਂ ਕਟ ਦਿੱਤੀ ਗਈ ਹੈ।

੫. ਧਨਾਸਰੀ ਮਹਲਾ ੧ ਦੇ ਚਉਥੇ ਪਦੇ "ਨਦਰਿ ਕਰੇ ਤਾਂ ਸਿਮਰਿਆ ਜਾਇ" ਨਾਲ ਪਹਲਾਂ "ਮਹਲਾ ੧" ਹੀ ਸੀ, ਕਟਾਈ ਕਰ ਕੇ ਮਗਰੋਂ ਮਹਲਾ ੩ ਕੀਤਾ ਹੋਇਆ ਹੈ। ਸੁਧਾਈ ਸਮੇਂ ਹੜਤਾਲ ਫ਼ੇਰ ਕੇ /੩/ ਨੂੰ ਮੁੜ /੧/ ਵਿਚ ਬਦਲ ਦਿੱਤਾ ਗਇਆ ਹੈ।

੬. ਰਾਗ ਰਾਮਕਲੀ ਵਿਚ ਪਹਲਾਂ "ਓਅੰਕਾਰ ਦਖਣੀ" ਸੰਗਿਆ ਆਈ ਸੀ, ਮਗਰੋਂ ਕੱਟ ਕੇ "ਦਖਣੀ ਓਅੰਕਾਰ" ਕੀਤਾ ਹੋਇਆ ਹੈ। "ਦੱਖਣੀ ਨੂੰ ਰਾਮਕਲੀ ਨਾਲ ਨਹੀਂ ਜੋੜਿਆ, ਅੱਡ ਹੀ ਰਖਿਆ ਹੋਇਆ ਹੈ।

੭. ਵਾਰ ਰਾਗੁ **ਮਾਰੂ** ਮਹਲਾ ੩ ਦਾ ਪਹਲਾ ਸਲੋਕ, "ਵਿਣ ਗਾਹਕ ਗੁਣ ਵੇਚੀਐ" ਪਹਲਾ "ਮਹਲਾ ੩" ਦਾ ਕਰਕੇ ਲਿਖਿਆ ਹੋਇਆ ਸੀ, ਮਗਰੋਂ ਹੜਤਾਲ ਕੇ "ਮਹਲਾ ੧" ਦਾ ਕੀਤਾ ਹੋਇਆ ਹੈ। ਇਸ ਵਾਰ ਵਿਚ ਸਲੋਕਾਂ ਨਾਲ ਮਹੱਲੇ ਹੇਠ ਉਤੇ ਖਾਲੀ ਥਾਂ ਲੱਭ ਕੇ ਪਿੱਛੋਂ ਘਸੋੜੇ ਹੋਏ ਹਨ। ਰਵਿਦਾਸ ਦਾ ਸੋਰਠਿ ਰਾਗ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਵੀ ਦੁਹਰਾਇਆ ਹੋਇਆ ਹੈ।

੮. ਰਾਗੁ **ਬਸੰਤ** ਦਾ ਚਉਪਦਾ "ਬਸਤ੍ਰ ਉਤਾਰ ਦਿਗੰਬਰ ਹੋਗ" ਪਹਲਾਂ ਮਹਲਾ ੩ ਦਾ ਕਰਕੇ ਲਿਖਿਆ ਹੋਇਆ ਸੀ; ਮਗਰੋਂ ਕਟ ਕੇ "ਮਹਲਾ ੧" ਦਾ ਕੀਤਾ ਹੋਇਆ ਹੈ। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੩ ਦਾ ਕਰਕੇ ਲਿਖਿਆ ਹੋਇਆ ਹੈ। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਗਿਆਰਵੇਂ ਚਉਪਦੇ (ਰਾਜਾ ਬਾਲਕ

ਨਗਰੀ ਕਾਚੀ) ਦੇ ਮਗਰ "ਕਹਿਆ ਸੁਣਹਿ ਨ ਖਾਇਆ ਮਾਨਹਿ" ਵਾਲਾ ਚੌਥਾ ਬੰਦ ਪ੍ਰਾਪਤ ਹੈ।

੯. **ਕਾਨੜਾ** ਮਹਲਾ ੫ ਘਰੁ ੨ ਦੇ ਇਕ ਤੋਂ ਗਿਆਰਾਂ ਤਕ ਦੇ ਚਉਪਦਿਆਂ ਨਾਲ ਮੰਗਲ ਹਨ।

੧੦. **ਸਵੱਯੇ** ਮਹਲੇ ੨ ਦੇ ਅੰਤ ਤੇ ਪਾਠ "ਕਹੁ ਟਲ ਗੁਰੁ ਸੇਵੀਐ" ਹੀ ਹੈ।

## ੩੯. ਅਮੋਲਕ ਬੀੜ ਪੰਜਾਬੀ ਯੂਨੀਵਰਸਿਟੀ
### (ਸੰਮਤੁ ੧੯੧੨)

ਇਹ ਅਮੋਲਕ ਬੀੜ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੀ ਲਾਇਬ੍ਰੇਰੀ ਦੇ ਭਾਈ ਮੋਹਨ ਸਿੰਘ ਵੈਦ ਸੈਕਸ਼ਨ ਵਿਚ ਇੰਦ੍ਰਾਜ ਨੰਬਰ ੧੧੫੫੯੪ ਉਪਰ ਉਪਲਬਧ ਹੈ। ਇਹ ਸ. ਸ਼ਮਸ਼ੇਰ ਸਿੰਘ ਅਸ਼ੋਕ ਵਲੋਂ ਭੇਂਟ ਕੀਤੀ ਗਈ।

**ਆਕਾਰ ਤੇ ਅੰਕਣ-ਵਿਧੀ :** ਇਹ ਬੀੜ ਸੁਥਰੀ ਲਿਖਾਈ, ਸ਼ੁੱਧ ਪਾਠਾਂ ਤੇ ਆਰੂਪ **(format)** ਦੀ ਇਕਸਾਰਤਾ ਲਈ ਪ੍ਰਸੰਸਾ-ਯੋਗ ਹੈ। ਆਕਾਰ ਇਸ ਦਾ ਵੱਡਾ, ਅੱਜ ਕਲ ਦੇ ਅਖ਼ਬਾਰਾਂ ਜਿੱਡਾ ਹੈ। ਵੱਡਾ ਆਕਾਰ ਹੋਣ ਕਾਰਣ ਪ੍ਰਤਿ ਪੰਨਾ ੩੩ ਪੰਗਤੀਆਂ ਤੇ ਹਰੇਕ ਪਾਲ ਵਿਚ ੨੩-੨੫ ਸ਼ਬਦ ਹਨ। ਕਾਗਜ਼ ਵਧੀਆ ਤੇ ਜਿਲਦ ਮੁਢਲੀ ਪੱਕੀ ਹੈ। ਕੁੱਲ ਪਤ੍ਰੇ ਇਸ ਗ੍ਰੰਥ ਦੇ ੩੬੧ ਹਨ। ਲਿਖਤ ਕਾਲੀ ਤੇ ਲਾਲ ਸਿਆਹੀ ਨਾਲ ਕੀਤੀ ਹੋਈ ਹੈ। ਲਾਲ ਸਿਆਹੀ ਮੰਗਲ, ਸਿਰਲੇਖ ਤੇ ਹੋਰ ਮਹੱਤਵਪੂਰਣ ਤੱਥ ਅੰਕਿਤ ਕਰਨ ਲਈ ਵਰਤੀ ਗਈ ਹੈ। ਹਾਸ਼ੀਆ ਦੋਹਾਂ ਪਾਸਿਆਂ ਉੱਤੇ ਲਾਲ+ਨੀਲੀ+ਲਾਲ, ਤਿੰਨ ਲਕੀਰਾਂ ਨਾਲ ਲੱਗਾ ਹੋਇਆ ਹੈ। ਇਸ ਨਾਲ ਲਿਖਤ ਦੀ ਸੁੰਦ੍ਰਤਾ ਵਧੀ ਹੈ।

**ਪਤ੍ਰਾ-ਅੰਕ** ਇਸ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਦੇ ਉਪਰ ਕਰ ਕੇ ਹਾਸ਼ੀਏ ਵਿਚ ਲਗੇ ਹੋਏ ਹਨ। ਪਤ੍ਰਾ ਇਕ ਹੀ ਵਰਕੇ ਦੇ ਸਿੱਧੇ ਪੁੱਠੇ ਪਾਸੇ ਨੂੰ ਲੈ ਕੇ ਪੂਰਾ ਹੋਇਆ ਹੈ। ਸੋ ਪਤ੍ਰੇ ਸੰਬੰਧੀ ਧਾਰਣਾ ਇਸ ਲਿਖਾਰੀ ਦੀ ਵਿਗਿਆਨਕ ਹੈ।

**ਸਮਾਵਣੇ ਕੇ ਚਲਿਤ੍ਰ ਤੇ ਲਿਖਣ-ਕਾਲ :** ਗ੍ਰੰਥ ਦੇ ਮੁਢਲੇ ਅੰਕਹੀਨ ਪਤ੍ਰੇ ਉੱਤੇ ਚਲ਼ਿਤ੍ਰ ਜੋਤੀ ਜੋਤਿ ਸਮਾਵਣੇ ਕੇ ਹਨ। ਚਲਿਤ੍ਰਾਂ ਦੇ ਉਪਰ ਕਰ ਕੇ ਚੋਖੀ ਵਿਥ 'ਤੇ ਗੁਰੂ ਨਾਨਕ ਦੇਵ ਜੀ ਦੇ "ਸੰਮਤ ੧੫੨੬ ਵੈਸਾਖ ਮਾਹਿ ਤ੍ਰਿਤੀਆ ਚਾਣਨੀ ਰਾਤਿ ਪਹਿਰ ਰਾਤਿ ਰਹਿੰਦੀ" ਅਵਤਾਰ ਧਾਰਣ ਦੀ ਮਿਤੀ ਲਿਖੀ ਹੋਈ ਹੈ। ਅਗੇ ਚਲਿਤ੍ਰ ਸਮਾਵਣੇ ਕੇ ਚਲਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਾਵਣਾ ੧੫੯੬ ਅਸੂ ਵਦੀ ੧੦ ਦਾ ਲਿਖਿਆ ਹੋਇਆ ਹੈ। ਅੰਤ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਾਵਣ ਦਾ ਚਲਿਤ੍ਰ ਹੈ। ਬਾਬਾ ਗੁਰਦਿੱਤਾ ਜੀ ਦਾ ਚਲਿਤ੍ਰ ਵੀ ਦਿੱਤਾ ਹੋਇਆ ਹੈ।

ਗ੍ਰੰਥ ਦੇ ਅੰਤਲੇ ਪੰਨੇ (੩੬੧/ੳ) ਉਪਰ ਗ੍ਰੰਥ ਦੇ ਆਰੰਭ ਤੇ ਸਮਾਪਤੀ ਦੀਆਂ ਮਿਤੀਆਂ ਇਸ ਤਰ੍ਹਾਂ ਦਿੱਤੀਆਂ ਹੋਈਆਂ ਹਨ :

> ਸੰਮਤ ॥ ੧੯੧੧ ਮਿਤੀ ਸਾਵਣੇ ਦਿਨ ੧੫ ਗਿਰੰਥ ਜੀ ਲਿਖਣ ਲਗੇ ॥ ਸੰਮਤ ੧੯੧੨ ਮਿਤੀ ਚੇਤ੍ਰੇ ਦਿਨ ੫ ਸਪੂਰਨ ਹੋਆ। ਸਤਗੁਰੂ ਬਾਬਾ ਅਪਰ ਅਪਾਰ ਬੇਸੁਮਾਰ

ਮਿਹਰਿਵਾਨ ਨਿਮਾਣਿਆ ਕੇ ਮਾਣੁ ।। ਨਿਤਾਣਿਆ ਕੇ ਤਾਣਿ ਜੀ ਮਿਹਰਬਾਨ ।।
ਤੇਰਾ ਕੀਤਾ ਗਿਰੰਥ ਪੂਰਾ ਹੋਆ ਮੁਝ ਤੇ ਕਛੂ ਨ ਹੋਆ ।।

ਤਤਕਰਾ (ਸੂਚੀਪਤ੍ਰ) ਗ੍ਰੰਥ ਦਾ ਚਲਿਤ੍ਰਾਂ ਵਾਲੇ ਪਤ੍ਰੇ ਦੇ ਮਗਰਲੇ ਪਾਸੇ ਤੋਂ ਸ਼ੁਰੂ ਹੁੰਦਾ ਹੈ । ਇਹ ਦੋ ਕਾਲਮੀ ਹੈ । ਬਾਣੀਆਂ ਦੀਆਂ ਪ੍ਰਤੀਕਾਂ ਇਸ ਗ੍ਰੰਥ ਵਿਚ ਪਰੰਪਰਾਗਤ ਪ੍ਰਤੀਕਾਂ (ਜਪੁ ਨੀਸਾਣੁ, ਆਦਿ) ਤੋਂ ਭਿੰਨ ਢੰਗ ਨਾਲ ਦਿੱਤੀਆਂ ਹੋਈਆਂ ਹਨ । ਲਿਖਿਆ ਹੈ :-

| | | |
|---|---|---|
| ੧) | ਜਪੁ ਚਲਿਆ | ੧ |
| ੨) | ਸੋ ਦੁਰੁ ਚਲਿਆ | ੩ |
| ੩) | ਕੀਰਤਿ ਚਲੀ | ੩ |
| ੫) | ਸ੍ਰੀ ਰਾਗੁ | ੪ |

ਸ਼ਬਦਾਂ ਦਾ ਤਤਕਰਾ, ਹਰ ਰਾਗੁ ਦਾ, ਇਸ ਗ੍ਰੰਥ ਵਿਚ ਰਾਗੁ ਦੇ ਆਰੰਭ ਵਿਚ ਦਿੱਤਾ ਹੋਇਆ ਹੈ । ਫਲਸਰੂਪ "ਤਤਕਰਾ ਤਤਕਰੇ ਕਾ", ਬੇ-ਲੋੜਾ ਸਮਝ ਕੇ ਛੱਡ ਦਿੱਤਾ ਗਇਆ ਹੈ ।

**ਹੋਰ ਵਿਲੱਖਣਤਾਵਾਂ :** ਤਤਕਰਾ ਹਰ ਰਾਗੁ ਦਾ ਮੁਢ ਵਿਚ ਬਾਣੀ ਤੋਂ ਪਹਲਾਂ ਦੇਣ ਤੋਂ ਸਿਵਾਇ ਇਸ ਗ੍ਰੰਥ ਦੀਆਂ ਕੁਝ ਹੋਰ ਵਿਲੱਖਣਤਾਵਾਂ ਹਨ ਜੋ ਇਸ ਨੂੰ ਆਪਣੀ ਕਿਸਮ ਦਾ ਅਦਭੁਤ ਸੰਚਾ ਬਣਾਉਂਦੀਆਂ ਹਨ :

**ਪਹਲੀ** ਵਿਲੱਖਣਤਾ ਇਹ ਹੈ ਕਿ ਇਸ ਗ੍ਰੰਥ ਵਿਚ ਮੂਲਮੰਤ੍ਰ ਰਾਗੁ ਦੇ ਸਿਰਲੇਖ ਨਾਲ ਕਿਤੇ ਵੀ ਨਹੀਂ ਆਇਆ; ਸਭ ਥਾਂ ਛੋਟਾ ਮੰਗਲ, "੧ਓ ਸਤਿਗੁਰ ਪ੍ਰਸਾਦਿ" ਹੀ ਹੈ । ਜਪੁਜੀ ਸਾਹਿਬ ਦੇ ਮੁਢ ਵਿਚ ਮੰਗਲ ਵਜੋਂ "੧ਓ ਸਤਿਗੁਰ ਪ੍ਰਸਾਦਿ" ਹੀ ਲਿਖਿਆ ਹੈ । ਅਗੇ "ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰਗ ਗੁਰ ਪ੍ਰਸਾਦਿ" ਲਿਖ ਕੇ ਉਸ ਨੂੰ ਜਪੁਜੀ ਦਾ ਅੰਗ ਬਣਾਇਆ ਹੋਇਆ ਹੈ । ਇਹ ਸਾਰਾ ਲਾਲ ਸਿਆਹੀ ਨਾਲ ਲਿਖਿਆ ਹੋਇਆ ਹੈ । ਅਗੇ "ਜਪੁ ਚਲਿਆ ਮ: ੧" ਲਿਖ ਕੇ ਜਪੁਜੀ ਦਾ ਪਾਠ ਸ਼ੁਰੂ ਕੀਤਾ ਹੈ । ਇਸ ਤੋਂ ਸਿਵਾਇ ਇਸ ਬੀੜ ਵਿਚ ਮੂਲਮਤ੍ਰ ਹੋਰ ਕਿਤੇ ਦੇਖਣ ਵਿਚ ਨਹੀਂ ਆਇਆ ।

**ਦੂਜੀ**, ਇਸ ਗ੍ਰੰਥ ਵਿਚ ਚਉਪਦਿਆਂ ਦੇ ਸਿਰਲੇਖਾਂ ਨਾਲ ਸਿਵਾਇ ਮੁਢਲੇ ਸਿਰਲੇਖ ਦੇ ਬਾਕੀ ਸਭ ਥਾਵਾਂ ਤੇ ਮਹਲਾ ਸੂਚਿਤ ਕਰਨ ਲਈ ਪੂਰਾ ਪਦ (ਮਹਲਾ) ਨਹੀਂ ਵਰਤਿਆ; ਉਸ ਦਾ ਸੰਖੇਪ ਰੂਪ /ਮ:/ ਵਰਤਿਆ ਹੋਇਆ ਹੈ ।

**ਤੀਜੀ**, ਇਸ ਗ੍ਰੰਥ ਦੇ ਲਿਖਾਰੀ ਨੇ ਘਰਾਂ ਤੋਂ ਪਹਲਾਂ ਛੋਟੇ ਮੰਗਲ ਨਹੀਂ ਵਰਤੇ, ਕੇਵਲ ਘਰੁ ਸੂਚਿਤ ਕਰ ਕੇ ਅਗੇ ਬਾਣੀ ਲਿਖ ਦਿੱਤੀ ਹੈ ।

**ਚੌਥੀ**, ਇਸ ਗ੍ਰੰਥ ਵਿਚ ਰਹਾਉ ਵਾਲੀਆਂ ਤੁਕਾਂ ਦੇ ਅੰਤ 'ਤੇ ਅੰਕ (੧) ਨਹੀਂ ਹਨ; ਹਰ ਥਾਂ ਤੁਕ ਦੇ ਅੰਤ 'ਤੇ ਹੱਦਾਂ (ਦੋ ਲਕੀਰਾਂ) ਪਾ ਕੇ ਅੱਗੇ "ਰਹਾਉ" ਲਿਖਿਆ ਹੋਇਆ ਹੈ ।

**ਬਾਣੀ ਦਾ ਬਿਓਰਾ :** ਜਪੁ ਦੇ ਮਗਰੋਂ "ਸੋ ਦਰੁ" (ਪੰਜ ਸ਼ਬਦ) ਤੇ ਕੀਰਤੀ ਸੋਹਿਲਾ ਹੈ। ਸੋ ਪੁਰਖੁ ਵਾਲਾ ਚਾਰ ਸ਼ਬਦਾਂ ਦਾ ਜੁਟ ਇਸ ਵਿਚ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦੁਰ ਦੀ ਬਾਣੀ ਇਸ ਵਿਚ ਚੜ੍ਹੀ ਹੋਈ ਹੈ। ਰਾਗੁ ਜੈਜਾਵੰਤੀ ਰਾਗੁ ਜੈਤਸਰੀ ਦੇ ਮਗਰ ਹੈ। ਬਾਕੀ ਦੇ ਰਾਗਾਂ ਦਾ ਕ੍ਰਮ ਛਪੇ ਗ੍ਰੰਥ ਵਾਲਾ ਹੈ। ਭੋਗ ਦੀ ਬਾਣੀ ਦਾ ਕ੍ਰਮ ਇਸ ਗ੍ਰੰਥ ਵਿਚ ਇੰਵ ਹੈ : ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ ਜੀ ਕੇ, ਸਵੱਯੇ, ਸਲੋਕ ਵਾਰਾਂ ਤੇ ਵਧੀਕ ਸਣੇ "ਤੇਰਾ ਕੀਤਾ ਜਾਤੋ ਨਾਹੀ" ਵਾਲੇ ਸਲੋਕ ਦੇ, ਅਤੇ ਮੁੰਦਾਵਣੀ। ਇਸ ਦੇ ਪਿੱਛੋਂ ਮਹਲਾ ੯ ਦੇ ਸਲੋਕ ਹਨ। ਇੰਵ ਇਸ ਦਾ ਭੋਗ "ਸਲੋਕ ਵਾਰਾਂ ਤੇ ਵਧੀਕ" ਉੱਤੇ ਪੈਂਦਾ ਹੈ। ਅੰਤ ਉੱਤੇ ਫਾਲਤੂ ਬਾਣੀ ਵੀ ਹੈ। ਰਤਨਮਾਲਾ ਨਾਲ ਇਹ ਸੂਚਨਾ ਆਈ ਹੈ :

"ਸੁਧੁ ਉਤਾਰਾ ਕੀੜਾ ਗਿਰੰਥ ਕਾ ਅਖਰੀ ਤੋਰਕੀ ਸੀ ਭੀ ਅਖਰੀ ਗੁਰਮੁਖੀ ਲਿਖੀ"।

**ਹੋਰ ਵਿਸ਼ੇਸ਼ਤਾਵਾਂ**

੧. **ਜਪੁ** ਦੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਦੀ ਕਿਸੇ ਨਕਲ ਦੀ ਨਕਲ ਹੋਣ ਦੀ ਸੂਚਨਾ ਇਸ ਗ੍ਰੰਥ ਵਿਚ ਨਹੀਂ ਹੈ। ਜਪੁ ਵਿਚ ਕੁਝ ਸ਼ਬਦਾਂ ਦੇ ਜੋੜ ਇਸ ਤਰ੍ਹਾਂ ਹਨ : ਮੁਹੋ, ਧੌਲੁ, ਕਉਣ, ਰਖੀਸਰ, ਜੀਭੌ।

੨. ਸ਼ਬਦ "**ਸਿਰੀ**" ਇਸ ਗ੍ਰੰਥ ਵਿਚ /ਸ/ /ਰ/ ਨੂੰ ਸੰਯੁਕਤ ਕਰਕੇ "ਸ੍ਰੀ" ਤੇ "ਸ੍ਰਿ" ਲਿਖਿਆ ਹੋਇਆ ਹੈ। ਸ਼ਬਦਾਂ ਨਾਲ ਘਰੁ ਨਹੀਂ ਸਨ, ਮਗਰੋਂ ਸੁਧਾਈ ਵਜੋਂ ਪਾਏ ਹੋਏ ਹਨ। ਇਸ ਵਿਚ ਸ਼ਬਦਾਂ ਦੇ ਜੋੜ ਨਾਲ "ਛਕਾ" ਪਦ ਕਿਤੇ ਨਹੀਂ ਆਇਆ; ਹੋਰਨਾਂ ਰਾਗਾਂ, ਜਿਵੇਂ ਦੇਵਗੰਧਾਰੀ, ਕਲਿਆਨ ਆਦਿ ਵਿਚ ਵੀ "ਛਕਾ" ਨਹੀਂ। ਇਸੇ ਤਰ੍ਹਾਂ ਸਿਰੀ ਰਾਗੁ ਦੀ ਵਾਰ ਦੇ ਅੰਤ 'ਤੇ "ਸੁਧੁ" ਪਦ ਨਹੀਂ ਹੈ। ਅੱਗੇ ਵੀ ਵਾਰਾਂ ਦੇ ਅੰਤ 'ਤੇ ਹਿਦਾਇਤੀ ਪਦ ਨਹੀਂ ਹਨ।

੩. **ਗਉੜੀ** ਮਹਲਾ ੫ ਦਾ ਚਉਪਦਾ "ਕਿਉਂ ਭ੍ਰਮੀਐ ਭ੍ਰ_ ਕਿਸ ਕਾ ਹੋਈ" ਇਸ ਗ੍ਰੰਥ ਵਿਚ ਗਿਣਤੀ ਵਿਚ ਆਇਆ ਹੋਇਆ ਹੈ ਜਿਸ ਕਾਰਣ ਚਉਪਦਿਆਂ ਦੀ ਗਿਣਤੀ ੨੪੨ ਹੈ; ਛਪੇ ਗ੍ਰੰਥ ਵਾਂਗ ੨੪੧ ਨਹੀਂ। ਛਪੇ ਗ੍ਰੰਥ ਵਿਚ ਇਹ ਪਦਾ ਗਿਣਤੀ ਤੋਂ ਬਾਹਰ ਰਹ ਗਇਆ ਹੈ। ਰਾਗੁ ਗਉੜੀ ਪੂਰਬੀ ਮਹਲਾ ੫ ਮੂਲਪਾਠ ਵਿਚ "ਅਉਧ ਘਟੈ ਦਿਨਸੁ ਰੈਨਾ ਰੇ" ਨਾਲ ਸ਼ੁਰੂ ਹੁੰਦਾ ਸੀ, ਪਰੰਤੂ ਕਿਸੇ ਨੇ ਦਰੁਸਤੀ ਵਜੋਂ "ਕਰਉ ਬੇਨੰਤੀ ਸੁਣੋ ਮੇਰੇ ਮੀਤਾ" ਨੂੰ ਪਹਲਾਂ ਪੜ੍ਹਨ ਦੀ ਹਿਦਾਇਤ ਹਾਸ਼ੀਏ ਵਿਚ ਲਿਖ ਦਿੱਤੀ ਹੈ। ਇਸ ਰਾਗੁ ਵਿਚ ਮਹਲਾ ੯ ਦੇ ਸ਼ਬਦ ਠੀਕ ਥਾਂ ਸਿਰ ਚੜ੍ਹੇ ਹੋਏ ਹਨ।

ਗਉੜੀ ਗੁਆਰੇਰੀ ਮਹਲਾ ੫ ਦੇ ਪਹਲੇ ੪੩ ਸ਼ਬਦਾਂ ਨਾਲ ਪਦ "ਗੁਆਰੇਰੀ" ਆਇਆ ਹੈ। ਉਸ ਤੋਂ ਅਗਲੇ ਸੱਤਾਂ ਨਾਲ (੫੦ਵੇਂ ਤਕ) ਗੁਆਰੇਰੀ ਉਤੇ ਹੜਤਾਲ

ਫੇਰੀ ਹੋਈ ਹੈ। ਵਿਚ ਵਿਚ ਕਿਸੇ ਸਿਰਲੇਖ ਨੂੰ ਛਡ ਕੇ ਮਗਰਲੇ ਕੋਈ ਦਰਜਨ ਕੁ ਥਾਵਾਂ ਤੇ ਹੜਤਾਲ ਫਿਰੀ ਹੋਈ ਹੈ। ਇਸ ਤਰ੍ਹਾਂ ਸੁਧਾਈਆਂ ਬਹੁਤ ਹੋਈਆਂ ਹੋਈਆਂ ਹਨ। (ਦੇਖੋ ਪਲੇਟ **XXXVI**, ਚਿਤ੍ਰ ੩੩) ਅਗੇ ਪੂਰਬੀ ਵੀ ਲਿਖ ਕੇ ਅਨੇਕਾਂ ਥਾਵਾਂ ਤੇ ਬਿੰਦੇ ਪਾ ਕੇ ਖਾਰਿਜ ਕੀਤੀ ਹੋਈ ਹੈ। ਇਹ ਸਭ ਸੁਧਾਈਆ ਮਗਰੋਂ ਕਿਸੇ ਨੇ ਗ੍ਰੰਥ ਦੇ ਪਾਠ ਨੂੰ ਪ੍ਰਚਲਿਤ ਪਾਠ ਨਾਲ ਮੇਲਣ ਲਈ ਕੀਤੀਆਂ ਹਨ ਜਿਸ ਨਾਲ ਮਿਹਨਤ ਨਾਲ ਤਿਆਰ ਕੀਤੇ ਗ੍ਰੰਥ ਦੇ ਮੂਲਪਾਠ ਦਾ ਵਿਨਾਸ ਹੋ ਗਇਆ ਹੈ। "ਵਾਰ" ਭਗਤ ਕਬੀਰ ਜੀ ਕੇ ਇਸ ਬੀੜ ਵਿਚ ਸਲੋਕ "ਧਰ ਅੰਬਰ ਵਿਚ ਬੇਲੜੀ" ਨਾਲ ਸ਼ੁਰੂ ਹੁੰਦੇ ਹਨ (ਪਤ੍ਰਾ ੬੩/ਅ)।

੪. ਰਾਗੁ **ਆਸਾ** ਵਿਚ "ਸੋ ਪੁਰਖੁ" ਵਾਲਾ ਸ਼ਬਦ "ਸੋ ਦਰੁ" ਦੇ ਪਿੱਛੇ ਦਰਜ ਹੈ; ਕਹਣ ਦਾ ਭਾਵ ਇਹ ਕਿ ਬੇ-ਮਿਸਲ ਹੈ। ਭਗਤ ਧੰਨਾ ਦੀ ਤਖਤੀ ਵਿਚ ਦਰਜ ਸ਼ਬਦ "ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਨਾ" ਦਾ ਸਿਰਲੇਖ "ਆਸਾ ॥ ਮ: ੫ ॥" ਹੀ ਹੈ (ਪੱਤੀ ੧੨੯)।

੫. **ਗੂਜਰੀ** ਵਿਚ ਮਹਲਾ ੫ ਘਰੁ ੪ ਅਸਟਪਦੀ "ਨਾਥ ਨਰਹਰ ਦੀਨ" ਦੇ ਅੰਤ 'ਤੇ ਪਾਠ "ਨੇਤ੍ਰ ਦਰਸਨ ਸ੍ਰਵਨ ਹਰਿ ਜਸੁ" ਠੀਕ ਆਇਆ ਹੈ। ਇਸ ਰਾਗੁ ਵਿਚ ਤ੍ਰਿਲੋਚਨ ਦਾ ਤੀਜਾ ਸ਼ਬਦ "ਨਵ ਨਿਧਿ ਧਰਸੀ ਕਾਹਿ" ਨਹੀਂ ਹੈ।

੬. **ਦੇਵਗੰਧਾਰੀ** ਵਿਚ ਸਿਰਲੇਖਾਂ ਨਾਲ ਸਭ ਥਾਂ ਮਹੱਲੇ ਹਨ।

੭. **ਸੋਰਠਿ** ਵਿਚ ਕਬੀਰ ਜੀ ਦੇ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀਆਂ ਪਹਲੀਆਂ ਦੋ ਤੁਕਾਂ ਇਸ ਗ੍ਰੰਥ ਵਿਚ ਲਿਖੀਆਂ ਹੋਈਆਂ ਹਨ (ਪੱਤੀ ੧੭੨/ੳ)। ਕਬੀਰ ਦੇ ਤੀਜੇ ਸ਼ਬਦ (ਬੇਦ ਪੁਰਾਨ ਸਭੈ ਮਤ ਧੁਨਿ ਕੇ) ਵਿਚ ਪਾਠ "ਖਲਾਸੇ" ਹੈ।

੮. **ਧਨਾਸਰੀ** ਘਰੁ ੧ ਦਾ ਸ਼ਬਦ "ਨਦਰਿ ਕਰੇ ਤਾ ਸਿਮਰਿਆ ਜਾਏ" ਇਸ ਬੀੜ ਵਿਚ ਘਰੁ ੨ ਵਿਚ ਲਿਖਿਆ ਹੈ। ਮਹਲਾ ੩ ਘਰੁ ੨ ਦਾ ਚਉਪਦਾ "ਮਨ ਮਰੈ ਧਾਤੁ ਮਰ ਜਾਇ" ਇਸ ਬੀੜ ਵਿਚ ਨਹੀਂ ਹੈ। ਧਨਾਸਰੀ ਕਬੀਰ ਜੀ ਦੇ ਸ਼ਬਦ "ਸਨਕ ਸਨੰਦ ਮਹੇਸ ਸਮਾਨਾ" ਵਿਚ ਰਹਾਉ ਦੀ ਅੱਧੀ ਗੁਮ ਤੁਕ - "ਨਿਰਗੁਨ ਰਾਮੁ ਜਪਹੁ ਮੇਰੀ ਮਾਈ" ਇਸ ਗ੍ਰੰਥ ਵਿਚ ਨਹੀਂ ਹੈ।

੯. ਰਾਗੁ **ਸੂਹੀ** ਦੇ ਚਉਪਦੇ ਛਪੇ ਗ੍ਰੰਥ ਨਾਲ ਮੇਲ ਖਾਂਦੇ ਹਨ; ਪਰ ਮਹਲਾ ੫ ਦੇ ਅੰਤਲੇ ਚਉਪਦਿਆਂ ਦੇ ਕ੍ਰਮ ਵਿਚ ਹੇਠ ਲਿਖੇ ਅਨੁਸਾਰ ਫ਼ਰਕ ਹੈ :

| ਪ੍ਰਤੀਕ | ਛਪਿਆ ਗ੍ਰੰਥ | ਹਥਲੀ ਬੀੜ |
|---|---|---|
| ਪਾਰਬ੍ਰਹਮ ਪਰਮੇਸਰ | ੫੫ | ੫੮ ਘਰੁ ੭ (ਅੰਕ ਨਹੀਂ) |
| ਤੁਧੁ ਚਿਤਿ ਆਏ ਮਹ | ੫੬ | ੫੫ ਘਰੁ ੭ |
| ਜਿਸ ਕੇ ਸਿਰ ਊਪਰਿ ਤੂ | ੫੭ | ੫੬ ਘਰੁ ੭ |
| ਸਗਲ ਤਿਆਗਿ ਗੁਰ ਸਰਣਾਈ | ੫੮ | ੫੭ ਘਰੁ ੭ |

੧੦. ਰਾਗੁ **ਗੋਂਡ** ਵਿਚਲੇ ਗੁਰਵਿਅਕਤੀਆਂ ਦੇ ਸ਼ਬਦ ਤਾਂ ਵਰਤਮਾਨ ਕ੍ਰਮ ਦਾ ਅਨੁਸਰਨ ਕਰਦੇ ਹਨ, ਪਰ ਭਗਤ ਨਾਮਦੇਵ ਦੇ ਤਿੰਨ ਪਦਿਆਂ ਦਾ ਕ੍ਰਮ ਛਪੇ ਗ੍ਰੰਥ ਨਾਲੋਂ ਭਿੰਨ ਹੈ (ਪੱਤੀ ੨੨੫)।

| ਪ੍ਰਤੀਕ | ਛਪਿਆ ਗ੍ਰੰਥ | ਹਥਲੀ ਬੀੜ |
|---|---|---|
| ਮੋ ਕਉ ਤਾਰਿ ਲੇ ਰਾਮਾ | ੩ ਘਰੁ ੧ | ੪ ਘਰੁ ੧ |
| ਮੋਹਿ ਲਾਗਤੀ ਤਾਲਾ ਬੇਲੀ | ੪ ਘਰੁ ੧ | ੫ ਘਰੁ ੨ |
| ਹਰਿ ਹਰਿ ਕਰਤ ਮਿਟੇ | ੫ ਘਰੁ ੨ | ੩ ਘਰੁ ੨ |

ਇਹ ਫ਼ਰਕ ਸ਼ਬਦ "ਮੋ ਕਉ ਤਾਰਿ ਲੇ ਰਾਮਾ" ਨੂੰ ਘਰੁ ੨ ਦਾ ਮੰਨਣ ਕਾਰਣ ਪਇਆ ਹੈ।

੧੧. **ਰਾਮਕਲੀ** ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ" ਇਸ ਬੀੜ ਵਿਚ ਪੂਰਾ ਪ੍ਰਾਪਤ ਹੈ (ਪੱਤੀ ੨੩੮)। ਰਾਮਕਲੀ ਓਅੰਕਾਰ ਮਹਲਾ ੧ ਨਾਲ "ਦੱਖਣੀ" ਵਿਸ਼ੇਸ਼ਣ ਲਾਉਣ ਦੀ ਭੁੱਲ ਇਸ ਗ੍ਰੰਥ ਵਾਲੇ ਨੇ ਵੀ ਕੀਤੀ ਹੋਈ ਹੈ (ਪੱਤੀ ੨੩੯)। ਰਾਮਕਲੀ ਦੇ ਅੰਤ ਤੇ ਭਗਤਾਂ ਦੀ ਬਾਣੀ ਸਾਰਿਆਂ ਦੀ ਇਕੱਠੀ ਕਰਕੇ ਲਿਖੀ ਹੈ। ਕਬੀਰ ਤੇ ਨਾਮਦੇਵ ਦੀ ਬਾਣੀ ਦਾ ਨਿਖੇੜਾ ਸਿਰਲੇਖਾਂ ਵਿਚ ਨਾਂ ਦੇ ਕੇ ਨਹੀਂ ਕੀਤਾ। ਹਾਂ, ਕਵੀ-ਛਾਪ "ਕਬੀਰ", "ਨਾਮਾ" ਆਦਿ ਨੂੰ ਲਾਲ ਸਿਆਹੀ ਵਿਚ ਲਿਖ ਕੇ ਚਉਪਦੇ ਦਾ ਕਰਤ੍ਰਿਤਵ ਦਿਖਾ ਦਿੱਤਾ ਹੈ। ਕਬੀਰ ਦੇ ਪੰਜਵੇਂ ਸ਼ਬਦ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ ਇਸ ਬੀੜ ਵਿਚ ਨਹੀਂ ਹੈ।

੧੨. **ਮਾਰੂ** ਦੀ ਅਸ਼ਟਪਦੀ "ਲਾਲੇ ਗਾਰਬ ਛੋਡਿਆ" ਛਪੇ ਗ੍ਰੰਥ ਵਿਚ ਮਹਲਾ ੧ ਦੀ ਤਖਤੀ ਵਿਚ ਦਰਜ ਹੈ, ਪਰ ਇਸ ਬੀੜ ਵਿਚ ਇਹ ਮਹਲਾ ੩ ਦੀ ਤਖਤੀ ਦੇ ਮੁਢ ਵਿਚ ਹੈ। ਇੰਵ ਕਰਤ੍ਰਿਤਵ ਦਾ ਫ਼ਰਕ ਪੈ ਗਇਆ ਹੈ। ਰਾਗੁ ਮਾਰੂ ਕੀ ਵਾਰ ਮਹਲਾ ੩ ਦਾ ਪਹਲਾ ਸਲੋਕ ਮਹਲਾ ੩ ਦਾ ਹੀ ਹੈ। ਭਗਤਾਂ ਦੀ ਬਾਣੀ ਹਲਗਡ ਜਹੇ ਰੂਪ ਵਿਚ ਦਿੱਤੀ ਹੋਈ ਹੈ। ਸਿਰਲੇਖਾਂ ਵਿਚ ਭਗਤਾਂ ਦੇ ਨਾਂ ਨਹੀਂ, ਕਵੀ ਛਾਪ ਨੂੰ ਲਾਲ ਸਿਆਹੀ ਨਾਲ ਲਿਖ ਕੇ ਕਰਤ੍ਰਿਤਵ ਉਜਾਗਰ ਕੀਤਾ ਹੈ। ਕ੍ਰਮ ਅੰਤਲੇ ਸ਼ਬਦਾਂ ਦਾ ਛਪੇ ਗ੍ਰੰਥ ਨਾਲੋਂ ਕੁਛ ਭਿੰਨ ਹੈ। ਇਹ ਫ਼ਰਕ ਇਸ ਕਾਰਣ ਪਇਆ ਹੈ ਕਿ ਕਬੀਰ ਦਾ "ਗਗਨ ਦਮਾਮਾ ਬਾਜਿਓ" ਵਾਲਾ ਸ਼ਬਦ ਇਸ ਬੀੜ ਵਿਚ ਨਹੀਂ ਹੈ। ਇਸੇ ਤਰ੍ਹਾਂ ਭਗਤ ਰਵਿਦਾਸ ਦਾ ਸ਼ਬਦ "ਸੁਖ ਸਾਗਰ ਸੁਰਤਰੁ ਚਿੰਤਾਮਨਿ" ਵੀ ਇਸ ਰਾਗੁ ਵਿਚ ਦੁਹਰਾਇਆ ਹੋਇਆ ਨਹੀਂ। ਮੀਰਾ ਬਾਈ ਦਾ ਪਦਾ "ਮਨ ਹਮਾਰਾ ਬਾਧਿਓ" ਇਸ ਬੀੜ ਵਿਚ ਹੈ।

੧੩. ਰਾਗੁ **ਭੈਰਉ** ਬਾਣੀ ਭਗਤਾਂ ਕੀ ਵਿਚ "ਆਉ ਕਲੰਦਰ ਕੇਸਵਾ" ਵਾਲਾ ਸ਼ਬਦ ਉਪਰ ਨਾਮਦੇਵ ਦੇ ਸ਼ਬਦਾਂ ਵਿਚ ਲਿਜਾ ਕੇ ਬਾ-ਮਿਸਲ ਕੀਤਾ ਹੋਇਆ ਹੈ; ਫਲਸਰੂਪ ਪੋਥੀ ਵਿਚ ਕੁਝ ਸ਼ਬਦਾਂ ਦਾ ਕ੍ਰਮ ਹੇਠ ਲਿਖੇ ਵਾਲਾ ਹੈ :

| ਸ਼ਬਦ | ਹਥਲੀ ਬੀੜ | ਛਪਿਆ ਗ੍ਰੰਥ |
|---|---|---|
| ਸੰਢਾ ਮਰਕਾ ਜਾਇ ਪੁਕਾਰੈ | ੨੯ | ੨੯ |
| ਆਉ ਕਲੰਦਰ ਕੇਸਵਾ | ੩੦ | ੩੩ |
| ਸੁਲਤਾਨ ਪੂਛੈ ਸੁਨਹੁ ਬੇਨਾਮਾ | ੩੧ | ੩੦ |
| ਜਉ ਗੁਰਦੇਉ ਤਉ ਮਿਲੈ ਰਿਵਿਦਾਸ | ੩੨ | ੩੧ |
| ਬਿਨ ਦੇਖੇ ਉਪਜੈ ਨਹੀ | ੩੩ | ੩੨ |

ਭੈਰਉ ਦਾ ਕਬੀਰ ਛਾਪ ਵਾਲਾ ਚਉਪਦਾ "ਵਰਤ ਨ ਰਹਉ ਨ ਮਹ ਰਮਦਾਨਾ" ਮਹਲਾ ੫ ਦੀ ਪੱਟੀ ਵਿਚ ਹੀ ਦਰਜ ਹੈ (ਪੱਤੀ ੨੮੮)।

੧੪. **ਬਸੰਤ** ਦਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਅਤੇ ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੇ" ਮਹਲਾ ੩ ਦੀ ਕ੍ਰਿਤ ਮੰਨਦਿਆਂ ਮਹਲਾ ੩ ਦੀ ਤਖਤੀ ਵਿਚ ਲਿਖੇ ਹੋਏ ਹਨ। ਬਸੰਤ ਹਿੰਡੋਲ ਮਹਲਾ ੧ ਘਰੁ ੨ ਦੇ ਤੀਜੇ ਚਉਪਦੇ (ਰਾਜਾ ਬਾਲਕ ਨਗਰੀ ਕਾਚੀ) ਦਾ ਚੌਥਾ ਬੰਦ "ਕਹਿਆ ਸੁਣਹ ਨ ਖਾਇਆ ਮਾਨਹਿ" ਵਾਲਾ, ਇਸ ਬੀੜ ਵਿਚ ਹੈ (ਪੱਤੀ ੨੯੭)। ਇਸ ਰਾਗੁ ਦੇ ਘਰੁ ੧ ਦੇ ਪਦਿਆਂ ਨਾਲ ਰਾਗੁ ਦੇ ਨਾਂ ਵਜੋਂ "ਬਸੰਤ" ਹੈ ਤੇ ਘਰੁ ੨ ਦੇ ਪਦਿਆਂ ਨਾਲ "ਹਿੰਡੋਲ" ਵੀ ਵਧਾਇਆ ਹੋਇਆ ਹੈ।

੧੫. **ਸਾਰਗ** ਵਿਚ ਸੂਰਦਾਸ ਪਹਲੇ ਤੇ ਦੂਜੇ ਦੋਹਾ ਦੇ ਸ਼ਬਦ ਪ੍ਰਾਪਤ ਹਨ, ਪਰ ਕ੍ਰਮ ਉਲਟ ਪੁਲਟ ਹੈ। ਪੋਥੀ ਵਿਚ "ਹਰਿ ਕੇ ਸੰਗ ਬਸੇ ਹਰਿ ਲੋਗ" ਪਹਲਾਂ ਦਿੱਤਾ ਹੈ ਤੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਬਾਅਦ ਵਿਚ। ਇਹ ਪਿਛਲਾ ਕੇਵਲ ਇਕ ਤੁਕ ਦਾ ਦਾ ਹੈ; ਪ੍ਰਤੀਕ ਹੀ ਦਿੱਤੀ ਹੈ (ਪੱਤੀ ੩੧੭)।

੧੬. **ਮਲਾਰ** ਮਹਲਾ ੫ ਘਰੁ ੨ ਦੇ ਅੰਤ 'ਤੇ "ਪ੍ਰਾਨ ਮਾਨ ਏਕ ਨਾਮੁ" ਵਾਲਾ ਸ਼ਬਦ ਨਹੀਂ ਹੈ। ਇਸ ਰਾਗੁ ਦੀ ਵਾਰ ਦਾ ਪਹਲਾ ਸਲੋਕ (ਗੁਰ ਮਿਲੀਐ ਮਨ ਰਹਸੀਐ) ਮਹਲਾ ੩ ਦਾ ਕਰਕੇ ਲਿਖਿਆ ਹੈ; ਮਹਲਾ ੧ ਦਾ ਨਹੀਂ।

੧੭. **ਕਾਨੜਾ** ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਚਉਪਦਿਆਂ ਨਾਲ ਮੰਗਲ ਨਹੀਂ ਸਨ। ਦੁਹਰਾਈ ਸਮੇਂ ਪਹਲੇ ਸ਼ਬਦ ਦੇ ਮੁਢ ਵਿਚ ਮੰਗਲ ਵਧਾਇਆ ਹੋਇਆ ਹੈ, ਅਗਲਿਆਂ ਵਿਚ ਨਹੀਂ।

੧੮. ਇੱਥੇ ਰਾਗ **ਕਲਿਆਨ** ਮਹਲਾ ੪ ਦੇ ਕੇਵਲ ਸਤਵੇਂ ਚਉਪਦੇ ਨਾਲ ਭੁਪਾਲੀ ਹੈ, ਬਾਕੀ ਨਾਲ ਕੇਵਲ ਕਲਿਆਨ। ਭਗਤਾਂ ਦੀ ਬਾਣੀ ਓਵੇਂ ਹੀ ਰਲਗਡ ਰੂਪ ਵਿਚ ਹੈ। ਮਹਲਾ ੫ ਘਰੁ ੨ ਨਾਲ ਵੀ ਭੁਪਾਲੀ ਨਹੀਂ।

੧੯. ਕੇਵਲ ਸ਼ੁਰੂ ਵਿਚ ਹੀ "ੴ ਸਤਿਗੁਰ ਪ੍ਰਸਾਦਿ" ਨਾਲ ਪ੍ਰਭਾਤੀ ਬਿਭਾਸ ਲਿਖਿਆ ਹੋਇਆ ਹੈ; ਅਗੇ ਸਭ ਥਾਂ "ਪਰਭਾਤੀ" ਹੈ। ਕਬੀਰ ਤੇ ਹੋਰਨਾਂ ਭਗਤਾਂ ਦੇ ਪਦਿਆਂ ਨਾਲ ਵੀ "ਪਰਭਾਤੀ" ਹੀ ਹੈ।

੨੦. ਭੱਟ ਰਚਿਤ ਦੂਜੀ ਪਾਤਸ਼ਾਹੀ ਦੇ ਅੰਤਲੇ **ਸਵੱਯੇ** ਵਿਚ ਪਾਠ "ਕਹੁ ਟਲ ਗੁਰ ਸੇਵੀਐ" ਹੀ ਹੈ (ਪੱਤੀ ੩੫੦)।

## ੪੦. ਬੀੜ ਕਲਮ ਮੰਦਿਰ ਪਟਿਆਲਾ (ਤੀਜੀ)

### (ਸੰਮਤੁ ੧੮੧੭)

ਇਹ ਬੀੜ ਪ੍ਰੋਫੈਸਰ ਪਿਆਰਾ ਸਿੰਘ ਪਦਮ ਵਾਸੀ ਕਲਮ ਮੰਦਿਰ, ਲੋਇਰ ਮਾਲ, ਪਟਿਆਲਾ ਦੇ ਨਿੱਜੀ ਪੁਸਤਕਾਲੇ ਵਿਚ ਸੁਰੱਖਿਅਤ ਹੈ। ਸੂਚੀਪਤ੍ਰ ਪੋਥੀ ਕਾ ਵਿਚ ਇਸ ਦੇ ਲਿਖੇ ਜਾਣ ਦਾ ਸੰਮਤੁ ੧੮੧੭ ਅਤੇ ਤਿਥਿ ਚੇਤ ਵਦੀ ਦੁਈਜ ਦਿੱਤੀ ਹੈ। ਸੂਚੀਪਤ੍ਰ ਵਿਚ "ਨੀਸ਼ਾਣੁ ਗੁਰੂ ਜੀ ਕੇ ਦਸਖਤ ਮਹਲਾ" ਦੀ ਸੂਚਨਾ ਆਈ ਹੈ, ਪਰ ਮਹਲਾ ਨਹੀਂ ਲਿਖਿਆ ਅਤੇ ਨਾ ਹੀ ਕੋਈ ਨੀਸਾਣੁ ਅੰਦਰ ਬੀੜ ਵਿਚ ਮੌਜੂਦ ਹੈ। ਇਸ ਲਈ ਇਹ ਪਦ ਮੂਲ-ਪੋਥੀ ਤੋਂ ਸੁਭਾਵਿਕ ਹੀ ਨਕਲ ਹੋ ਗਏ ਲਗਦੇ ਹਨ। ਜਪੁ ਗੁਰੂ ਰਾਮਦਾਸ ਜੀ ਦੇ ਜਪੁ ਤੋਂ ਪੰਜਵੇਂ ਥਾਂ ਨਕਲ ਹੈ।

**ਪਤ੍ਰਾ-ਅੰਕਣ ਵਿਧੀ ਤੇ ਬਾਣੀ** : ਪਤ੍ਰਾ-ਅੰਕ ਇਸ ਗ੍ਰੰਥ ਦੇ ਸੱਜੇ ਹੱਥ ਵਾਲੇ ਪੰਨੇ ਉਪਰ ਲਗੇ ਹੋਏ ਹਨ। ਸੱਜੇ ਅਤੇ ਖੱਬੇ ਦੋਹਾਂ ਪਾਸਿਆਂ ਦੇ ਪੰਨੇ ਮਿਲ ਕੇ ਪਤ੍ਰਾ ਪੂਰਾ ਹੁੰਦਾ ਮੰਨਿਆ ਹੈ। ਨੌਵੇਂ ਸਤਿਗੁਰਾਂ ਦੀ ਬਾਣੀ ਇਸ ਬੀੜ ਵਿਚ ਚੜ੍ਹੀ ਹੋਈ ਹੈ। ਰਾਗੁ ਜੈਜਾਵੰਤੀ ਰਾਗੁ ਜੈਤਸਰੀ ਦੇ ਮਗਰ ਹੈ। ਭੋਗ ਇਸ ਬੀੜ ਦਾ ਸਲੋਕ ਵਾਰਾਂ ਤੇ ਵਧੀਕ 'ਤੇ ਹੁੰਦਾ ਹੋਇਆ ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਉੱਤੇ ਪੈਂਦਾ ਹੈ। ਫਾਲਤੂ ਬਾਣੀ ਵੀ ਸਭ ਦੀ ਸਭ ਇਸ ਵਿਚ ਪ੍ਰਾਪਤ ਹੈ। ਕੁਲ ਪਤ੍ਰੇ ਇਸ ਬੀੜ ਦੇ ੧੦੭੫ ਹਨ।

**ਮੰਗਲਾਂ ਦਾ ਪ੍ਰਯੋਗ** : ਸਿਰੀ ਰਾਗੁ ਇਸ ਬੀੜ ਵਿਚ ਨਿੱਕੇ ਮੰਗਲ, "੧ਓ ਸਤਿਗੁਰ ਪ੍ਰਸਾਦਿ" ਨਾਲ ਸ਼ੁਰੂ ਹੁੰਦਾ ਹੈ। ਸਿਰੀ ਰਾਗੁ ਤੋਂ ਬਿਨਾ ਤੁਖਾਰੀ, ਜੈਤਸਰੀ ਤੇ ਬੈਰਾੜੀ ਵੀ ਛੋਟੇ ਮੰਗਲ ਨਾਲ ਆਏ ਹਨ। ਬਾਕੀ ਰਾਗ ਮੂਲਮੰਤ੍ਰ ਨਾਲ ਆਰੰਭ ਹੁੰਦੇ ਹਨ। ਵਾਰ ਰਾਗੁ ਆਸਾ ਪੂਰੇ ਮੂਲਮੰਤ੍ਰ ਨਾਲ ਵਿਦਮਾਨ ਹੈ।

**ਸ਼ਬਦ-ਗਿਣਤੀ ਦੇ ਜੋੜ** : ਸ਼ਬਦਾਂ ਦੀ ਗਿਣਤੀ ਦੇ ਜੋੜ ਲਾਉਣ ਲਈ ਬਾਣੀ ਮਿਲਣ ਦੇ ਮੁਢਲੇ ਪੜਾਵਾਂ ਤੇ ਵਰਤਿਆ ਗਇਆ ਪਦ "ਛਕਾ" ਸਿਰੀ ਰਾਗੁ ਵਿਚ ਤਾਂ ਨਹੀਂ, ਪਰੰਤੂ ਰਾਗੁ ਦੇਵਗੰਧਾਰੀ ਵਿਚ ਸਾਧਾਰਣ ਜੋੜਾਂ ਦੇ ਨਾਲ "ਛਕਾ ੧", "ਛਕੇ ੨" ਤੇ "ਛਕੇ ੩" ਕਰ ਕੇ ਆਇਆ ਹੈ। ਰਾਗੁ ਆਸਾ ਮਹਲਾ ੪ ਘਰੁ ੩ ਦੇ ਮਗਰ ਵੀ ਇਕ ਥਾਂ "ਛਕੇ ॥੩॥" ਲਿਖਿਆ ਹੈ। ਰਾਗੁ ਕਲਿਆਨ ਵਿਚ ਵੀ "ਛਕਾ" ਦੋ ਥਾਂ ਤੇ ਆਇਆ ਹੈ।

**ਭਗਤ ਬਾਣੀ** : ਭਗਤ ਬਾਣੀ ਅੰਕਿਤ ਕਰਨ ਦਾ ਢੰਗ ਇਸ ਬੀੜ ਦਾ ਇਕਸਾਰ ਨਹੀਂ। ਰਾਗੁ ਸਿਰੀ ਰਾਗੁ ਵਿਚ ਚਉਪਦਿਆਂ ਦੇ ਸਿਰਲੇਖ ਵਜੋਂ ਸੰਬੰਧਿਤ ਭਗਤ ਦਾ ਨਾਂ

ਆਇਆ ਹੈ, ਪਰ ਅੱਗੇ ਕਈ ਰਾਗਾਂ ਵਿਚ ਇਸ ਪਰਿਪਾਟੀ ਨੂੰ ਨਹੀਂ ਨਿਭਾਇਆ ਗਇਆ। ਰਾਗੁ ਧਨਾਸਰੀ, ਸੂਹੀ, ਭੈਰਉ, ਟੋਡੀ ਤੇ ਮਾਰੂ ਵਿਚ ਕੇਵਲ ਰਾਗੁ ਦਾ ਨਾਂ ਦੇਣ ਵਾਲੀ ਡੌਲ ਨੂੰ ਨਿਭਾਇਆ ਗਇਆ ਹੈ; ਹਾਂ ਰਾਗੁ ਸੋਰਠਿ ਵਿਚ ਰਾਗੁ ਦਾ ਨਾਂ ਦੇਣ ਨਾਲ ਘਰੁ ਵੀ ਅੰਕਿਤ ਹਨ।

**ਵਾਧੂ ਸ਼ਬਦ** : ਇਸ ਬੀੜ ਵਿਚ ਦਰਜ ਵਾਧੂ ਸ਼ਬਦ ਹੇਠ ਲਿਖੇ ਅਨੁਸਾਰ ਹਨ :

੧. ਸੋਰਠਿ ਵਿਚ ਕਬੀਰ ਜੀ ਦਾ ਚਉਪਦਾ, "ਅਉਧੂ ਸੋ ਜੋਗੀ ਗੁਰ ਮੇਰਾ" (ਕੇਵਲ ਇਕ ਤੁਕ);

੨. ਮਾਰੂ ਵਿਚ ਮੀਰਾ ਬਾਈ ਦਾ ਪਦਾ "ਮਨ ਹਮਾਰਾ ਬਾਧਿਉ ਮਾਈ (ਪੂਰਾ);

੩. ਰਾਮਕਲੀ ਵਿਚ ਪੰਚਮ ਪਾਤਸਾਹ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" (ਪਤ੍ਰਾ ੬੫੧/੧) (ਪੂਰਾ);

੪. ਸਾਰੰਗ ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" (ਪੂਰਾ)।

**ਅਪ੍ਰਾਪਤ ਸ਼ਬਦ ਤੇ ਤੁਕਾਂ** : ਜੋ ਸ਼ਬਦ ਨਹੀਂ ਹਨ, ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :

(ੳ) ਕਬੀਰ ਦਾ ਰਾਗੁ ਗਉੜੀ ਦਾ ਕਥਿਤ ਪਦਾ "ਗਗਨ ਮੰਡਲ ਮਹਿ ਏਕੋ ਸੋਈ" ਅਤੇ 'ਵਾਰ' ਨਾਂ ਦੀ ਬਾਣੀ ਤੋਂ ਪਹਲਾਂ ਆਉਣ ਵਾਲਾ ਸਲੋਕ "ਧਰ ਅੰਬਰ ਵਿਚ ਬੇਲੜੀ";

(ਅ) ਗੂਜਰੀ ਦਾ ਭਗਤ ਤ੍ਰਿਲੋਚਨ ਦਾ ਤੀਸਰਾ ਪਦਾ "ਨਵ ਨਿਧਿ ਪਰਮੀ ਕਾਹਿ"

(ੲ) ਸੋਰਠਿ ਦਾ ਪੰਚਮ ਮਹੇਲੁ ਦਾ ਕਥਿਤ ਪਦਾ "ਸੰਤ ਜਨਾ ਸਿਉਂ ਦੁਖਨ ਕਰਤਾ";

(ਸ) ਮਲਾਰ ਦਾ ਪੰਜਵੀਂ ਪਾਤਸਾਹੀ ਦਾ ਸ਼ਬਦ "ਪ੍ਰਾਨ ਮਾਨ ਏਕ ਨਾਮੁ"।

**ਤੁਕਾਂ ਤੇ ਬੰਦ ਜੋ ਨਹੀਂ ਹਨ** :

੧. ਰਾਗੁ ਗਉੜੀ ਭਗਤ ਕਬੀਰ ਦੇ ਸ਼ਬਦ "ਕਾਲਬੂਤ ਕੀ ਹਸਤਣੀ" ਦੀ ਗੁਮ ਔਧੀ ਤੁਕ–

"ਦੁਰਲਭ ਦੇਹ ਕਉ ਕਾਜ"

੨. ਸੋਰਠਿ ਦੀ ੨੧ ਵੀਂ ਪਉੜੀ ਦੇ ਦੂਜੇ ਸਲੋਕ "ਆਪੇ ਸੇਵਾ ਲਾਇਨ ਆਪੇ ਬਖਸ ਕਰੇਇ" ਦੇ ਨਾਲ ਦੀ ਤੁਕ–

ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ"

੩. ਧਨਾਸਰੀ ਦੇ ਚਉਪਦੇ "ਨਦਰਿ ਕਰੇ ਤਾਂ ਸਿਮਰਿਆ ਜਾਇ" ਦੀ ਛੁਟੀ ਹੋਈ ਤੁਕ–

"ਨਿਰਗੁਨ ਰਾਮ ਜਪਹੁ ਮੇਰੀ ਮਾਈ" ॥

੪. ਰਾਗੁ ਰਾਮਕਲੀ ਭਗਤ ਕਬੀਰ ਦੇ ਚਉਪਦੇ "ਜਿਹ ਮੁਖ ਬੇਦ ਗਾਇਤ੍ਰੀ ਨਿਕਸੈ" ਦਾ ਚੌਥਾ ਬੰਦ–

"ਅਖਰ ਸਾਚੇ ਬੇਦ ਭੀ ਸਾਚਾ ਤਿਨ ਕਾ ਕਹਿਆ ਤੂੰ ਕਿਉ ਨ ਕਰਹਿ";

੫. ਸ੍ਵਾਮੀ ਹਰਨਾਮ ਦਾਸ ਦੀ ਖੋਜ ਅਨੁਸਾਰ ਭੈਰਉ ਬਾਣੀ ਭਗਤ ਨਾਮਦੇਵ ਦੇ ਪਦੇ "ਪਰ ਦਾਰਾ ਪਰਧਨ ਪਰਹਰੀ" ਦੇ ਮੁਢ ਵਿਚ ਆਉਣ ਵਾਲੀ ਤੁਕ–

"ਤੇ ਨਰ ਗਨੀਅਨ ਪੁਸੂਅਨ ਮਾਹਿ"

੬. ਰਾਗ ਬਸੰਤ ਮਹਲਾ ੧ ਘਰੁ ੨ ਦੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ–

"ਕਹਿਆ ਸੁਣਹਿ ਨ ਖਾਇਆ ਮਾਨਹਿ"

ਇਸ ਬੀੜ ਦੀਆਂ ਹੋਰ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਗਿਣਾਈਆਂ ਜਾ ਸਕਦੀਆਂ ਹਨ :

੧. **ਜਪੁ** ਸ੍ਰੀ ਗੁਰੂ ਰਾਮਦਾਸ ਜੀਉ ਕੇ ਦਸਤਖਤਾਂ ਕਾ ਪੰਜਵੀਂ ਥਾਂ ਨਕਲ ਹੈ।

੨. **ਰਹਰਾਸਿ** ਵਿਚ "ਸੋ ਪੁਰਖੁ" ਦੇ ਚਾਰ ਸ਼ਬਦਾਂ ਵਾਲਾ ਜੁਟ ਨਹੀਂ ਹੈ।

੩. ਰਾਗੁ **ਗਉੜੀ** ਦੇ ਮੁਢ ਵਿਚ "ਗਉੜੀ" "ਗੁਆਰੇਰੀ" ਆਦਿ ਸਿਰਲੇਖ ਹਨ। ਪਰੰਤੂ ਮੂਲਪਾਠ ਵਿਚ ਸ਼ਬਦਾਂ ਦੇ ਸਿਰਲੇਖ ਵਜੋਂ ਨਿਪਟ "ਗਉੜੀ" ਹੀ ਆਇਆ ਹੈ।

੪. **ਗੂਜਰੀ** ਮਹਲਾ ੫ ਦੀ ਅਸ਼ਟਪਦੀ "ਨਾਥ ਨਰਹਰ ਦੀਨ" ਦੇ ਅੰਤ 'ਤੇ ਪਾਠ "ਦੇਤ ਦਰਸਨ" ਹੈ।

੫. **ਦੇਵਗੰਧਾਰੀ** ਦੇ ਸ਼ਬਦਾਂ ਦੇ ਸਿਰਲੇਖਾਂ ਵਿਚ ਰਾਗੁ ਦੇ ਨਾਲ ਮਹੱਲੇ ਵੀ ਲਿਖੇ ਹੋਏ ਹਨ।

੬. **ਧਨਾਸਰੀ** ਦੇ ਚਉਪਦੇ "ਨਦਰਿ ਕਰੇ ਤਾ ਸਿਮਰਿਆ ਜਾਇ" ਦੇ ਮਹੱਲੇ ਦਾ ਅੰਕ ੩ ਕੱਟ ਕੇ /੧/ ਕੀਤਾ ਹੋਇਆ ਹੈ।

੭. **ਗੋਂਡ** ਵਿਚ ਨਾਮਦੇਵ ਦੇ ਘਰੁ ੧ ਦੇ ਸ਼ਬਦ ੪ (ਮੋਹਿ ਲਾਗਤੀ ਤਾਲਾਬੇਲੀ) ਦੇ ਅੰਤ ਤੇ "ਏਈ ਤੇ ਰਾਮਾ ਏਈ ਤੇ" ਮੌਜੂਦ ਹੈ, ਪਰ ਸੁਧਾਈ ਵਜੋਂ ਮਗਰੋਂ ਵਧਾਇਆ ਹੋਇਆ ਹੈ।

੮. ਵਾਰ **ਮਾਰੂ** ਮਹਲਾ ੩ ਦਾ ਪਹਲਾ ਸਲੋਕ ਮਹਲਾ ੧ ਦੀ ਕ੍ਰਿਤ ਮੰਨਿਆ ਹੈ ।

੯. ਰਾਗੁ **ਰਾਮਕਲੀ** ਦੇ ਓਅੰਕਾਰ ਨੂੰ "ਦੱਖਣੀ ਓਅੰਕਾਰ" ਲਿਖਣ ਦੀ ਭੁੱਲ ਇਸ ਬੀੜ ਵਿਚ ਵੀ ਕੀਤੀ ਹੋਈ ਹੈ ।

੧੦. **ਬਸੰਤ** ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਤੇ ਇਕਤੁਕਾ "ਸਾਹਿਬ ਭਾਵੇ ਸੇਵਕ ਕਰੇ", ਦੋਵੇਂ ਮਹਲਾ ੩ ਦੀ ਕ੍ਰਿਤ ਮੰਨੇ ਹਨ ।

੧੧. **ਭੱਟ ਰਚਿਤ ਸੁੱਯੇ** ਮਹਲੇ ਚਉਥੇ ਦੇ ਛੇਵੇਂ ਸਵੱਯੇ ਵਿਚ ਪਾਠ "ਕੋਟਿ ਮੈਨਿ ਸੰਗ ਸੋਭ" ਆਇਆ ਹੈ (ਪਤ੍ਰਾ ੧੦੪੫) ।

੧੨. ਸਮਾਪਤੀ ਇਸ ਬੀੜ ਦੀ ਸਲੋਕ ਵਾਰਾਂ ਤੇ ਵਧੀਕ ਤੋਂ ਹੁੰਦੇ ਹੋਏ ਮੁੰਦਾਵਣੀ ਤਥਾ ਸਲੋਕ 'ਤੇਰਾ ਕੀਤਾ ਜਾਤੋ ਨਾਹੀਂ' ਤੇ ਹੁੰਦੀ ਹੈ । ਫਾਲਤੂ ਬਾਣੀ ਵੀ ਅੰਤ ਤੇ ਲਿਖੀ ਹੋਈ ਹੈ ।

## ੪੧. ਬੀੜ ਐਮ-ਐਸ.ਜੀ. ੭੨੯
### (ਸੰਮਤੁ ੧੮੨੮ )

ਇਹ ਬੀੜ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਐਕਸੈਸ਼ਨ ਨੰਬਰ ਐਮ-ਐਸ.ਜੀ. ੭੨੯ ਉਪਰ ਪ੍ਰਾਪਤ ਹੈ। ਮੁਢ ਵਿਚ ਤਿੰਨ ਤਤਕਰੇ ਲਗੇ ਹੋਏ ਹਨ : ਤਤਕਰਾ ਰਾਗਾਂ ਕਾ (ਸੂਚੀਪਤ੍ਰ ਪੋਥੀ ਕਾ), ਤਤਕਰਾ ਤਤਕਰੇ ਕਾ (ਰਾਗਾਂ ਕਾ ਤਤਕਰਾ), ਤਤਕਰਾ ਸ਼ਬਦਾਂ ਕਾ। ਪਹਲੇ ਤਤਕਰੇ ਵਿਚ ਇਸ ਗ੍ਰੰਥ ਦੇ ਨਕਲ ਕੀਤੇ ਜਾਣ ਦਾ ਸੰਮਤੁ ਇਸ ਤਰ੍ਹਾਂ ਲਿਖਿਆ ਹੋਇਆ ਹੈ :

ਸੰਮਤੁ ੧੮੨੮ ਮਿਤੀ ਮਾਘ ਸੁਦੀ ਇਕਾਦਸੀ ਪੋਥੀ ਲਿਖਿ ਪਹੁੰਚੇ ॥

ਭਾਵੇਂ ਇਹ ਗ੍ਰੰਥ ਸੰਮਤ ੧੮੨੮ ਵਿਚ ਨਕਲ ਕੀਤਾ ਗਇਆ, ਇਸ ਦਾ ਆਧਾਰ-ਭੂਤ ਗ੍ਰੰਥ ਪੁਰਾਣਾ ਲਗਦਾ ਹੈ। ਇਸ਼ ਵਿਚ ਜੋਤੀ ਜੋਤਿ ਸਮਾਵਣ ਕੇ ਚਲਿਤ੍ਰ ਨੌਵੇਂ ਪਾਤਸ਼ਾਹ ਉੱਤੇ ਸਮਾਪਤ ਹੁੰਦੇ ਹਨ; ਦਸਵੇਂ ਪਾਤਸ਼ਾਹ ਦੇ ਸਮਾਵਣ ਦਾ ਸੰਮਤੁ ਇਸ ਵਿਚ ਨਹੀਂ ਹੈ। ਪਤ੍ਰਿਆਂ ਦੇ ਅੰਕ ਇਕ ਉੱਤੇ ਸੱਜੇ ਹੱਥ ਵਾਲੇ ਪੰਨੇ ਦੇ ਉਪਰ ਹਾਸ਼ੀਏ ਵਿਚ ਲਗੇ ਹੋਏ ਹਨ ਤੇ ਪਤ੍ਰੇ ਦੀ ਧਾਰਣਾ ਵਿਗਿਆਨਕ ਹੈ। ਕੁਲ ਪਤ੍ਰੇ ੭੨੮ ਹਨ। ਤਤਕਰਿਆਂ ਦੇ ਪਤ੍ਰੇ ਇਨ੍ਹਾਂ ਤੋਂ ਵਾਧੂ ਹਨ। ਚਲਿਤ੍ਰਾਂ ਵਿਚ ਪਹਲੇ ਪੰਜ ਗੁਰੂਆਂ ਦੇ ਸਮਾਵਣ ਦੀਆਂ ਮਿਤੀਆਂ ਦੇ ਕੇ ਛੇਵੇਂ ਗੁਰੂ ਜੀ ਦੇ ਸਮਾਵਣ ਦੀ ਮਿਤੀ "ਪੰਜ ਦਿਨ ਸਾਂਗ ਹੋਆ" ਵਾਲੀ ਸ਼ੈਲੀ ਦੀ ਹੈ।

ਇਨ੍ਹਾਂ ਦੇ ਸਮਾਵਣੇ ਦੇ ਚਲਿਤ੍ਰ ਦੇ ਮਗਰੋਂ ਸ੍ਰੀ ਹਰਿਰਾਇ ਜੀ ਦਾ ਕੀਰਤਿਪੁਰ ਅਤੇ ਸ੍ਰੀ ਹਰਿ ਕ੍ਰਿਸ਼ਨ ਜੀ ਦਾ ਦਿੱਲੀ ਵਿਚ ਸਮਾਵਣਾ ਦਸਿਆ ਹੈ। ਸ੍ਰੀ ਗੁਰੂ ਤੇਗ ਬਹਾਦੁਰ ਦਾ ਚਲਾਣਾ ਵੀ ਉਸੇ ਸ਼ੈਲੀ ਵਿਚ ਦਰਜ ਹੈ :

> ਸੰਮਤ ੧੭੩੨ ਮਿਤੀ ਮਘਰ ਸੁਦੀ ੫ ਵੀਰਵਾਰ ਦੋਇ ਪਹਰ ਇਕ ਘੜੀ ਦਿਨ ਚੜਿਆ ਸ੍ਰੀ ਸਤਿਗੁਰੂ ਜੀ ਤੇਗ ਬਹਾਦੁਰ ਜੀ ਦਿੱਲੀ ਵਿਚਿ ਸਾਂਗ ਹੋਆ ਗੁਰੂ ਕੀਤਾ ॥

ਸਮਾਵਣ ਦੇ ਚਲਿਤ੍ਰਾਂ ਦੀ ਇਹ ਸ਼ੈਲੀ ਕਰਤਾਰਪੁਰੀ ਬੀੜ ਤੇ ਕਾਨਗੜ੍ਹ ਵਾਲੇ ਗ੍ਰੰਥ (ਨੰ) ਦੀ ਯਾਦ ਤਾਜ਼ਾ ਕਰਾਂਦੀ ਹੈ।[1] ਸੰਭਵ ਹੈ ਕਿ ਇਹ ਉਸ ਤੋਂ ਜਾਂ ਉਸੇ ਦੀ ਸ਼ਾਖਾ ਤੋਂ ਨਕਲ ਕੀਤੇ ਗਏ ਹੋਣ।

---

[1] ਦੇਖੋ ਪਲੇਟ XXXI

**ਨੀਸਾਣੁ** : ਮੁਢਲੇ ਤਤਕਰੇ ਵਿਚ ਗ੍ਰੰਥ ਲਿਖੇ ਜਾਣ ਦੀ ਮਿਤੀ ਦੇ ਛੇਤੀ ਪਿੱਛੋਂ "ਨੀਸਾਣੁ ਗੁਰੂ ਜੀਉ ਕੇ ਦਸਖਤ ਮਹਲਾ" ਲਿਖਿਆ ਹੋਇਆ ਹੈ। ਮਹੱਲੇ ਨਾਲ ਅੰਕ ਨਹੀਂ। ਨੀਸਾਣੁ ਇਸ ਗ੍ਰੰਥ ਵਿਚ ਨਹੀਂ ਹੈ। ਨਕਲ ਕੀਤੇ ਜਾ ਰਹੇ ਗ੍ਰੰਥ ਵਿਚ ਹੋਣਾ ਹੈ। ਲਿਖਾਰੀ ਮਹੱਲੇ ਬਾਰੇ ਦੁਬਿਧਾ ਵਿਚ ਲਗਦਾ ਹੈ। ਇਸ ਲਈ ਅੰਕ ਨਹੀਂ ਦਿੱਤਾ, ਜਾਂ ਫਿਰ ਅਭੁੱਲ ਰਹ ਗਇਆ ਹੈ।

**ਬਾਣੀ ਦਾ ਵੇਰਵਾ** : ਜਪੁ ਸੰਬੰਧੀ ਤਤਕਰੇ ਵਿਚ ਇਹ ਸੂਚਨਾ ਹੈ : "ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਥਾ ਨਕਲ ਕਾ ਨਕਲ ਤਿਸ ਕਾ ਨਕਲ"। ਇੰਞ ਇਹ ਗੁਰੂ ਰਾਮਦਾਸ ਜੀ ਦੇ ਕਰ ਕਮਲਾਂ ਨਾਲ ਲਿਖੇ ਜਪੁ ਦੀ ਪੰਜਵੀਂ ਥਾਂ ਨਕਲ ਹੈ। ਜਪੁ ਦੇ ਮਗਰੋਂ "ਸੋ ਦਰੁ" (ਪੰਜ ਸ਼ਬਦ), ਫਿਰ ਸੋਹਿਲਾ ਆਰਤੀ (ਪੰਜ ਸ਼ਬਦ) ਹਨ। "ਸੋ ਪੁਰਖੁ" ਵਾਲੇ ਚਾਰ ਸ਼ਬਦ ਇਸ ਵਿਚ ਨਹੀਂ ਹਨ। ਅੱਗੇ ਛਪੇ ਗ੍ਰੰਥ ਵਾਲੇ ਕ੍ਰਮ ਵਿਚ ਰਾਗਾਂ ਦੀ ਬਾਣੀ ਹੈ। ਭੋਗ ਇਸ ਬੀੜ ਦਾ ਸਲੋਕ ਵਾਰਾਂ ਤੇ ਵਧੀਕ 'ਤੇ ਪੈਂਦਾ ਹੈ। ਫ਼ਾਲਤੂ ਬਾਣੀ ਵੀ ਇਸ ਵਿਚ ਸਾਰੀ ਦੀ ਸਾਰੀ ਪ੍ਰਾਪਤ ਹੈ। ਗ੍ਰੰਥ ਦੀ ਸਮਾਪਤੀ ਪੱਤੀ ੭੩੮/ਅ ਉੱਤੇ ਹੁੰਦੀ ਹੈ।

ਨੌਵੇਂ ਮਹਲ ਦੀ ਰਾਗੁ-ਬਧ ਬਾਣੀ ਇਸ ਗ੍ਰੰਥ ਵਿਚ ਸੰਬੰਧਿਤ ਰਾਗਾਂ ਵਿਚ ਥਾਉਂ ਥਾਈਂ ਚੜ੍ਹੀ ਹੋਈ ਹੈ, ਜੈਜਾਵੰਤੀ ਰਾਗਾਂ ਦੇ ਅੰਤ 'ਤੇ ਹੈ ਤੇ ਨੌਵੇਂ ਮਹਲੁ ਦੇ ਸਲੋਕ ਸਭ ਤੋਂ ਅਖੀਰ ਵਿਚ, ਜਿਵੇਂ ਕਿ ਉਪਰ ਦਸਿਆ ਜਾ ਚੁਕਿਆ ਹੈ।

**ਮੰਗਲਾਂ ਦੀ ਸਥਿਤੀ** : ਮੰਗਲ ਇਸ ਗ੍ਰੰਥ ਵਿਚ ਸਭ ਥਾਈਂ ਰਾਗਾਂ ਦੇ ਸਿਰਲੇਖਾਂ ਦੇ ਮਗਰ ਦਿੱਤੇ ਹੋਏ ਹਨ, ਜਿਵੇਂ ਰਾਗੁਦੇਵਗੰਧਾਰੀ, ਬਿਹਾਗੜਾ, ਵਡਹੰਸ, ਮਲਾਰ, ਕਾਨੜਾ ਆਦਿ ਵਿਚ। ਪਰੰਤੂ ਬਹੁਤੇ ਰਾਗਾਂ ਦੇ ਆਰੰਭ ਵਿਚ ਵੀ ਹਨ। ਰਾਗੁ ਸਿਰੀ ਰਾਗੁ, ਜੈਤਸਰੀ, ਤੁਖਾਰੀ, ਕੇਦਾਰਾ ਤੇ ਜੈਜਾਵੰਤੀ ਛੋਟੇ ਮੰਗਲਾਂ ਨਾਲ ਆਏ ਹਨ ਤੇ ਬਾਕੀ ਪੂਰੇ ਮੂਲਮੰਤ੍ਰ ਨਾਲ। ਵਾਰ ਰਾਗੁ ਆਸਾ ਪੂਰੇ ਮੰਗਲ ਨਾਲ ਵਿਦਮਾਨ ਹੈ।

**ਵਾਰਾਂ** ਤੇ ਧੁਨੀਆਂ ਚੜ੍ਹੀਆਂ ਹੋਈਆਂ ਹਨ। ਵਾਰਾਂ ਦੇ ਪਿੱਛੇ "ਸੁਧ" "ਸੁਧੁ ਕੀਚੇ" ਆਦਿ ਸੂਚਨਾਵਾ ਨਹੀਂ ਹਨ। ਰਾਗਾਂ ਦੀ ਸਮਾਪਤੀ 'ਤੇ ਜੋੜ ਆਦਿ ਲਿਖੇ ਹੋਏ ਹਨ ਤੇ "ਜੁਮਲਾ" ਪਦ ਦੀ ਵਰਤੋਂ ਵੀ ਕੀਤੀ ਹੋਈ ਹੈ। ਹੋਰ ਧਿਆਨ ਦੇਣ ਯੋਗ ਗੱਲਾਂ ਇਹ ਹਨ :

੧. ਤਤਕਰਿਆਂ ਨੂੰ ਵੱਖਰਾ ਰਖ ਕੇ **ਜਪੁ** ਪਤ੍ਰਾ ੧ ਤੋਂ ਸ਼ੁਰੂ ਹੁੰਦਾ ਹੈ। ਜਪੁ ਨਾਲ ਮਹਲਾ ਨਹੀਂ ਲਿਖਿਆ। ਸਲੋਕ ਦੇ ਅੰਤ ਤੇ ੧ ਅੰਕ ਹੈ। ਕੁਝ ਸ਼ਬਦ-ਜੋੜ ਇਸ ਤਰ੍ਹਾਂ ਹਨ : ਮੁਹੋ, ਧੌਲ, ਕੌਣ, ਰਖੀਸਰ, ਜੀਭੌ।

੨. **ਸਿਰੀ ਰਾਗੁ** ਅਤੇ ਰਾਗੁ ਗਉੜੀ ਵਿਚ ਵੀ ਕਬੀਰ ਨੂੰ "ਕੰਬੀਰ" ਕਰਕੇ ਲਿਖਿਆ ਹੈ। ਨਾਮਦੇਵ ਵੀ ਕਈ ਥਾਂ "ਨਾਮਦੇਇ" ਰੂਪ ਵਿਚ ਆਇਆ ਹੈ। ਉਚਾਰਣ ਦੇ ਹੋਰ ਵੀ ਭੇਦ ਹਨ।

੩. ਰਾਗੁ **ਆਸਾ** "ਸੋ ਦਰੁ" ਨਾਲ ਸ਼ੁਰੂ ਹੁੰਦਾ ਹੈ। ਉਸ ਦੇ ਮਗਰ "ਸੋ ਪੁਰਖੁ" ਹੈ। ਮਗਰੋਂ "ਸੁਣ ਵਡਾ" ਆਦਿ ਸ਼ਬਦ ਹਨ। ਮਹਲਾ ੪ ਦੀ ਪੱਟੀ "ਤੂ ਕਰਤਾ ਸਚਿਆਰੁ" ਨਾਲ ਸ਼ੁਰੂ ਹੁੰਦੀ ਹੈ।

੪. **ਗੂਜਰੀ** ਮਹਲਾ ੫ ਘਰੁ ੪ ਦੀ ਅੰਤਲੀ ਅਸ਼ਟਪਦੀ ਵਿਚ ਪਾਠ "ਦੇਤ ਦਰਸਨੁ ਸ੍ਰਵਨਿ ਹਰਿ ਜਸੁ" ਹੈ (ਪੱਤੀ ੨੮੪)।

੫. **ਦੇਵਗੰਧਾਰੀ** ਦੇ ਸਿਰਲੇਖਾਂ ਨਾਲ ਮਹੱਲੇ ਸਭ ਥਾਂ ਹਨ।

੬. **ਸੋਰਠਿ** ਵਿਚ ਕਬੀਰ ਜੀ ਦੇ ਤੀਜੇ ਸ਼ਬਦ ਵਿਚ ਪਾਠ "ਖਲਾਸੇ" ਹੈ (੩੯੮)। ਕਬੀਰ ਜੀ ਦੇ ਸ਼ਬਦ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਪੰਗਤੀ ਇੱਥੇ ਦਿੱਤੀ ਹੋਈ ਹੈ (੩੬੯/ਅ)।

੭. **ਧਨਾਸਰੀ** ਮਹਲਾ ੧ ਦੇ ਚਉਥੇ ਪਦੇ (ਨਦਰਿ ਕਰੇ ਤਾਂ ਸਿਮਰਿਆ ਜਾਇ) ਨਾਲ ਮਹਲਾ ੩ ਹੈ ਭਾਵੇਂ ੩ ਨੂੰ ਮੇਟ ਕੇ ਠੀਕ ਕਰਨ ਦਾ ਯਤਨ ਵੀ ਕੀਤਾ ਦਿਸ ਆਉਂਦਾ ਹੈ (੩੭੨/ੳ)।

੮. ਰਾਗੁ **ਤਿਲੰਗ** ਵਿਚ ਮਹਲਾ ੯ ਦੇ ਸ਼ਬਦ ਇਸ ਪੋਥੀ ਵਿਚ ਮਹਲਾ ੫ ਦੇ ਸ਼ਬਦਾਂ ਦੇ ਮਗਰ ਠੀਕ ਥਾਂ ਸਿਰ ਹਨ ਜਦੋਂ ਕਿ ਛਪੇ ਗ੍ਰੰਥ ਵਿਚ ਇਹ ਮਹਲਾ ੧ ਦੀਆਂ ਅਸ਼ਟਪਦੀਆਂ ਦੇ ਪਿੱਛੇ ਹਨ (ਪੱਤੀ ੪੦੮)।

੯. **ਰਾਮਕਲੀ** ਮਹਲਾ ੫ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਇਸ ਬੀੜ ਵਿਚ ਪੂਰਾ ਦਿੱਤਾ ਹੋਇਆ ਹੈ (ਪੱਤੀ ਪ੧੬ ਅ)।

੧੦. ਵਾਰ ਰਾਗੁ **ਮਾਰੂ** ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਲਿਖਿਆ ਹੈ (ਪੱਤੀ ੫੮੦/ਅ)। ਰਵਿਦਾਸ ਦਾ ਰਾਗੁ ਸੋਰਠਿ ਵਾਲਾ ਸ਼ਬਦ "ਸੁਖ ਸਾਗਰ ਸੁਰਤਰ ਚਿੰਤਾਮਨਿ" ਇਸ ਰਾਗੁ ਵਿਚ ਵੀ ਦੁਹਰਾਇਆ ਹੋਇਆ ਹੈ। ਭਗਤ ਕਬੀਰ, ਜੈਦੇਵ, ਆਦਿ ਦੇ ਸ਼ਬਦ ਬੇ-ਮਿਸਲ ਹਨ। ਮੀਰਾਬਾਈ ਦਾ ਸ਼ਬਦ, "ਮਨੁ ਹਮਾਰਾ ਬਾਧਿਓ ਮਾਈ" ਇਸ ਬੀੜ ਵਿਚ ਪ੍ਰਾਪਤ ਹੈ (ਪੱਤੀ ੫੯੦/ੳ)।

੧੧. ਰਾਗੁ **ਭੈਰਉ** ਵਿਚ ਸ਼ਬਦ "ਵਰਤ ਨ ਰਹਉ ਨ ਮਹ ਰਮਦਾਨਾ" ਮਹਲਾ ੫ ਦੀ ਸੰਗਿਆ ਹੇਠ ਹੀ ਆਇਆ ਹੈ (ਪੱਤੀ/੬੦੩)।

੧੨. **ਬਸੰਤ** ਹਿੰਡੋਲ ਮਹਲਾ ੧ ਦੀ ਪੱਟੀ ਵਿਚ ਦਰਜ ਸ਼ਬਦ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦੇ ਸ਼ੀਰਸ਼ਕ ਅਧੀਨ ਆਇਆ ਹੈ। ਇਸੇ ਤਰ੍ਹਾਂ ਸ਼ਬਦ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੧ ਘਰੁ ੧ ਦੀ ਤਖਤੀ ਵਿਚ ਦਰਜ ਹੈ, ਭਾਵੇਂ ਸਿਰਲੇਖ ਵਜੋਂ ਮਹਲਾ ੩ ਦਿੱਤਾ ਹੋਇਆ ਹੈ। ਇਸ ਰਾਗੁ ਦੇ ਮਹਲਾ ੧ ਘਰੁ ੨ ਦੇ ਤੀਜੇ ਸ਼ਬਦ, "ਰਾਜਾ ਬਾਲਕ ਨਗਰੀ ਕਾਚੀ" ਵਿਚ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਪ੍ਰਾਪਤ ਹੈ (੬੨੦/੧)।

੧੩. **ਸਾਰੰਗੁ** ਵਿਚ ਸੂਰਦਾਸ ਦੇ ਸ਼ਬਦ, ''ਛਾਡਿ ਮਨ ਹਰਿ ਬਿਮੁਖਨ ਕੋ ਸੰਗ'' ਦੀ ਇਕ ਪੰਗਤੀ ਮੌਜੂਦ ਹੈ ।

੧੪. **ਕਾਨੜਾ** ਮਹਲਾ ੫ ਘਰੁ ੨ ਦੇ ੧ ਤੋਂ ੧੧ ਤਕ ਦੇ ਸ਼ਬਦਾਂ ਦੇ ਸਿਰਲੇਖਾਂ ਨਾਲ ਮਹਲੇ ਨਹੀਂ ਹਨ, ਕੇਵਲ ਰਾਗ ਦਾ ਨਾਂ ਹੀ ਦਿੱਤਾ ਹੋਇਆ ਹੈ ।

੧੫. ਭਟ ਰਚਿਤ **ਸਵੱਯੇ** ਮਹਲੇ ਦੂਜੇ ਵਿਚ ਪਾਠ ''**ਸੁ** ਕਹੁ **ਟਲ**'' ਹੀ ਹੈ (ਪੱਤੀ ੭੧੭/੨) ।

## ੪੨. ਆਸਾ ਨੰਦ ਸੇਵਾ ਪੰਥੀ ਲਿਖਿਤ ਬੀੜ
### (ਸੰਮਤੁ ੧੯੧੫)

ਇਹ ਬੀੜ ਡਾ. ਮਾਨ ਸਿੰਘ ਨਿਰੰਕਾਰੀ, ਅੰਮ੍ਰਿਤਸਰ, ਦੇ ਪੁਸਤਕਾਲੇ ਵਿਚ ਸੁਰਖਿਅਤ ਹੈ। ਇਸ ਦੀ ਵਿਲੱਖਣਤਾ ਇਸ ਵਿਚ ਹੈ ਕਿ "ਹੈਨ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰ" ਦੀ ਗੁਮ ਦੂਜੀ ਤੁਕ ਇਸ ਵਿਚ ਵੀ ਪ੍ਰਾਪਤ ਹੈ। ਪਰੰਤੂ ਇਸ ਵਿਚਲਾ ਪਾਠ "ਨਾਨਕ ਨਦਰੀ ਪਾਈਐ ਗੁਰ ਕੈ ਸਬਦਿ ਬੀਚਾਰਿ" ਨੰਦ ਚੰਦ ਸੰਘ ਦੇ ਪਾਠ ਨਾਲੋਂ ਕੁਝ ਭਿੰਨ ਹੈ। ਉਸ ਵਿਚ "ਨਦਰੀ ਪਾਈਐ" ਦੀ ਥਾਵੇਂ "ਨਦਰਿ ਪਛਾਣੀਐ" ਹੈ। ਇਸ ਬੀੜ ਦਾ ਪਾਠ ਇਸ ਪਖੋਂ ਸੋਢੀ ਮਿਹਰਬਾਨ ਦੀ ਜਨਮਸਾਖੀ ਵਿਚ ਆਏ ਪਾਠ ਨਾਲ ਰਲਦਾ ਹੈ।

ਮੂਲ ਰੂਪ ਵਿਚ ਇਹ ਬੀੜ ਕਥਿਤ ਭਾਈ ਬੰਨੋ ਵਾਲੀ ਮਿਸਲ ਦਾ ਅਨੁਸਰਨ ਕਰਦੀ ਸਿੱਧ ਹੁੰਦੀ ਹੈ। ਇਸ ਵਿਚ ਕਬੀਰ ਦਾ ਪਦਾ 'ਅਉਧੂ ਸੋ ਜੋਗੀ ਗੁਰੂ ਮੇਰਾ' (ਇਕ ਤੁਕ) ਪ੍ਰਾਪਤ ਹੈ। ਰਾਗੁ ਰਾਮਕਲੀ ਦਾ ਛੰਤ "ਰੁਣ ਝੁੰਝਨੜਾ" ਤੇ ਮੀਰਾ ਦਾ ਪਦਾ, "ਮਨ ਹਮਾਰਾ ਬਾਧਿਓ", ਤੇ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ", ਤਿੰਨੇ ਪੂਰੇ ਲਿਖੇ ਹੋਏ ਹਨ। ਫਾਲਤੂ ਬਾਣੀ ਵੀ, ਸਿਆਹੀ ਕੀ ਬਿਧਿ ਸਹਿਤ, ਲਿਖੀ ਹੋਈ ਹੈ।

ਇਸ ਬੀੜ ਵਿਚ ਜੋ ਸ਼ਬਦ ਪ੍ਰਾਪਤ ਨਹੀਂ ਹਨ, ਉਹ ਇਸ ਪ੍ਰਕਾਰ ਹਨ : ਰਾਗੁ ਗਉੜੀ ਕਬੀਰ ਦਾ "ਗਗਨ ਮੰਡਲ ਮਹਿ ਏਕੋ ਸੋਈ", ਉਨ੍ਹਾਂ ਦਾ ਹੀ ਸਲੋਕ "ਧਰ ਅੰਬਰ ਵਿਚ ਬੇਲੜੀ", ਰਾਗੁ ਗੂਜਰੀ ਵਿਚ ਤ੍ਰਿਲੋਚਨ ਜੀ ਦਾ ਤੀਸਰਾ ਸ਼ਬਦ "ਨਵ ਨਿਧਿ ਪਰਸੀ ਕਾਹਿ"; ਰਾਗੁ ਸੋਰਠਿ ਵਿਚਲਾ ਮਹਲਾ ੫ ਦਾ ਸ਼ਬਦ "ਸੰਤ ਜਨਾ ਸਿਉ ਦੂਖਨ ਕਰਤਾ" ਰਾਗੁ ਮਲਾਰ ਦਾ ਪੰਚਮ ਪਾਤਸਾਹ ਦਾ ਚਉਪਦਾ "ਪ੍ਰਾਨ ਮਾਨ ਏਕ ਨਾਮੁ"।

ਇਸ ਬੀੜ ਦੀਆਂ **ਹੋਰ ਵਿਸ਼ੇਸ਼ਤਾਵਾਂ** ਇਸ ਪ੍ਰਕਾਰ ਹਨ :

੧. ਵਾਰ ਰਾਗੁ **ਆਸਾ** ਛੋਟੇ ਮੰਗਲ ਨਾਲ ਆਈ ਹੈ ਇੰਵ "੧ਓ . . . ਪ੍ਰਸਾਦਿ ॥ ਆਸਾ ਕੀ ਵਾਰ ਸਲੋਕਾਂ ਨਾਲਿ ਮਹਲਾ ੧ ॥ ਟੁੰਡੇ ਅਸਰਾਜੇ ਕੀ ਧੁਨੀ ॥ ਸਲੋਕ ੧ ॥"

੨. ਰਾਗੁ **ਧਨਾਸਰੀ** ਵਿਚ ਚਉਪਦਾ "ਨਦਰ ਕਰੈ ਤਾਂ ਸਿਮਰਿਆ ਜਾਇ" ਮਹਲਾ ੧ ਦਾ ਕਰਕੇ ਲਿਖਿਆ ਹੈ।

੩. ਰਾਗੁ **ਮਾਰੂ** ਵਿਚ ਰਵਿਦਾਸ ਜੀ ਦਾ ਪਦਾ, "ਸੁਖ ਸਾਗਰ ਸੁਰਤਰ ਚਿੰਤਾਮਣੀ" ਦੁਹਰਾਇਆ ਹੋਇਆ ਹੈ। ਰਾਗੁ ਮਾਰੂ ਦੀ ਵਾਰ ਦਾ ਪਹਲਾ ਸਲੋਕ "ਮਹਲ ੧" ਦਾ ਕਰਕੇ ਲਿਖਿਆ ਹੈ।

੪. **ਬਸੰਤ** ਵਿਚ "ਬਸਤ੍ਰ ਉਤਾਰਿ ਦਿਗੰਬਰ ਹੋਗ" ਤੇ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੧ ਦੀ ਸੰਗਿਆ ਨਾਲ ਦਰਜ ਹਨ। ਇਸ ਰਾਗੁ ਵਿਚ ਮਹਲਾ ੧ ਘਰੁ ੨ ਦੇ ਤੀਜੇ ਚਉਪਦੇ "ਰਾਜਾ ਬਾਲਕ ਨਗਰੀ ਕਾਚੀ" ਵਿਚ ਚੌਥਾ ਬੰਦ "ਕਹਿਆ ਸੁਨਹਿ ਨ ਖਾਇਆ ਮਾਨਹਿ" ਵਾਲਾ ਹੈ।

੫. **ਕਾਨੜਾ** ਵਿਚ ਘਰਾਂ ਦੀ ਬਦਲੀ ਨਾਲ ਮੰਗਲ ਆਏ ਹਨ। ਇਕ ਥਾਂ ਜੋੜ ਨਾਲ "ਛਕਾ ੧" ਵੀ ਲਿਖਿਆ ਹੋਇਆ ਹੈ।

੬. **ਸਵੱਯੇ** ਮਹਲਾ ੨ ਦੇ ਅੰਤ ਵਿਚ ਗ਼ਲਤ ਚਲੇ ਪਦ "ਕਹੁ **ਟਲ** ਗੁਰ ਸੇਵੀਐ" ਨੂੰ ਇਸ ਲਿਖਾਰੀ ਨੇ "ਕਹੁ **ਅਟਲ** ਗੁਰ ਸੇਵੀਐ" ਕਰਕੇ ਸੋਧਿਆ ਹੋਇਆ ਹੈ।

੭. ਵਾਰਾਂ ਤੇ ਵਧੀਕ ਸਲੋਕਾਂ ਵਿਚੋਂ ਇਕ ਦੀ ਗੁਮ ਤੁਕ ਦੇ ਇਸ ਗ੍ਰੰਥ ਵਿਚ ਮਿਲਣ ਦਾ ਉੱਲੇਖ ਉਪਰ ਹੋ ਚੁਕਿਆ ਹੈ। ਉਸ ਨੂੰ ਇੱਥੇ ਮੁੜ ਦੁਹਰਾਉਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ।

੮. ਇਸ ਬੀੜ ਦੇ ਤਤਕਰੇ ਗ੍ਰੰਥ ਦੇ ਅੰਤ ਉੱਤੇ ਲਗੇ ਹੋਏ ਹਨ ਤੇ ਉੱਥੇ ਹੀ ਇਸ ਦੇ ਆਸਾ ਨੰਦ ਸੇਵਾ ਪੰਥੀ ਦੇ ਹਥੀਂ ੧੯੧੫ ਬਿਕ੍ਰਮੀ ਵਿਚ ਲਿਖੇ ਜਾਣ ਦੀ ਸੂਚਨਾ ਦਰਜ ਹੈ।

## ੪੩. ਬੀੜ ਸੋਢੀ ਆਸਾ ਸਿੰਘ ਵਾਲੀ
### (ਮਿਤੀਹੀਨ)

ਬੜੀ ਅਦਭੁਤ ਚਿਤ੍ਰਕਾਰੀ ਵਾਲੀ ਇਹ ਬੀੜ ਪੰਜਾਬੀ ਯੂਨੀਵਰਸਿਟੀ ਦੇ ਭਾਈ ਮੋਹਨ ਸਿੰਘ ਵੈਦ ਵਾਲੇ ਸੈਕਸ਼ਨ ਵਿਚ ਸੁਰੱਖਿਅਤ ਹੈ। ਇਸ ਦੇ ਉਤਾਰੇ ਦਾ ਸੰਮਤੁ ਮਾਲੂਮ ਨਹੀਂ। ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ ਦਸਵੀਂ ਪਾਤਸਾਹੀ ਤੇ ਮੁਕਦੇ ਹਨ। ਇਨ੍ਹਾਂ ਵਿਚ ਬਾਬਾ ਗੁਰਦਿੱਤਾ ਜੀ ਦਾ ਚਲਿਤ੍ਰ ਵੀ ਹੈ। ਸਭਨਾਂ ਨੂੰ "ਸਤਿਗੁਰੂ" ਕਰਕੇ ਲਿਖਿਆ ਹੈ। ਸ੍ਰੀ ਗੁਰੂ ਤੇਗ ਬਹਾਦੁਰ ਦਾ ਚਲਿਤ੍ਰ ਹੇਠ ਦਿੱਤੇ ਸ਼ਬਦਾਂ ਵਿਚ ਅੰਕਿਤ ਹੈ :

> ਸੰਮਤ ੧੭੩੨ ਮੰਘਰ ਸੁਦੀ ੫ ਵੀਰਵਾਰ ਪਹਿਰ ਦਿਨ ਚੜ੍ਹੇ ਦਿਲੀ ਵਿਚ ਸ੍ਰੀ ਸਤਿਗੁਰੂ ਕਰਤਾ ਪੁਰਖੁ ਨਿਰੰਕਾਰ ਗੁਰੂ ਤੇਗ ਬਹਾਦਰ ਜੀ ਸਮਾਣੇ ॥

**ਬਾਣੀ ਦਾ ਬਿਓਰਾ** : ਆਮ ਗ੍ਰੰਥਾਂ ਵਾਂਙ ਇਹ ਗ੍ਰੰਥ ਜਪੁ, ਸੋ ਦਰੁ, ਸੋ ਪੁਰਖੁ, ਸੋਹਿਲਾ ਨਾਲ ਆਰੰਭ ਹੁੰਦਾ, ਭੱਟਾਂ ਤੇ ਸਵੱਯਾਂ ਉਪਰ ਸਮਾਪਤ ਹੁੰਦਾ ਹੈ। ਸਲੋਕ "ਤੇਰਾ ਕੀਤਾ ਜਾਤੋ ਨਾਹੀ", 'ਸਲੋਕ ਵਾਰਾਂ ਤੇ ਵਧੀਕ' ਦੇ ਅੰਤ 'ਤੇ ਦਿੱਤਾ ਹੋਇਆ ਹੈ; 'ਮੁੰਦਾਵਣੀ' ਇਸ ਦੇ ਮਗਰ ਹੈ। ਅੰਤ ਵਿਚ ਵਾਧੂ ਬਾਣੀਆਂ ਤੇ ਚਲਿਤ੍ਰ ਜੋਤੀ ਜੋਤਿ ਸਮਾਵਣ ਕੇ ਵੀ ਲਿਖੇ ਹੋਏ ਹਨ। ਰਾਗੁ ਜੈਜਾਵੰਤੀ ਬਾਕੀ ਰਾਗਾਂ ਦੇ ਅੰਤ 'ਤੇ ਹੈ।

**ਹੋਰ ਵਿਸ਼ੇਸ਼ ਗੱਲਾਂ** ਇਸ ਬੀੜ ਦੀਆਂ ਹੇਠ ਲਿਖੇ ਅਨੁਸਾਰ ਹਨ :

੧. ਰਾਗੁ **ਗੂਜਰੀ** ਮਹਲਾ ੫ ਦੀ ਅਸ਼ਟਪਦੀ "ਨਾਥ ਨਰਹਰ ਦੀਨ" ਦੇ ਅੰਤ ਤੇ ਪਾਠ "ਨੇਤ੍ਰ ਦਰਸਨ" ਹੈ "ਦੇਤ ਦਰਸਨ" ਨਹੀਂ। ਤ੍ਰਿਲੋਚਨ ਦਾ ਤੀਸਰਾ, "ਨਵ ਨਿਧਿ ਪਰਸੀ ਕਾਹਿ" ਵਾਲਾ, ਸ਼ਬਦ ਇਸ ਬੀੜ ਵਿਚ ਪ੍ਰਾਪਤ ਹੈ (ਪੱਤੀ ੩੨੭/ੳ)।

੨. **ਸੋਰਠਿ** ਕਬੀਰ ਜੀ ਕੀ ਵਿਚ "ਅਉਧੂ ਸੋ ਜੋਗੀ ਗੁਰ ਮੇਰਾ" ਦੀ ਇਕ ਤੁਕ ਪ੍ਰਾਪਤ ਹੈ (ਪੱਤੀ ੪੨੬/ੳ)।

੩. **ਧਨਾਸਰੀ** ਵਿਚ ਸ਼ਬਦ "ਨਦਰਿ ਕਰੈ ਤਾ ਸਿਮਰਿਆ ਜਾਏ" ਮਹਲਾ ੧ ਦਾ ਕਰਕੇ ਦਰਜ ਹੈ, ਮਹਲਾ ੩ ਦਾ ਕਰਕੇ ਨਹੀਂ।

੪. **ਰਾਮਕਲੀ** ਵਿਚ ਮਹਲਾ ੫ ਦਾ ਛੰਤ "ਰੁਣ ਝੁੰਝਨੜਾ ਗਾਉ" ਪੂਰਾ ਦਿੱਤਾ ਹੋਇਆ ਹੈ। ਓਅੰਕਾਰ ਨਾਲ "ਦਖਣੀ" ਲਿਖਣ ਦੀ ਭੁੱਲ ਇਸ ਲੇਖਕ ਨੇ ਵੀ ਕੀਤੀ ਹੋਈ ਹੈ (੬੦੪/ੳ)।

੫. ਵਾਰ ਰਾਗੁ **ਮਾਰੂ** ਦਾ ਪਹਲਾ ਸਲੋਕ ਮਹਲਾ ੧ ਦਾ ਕਰਕੇ ਦਿੱਤਾ ਹੋਇਆ ਹੈ। ਮੀਰਾਬਾਈ ਦਾ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਇਸ ਵਿਚ ਹੈ।

੬. **ਬਸੰਤ** ਹਿੰਡੋਲ ਵਿਚ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੧ ਦਾ ਕਰਕੇ ਲਿਖਿਆ ਹੋਇਆ ਹੈ। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਦੇ ਮਹਲਾ ਪਦ ਨਾਲ ਆਇਆ ਅੰਕ ੩ ਕਟ ਕੇ ੧ ਕੀਤਾ ਹੋਇਆ ਹੈ।

੭. ਰਾਗੁ **ਸਾਰੰਗ** ਵਿਚ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੀ ਇਕ ਤੁਕ ਦਿੱਤੀ ਹੋਈ ਹੈ।

੮. ਭਟ ਰਚਿਤ **ਸਵੱਯੇ** ਮਹਲੇ ਦੂਜੇ ਕੇ ਦੇ ਅੰਤਲੇ ਸਵੱਯੇ ਵਿਚ "ਸੁ ਕਹੁ ਕਲ" ਠੀਕ ਲਿਖਿਆ ਹੋਇਆ ਸੀ, ਮਗਰੋਂ ਕਿਸੇ ਨੇ "ਕਲ" ਨੂੰ "ਟਲ" ਵਿਚ ਬਦਲ ਦਿੱਤਾ ਹੈ।

੯. ਮਹਲਾ ੯ ਦੇ ਸਲੋਕਾਂ ਵਿਚ ਪਾਠ "ਨਿਸਿ ਦਿਨ ਭਜੇ" ਦੀ ਥਾਂ ਤੇ "ਅਹਿ-ਨਿਸ ਭਜੈ" ਹੈ।

੧੦. ਮਹਲਾ ੯ ਦਾ ਸਲੋਕ "ਬਲ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ" ਦਸਵੇਂ ਪਾਤਸਾਹ ਦਾ ਕਰਕੇ ਲਿਖਿਆ ਹੋਇਆ ਹੈ।

# ੪੪. ਦੀਨਾ ਕਾਂਗੜ ਵਾਲੀ ਬੀੜ
## (ਮਿਤੀਹੀਨ)

ਇਹ ਬੀੜ ਇਸ ਵਕਤ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਅਜਾਇਬ ਘਰ ਵਿਚ ਸੁਰਖਿਅਤ ਹੈ। ਇਹ ਮਿਤੀਹੀਨ ਹੈ, ਪਰ ਕਲਾ ਦੇ ਪੱਖੋਂ ਬੜੀ ਅਦੁੱਤੀ ਵਸਤੂ ਹੈ। ਇਸ ਵਿਚ ਸਾਰਾ ਜਪੁ ਬੜੇ ਸੁੰਦਰ, ਰੰਗ-ਬਰੰਗੇ ਸੁਨਹਰੀ ਬੇਲ ਬੂਟਿਆਂ ਨਾਲ ਸੁਸੱਜਿਤ ਹੈ। ਹੋਰ ਥਾਈਂ ਵੀ ਤਰ੍ਹਾਂ ਤਰ੍ਹਾਂ ਦੇ ਰੰਗਾਂ ਦੇ ਨਾਲ ਚਿਤ੍ਰਕਾਰੀ ਕੀਤੀ ਹੋਈ ਹੈ। ਬੀੜ ਆਢੇ ਦਾਅ ਖੁਲ੍ਹਦੀ ਹੈ। ਕੁਲ ਪਤ੍ਰੇ ਇਸ ਦੇ ੬੪੧ ਹਨ।

ਤਤਕਰੇ ਇਸ ਦੇ ਅੰਦਰਲੇ ਬਿਓਰੇ ਨਾਲ ਮੇਲ ਨਹੀਂ ਖਾਂਦੇ। ਤਤਕਰੇ ਕਿਸੇ ਹੋਰ ਬੀੜ ਤੋਂ ਚੁਕੇ ਲਗਦੇ ਹਨ, ਕਿਉਂਜੋ ਬਾਣੀਆਂ ਦਾ ਅੰਦਰਲਾ ਕ੍ਰਮ ਹੋਰ ਹੈ ਤੇ ਬਾਹਰ ਤਤਕਰੇ ਵਿਚ ਹੋਰ। ਤਤਕਰਾ ਗ੍ਰੰਥ ਨੂੰ ਸਵੱਯਾਂ ਉਪਰ ਸਮਾਪਤ ਹੁੰਦਾ ਦਰਸਾਂਦਾ ਹੈ, ਪਰ ਗ੍ਰੰਥ 'ਸਲੋਕ ਵਾਰਾਂ ਤੇ ਵਧੀਕ' ਤੋਂ ਹੁੰਦਾ ਹੋਇਆ ਨੌਵੇਂ ਮਹਲੁ ਦੇ ਸਲੋਕਾਂ 'ਤੇ ਭੋਗ ਪਾਂਦਾ ਹੈ। ਤਤਕਰਾ ਨਕਲ ਕਰਨ ਵਾਲਾ ਅਨਾੜੀ ਲਗਦਾ ਹੈ। "ਗਾਥਾ" ਨੂੰ "ਰਾਗ ਗਾਥਾ" ਲਿਖਿਆ ਹੈ ਤੇ "ਫੁਨਹੇ" ਨੂੰ "ਰਾਗ ਫੁਨਹੇ"। ਬੀੜ ਅੰਦਰਲੀ ਬਾਣੀ ਬਹੁਤ ਹਦ ਤਕ ਅੱਜ ਕਲ ਆਮ ਚਲਦੇ ਗ੍ਰੰਥ ਸਾਹਿਬ ਦਾ ਅਨੁਸਰਨ ਕਰਦੀ ਹੈ।

**ਵਿਸ਼ੇਸ਼ਤਾਵਾਂ** : ਇਸ ਬੀੜ ਦੀਆਂ ਧਿਆਨ ਯੋਗ ਕੁਝ ਗੱਲਾਂ ਇਸ ਤਰ੍ਹਾਂ ਹਨ :-

੧. ਰਾਗੁ **ਗਉੜੀ** ਕਬੀਰ ਜੀ ਦੀ 'ਵਾਰ' ਨਾਂ ਦੀ ਬਾਣੀ ਤੋਂ ਪਹਲਾਂ "ਧਰ ਅੰਬਰ ਵਿਚ ਬੇਲੜੀ" ਵਾਲਾ ਸਲੋਕ ਹਾਸ਼ੀਏ ਵਿਚ ਲਿਖ ਕੇ ਮਗਰੋਂ ਵਧਾਇਆ ਹੋਇਆ ਹੈ।

੨. **ਗੂਜਰੀ** ਮਹਲਾ ੫ ਦੀ ਅਸਟਪਦੀ "ਨਾਥ ਨਰਹਰ ਦੀਨ" ਦੇ ਅੰਤ 'ਤੇ ਪਾਠ "ਨੇਤ ਦਰਸਨ ਸ੍ਰਵਨਿ ਹਰਿ ਜਸ" ਠੀਕ ਆਇਆ ਹੈ।

੩. **ਸੋਰਠਿ** ਦੀ ਵਾਰ, ਪਉੜੀ ੨੯ਵੀਂ ਦੇ ਮਹਲਾ ੩ ਦੇ ਦੂਜੇ ਸਲੋਕ ਦੀ ਗੁਮ ਤੁਕ "ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇ" ਇਸ ਬੀੜ ਵਿਚ ਪ੍ਰਾਪਤ ਸੀ, ਪਰ ਮਗਰੋਂ ਹੜਤਾਲ ਫੇਰ ਕੇ ਕਟ ਦਿੱਤੀ ਗਈ ਹੈ। ਹੜਤਾਲੀ ਹੋਈ ਤੁਕ ਵਿਚ ਪਾਠ "ਨਦਰਿ ਕਰੇ" ਦੀ ਥਾਂ "ਸਾਰ ਕਰੈ" ਸੀ।

੪. ਰਾਗੁ **ਧਨਾਸਰੀ** ਦਾ ਚਉਪਦਾ "ਨਦਰਿ ਕਰੇ ਤਾਂ ਸਿਮਰਿਆ ਜਾਇ" ਮਹਲਾ ੧ ਦੀ ਕ੍ਰਿਤ ਮੰਨਿਆ ਹੈ।

੫. ਰਾਗੁ **ਰਾਮਕਲੀ** ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਪੂਰਾ ਦਿੱਤਾ ਹੋਇਆ ਹੈ। "ਓਅੰਕਾਰ" ਨਾਲ "ਦਖਣੀ" ਲਿਖਣ ਦੀ ਭੁੱਲ ਕੀਤੀ ਹੋਈ ਹੈ। ਮੀਰਾਬਾਈ ਦਾ ਸ਼ਬਦ, "ਮਨ ਹਮਾਰਾ ਬਾਧਿਓ", ਇਸ ਬੀੜ ਵਿਚ ਪ੍ਰਾਪਤ ਹੈ।

੬. ਰਾਗੁ **ਬਸੰਤ** ਦਾ ਚਉਪਦਾ "ਬਸਤ੍ਰ ਉਤਾਰਿ ਦਿਗੰਬਰ ਹੋਗ" ਮਹਲਾ ੩ ਦਾ ਕਰਕੇ ਲਿਖਿਆ ਸੀ, ਪਰੰਤੂ ਮਗਰੋਂ ਕੱਟ ਕੇ ਮਹਲਾ ੧ ਕੀਤਾ ਹੋਇਆ ਹੈ। ਇਕਤੁਕਾ "ਸਾਹਿਬ ਭਾਵੈ ਸੇਵਕ ਸੇਵਾ ਕਰੈ" ਮਹਲਾ ੧ ਦਾ ਹੀ ਹੈ। ਇਸ ਰਾਗੁ ਦੇ ਮਹਲਾ ੧ ਦੇ ਸ਼ਬਦ "ਰਾਜਾ ਬਾਲਕ ਨਗਰੀ ਕਾਚੀ" ਦਾ ਚੌਥਾ ਬੰਦ "ਕਹਿਆ ਸੁਣਹਿ ਨ ਖਾਇਆ ਮਾਨਹਿ" ਵਾਲਾ ਇਸ ਬੀੜ ਵਿਚ ਪ੍ਰਾਪਤ ਹੈ।

੭. ਰਾਗੁ **ਸਾਰੰਗ** ਵਿਚ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਇਸ ਬੀੜ ਵਿਚ ਨਹੀਂ ਹੈ।

੮. ਰਾਗੁ **ਕਲਿਆਨ** ਮਹਲਾ ੪ ਦੇ ਚਉਪਦਿਆਂ ਪਿੱਛੇ "ਛਕਾ" ਪਦ-ਜੋੜ ਵਜੋਂ ਆਇਆ ਹੈ।

੯. **ਭੱਟਾਂ ਦੇ ਸਵੱਯਾਂ** ਵਿਚ ਪਾਠ "ਸੁ ਕਹੁ ਕਲ ਗੁਰ ਸੇਵੀਐ" ਠੀਕ ਹੈ।

# ਵਿਵੇਚਨ

## ੧. ਬੀੜ ਤਿਆਰ ਕਰਾਉਣ ਦੀ ਲੋੜ

ਰਿਵਾਇਤ ਬਾਣੀ ਦੇ ਸੰਕਲਣ ਤੇ ਆਦਿ ਬੀੜ ਦੇ ਸੰਪਾਦਨ ਦਾ ਕਾਰਜ ਗੁਰੂ ਅਰਜੁਨ ਦੇਵ ਜੀ ਦੀ ਆਗਿਆ ਨਾਲ ਸੋਢੀ ਮਿਹਰਬਾਨ ਦੇ ਹੱਥੋਂ ਬਾਣੀ ਵਿਚ ਰਲਾ ਪਾਏ ਜਾਣ ਦੇ ਭੈ ਤੋਂ ਹੱਥ ਵਿਚ ਲਇਆ ਦਸਦੀ ਹੈ। ਇਹ ਵਿਚਾਰ ਕੇਸਰ ਸਿੰਘ ਛਿੱਬਰ ਦਾ ਹੈ। ਉਹ ਸ੍ਰੀ ਆਦਿ ਬੀੜ ਦੇ ਸੰਪਾਦਨ ਦਾ ਕਾਰਜ ਸੰਮਤ ੧੬੫੭ ਬਿ. ਵਿਚ ਆਰੰਭ ਹੋਇਆ ਤੇ ੧੬੫੮ ਬਿ. ਵਿਚ ਸਮਾਪਤ ਹੋਇਆ ਦਸਦਾ ਹੈ। ਸੋਢੀ ਮਿਹਰਬਾਨ ਦਾ ਜਨਮ ਸਿਖ ਇਤਿਹਾਸ ਅਨੁਸਾਰ ਸੰਮਤੁ ੧੬੩੮ ਵਿਚ ਹੋਇਆ, ਜਿਸ ਦਾ ਮਤਲਬ ਇਹ ਹੈ ਕਿ ਆਦਿ ਗ੍ਰੰਥ ਦੇ ਸੰਕਲਣ ਦਾ ਕੰਮ ਆਰੰਭੇ ਜਾਣ ਸਮੇਂ ਉਸ ਦੀ ਆਯੂ ਸੋਲ੍ਹਾਂ ਸਾਲਾਂ ਦੀ ਸੀ। ਯਕੀਨ ਨਹੀਂ ਬਝਦਾ ਕਿ ਇਸ ਸਮੇਂ ਤਕ ਉਸ ਨੇ "ਨਾਨਕ" ਕਵੀ-ਛਾਪ ਨਾਲ ਬਾਣੀ ਰਚ ਕੇ ਉਸ ਨੂੰ ਸੰਗਤ ਵਿਚ ਠੇਲ੍ਹ ਦਿੱਤਾ ਹੋਵੇ ਤੇ ਉਸ ਤੋਂ ਰਲਾ ਪਾਏ ਜਾਣ ਦਾ ਭੈ ਚਿੰਤਾ-ਜਨਕ ਹੱਦ ਤਕ ਉਪਜ ਵੀ ਪਇਆ ਹੋਵੇ।

ਦੂਸਰਾ ਵਿਚਾਰ ਨਵੇਂ ਚਲੇ ਮਤ ਨੂੰ ਧਰੁਵਾ ਰੂਪ ਵਿਚ ਧਰਮ-ਪੁਸਤਕ ਜੁਟਾਣ ਦਾ ਹੈ। ਇਹ ਬਣਦਾ ਢੁਕਦਾ ਵਿਚਾਰ ਹੈ। ਸਿਖ ਜਗਤ ਪਾਸ ਧਰੁਵਾ ਰੂਪ ਵਿਚ ਬਾਣੀ ਅੱਗੇ ਹੀ ਮੌਜੂਦ ਸੀ ਤੇ ਇਸ ਨੂੰ ਯੋਗ ਢੰਗ ਨਾਲ ਸੰਕਲਿਤ ਤੇ ਸੰਪਾਦਿਤ ਕਰਨਾ ਸਮੇਂ ਦੀ ਮੰਗ ਸੀ, ਜੋ ਸਤਿਗੁਰਾਂ ਨੇ ਆਦਿ ਬੀੜ ਤਿਆਰ ਕਰਵਾ ਕੇ ਪੂਰੀ ਕਰ ਦਿੱਤੀ।

ਰਿਵਾਇਤ ਦਾ ਦੂਜਾ ਅੰਗ ਇਹ ਹੈ ਕਿ ਆਦਿ ਬੀੜ ਦੀ ਤਿਆਰੀ ਲਈ ਬਾਣੀ ਸਤਿਗੁਰਾਂ ਨੇ ਸਭ ਥਾਵਾਂ ਤੋਂ ਮੰਗਵਾਈ, ਤੇ ਬਾਬਾ ਮੋਹਨ ਪਾਸ ਪਈਆਂ ਪੋਥੀਆਂ ਲੈਣ ਆਪ ਗਏ; ਪ੍ਰਾਨਸੰਗਲੀ ਲਿਆਉਣ ਲਈ ਪੈੜੇ ਮੋਖੇ ਨੂੰ ਸਿੰਘਲਾਦੀਪ ਘਲਿਆ, ਅਤੇ ਭਗਤ ਆਪ ਆਪਣੀ ਬਾਣੀ ਲਿਖਵਾਉਣ ਆਏ।

ਰਿਵਾਇਤ ਦੇ ਇਸ ਅੰਗ ਦੇ ਸਹੀ ਹੋਣ ਤੋਂ ਸ੍ਵਾਮੀ ਹਰਨਾਮ ਦਾਸ ਤੇ ਪ੍ਰੋਫੈਸਰ ਸਾਹਿਬ ਸਿੰਘ ਦੋਵੇਂ ਨਾਬਰ ਹਨ। ਪਹਲੇ ਦਾ ਮਤ ਹੈ ਕਿ ਭਗਤ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪ ਇਕਤ੍ਰ ਕੀਤੀ; ਗੁਰੂ ਨਾਨਕ ਦੇਵ ਜੀ ਦੀ ਆਪਣੀ ਰਚਨਾ ਨੂੰ ਉਨ੍ਹਾਂ ਦੇ ਉਤਰਾਧਿਕਾਰੀ, ਭਾਵ ਗੁਰੂ ਅੰਗਦ ਦੇਵ ਨੇ ਆਪਣੇ ਸਤਿਗੁਰਾਂ ਵੱਲੋਂ ਇਕਤ੍ਰ ਕੀਤੀ ਭਗਤ ਬਾਣੀ ਦੇ ਸੰਚੇ ਵਿਚ ਚੜ੍ਹਾਇਆ ਤੇ ਇਸੇ ਤਰ੍ਹਾਂ ਹਰੇਕ ਅਗਲੇ ਗੁਰੂ ਨੇ ਆਪਣੇ ਤੋਂ ਪਹਲਾਂ ਹੋਏ ਗੁਰੂ ਸਾਹਿਬ ਦੀ ਬਾਣੀ ਨੂੰ ਚਲੇ ਆ ਰਹੇ ਸੰਚੇ ਵਿਚ ਥਾਂ ਦਿੱਤੀ; ਜਾਂ ਫਿਰ ਪਿਛਲੀ ਤੇ

ਨਵੀਂ ਬਾਣੀ ਨੂੰ ਮਿਲਾ ਕੇ ਨਵਾਂ ਸੰਚਾ ਤਿਆਰ ਕਰਵਾਇਆ, ਤੇ ਉਸ ਨੂੰ ਗੱਦੀ ਬਦਲਣ 'ਤੇ ਅਗਲੇ ਅਧਿਕਾਰੀ ਨੂੰ ਸੌਂਪਿਆ। ਸੁਾਮੀ ਜੀ ਦੇ ਇਸ ਮਤ ਅਤੇ ਉਨ੍ਹਾਂ ਦੇ ਹੋਰ ਗ਼ਲਤ ਨਿਰਣਿਆਂ ਦੀ ਕਲੱਈ ਅਸੀਂ ਪ੍ਰਕਰਣ ੨, ਪੰਨਾ ੫੮ ਤੋਂ ੬੩ ਵਿਚ ਖੋਲ੍ਹ ਆਏ ਹਾਂ।

ਦੂਸਰਾ ਲੇਖਕ, ਜੋ ਰਿਵਾਇਤ ਦੇ ਇਸ ਅੰਗ ਤੋਂ ਨਾਬਰ ਹੈ, ਪ੍ਰੋਫੈਸਰ ਸਾਹਿਬ ਸਿੰਘ ਹੈ। ਉਨ੍ਹਾਂ ਦਾ ਮਤ ਹੈ ਕਿ ਗੁਰ-ਵਿਅਕਤੀਆਂ ਨੇ ਆਪਣੀ ਰਚੀ ਬਾਣੀ ਆਪ ਸੰਭਾਲੀ ਤੇ ਗੁਰ-ਗੱਦੀ ਨਾਲ ਅਗਲੇ ਉਤਰਾਧਿਕਾਰੀ ਨੂੰ ਸੌਂਪੀ। ਇਸ ਤਰ੍ਹਾਂ ਇਹ ਪੀੜ੍ਹੀ ਦਰ ਪੀੜ੍ਹੀ ਅੱਗੇ ਤੁਰਦੀ ਆਈ। ਪ੍ਰੋਫੈਸਰ ਸਾਹਿਬ ਦੀ ਇਸ ਧਾਰਣਾ ਨੂੰ ਸੀਕਾਰ ਕਰਨ ਵਿਚ ਇਹ ਮੁਸ਼ਕਿਲ ਪੇਸ਼ ਆਉਂਦੀ ਹੈ ਕਿ ਮੁਢਲੀਆਂ ਪੋਥੀਆਂ ਇਕ ਨਹੀਂ, ਅਨੇਕ ਤਰ੍ਹਾਂ ਦੇ ਪਾਠ-ਭੇਦਾਂ ਅਤੇ ਭਿੰਨ ਭਿੰਨ ਡੌਲਾਂ ਉੱਤੇ ਇਕਤ੍ਰਿਤ ਹੋਣ ਦਾ ਪਤਾ ਦੇਂਦੀਆਂ ਹਨ। ਦੂਸਰੇ, ਬਹੁਤੀਆਂ ਬੀੜਾਂ ਵਿਚ ਜਪੁ ਦੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਦੀ ਨਕਲ ਹੋਣ ਦੀ ਸੂਚਨਾ ਮਿਲਦੀ ਹੈ; ਕੋਈ ਵੀ ਲੇਖਕ ਇਹ ਨਹੀਂ ਕਹਿੰਦਾ ਕਿ ਮੈਂ ਗੁਰੂ ਨਾਨਕ ਦੇਵ ਜੀ ਦੇ ਦਸਤਖਤਾਂ ਵਾਲੇ ਜਪੁ ਦੀ ਨਕਲ ਕਰ ਰਹਿਆ ਹਾਂ। ਜਪੁ ਦੇ ਪਾਠ ਵੀ ਦੋ ਸਪਸ਼ਟ ਸ਼ਾਖਾਂਵਾਂ (**recensions**) ਵਿਚ ਪ੍ਰਾਪਤ ਹਨ। ਕਿਸ ਨੂੰ ਪੀੜ੍ਹੀ ਦਰ ਪੀੜ੍ਹੀ ਆਇਆ ਮੰਨੀਏ ?

## ੨. ਬੀੜਾਂ ਦੇ ਮੰਨੇ ਜਾਂਦੇ ਭੇਦ

ਬਾਣੀ ਕਿੱਥੋਂ ਕਿੱਥੋਂ ਆਈ, ਕਿਵੇਂ ਆਈ ਤੇ ਕਿਸ ਹਾਲਤ ਵਿਚ ਆਈ ? ਇਸ ਦਾ ਉੱਤਰ ਤਾਂ ਇਤਿਹਾਸ ਦੇ ਧੁੰਧਲਕੇ ਵਿਚ ਲੁਕਿਆ ਪਇਆ ਹੈ, ਪਰੰਤੂ ਇਕ ਗੱਲ ਜੋ ਦ੍ਰਿੜ ਭਾਂਤ ਸਿਖ ਮਨਸ ਵਿਚ ਘਰ ਕਰੀ ਬੈਠੀ ਹੈ, ਇਹ ਹੈ ਕਿ ਆਦਿ ਬੀੜ ਦਾ ਪਹਲਾ ਸੰਚਾ ਪੰਚਮ ਪਾਤਸ਼ਾਹ ਨੇ ਭਾਈ ਗੁਰਦਾਸ ਪਾਸੋਂ ਤਿਆਰ ਕਰਵਾਇਆ ਤੇ ਫਿਰ ਉਸ ਦੇ ਹੀ ਉਤਾਰੇ ਵਾਧੇ ਘਾਟਿਆਂ ਨਾਲ ਹੁੰਦੇ ਚਲੇ ਗਏ। ਇਨ੍ਹਾਂ ਨੇ ਹੀ ਬਾਅਦ ਵਿਚ ਬੀੜਾਂ ਦੇ ਵਿਭਿੰਨ ਭੇਦ ਅਥਵਾ ਮਿਸਲਾਂ ਸਥਾਪਤ ਕੀਤੀਆਂ। ਪਹਲੀ **ਭਾਈ ਗੁਰਦਾਸ ਵਾਲੀ ਮਿਸਲ** ਅਖਵਾਈ। ਕਰਤਾਰਪੁਰੀ ਸੋਢੀਆਂ ਦਾ ਦਾਅਵਾ ਹੈ ਕਿ ਸ੍ਰੀ ਗੁਰੂ ਅਰਜੁਨ ਦੇਵ ਜੀ ਦੁਆਰਾ ਭਾਈ ਗੁਰਦਾਸ ਦੇ ਹੱਥੀਂ ਤਿਆਰ ਕੀਤੀ ਗਈ ਅਸਲੀ ਬੀੜ ਉਨ੍ਹਾਂ ਵਾਲੀ ਹੀ ਹੈ। ਉਸ ਨੂੰ ਮੁਖ ਰਖ ਕੇ ਇਸ ਮਤ ਦੇ ਅਨੁਯਾਈਆਂ ਨੇ ਭਾਈ ਗੁਰਦਾਸ ਵਾਲੀ ਅਥਵਾ ਆਦਿ ਬੀੜ ਦੀ ਪਛਾਣ, ਗੁਰੂ ਸਾਹਿਬ ਦੇ ਨੀਸਾਣੁ ਤੋਂ ਅਤਿਰਿਕਤ ਇਹ ਨਿਰਧਾਰਿਤ ਕੀਤੀ ਹੋਈ ਹੈ ਕਿ-

(ੳ) ਉਸ ਦੀ ਲਿਖਣ-ਮਿਤੀ ਸੰਮਤ ੧੬੬੧ ਬਿਕ੍ਰਮੀ ਸੀ;
(ਅ) ਉਸ ਵਿਚ ਜਪੁ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਤੋਂ ਸਿੱਧਾ ਨਕਲ ਸੀ;
(ੲ) ਰਹਰਾਸਿ ਵਿਚ ਕੇਵਲ "ਸੋ ਦਰੁ" ਦੇ ਜੁਟ ਵਾਲੇ ਪੰਜ ਸ਼ਬਦ ਸਨ;

(ਮ) ਜੈਜਾਵੰਤੀ ਨੂੰ ਛਡਕੇ ਬਾਕੀ ਤੀਹ ਰਾਗਾਂ ਦੀ ਬਾਣੀ ਉਸ ਵਿਚ ਅੱਜ ਕਲ ਦੇ ਕ੍ਰਮ ਵਿਚ ਪ੍ਰਾਪਤ ਸੀ। ਭੋਗ ਗ੍ਰੰਥ ਸਾਹਿਬ ਦਾ ਸਹਸਕ੍ਰਿਤੀ ਸਲੋਕਾਂ, ਗਾਥਾ, ਫੁਨਹ, ਚੌਬੋਲੇ, ਸਲੋਕ ਭਗਤ ਕਬੀਰ, ਸਲੋਕ ਸ਼ੇਖ ਫਰੀਦ, ਸਵੱਯੇ ਮੁਖ ਬਾਕਯ ਤੇ ਸਵੱਯੇ ਭਟਾਂ ਤੋਂ ਹੁੰਦਾ ਹੋਇਆ ਸਲੋਕ ਵਾਰਾਂ ਤੇ ਵਧੀਕ 'ਤੇ ਪੈਂਦਾ ਸੀ;

(ਹ) ਅੰਤ ਵਿਚ ਰਾਗਮਾਲਾ ਵੀ ਸੀ। ਇਸ ਤੋਂ ਬਿਨਾ ਹੋਰ ਕੋਈ ਵਾਧੂ ਬਾਣੀ, ਜਿਵੇਂ ਕਿ ਭਾਈ ਬੰਨੋ ਵਾਲੀ ਬੀੜ ਵਿਚ ਮਿਲਦੀ ਹੈ, ਉਸ ਵਿਚ ਪ੍ਰਾਪਤ ਨਹੀਂ ਸੀ।

ਦੂਸਰੀ **ਭਾਈ ਬੰਨੋ ਵਾਲੀ ਮਿਸਲ** ਹੈ, ਜਿਸ ਦੀ ਮੂਲ ਕਾਪੀ ਇਸ ਪੁਸਤਕ ਵਿਚ ਅੰਕਿਤ ਬੀੜ ਨੰ. ੧੧ ਹੋਣ ਦਾ ਦਾਅਵਾ ਕਰਦੀ ਹੈ। ਦਸਿਆ ਜਾਂਦਾ ਹੈ ਕਿ ਇਹ ਭਾਈ ਬੰਨੋ ਨੇ ਗੁਰੂ ਸਾਹਿਬ ਦੀ ਆਗਿਆਂ ਨਾਲ ਜਿਲਦ ਕਰਵਾਉਣ ਸਮੇਂ ਜਾਂ ਆਪਣੇ ਪਿੰਡ ਮਾਂਗਟ ਫੇਰਾ ਪੁਆਉਣ ਸਮੇਂ ਨਕਲ ਕੀਤੀ, ਜਾਂ ਕਰਵਾਈ, ਪਰ ਨਾਲ ਹੀ ਕੁਝ ਵਾਧੂ ਬਾਣੀ, ਜੋ ਉਨ੍ਹਾਂ ਨੂੰ ਕਿਤੋਂ ਮਿਲੀ, ਗ੍ਰੰਥ ਵਿਚ ਦਰਜ ਕਰ ਲਈ। ਸਿੱਟੇ ਵਜੋਂ ਭਾਈ ਬੰਨੋ ਵਾਲੀ ਮਿਸਲ ਹੋਰਨਾਂ ਗੱਲਾਂ ਵਿਚ ਤਾਂ ਭਾਈ ਗੁਰਦਾਸ ਦੀ ਮਿਸਲ ਨਾਲ ਰਲਦੀ ਹੈ, ਪਰ ਹੇਠ ਲਿਖੇ ਸ਼ਬਦ ਉਸ ਵਿਚ ਵਾਧੂ ਚੜ੍ਹੇ ਹੋਏ ਹਨ ਤੇ ਇਹੀ ਇਸ ਮਿਸਲ ਦੀ ਮੁਖ ਪਛਾਨ ਸਮਝਣੀ ਚਾਹੀਦੀ ਹੈ :

੧) ਰਾਗੁ ਸੋਰਠਿ ਵਿਚ ਕਬੀਰ ਜੀ ਦਾ "ਅਉਧੂ ਸੋ ਜੋਗੀ ਗੁਰੁ ਮੇਰਾ"।

੨) ਰਾਗੁ ਰਾਮਕਲੀ ਵਿਚ ਮ : ੫ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ"।

੩) ਰਾਗੁ ਮਾਰੂ ਵਿਚ ਮੀਰਾਬਾਈ ਦਾ ਪਦਾ "ਮਨ ਹਮਾਰਾ ਬਾਧਿਓ ਮਾਈ"।

੪) ਸਾਰੰਗ ਵਿਚ ਸੂਰਦਾਸ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕੋ ਸੰਗ"।

੫) ਗੁਰੂ ਨਾਨਕ ਦੇ ਨਾਂ ਤੇ ਚਲਦੀ ਫ਼ਾਲਤੂ ਬਾਣੀ :–

ੳ) ਹੇਠ ਲਿਖੇ ਤਿੰਨ ਸਲੋਕ :

"ਜਿਤੁ ਦਰ ਲਖ ਮੁਹੰਮਦਾ"
"ਏਸ ਕਲੀਓਂ ਪੰਜ ਭੀਤੀਓਂ
"ਦਿਸਟਿ ਨ ਰਹੀਆ ਨਾਨਕਾ"

ਅ) ਨਿਮਨ ਪੰਗਤੀ ਨਾਲ ਸ਼ੁਰੂ ਹੁੰਦੇ ੧੬ ਸਲੋਕ :

"ਬਾਇ ਆਤਿਸ਼ ਆਬ"

ੲ) ਰਤਨਮਾਲਾ (੨੫ ਬੰਦ); ਅਤੇ

੬) ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭਿ ਕੀ;

੭) ਸਿਆਹੀ ਕੀ ਬਿਧਿ।

ਹੋਰ ਪਛਾਨ ਇਹ ਕਿ ਇਸ ਮਿਸਲ ਦੇ ਸੂਚੀਪਤ੍ਰ ਵਿਚ ਸੰਮਤੁ ਦੇ ਨਾਲ "ਪੋਥੀ ਲਿਖਿ ਪਹੁੰਚੇ" ਵਾਕਾਂਸ਼ ਅਵੱਸ਼ ਮਿਲਦਾ ਹੈ।

ਤੀਸਰੀ **ਦਮਦਮੇ ਵਾਲੀ ਮਿਸਲ** ਹੈ। ਇਸ ਬਾਰੇ ਰਿਵਾਇਤ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧੀਰਮਲੀਆਂ ਦੇ ਬੀੜ ਦੇਣ ਤੋਂ ਇਨਕਾਰ ਕਰਨ ਉੱਤੇ ਆਤਮਿਕ ਸ਼ਕਤੀ ਨਾਲ ਮੂਹੋਂ ਬੋਲ ਕੇ ਲਿਖਾਈ। ਕੋਈ ਇਸ ਨੂੰ ਆਨੰਦਪੁਰ ਸਾਹਿਬ ਦੇ ਆਦਿ ਸਿੰਘਾਸਣ ਦਮਦਮੇ ਬੈਠ ਕੇ ਲਿਖਵਾਈ ਮੰਨਦਾ ਹੈ, ਕੋਈ ਸਾਬੋ ਕੀ ਤਲਵੰਡੀ ਵਾਲੇ ਦਮਦਮੇ। ਹੋਰ ਨਿਸ਼ਚਾ ਇਹ ਹੈ ਕਿ ਇਸੇ ਬੀੜ ਨੂੰ ਗੁਰੂ ਗੋਬਿੰਦ ਸਿੰਘ ਆਪਣੇ ਨਾਲ ਨੰਦੇੜ ਲੈ ਗਏ ਤੇ ਗੁਰਪੁਰੀ ਸਿਧਾਰਣ ਸਮੇਂ ਇਸੇ ਨੂੰ ਗੁਰਿਆਈ ਦਿੱਤੀ। ਦਸਦੇ ਹਨ ਕਿ ਇਹ ਬੀੜ ਸਿੱਖਾਂ ਦੇ ਦੁੱਰਾਨੀਆਂ ਨਾਲ ਯੁਧ ਸਮੇਂ ਪੰਥ ਦੇ ਹੱਥੋਂ ਸਦਾ ਲਈ ਨਿਕਲ ਗਈ।

ਇਕ ਹੋਰ ਰਿਵਾਇਤ ਇਹ ਹੈ ਕਿ ਸ਼ਹੀਦ ਬਾਬਾ ਦੀਪ ਸਿੰਘ ਨੇ ਭਾਈ ਬੰਨੋ ਦੀ ਮਿਸਲ ਦਾ ਇਕ ਉਤਾਰਾ ਲੈ ਕੇ ਉਸ ਨੂੰ ਕਰਤਾਰਪੁਰ ਸੋਢੀਆਂ ਪਾਸ ਪਏ ਗ੍ਰੰਥ ਨਾਲ ਸੋਧ ਕੇ ਤੇ ਉਸ ਵਿਚ ਨੌਵੀਂ ਪਾਤਸ਼ਾਹੀ ਦੀ ਬਾਣੀ ਥਾਓਂ ਥਾਈਂ ਪਾ ਕੇ ਉਸ ਦੇ ਚਾਰ ਉਤਾਰੇ ਕੀਤੇ ਤੇ ਇਕ ਸ੍ਰੀ ਹਰਿਮੰਦਿਰ ਸਾਹਿਬ ਅਮ੍ਰਿਤਸਰ, ਦੂਸਰਾ ਸ੍ਰੀ ਨੰਦੇੜ ਸਾਹਿਬ, ਤੀਸਰਾ ਪਟਨੇ ਸਾਹਿਬ ਤੇ ਚੌਥਾ ਦਮਦਮੇ ਰਖਿਆ। ਰਿਵਾਇਤ ਦੀ ਪ੍ਰਮਾਣਿਕਤਾ[1] ਤੇ ਉਪਰ-ਵਰਣਿਤ ਚੌਹਾਂ ਬੀੜਾਂ ਵਿੱਚੋਂ ਕਿਸੇ ਦੇ ਵੀ ਪ੍ਰਾਪਤ ਨ ਹੋਣ ਦੀ ਸਮਸਿਆ ਵਿਚ ਨ ਜਾਂਦਿਆਂ ਅਸੀਂ ਦਮਦਮੀ ਬੀੜ ਦੇ ਨਵੇਕਲੇ ਤੱਤਾਂ ਦਾ ਹੀ ਜ਼ਿਕਰ ਕਰਾਂਗੇ। ਸਿਖ ਜਗਤ ਮੰਨਦਾ ਹੈ ਕਿ ਇਹ ਭਾਈ ਗੁਰਦਾਸ ਵਾਲੀ ਬੀੜ ਦਾ ਉਹ ਰੂਪ ਹੈ ਜਿਸ ਵਿਚ ਰਹਰਾਸਿ ਦੇ "ਸੋ ਦਰੁ" ਵਾਲੇ ਪੰਜ ਸ਼ਬਦਾਂ ਦੇ ਨਾਲ "ਸੋ ਪੁਰਖੁ" ਵਾਲੇ ਚਾਰ ਸ਼ਬਦ, ਨੌਵੇਂ ਮਹਲੁ ਦੀ ੧੫ ਰਾਗਾਂ ਦੀ ਬਾਣੀ ਸੰਬੰਧਿਤ ਰਾਗਾਂ ਦੇ ਮਗਰ ਚੜ੍ਹੀ ਹੋਈ ਹੈ; ਰਾਗ ਜੈਜਾਵੰਤੀ ਰਾਗਬਧ ਬਾਣੀ ਦੇ ਅੰਤ ਤੇ ਹੈ ਅਤੇ ਨੌਵੇਂ ਮਹਲੁ ਦੇ 'ਸਲੋਕ ਵਾਰਾਂ ਤੇ ਵਧੀਕ' ਦੇ ਮਗਰ ਦਰਜ ਕੀਤੇ ਹੋਏ ਹਨ। ਇਸ ਵਿਚ ਭਾਈ ਬੰਨੋ ਦੀ ਬੀੜ ਵਾਲੀ ਫਾਲਤੂ ਬਾਣੀ (ਸਿਵਾਇ ਰਾਗਮਾਲਾ ਦੇ) ਵੀ ਨਹੀਂ ਹੈ। ਅੱਜ ਕਲ ਛਪੀਆਂ ਤੇ ਛਪ ਰਹੀਆਂ ਬੀੜਾਂ ਇਸੇ ਪੱਧਤੀ ਦਾ ਅਨੁਸਰਨ ਕਰਦੀਆਂ ਹਨ। ਆਮ ਘਰਾਂ ਵਿਚ ਪੜ੍ਹੀਆਂ ਜਾਂਦੀਆਂ ਸ਼ਬਦਾਰਥ ਦੀਆਂ ਪੋਥੀਆਂ ੀ ਇਸੇ ਮਿਸਲ ਨਾਲ ਸੰਬੰਧਿਤ ਹਨ।

## ੩. ਮੁਢਲੇ ਬਾਣੀ-ਸੰਗ੍ਰਹਾਂ ਦੇ ਪੈਰ-ਚਿੰਨ੍ਹ

ਆਦਿ ਬੀੜ ਦੇ ਸੰਪਾਦਨ ਲਈ ਸ੍ਰੀ ਗੁਰੂ ਅਰਜੁਨ ਦੇਵ ਜੀ ਵੱਲੋਂ ਵਰਤੀਆਂ ਗਈਆਂ ਪੋਥੀਆਂ ਤੇ ਹੋਰ ਲਿਖਤਾਂ ਸਾਡੇ ਤਕ ਨਹੀਂ ਪਹੁੰਚੀਆਂ; ਨ ਹੀ ਉਨ੍ਹਾਂ ਦੀ ਸੂਚੀ

[1]ਰਿਵਾਇਤ ਤੇ ਉਸ ਦੇ ਖੰਡਨ ਮੰਡਨ ਵਿਚ ਦਿੱਤੀਆਂ ਗਈਆਂ ਦਲੀਲਾਂ ਤੇ ਲਿਖੇ ਗਏ ਲੇਖਾਂ ਲਈ ਦੇਖੋ ਹਰਿਭਜਨ ਸਿੰਘ, ਪ੍ਰਿੰਸੀਪਲ, 'ਗੁਰਬਾਣੀ ਸੰਪਾਦਨ ਨਿਰਣੈ', ਪੰਨੇ ੧੩੫-੧੫੨ ਅਤੇ ੧੭੦-੧੯੭.

ਕਿਧਰੇ ਦਰਜ ਹੈ। 'ਬਾਬਾ ਮੋਹਨ ਵਾਲੀਆਂ ਪੋਥੀਆਂ' ਦਾ ਜ਼ਿਕਰ ਸਿੱਖ ਰਿਵਾਇਤ ਵਿਚ ਜ਼ਰੂਰ ਆਇਆ ਹੈ ਅਤੇ ਬੜੇ ਉੱਘੇ ਜੇਹੇ ਢੰਗ ਨਾਲ ਆਇਆ ਹੈ। ਇਨ੍ਹਾਂ ਪੋਥੀਆਂ ਸੰਬੰਧੀ ਪ੍ਰਥਮਤਮ ਲੇਖ ਭੱਲਾ ਵੰਸ਼ ਦੇ ਹੀ ਇਕ ਸਾਖੀਕਾਰ ਬਾਵਾ ਸਰੂਪ ਚੰਦ ਭੱਲਾ ਕ੍ਰਿਤ 'ਮਹਿਮਾ ਪ੍ਰਕਾਸ਼' ਵਿਚ ਹੈ। ਉਸ ਨੇ ਵੀ ਸਿਵਾਇ ਇਨ੍ਹਾਂ ਪੋਥੀਆਂ ਦੇ ਹੋਰ ਕਿਸੇ ਪੋਥੀ ਦੀ ਟੋਹ ਨਹੀਂ ਦਿੱਤੀ, ਸ਼ਾਇਦ ਉਹ ਇਸ ਪਾਵਨ ਕਾਰਜ ਦੀ ਵਡਿਆਈ ਹੋਰ ਕਿਸੇ ਪੋਥੀ ਨੂੰ ਦੇਣਾ ਨਹੀਂ ਚਾਹੁੰਦਾ ਸੀ; ਜਾਂ ਫਿਰ, ਉਸ ਨੂੰ ਕਿਸੇ ਹੋਰ ਸ੍ਰੋਤ ਦਾ ਨਿਸ਼ਚੈ ਸਹਿਤ ਪਤਾ ਨਹੀਂ ਸੀ। ਮੁਢਲੇ ਬਾਣੀ-ਸੰਗ੍ਰਹਾਂ ਤੋਂ ਜੋ ਸਾਡੇ ਅਧਿਐਨ ਹੇਠ ਆਏ ਹਨ, ਇਹ ਗੱਲ ਦ੍ਰਿੜਤਾ ਨਾਲ ਕਹੀ ਜਾ ਸਕਦੀ ਹੈ ਕਿ 'ਬਾਬਾ ਮੋਹਨ ਵਾਲੀਆਂ ਪੋਥੀਆਂ' ਤੋਂ ਪਹਲ੍ਹਾਂ ਬਾਣੀ-ਸੰਕਲਣ ਤੇ ਸੰਪਾਦਨ ਦੇ ਯਤਨ ਚੱਲੇ ਹੋਏ ਸਨ। ਕਾਰਣ ਇਹ ਕਿ 'ਬਾਬਾ ਮੋਹਨ ਵਾਲੀਆਂ ਪੋਥੀਆਂ' ਕਾਫੀ ਪ੍ਰੌੜ੍ਹ ਕਾਰਜ ਦਾ ਪਤਾ ਦੇਂਦੀਆਂ ਹਨ। ਦੂਸਰੇ, 'ਬਾਹੋ-ਵਾਲ ਵਾਲੀ ਪੋਥੀ' ਤੇ 'ਗ੍ਰੰਥ ਭਾਈ ਪੈਹੰਦਾ ਸਾਹਿਬ' ਤੋਂ ਪਤਾ ਲਗਦਾ ਹੈ ਕਿ ਬਾਣੀ ਮੁਢ ਵਿਚ ਰਾਗਾਂ ਦੇ ਕ੍ਰਮ ਤੋਂ ਬਿਨਾ ਤੇ ਟੁਟਵੇਂ ਬਾਣੀ-ਖੰਡਾਂ ਵਿਚ ਘੁੰਮਦੀ ਰਹੀ। ਉਸ ਵਕਤ ਨ ਤਾਂ ਉਸ ਦੀ ਮੰਗਲ ਦੇਣ ਦੀ ਵਿਧੀ ਇੱਕ ਸੀ, ਨ ਰਾਗਾਂ ਦੇ ਕ੍ਰਮ ਨਿਸ਼ਚਿਤ ਸਨ, ਅਤੇ ਨ ਹੀ ਉਨ੍ਹਾਂ ਨੂੰ ਅੰਕ ਦੇਣ ਦਾ ਢੰਗ ਸਮਾਨ ਸੀ। ਬਾਣੀ ਵਿਚ ਪਾਠ-ਭੇਦਾਂ ਦੀ ਵੀ ਭਰਮਾਰ ਸੀ। ਇਹ ਬਾਣੀ-ਸੰਗ੍ਰਹ ਮੁਢਲੇ ਉੱਦਮੀਆਂ ਦੀ ਮਿਹਨਤ ਦਾ ਫਲ ਸਨ। ਬਾਣੀ-ਸੰਕਲਣ ਬਾਣੀ ਨਾਲ ਪਿਆਰ ਰਖਣ ਵਾਲਿਆਂ ਦੀ ਆਪਣੀ ਰੀਝ ਸੀ ਤੇ ਪ੍ਰਚਾਰਕਾਂ ਦੀ ਲੋੜ ਵੀ। ਫਲਸ੍ਰੂਪ ਬਾਣੀ ਸੰਭਾਲਣ ਦੇ ਯਤਨ ਹੁੰਦੇ ਰਹੇ। ਇਨ੍ਹਾਂ ਮੁਢਲੇ ਯਤਨਾਂ ਦੇ ਪੈਰ-ਚਿੰਨ੍ਹ (**foot-prints**) ਸਾਨੂੰ ਪ੍ਰਾਚੀਨ ਬੀੜਾਂ ਤੇ ਪੋਥੀਆਂ ਵਿਚ ਸਪਸ਼ਟ ਭਾਂਤ ਮਿਲਦੇ ਹਨ। ਹੇਠਾਂ ਕੁਝ ਕੁ ਦਾ ਵੇਰਵਾ ਦਿੱਤਾ ਜਾਂਦਾ ਹੈ -

੧) **ਪਦ "ਮਹਲੁ/ਮਹਲ" ਦੀ ਵਰਤੋਂ** : ਬਾਣੀ ਸੰਕਲਣ ਦੇ ਮੁਢਲੇ ਯਤਨਾਂ ਵਿੱਚੋਂ ਇਕ ਦੀ ਪ੍ਰਤਿਨਿਧਤਾ 'ਬਾਬਾ ਮੋਹਨ ਵਾਲਆਂ ਪੋਥੀਆਂ' ਕਰਦੀਆਂ ਹਨ। ਬਾਣੀ ਦੇ ਸੰਕਲਣ ਦਾ ਮੁੱਢਲਾ ਸਾਰਥਕ ਯਤਨ ਇਹੀ ਪੋਥੀਆਂ ਸਨ। ਇਹ ਜਾਂ ਇਨ੍ਹਾਂ ਦੀ ਆਧਾਰਭੂਤ ਕੋਈ ਹੋਰ ਪੋਥੀ ਨਿਸਚੈ ਹੀ, ਕਿਸੇ ਫ਼ਾਰਸੀ-ਦਾਨ ਦਾ ਉੱਦਮ ਸੀ। ਉਸ ਗੁਰੁ-ਜੋਤਾਂ ਦੇ ਨਿਖੇੜੇ ਲਈ ਗੁਰੂ ਸੂਚਕ ਅੰਕ ਦੇ ਨਾਲ "ਮਹਲੁ/ਮਹਲ" ਪਦ ਵਰਤਣ ਦੀ ਰੀਤਿ ਚਲਾਈ। "ਮਹਲੁ/ਮਹੱਲ" ਅਰਬੀ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ 'ਉਤਰਨ ਅਥਵਾ ਦਾਖਲ ਹੋਣ ਦੀ ਥਾਂ', ਮਾੜੀ, ਮੁਕਾਮ ਜਾਂ ਦਰਜਾ। 'ਦਬਿਸਤਾਨਿ ਮਜ਼ਾਹਿਬ' ਦਾ ਕਰਤਾ ਜ਼ੁਲਫਿਕਾਰ ਅਰਦਸਤਾਨੀ, ਪ੍ਰਸਿਧ ਨਾਂ ਮੁਹਸਿਨ ਫ਼ਾਨੀ, ਜੋ ਗੁਰੂ ਹਰਿ ਗੋਬਿੰਦ ਤੇ ਹਰਿ ਰਾਇ ਦੇ ਦਰਬਾਰ ਵਿਚ ਚੋਖਾ ਚਿਰ ਰਹਿਆ, ਇਸ ਗੱਲ ਦਾ ਉੱਲੇਖ ਕਰਦਾ ਹੈ ਕਿ ਸਿੱਖ ਆਪਣੇ ਗੁਰੂਆਂ ਨੂੰ "ਮਹੱਲ ਪਹਲਾ", "ਮਹੱਲ ਦੂਜਾ", "ਮਹੱਲ ਤੀਜਾ", "ਮਹੱਲ ਚੋਥਾ" ਤੇ ਇਸੇ ਤਰ੍ਹਾਂ "ਮਹੱਲ ਪੰਜਵਾਂ" ਕਰਕੇ ਯਾਦ ਕਰਦੇ ਹਨ।[2] ਇਸ ਤੋਂ ਸਪਸ਼ਟ ਹੈ ਕਿ ਮੁਢ

[2] ਦੇਖੋ ਗੰਡਾ ਸਿੰਘ, 'ਮਾਖ਼ਜ਼ਿ ਤਵਾਰੀਖ਼ਿ ਸਿੱਖਾਂ', ਪ੍ਰਕਰਣ "ਦਬਿਸਤਾਨਿ ਮਜ਼ਾਹਿਬ", ਪੰਨਾ ੩੧.

ਵਿਚ ਗੁਰ-ਵਿਅਕਤੀ ਨੂੰ "ਮਹਲੁ" ਕਰਕੇ ਲਿਖਿਆ ਜਾਂਦਾ ਸੀ; ਇਹ ਸ਼ਬਦ ਬਾਅਦ ਵਿਚ ਹੀ ਕਿਤੇ "ਮਹਲਾ" ਵਿਚ ਵਟਿਆ। ਸਿੱਟਾ ਇਹ ਕਿ੍ ਪ੍ਰਾਚੀਨ ਪੋਥੀਆਂ ਤੇ ਪ੍ਰਾਚੀਨ ਬੀੜਾਂ ਵਿਚ ਸ਼ਬਦ ਨਾਲ ਜਿੱਥੇ ਕਿਤੇ "ਮਹਲਾ" ਦੀ ਥਾਂ ਪਦ "ਮਹਲੁ" ਆਇਆ ਹੈ, ਉੱਥੇ ਹੀ ਉਸ ਹਿੱਸੇ ਨੂੰ ਕਿਸੇ ਮੁਢਲੇ ਬਾਣੀ-ਸੰਗ੍ਰਹਿ ਤੋਂ ਆਇਆ ਸਮਝਣਾ ਚਾਹੀਦਾ ਹੈ, ਭੁੱਲ ਕਰਕੇ ਵਰਤਿਆ ਗਇਆ ਨਹੀਂ ਮੰਨਣਾ ਚਾਹੀਦਾ, ਜਿਵੇਂ ਕਿ ਅਨਾੜੀ ਪਾਠਕ ਅਕਸਰ ਕਹਣ ਦੀ ਭੁੱਲ ਕਰਦੇ ਹਨ।

"ਮਹਲੁ" ਪਦ ਦੀ ਵਰਤੋਂ, ਗਿਣਤੀਆਂ ਦੀਆਂ ਕੁਝ ਥਾਵਾਂ ਛਡ ਕੇ, ਜੋ ਕਿ ਬਾਅਦ ਦੀਆਂ ਲਿਖਤਾਂ ਹਨ, 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਨਿਰੰਤਰ ਹੋਈ ਮਿਲਦੀ ਹੈ। ਸੋ ਪਤਾ ਲੱਗਾ ਕਿ ਪੁਰਾਣੀ ਪਰਿਪਾਟੀ ਗੁਰ-ਵਿਅਕਤੀਆਂ ਲਈ "ਮਹਲੁ" ਪਦ ਵਰਤਣ ਦੀ ਸੀ। 'ਬਾਹੋਵਾਲ ਵਾਲੀ ਪੋਥੀ ਵਿਚ ਸੰਮਿਲਿਤ ਬਾਣੀ ਨਾਲ ਵੀ ਅਨੇਕ ਥਾਵਾਂ ਤੇ "ਮਹਲੁ" ਪਦ ਵਰਤਿਆ ਮਿਲਦਾ ਹੈ, ਤੇ ਇਹ ਹਿੱਸੇ ਹਨ ਵੀ ਪੁਰਾਣੇ। ਇਨ੍ਹਾਂ ਨੂੰ ਪੁਰਾਣੀ ਪਰਿਪਾਟੀ ਦੇ ਬਾਣੀ-ਸੰਗ੍ਰਹਾਂ ਤੋਂ ਆਏ ਮੰਨਣਾ ਨਿਆਇਕਾਰੀ ਹੋਵੇਗਾ।

੨) **ਮੰਗਲਾਂ ਦੇ ਰੂਪ** : "ਮਹਲੁ" ਪਦ ਦੀ ਵਰਤੋਂ ਤੋਂ ਅਤਿਰਿਕਤ ਪ੍ਰਾਚੀਨ ਬਾਣੀ-ਸੰਗ੍ਰਹਾਂ ਵਿਚ ਮੰਗਲਾਂ ਦੇ ਰੂਪ ਮੌਜੂਦਾ ਰੂਪਾਂ ਨਾਲੋਂ ਭਿੰਨ ਹਨ। 'ਬਾਹੋਵਾਲ ਵਾਲੀ ਪੋਥੀ' ਵਿਚ ਭਿੰਨ ਭਿੰਨ ਥਾਵਾਂ ਤੇ ਹੇਠ ਲਿਖੇ ਮੰਗਲ ਆਏ ਹਨ :

ੴ ਗੁਰੂ ਸਤਿ
੧ ਗੁਰੂ ਸਤਿ

੧ ੴ ਗੁਰੂ ਸਤਿ
ਸਤਿਗੁਰੂ ਪਰਸਾਦਿ
੧ ਸਤਿਗੁਰੁ ਪ੍ਰਸਾਦਿ
੧ ਸ੍ਰੀ ਸਤਿਗੁਰੂ ਪ੍ਰਸਾਦਿ

੧ ੴ ਸਤਿਗੁਰੂ ਪਰਿਸਾਦਿ

ਇਹ ਉਨ੍ਹਾਂ ਲਿਖਾਰੀਆਂ ਦੀਆਂ ਵਿਅਕਤੀਗਤ ਰੁਚੀਆਂ ਦੇ ਸੂਚਕ ਹਨ ਜਿਨ੍ਹਾਂ ਤੋਂ ਸੰਬੰਧਿਤ ਥਾਵਾਂ ਵਾਲੇ ਸ਼ਬਦ ਬਾਣੀ-ਭਾਲ ਦੀ ਯਾਤ੍ਰਾ ਵਿਚ ਆਏ ਹਨ ਤੇ ਜੋ 'ਬਾਹੋਵਾਲ ਵਾਲੀ ਪੋਥੀ' ਦੇ ਸੰਗ੍ਰਹਿ-ਕਰਤਾ ਨੇ ਓਵੇਂ ਜਿਵੇਂ ਲਿਖ ਜਾਂ ਸੰਭਾਲ ਲਏ ਲਗਦੇ ਹਨ।

'ਬਾਹੋਵਾਲ ਵਾਲੀ ਪੋਥੀ' ਵਿਚ ਮੰਗਲ ਰੂਪ ਵਿਚ ਮੂਲਮੰਤ੍ਰ ਦੀ ਕਿਤੇ ਵੀ ਵਰਤੋਂ ਹੋਈ ਨਹੀਂ ਮਿਲਦੀ; ਜਿੱਥੇ ਕਿਤੇ ਮਿਲਦੀ ਹੈ, ਬਾਅਦ ਦੀ ਭੰਨ-ਤੋੜ ਦਾ ਸਿੱਟਾ ਹੈ।

ਹੋਰ ਵੀ ਗ੍ਰੰਥ ਹਨ ਜਿਨ੍ਹਾਂ ਵਿਚ ਮੂਲਮੰਤ੍ਰ ਨਹੀਂ ਹੈ ਤੇ ਜਿਨ੍ਹਾਂ ਦਾ ਉੱਲੇਖ ਅਸੀਂ ਅੱਗੇ ਚਲ ਕੇ ਕਰਾਂਗੇ। ਪਰੰਤੂ ਉਨ੍ਹਾਂ ਵਿਚ ਵੀ ਮੰਗਲ "੧ਓ ਸਤਿਗੁਰੂ ਪ੍ਰਸਾਦਿ" ਜਾਂ ਫਿਰ "੧ਓ ਗੁਰ ਪ੍ਰਸਾਦਿ" ਆਇਆ ਹੈ, "ਗੁਰੂ ਸਤਿ" ਨਹੀਂ। ਜ਼ਾਹਿਰ ਹੈ ਕਿ ਮੰਗਲ ਦਾ ਰੂਪ ਪਹਲਾਂ ਸਥਿਰ ਨਹੀਂ ਹੋਇਆ ਸੀ ਤੇ ਉਸ ਲਈ ਭਿੰਨ ਭਿੰਨ ਸੂਤ੍ਰ ਵਰਤ ਲਏ ਜਾਂਦੇ ਸਨ। ਮੁਢਲੇ ਸੂਤ੍ਰ ਉਪਰ-ਵਰਣਿਤ ਹੀ ਸਨ। ਬਾਅਦ ਵਿਚ ਇਹ "ਗੁਰੁ ਪ੍ਰਸਾਦਿ" ਤੇ "ਸਤਿਗੁਰ ਪ੍ਰਸਾਦਿ" ਤੇ ਪਰਿਪੱਕ ਹੋਏ। "ਗੁਰੂ ਸਤਿ" ਤੋਂ "ਸਤਿਗੁਰੂ ਪਰਸਾਦਿ" ਵਿਚ ਵਟਣ ਦੀ ਕਿਰਿਆ ਪਿੱਛੇ ਸੰਭਵ ਹੈ, 'ਬਾਬਾ ਮੋਹਨ ਵਾਲੀਆਂ ਪੋਥੀਆਂ' ਦਾ ਹੱਥ ਹੋਵੇ। ਉਸ ਵਿਚ ਮੰਗਲ ਵਜੋਂ ਰਾਗਾਂ ਦੇ ਮੁਢ ਵਿਚ;

ੴ ਸਤਿਗੁਰੂ ਪਰਸਾਦੁ
ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ
ਅਕਾਲ ਮੂਰਤਿ ਅਜੂਨੀ ਸੰਭਉ

ਆਇਆ ਹੈ ਤੇ ਦੋ ਤਿੰਨ ਥਾਵਾਂ ਉੱਤੇ "ਸਤਿਗੁਰ ਪਰਸਾਦ" ਜਾਂ "ਗੁਰ ਪਰਸਾਦ" ਮੁੜ ਮੂਲ-ਮੰਤ੍ਰ ਦੇ ਅੰਤ ਤੇ ਵੀ ਦੁਹਰਾਇਆ ਹੋਇਆ ਹੈ (ਪਲੇਟ I,ਚਿਤ੍ਰ ੧) ਹੋਰਨਾ ਥਾਵਾਂ ਅਥਵਾ ਨਿੱਕੇ ਪ੍ਰਕਰਣਾਂ ਉੱਤੇ ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ "ੴ ਸਤਿਗੁਰੂ ਪ੍ਰਸਾਦ" ਲਿਖਿਆ ਹੈ ਤੇ ਕਈ ਥਾਵਾਂ ਤੇ ਨਿਪਟ /੧/, /ੴ/ ਜਾਂ /ੴ ਸਤਿਗੁਰੂ/ ਦਿਸ ਆਉਂਦਾ ਹੈ। ਬੱਧੀ ਪਰਿਪਾਟੀ ਤੋਂ ਇਹ ਵਿਚਲਣ (**deviation**) ਉਸੇ ਗੱਲ ਵੱਲ ਸੰਕੇਤ ਕਰਦਾ ਹੈ ਕਿ ਜਿਸ ਬਿਆਜ਼ ਤੋਂ ਇਹ ਸ਼ਬਦ ਆਏ ਹਨ, ਉੱਥੇ ਇਹ ਇਨ੍ਹਾਂ ਸਿਰਲੇਖਾਂ ਨਾਲ ਹੀ ਲਿਖੇ ਹੋਏ ਸਨ। ਫ਼ਾਰਸੀ ਅੱਖਰਾਂ ਦੀ ਇਕ ਬਿਆਜ਼ ਵਿਚ, ਜਿਸ ਦਾ ਜ਼ਿਕਰ ਅਸੀਂ ਅੱਗੇ 'ਮਹਲਾ ਪਦ ਦਾ ਉਚਾਰਣ' ਨਾਂ ਦੇ ਪ੍ਰਕਰਣ ਵਿਚ ਲਿਖਤ ਦੇ ਚਿਤ੍ਰਾਂ ਸਹਿਤ ਫਿਰ ਕਰਾਂਗੇ, ਸ਼ਬਦਾਂ ਦੇ ਮੁਢ ਵਿਚ ਕੇਵਲ ਇਹ ਸਿਰਲੇਖ ਆਇਆ ਹੈ :

ਸਤਨਾਮ ਕਰਤਾਪੁਰਖ ਸ੍ਰੀ ਸਤਗੁਰ ਪਰਸਾਦ

'ਅਹੀਆਪੁਰ ਵਾਲੀ ਪੋਥੀ' ਵਿਚ ਵਾਰ ਰਾਗੁ ਆਸਾ ਦੇ ਮੁਢਲੇ ਤਿੰਨ ਸਲੋਕਾਂ ਤੋਂ ਪਹਲਾਂ ਆਏ ਮੂਲਮੰਤ੍ਰ ਵਿਚ "ਸਤਿਗੁਰ ਪ੍ਰਸਾਦਿ" ਨਹੀਂ, "ਗੁਰ ਪ੍ਰਸਾਦਿ" ਹੈ, ਪਰ ਇਹ ਲਿਖਤ ਮੂਲ ਲਿਖਾਰੀ ਦੀ ਨਹੀਂ; ਕਿਸੇ ਹੋਰ ਦੇ ਹੱਥ ਦੀ ਲੰਡਾ ਲਿਪੀ ਵਿਚ ਬਾਅਦ ਦੀ ਕੀਤੀ ਹੋਈ ਹੈ। ਇਸ ਲਈ ਇਹ ਕਹਣਾ ਉਚਿਤ ਹੋਵੇਗਾ ਕਿ 'ਬਾਬਾ ਮੋਹਨ ਵਾਲੀਆਂ ਪੋਥੀਆਂ' ਦੇ ਸੰਪਾਦਕ ਦੀ ਰੁਚੀ ਮੰਗਲ ਵਜੋਂ ਨਿਰੰਤਰ "ਸਤਿਗੁਰੂ ਪਰਸਾਦ" ਵਰਤਣ ਦੀ ਸੀ, ਜੋ ਨਿਪਟ "ਗੁਰ ਪਰਸਾਦਿ" ਵਰਤੇ ਜਾਣ ਨਾਲੋਂ ਵਧੇਰੇ ਸਤਿਕਾਰ ਤੇ ਚੋਖੀ ਵਧ ਨਿਸ਼ਠਾ ਦਾ ਸੂਚਕ ਹੈ। ਤਾਂ ਵੀ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਸਮੇਂ "ਸਤਿਗੁਰ ਪ੍ਰਸਾਦਿ" ਦੀ ਥਾਂ "ਗੁਰ ਪ੍ਰਸਾਦਿ" ਵਰਤਣ ਦੀ ਪਰਿਪਾਟੀ ਵੀ ਬੜੀ ਤੀਬਰਤਾ ਸਹਿਤ ਚਲੀ ਹੋਈ ਸੀ, ਜਿਸ ਦੀ ਵਰਤੋਂ ਅਸੀਂ ਅੱਗੇ ਬੀੜਾਂ

ਵਿਚ ਨਿਰੰਤਰ ਹੋਈ ਵੇਖਦੇ ਹਾਂ। ਦੋਵੇਂ ਪਰਿਪਾਟੀਆਂ ਇਕਸਾਥ ਵਿਕਸਿਤ ਹੋਈਆਂ ਲਗਦੀਆਂ ਹਨ ਤੇ ਇਨ੍ਹਾਂ ਨੇ ਹੀ "ਗੁਰੁ ਸਤਿ" ਵਾਲੀ ਪਰਿਪਾਟੀ ਦੀ ਥਾਂ ਲਈ ਸਿੱਧ ਹੁੰਦੀ ਹੈ। ਪਰੰਤੂ "ਗੁਰੂ ਸਤਿ" ਵਾਲੀ ਪਰਿਪਾਟੀ ਦੇ ਪੁਰਾਤਨ ਹੋਣ ਵਿਚ ਸ਼ਕ ਨਹੀਂ ਕੀਤਾ ਜਾ ਸਕਦਾ।

'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਮੂਲਮੰਤ੍ਰ ਰੂਪ ਵਿਚ ਆਇਆ ਮੰਗਲ, ਮੂਲਮੰਤ੍ਰ ਦੇ ਵਿਕਾਸ ਦੀ ਕਹਾਣੀ ਵੀ ਕਰਦਾ ਹੈ! ਇਹ ਸਤਿਗੁਰੂ ਦੇ ਪ੍ਰਸਾਦਿ ਦੁਆਰਾ ਮਿਲਣ ਵਾਲੇ ਏਕੰਕਾਰ ਓਅੰਕਾਰ (੧ਓ) ਦੇ ਸੁਰੂਪ ਨੂੰ ਦ੍ਰਿੜ੍ਹ ਕਰਾਣ ਲਈ ਘੜਿਆ ਗਿਆ ਸੂਤ੍ਰ ਹੈ। ਪਹਲਾਂ ਇਸ ਦਾ ਪਾਠ—

"ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਾਲ ਮੂਰਤਿ ਅਜੂਨੀ ਸੰਭਉ"

ਸੀ, ਜੇਹਾ ਕਿ ਇਨ੍ਹਾਂ ਪੋਥੀਆਂ ਵਿਚ ਲਿਖਿਆ ਮਿਲਦਾ ਹੈ; ਫਿਰ, ਸਮਾਂ ਪਾ ਕੇ, "ਸਚੁ" ਦੀ ਥਾਂ "ਸਤਿ", "ਕਰਤਾਰੁ" ਦੀ ਥਾਂ "ਕਰਤਾਪੁਰਖੁ", "ਨਿਰੀਕਾਰੁ" ਦੀ ਥਾਂ "ਨਿਰਵੈਰੁ" ਤੇ "ਸੰਭਉ" ਦੀ ਥਾਂ "ਸੈਭੰ" ਨੇ ਲੈ ਲਈ। ਇਹ ਤਬ੍ਦੀਲੀ ਕਦੋਂ, ਕਿਸ ਨੇ ਤੇ ਕਿਉਂ ਕੀਤੀ ? —ਇਸ ਦਾ ਉੱਤਰ ਸਾਡੀ ਬੁੱਧੀ ਦੇਣ ਤੋਂ ਅਸਮਰਥ ਹੈ, ਕਿਉਂਜੋ ਹੋਰ ਕਿਸੇ ਪ੍ਰਾਚੀਨ ਪੋਥੀ ਜਾਂ ਬੀੜ ਵਿਚ ਸਾਨੂੰ ਇਸ ਪਾਠ ਵਾਲਾ ਮੂਲਮੰਤ੍ਰ ਨਹੀਂ ਮਿਲਿਆ। ਹਾਂ, 'ਗੁਰੂ ਹਰਿ ਸਹਾਇ ਵਾਲੀ ਪੋਥੀ' ਵਿੱਚੋਂ "ਸਚੁ ਨਾਮ ਬਾਬਾ ਨਾਨਕ" ਪਾਠ ਵਾਲੀ ਲਿਖਤ ਦੇ ਇਕ ਪਤ੍ਰੇ ਦੇ ਮਿਲਣ ਦਾ ਪਤਾ ਹੈ (ਪਲੇਟ IX, ਚਿਤ੍ਰ ੭)। ਇਹ ਵੀ ਪਤਾ ਹੈ ਕਿ ਜਪੁ ਦੇ ਮੁਢ ਵਿਚ ਆਏ ਸਲੋਕ ਵਿਚ ਪਾਠ "ਸਚੁ" ਹੈ, "ਸਤਿ" ਨਹੀਂ। ਜਪੁ ਦੀਆਂ ਅਗਲੀਆਂ ਪਉੜੀਆਂ ਵਿਚ ਵੀ ਗੱਲ "ਸਾਚਾ ਸਾਹਿਬ ਸਾਚਿ ਨਾਇ" ਦੀ ਹੀ ਕੀਤੀ ਗਈ ਹੈ। ਗੁਰੂ ਬਾਬਾ ਨਾਨਕ ਜੀ ਦੀ ਬਾਣੀ ਵਿਚ "ਸਤਿ" ਦੇ ਮੁਕਾਬਲੇ ਤੇ "ਸਚੁ" ਨੂੰ ਵਰਤਣ ਦੀ ਤਰਜੀਹ ਇਸ ਪਦ ਦੇ ਪਹਲਾਂ ਪਹਲ "ਸਚੁ ਨਾਮ" ਦੇ ਰੂਪ ਵਿਚ ਚਲਦੇ ਹੋਣ ਦਾ ਸੰਕੇਤ ਕਰਦੀ ਹੈ। ਇਸ ਨੂੰ "ਸਤਿ" ਵਿਚ ਤੇ "ਕਰਤਾਰੁ" ਨੂੰ, ਜੋ ਓਦੋਂ ਆਮ ਵਰਤੋਂ ਵਿਚ ਆਉਂਦਾ ਸੀ, "ਕਰਤਾਪੁਰਖੁ" ਵਿਚ ਬਦਲਣਾ ਇਨ੍ਹਾਂ ਨੂੰ ਪੁਰਾਣੀ ਪਰਿਪਾਟੀ ਵਾਲੀ ਸੂਤ੍ਰਿਕ ਸ਼ੈਲੀ ਵਿਚ ਢਾਲਣ ਦੀ ਕਿਰਿਆ ਲਗਦੀ ਹੈ। ਕਦੀਮ ਜਾਂ ਦੱਖਣੀ ਉਰਦੂ ਵਿਚ, ਜਿਸ ਨੂੰ ਪੁਰਾਣੀ ਸਾਂਝੀ ਭਾਸ਼ਾ "ਹਿੰਦਵੀ" ਅਥਵਾ "ਸਾਧੂਕੜੀ" ਦਾ ਮੁਸਲਮਾਨੀ ਪ੍ਰਭਾਵ ਵਾਲੀ ਭਾਖਾ ਕਹਿਆ ਜਾ ਸਕਦਾ ਹੈ, ਲਿਖੇ ਕਿੱਸਿਆਂ ਦੇ ਮੁਨਾਜਾਤ (ਪ੍ਰਭੂ ਸਤੁਤੀ ਵਾਲੇ ਪਦਿਆਂ) ਵਿਚ "ਕਰਤਾਰੁ' ਪਦ ਪਰਮਾਤਮਾ ਲਈ ਵਰਤਿਆ ਆਮ ਮਿਲਦਾ ਹੈ। ਗੁਰੂ ਨਾਨਕ ਸਾਹਿਬ ਵੇਲੇ ਵੀ ਇਸੇ ਦੀ ਵਰਤੋਂ ਕੀਤੀ ਜਾਂਦੀ ਸੀ। "ਕਰਤਾਰੁ" ਦਾ ਭਾਵ 'ਖ਼ਾਲਿਕ' ਜਾਂ 'ਪੈਦਾ ਕਰਨ ਵਾਲਾ' ਹੈ। "ਕਰਤਾ ਪੁਰਖੁ" ਕਰਤਾਰੁ ਦਾ ਹੀ ਦਾਰਸ਼ਨਿਕ ਸ਼ਬਦਾਵਲੀ ਵਿਚ ਢਲਿਆਂ ਪਦ ਹੈ। ਪੰਚਮ ਪਾਤਸ਼ਾਹ ਨੇ ਇਸ ਨੂੰ "ਕਰਤਾਰੁ" ਦੀ ਥਾਂ ਇਸ ਲਈ ਚਲਾਇਆ ਲਗਦਾ ਹੈ ਤਾਂ ਜੋ ਸਿਖ ਮਤ ਦੀ ਧਾਰਣਾ ਬਾਰੇ ਕੋਈ ਭੁਲੇਖਾ ਨ ਰਹੇ ਕਿ ਸ੍ਰਿਸ਼ਟੀ ਦਾ ਇੱਕੋ ਇਕ ਕਰਤਾ ਪਰਮਾਤਮਾ ਆਪ ਹੈ ਤੇ ਉਸ ਨੂੰ ਇਸ ਕਾਰਜ ਲਈ

ਪ੍ਰਕ੍ਰਿਤੀ ਦੀ ਮੱਦਦ ਦੀ ਲੋੜ ਨਹੀਂ, ਜਿਵੇਂ ਕਿ ਭਾਰਤੀ ਦਰਸ਼ਨ ਸ਼ਾਸ਼ਤ੍ਰਾਂ ਦੇ ਕੁਝ ਚਿੰਤਕ ਕਲਪਿਤ ਕਰਦੇ ਹਨ। "ਕਰਤਾ" ਨਾਲ "ਪੁਰਖੁ" ਦਾ ਲਾਉਣਾ ਯਕੀਨੀ ਤੌਰ 'ਤੇ "ਪ੍ਰਕਿਰਤੀ" ਦੇ ਨਿਸ਼ੇਧ ਵਿਚ ਹੈ। ਸਿਖ ਵਿਚਾਰਧਾਰਾ ਵਿਚ ਪਰਮਾਤਮਾ ਨੂੰ ਵਧੇਰੇ ਕਰ ਕੇ ਪੁਰਖੁ ਰੂਪ ਵਿਚ ਚਿਤਾਰਿਆ ਗਇਆ ਹੈ, ਭਾਵੇਂ ਵਿਖੇਪਤਾ ਦਰਸਾਣ ਲਈ ਉਸ ਨਾਲ ਕੋਈ ਨ ਕੋਈ ਹੋਰ ਪਦ ਅਵੱਸ਼ ਜੋੜਿਆ ਗਇਆ ਮਿਲਦਾ ਹੈ। "ਅਕਾਲ ਪੁਰਖੁ", "ਕਰਤਾ ਪੁਰਖੁ", "ਆਦਿ ਪੁਰਖੁ", "ਨਿਰੰਜਨ ਪੁਰਖੁ", "ਸਤਿ ਪੁਰਖੁ" ਇਸ ਵਰਤੋਂ ਦੇ ਕੁਝ ਉਦਾਹਰਣ ਹਨ। "ਪੁਰਖੁ" ਦੀ ਵਰਤੋਂ ਨਾਲ ਉਸ ਦਾ ਸੰਬੰਧ ਮਨੁੱਖ-ਮਾਤ੍ਰ ਨਾਲ ਆਪਣੇ ਆਪ ਕਾਇਮ ਹੋ ਜਾਂਦਾ ਹੈ। ਉਹ ਮਨੁੱਖ-ਮਾਤ੍ਰ ਦਾ ਸੋਮਾ ਹੈ ਤੇ ਅਨੁਕਰਣ ਯੋਗ ਆਦਰਸ਼ ਵੀ ਹੈ। ਦੋਵੇਂ ਗੱਲਾਂ "ਪੁਰਖੁ" ਪਦ ਦੀ ਵਰਤੋਂ ਨਾਲ ਸੁਗਮ ਭਾਂਤ ਅੱਖਾਂ ਸਾਮ੍ਹਣੇ ਆ ਜਾਂਦੀਆਂ ਹਨ। ਇਸੇ ਲਈ ਤਬਦੀਲੀ ਕੀਤੀ ਗਈ ਲਗਦੀ ਹੈ।

'ਬਾਬਾ ਮੋਹਨ ਵਾਲੀਆਂ ਪੋਥੀਆਂ' ਦੇ ਮੂਲਮੰਤ੍ਰ ਵਿਚ ਅਗਲਾ ਪਦ "ਨਿਰਭਉ" ਹੈ ਤੇ ਉਸ ਤੋਂ ਅਗਲਾ "ਨਿਰੀਕਾਰੁ"। ਪੰਚਮ ਪਾਤਸਾਹ ਦੇ ਨਿਰਧਾਰਿਤ ਮੂਲਮੰਤ੍ਰ ਵਿਚ ਪਹਲਾ ਅਥਵਾ "ਨਿਰਭਉ" ਉਵੇਂ ਜਿਵੇਂ ਕਾਇਮ ਹੈ, ਪਰ "ਨਿਰੀਕਾਰੁ" ਦੀ ਥਾਂ "ਨਿਰਵੈਰੁ" ਨੇ ਲੈ ਲਈ ਹੈ। "ਨਿਰੀਕਾਰੁ" (ਨਿਰ+ਆਕਾਰ), ਨਿਰੰਕਾਰ ਦਾ ਹੀ ਲੌਕਿਕ ਰੂਪ ਹੈ। ਇਸ ਦਾ ਅਰਥ 'ਆਕਾਰ-ਹੀਨ' (ਕਿਸੇ ਵੀ ਆਕਾਰ ਦੀ ਕੈਦ ਤੋਂ ਬਾਹਰ) ਅਥਵਾ 'ਨਿਰਗੁਣ ਸ੍ਵਰੂਪ-ਧਾਰੀ' ਹੋਣਾ ਹੈ। ਅਗਲੇ ਪਦ "ਅਕਾਲ ਮੂਰਤਿ" ਤੇ "ਅਜੂਨੀ" ਪਰਮਾਤਮਾ ਦੇ ਨਿਰਗੁਣ ਸ੍ਵਰੂਪ ਨੂੰ ਹੀ ਪ੍ਰਗਟਾਉਣ ਵਾਲੇ ਹਨ। "ਨਿਰੀਕਾਰੁ" ਕਹਣ ਪਿੱਛੋਂ ਉਨ੍ਹਾਂ ਦੇ ਲਿਆਉਣ ਦੀ ਕੋਈ ਵਧੇਰੇ ਲੋੜ ਨਹੀਂ ਰਹ ਜਾਂਦੀ ਸੀ। ਇਸੇ ਕਾਰਣ, ਸ਼ਾਇਦ, ਸਤਿਗੁਰਾਂ ਨੇ "ਨਿਰੀਕਾਰੁ" ਨੂੰ "ਨਿਰਵੈਰ" ਵਿਚ ਬਦਲ ਦਿੱਤਾ ਤੇ "ਅਕਾਲ ਮੂਰਤਿ" ਤੇ "ਅਜੂਨੀ" ਨੂੰ ਓਵੇਂ ਜਿਵੇਂ ਰਹਣ ਦਿੱਤਾ, ਕਿਉਂਜੋ ਪਿਛਲੇ ਦੋਵੇਂ ਪਦ ਸਿਖ ਮਤ ਦੀ ਪਰਮਾਤਮਾ ਸੰਬੰਧੀ ਧਾਰਣਾ ਨੂੰ ਸਪਸ਼ਟ ਕਰਨ ਲਈ ਜ਼ਰੂਰੀ ਸਨ। "ਨਿਰਵੈਰੁ" ਉਚੇਚੇ ਤੌਰ ਤੇ ਲਿਆਉਣ ਦੀ ਇਸ ਲਈ ਲੋੜ ਪਈ ਲਗਦੀ ਹੈ, ਕਿਉਂਜੋ ਮਜ਼ਬਾਂ ਦੇ ਇਤਿਹਾਸ ਵਿਚ ਕੁਝ ਮਜ਼ਬਾਂ ਦੇ ਰੱਬ ਦੂਸਰੇ ਮਜ਼ਬਾਂ ਦੇ ਰੱਬਾਂ ਅਤੇ ਉਨ੍ਹਾਂ ਦੇ ਨਾਮ-ਲੇਵਿਆਂ ਨਾਲ ਘ੍ਰਿਣਾ ਕਰਦੇ ਤੇ ਵੈਰ ਕਮਾਉਂਦੇ ਚਿਤ੍ਰੇ ਗਏ ਹਨ। ਸਾਮੀ ਨਸਲ ਦੇ ਹੋਰਨਾਂ ਲੋਕਾਂ ਵਾਂਗ ਯਹੂਦੀ ਲੋਕਾਂ ਦਾ ਰੱਬ "ਯਾਹਵਾ" ਵੀ ਪਹਲਾਂ ਇਕ ਫ਼ਿਰਕੇ ਦਾ ਰੱਬ ਸੀ। ਹੌਲੀ ਹੌਲੀ ਹਰ ਰੱਬ ਭੁਲ ਭੁਲਾ ਕੇ ਯਹੂਦੀਆਂ ਦਾ ਇਹ ਇਕ ਹੀ ਰੱਬ ਬਣ ਗਇਆ, ਉਸੇ ਤਰ੍ਹਾਂ ਜਿਸ ਤਰ੍ਹਾਂ ਵੈਦਿਕ ਲੋਕਾਂ ਦਾ "ਵਰੁਣ" ਤੇ ਯੂਨਾਨੀ ਲੋਕਾਂ ਦਾ 'ਜੀਅਸ" ਬਣ ਗਏ। ਇਕ ਮੰਨੇ ਜਾਣ ਤੇ ਵੀ "ਯਾਹਵਾ" ਨੂੰ ਕਨਆਨ ਦੇ ਦੂਸਰੇ ਦੇਵਤੇ "ਬਾਲ" ਨਾਲ ਬੜਾ ਵੈਰ ਵਿਰੋਧ ਰਹਿਆ। ਯਹੂਦੀ ਮਤ ਤੋਂ ਹੀ ਸਮਾਂ ਪਾ ਕੇ ਈਸਾਈਅਤ ਤੇ ਇਸਲਾਮ ਵਿਕਸਿਤ ਹੋਏ। ਜਿੱਥੇ ਈਸਾਈਅਤ ਨੇ ਆਪਣੇ ਮਤ ਵਿਚ ਦਇਆ ਤੇ ਨਦਰ ਨੂੰ ਦਾਖਿਲ ਕਰ ਕੇ ਰੱਬ ਨੂੰ ਵੈਰ ਮੁਕਤ ਕਰ ਲਇਆ, ਉੱਥੇ ਮੁਸਲਮਾਨਾਂ ਨੇ ਉਸ ਨੂੰ "ਰੱਬ-ਉਲ-ਆਲਮੀਨ" (ਸਾਰੇ

ਲੋਕਾਂ ਦਾ ਰੱਬ) ਮੰਨਦਿਆਂ ਹੋਇਆਂ ਵੀ "ਜੱਬਾਰ" (ਜਬਰ ਕਰਨ ਵਾਲਾ) ਤੇ "ਕੱਹਾਰ" (ਕਹਰ ਢਾਹੁਣ ਵਾਲਾ) ਦਸਿਆ। ਇਸਲਾਮ ਦੇ ਪੈਰੋਕਾਰਾਂ ਨੇ ਆਪਣੇ ਵਿਹਾਰ ਵਿਚ ਆਪਣੇ ਵਿਰੋਧੀਆਂ ਨਾਲ ਭਰਪੂਰ ਵੈਰ ਤੇ ਘਿਰਣਾ ਦਾ ਵਤੀਰਾ ਅਪਣਾਈ ਰਖਿਆ ਤੇ ਇਸ ਨੂੰ ਅੱਲਾਹ ਤਆਲਾ ਦਾ ਫੁਰਮਾਨ ਜਾਣਿਆ। ਗੁਰੂ ਸਾਹਿਬ ਸਿੱਖ ਮਤ ਦੀ ਧਾਰਣਾ ਵਾਲੇ ਰੱਬ ਨੂੰ ਇਸ ਤੰਗਦਿਲੀ ਤੋਂ ਮੁਕਤ ਰਖਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਮੂਲਮੰਤ੍ਰ ਵਿਚ "ਨਿਰਵੈਰੁ" ਵਾਲੇ ਗੁਣ ਨੂੰ ਬੜੇ ਉਘੜਵੇਂ ਰੂਪ ਨਾਲ ਪੇਸ਼ ਕੀਤਾ। ਇਧਰ ਤਬਦੀਲੀ ਇਸੇ ਸੋਚ ਕਾਰਣ ਵਜੂਦ ਵਿਚ ਆਈ।

"ਨਿਰੀਕਾਰੁ" ਦੀ ਥਾਂ "ਨਿਰਵੈਰੁ" ਨੂੰ ਤਰਜੀਹ ਦੇਣ ਦਾ ਇਕ ਹੋਰ ਕਾਰਣ ਸਿਖ ਸੰਗਤਾਂ ਨੂੰ ਆਚਰਣ ਦਾ ਪ੍ਰਾਪਤ ਕਰਨ ਯੋਗ ਆਦਰਸ਼ ਜੁਟਾਉਣਾ ਵੀ ਸੀ। ਉਪਰ ਇਸ ਗੱਲ ਵਲ ਸੰਕੇਤ ਕੀਤਾ ਜਾ ਚੁਕਿਆ ਹੈ ਕਿ ਸਿੱਖ-ਮਤ ਵਿਚ ਅਕਾਲ ਪੁਰਖੁ ਮਨੁੱਖ-ਮਾਤ੍ਰ ਲਈ ਅਨੁਕਰਣ ਯੋਗ ਆਦਰਸ਼ ਵੀ ਹੈ। "ਨਿਰਭਉ" ਤੇ "ਨਿਰਵੈਰੁ" ਉਸ ਆਦਰਸ਼ ਨੂੰ ਦਰਸਾਂਦੇ ਹਨ ਜਿਸ ਨੂੰ ਗੁਰਸਿਖ ਨੇ ਗ੍ਰਹਣ ਕਰਨਾ ਹੈ। ਗੁਰਸਿਖ ਲਈ ਸੰਸਾਰ-ਯਾਤ੍ਰਾ ਵਿਚ "ਨਿਰਭਉ" ਤੇ "ਨਿਰਵੈਰੁ" ਹੋ ਕੇ ਵਿਚਰਨਾ ਜ਼ਰੂਰੀ ਹੈ। ਗੁਰਬਾਣੀ ਵਿਚ ਇਸੇ ਆਦਰਸ਼ ਨੂੰ ਇਨ੍ਹਾਂ ਪੰਗਤੀਆਂ ਰਾਹੀਂ ਦ੍ਰਿੜ੍ਹ ਕਰਾਇਆ ਗਇਆ ਹੈ :

(ੳ) ਨਾ ਕੋ ਬੈਰੀ ਨਹੀਂ ਬਿਗਾਨਾ ॥
ਸਗਲ ਸੰਗ ਹਮ ਕਉ ਬਨਿ ਆਈ ॥

(ਕਾਨੜਾ. ਮ: ੫, ਪੰ. ੧੨੯੯)

(ਅ) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

(ਸਲੋਕ ਮ: ੯, ਪੰ. ੧੪੨੭)

'ਬਾਬਾ ਮੋਹਨ ਵਾਲੀਆਂ ਪੋਥੀਆਂ' ਦੇ ਮੂਲਮੰਤ੍ਰ ਦੇ ਪਾਠ ਵਿਚ "ਅਕਾਲ ਮੂਰਤਿ" ਤੇ "ਅਜੂਨੀ" ਮੌਜੂਦ ਹਨ, ਪਰੰਤੂ ਅਗਲਾ ਪਦ "ਸੰਭਉ" ਇਸ ਵਕਤ ਪ੍ਰਚਲਿਤ "ਸੈਭੰ" ਨਾਲੋਂ ਭਿੰਨ ਹੈ। ਡਾ. ਟ੍ਰੰਪ "ਸੈਭੰ" ਨੂੰ "ਸੰਭਵ" ਤੋਂ ਵਿਕਸਿਤ ਹੋਇਆ ਮੰਨਦਾ ਹੈ, ਜਿਸ ਦੇ ਗੁਰਬਾਣੀ ਵਿਚ ਮਿਲਦੇ ਹੋਰ ਰੂਪ "ਸੰਭੂ", "ਸੰਭੌ" "ਸੰਭਵਿਅਉ" ਹਨ। ਭਾਈ ਕਾਨ੍ਹ ਸਿੰਘ ਨਾਭਾ "ਸੰਭਵਿਓ" ਤੇ "ਸੁੰਭਵਿਓ" ਨੂੰ "ਸ੍ਵਯੰਭਵ" ਤੇ "ਸ੍ਵਯੰਭੂ" ਤੋਂ ਵਿਕਸਿਤ ਹੋਇਆ ਦਸਦਾ ਹੈ, ਜਿਸ ਦੇ ਅਰਥ ਹਨ 'ਜੋ ਆਪਣੀ ਰੋਸ਼ਨੀ ਯਾ ਭੂਮੀ ਆਪ ਹੈ'। ਇੰਞ ਪ੍ਰਤੀਤ ਹੁੰਦਾ ਹੈ ਕਿ ਸਤਿਗੁਰਾਂ ਨੇ "ਸੰਭਉ" ਦੀ ਥਾਂ ਉਚਾਰਣ ਦੀ ਆਸਾਨੀ ਲਈ ਉਸ ਦਾ ਆਮ ਪ੍ਰਚਲਿਤ ਰੂਪ "ਸੈਭੰ" (ਉਚਾਰਣ, 'ਸੈਭੰਗ') ਕਰ ਦਿੱਤਾ। ਇਸ ਤੋਂ ਬਿਨਾ ਹੋਰ ਕੋਈ ਕਾਰਣ ਹੋਵੇ ਤਾਂ ਉਹ ਸਤਿਗੁਰੂ ਜੀ ਆਪ ਹੀ ਜਾਣਦੇ ਹਨ।

ਖੈਰ ਰਾਗਾਂ ਤੇ ਵਿਸ਼ੇਸ਼ ਬਾਣੀਆਂ ਤੋਂ ਪਹਲਾਂ ਮੂਲਮੰਤ੍ਰ ਲਿਖਣ ਦੀ ਪਰਿਪਾਟੀ 'ਬਾਬਾ ਮੋਹਨ ਵਾਲੀਆਂ ਪੋਥੀਆਂ' ਨੇ ਪਾਈ ਲਗਦੀ ਹੈ; ਪਹਲਾਂ ਦੀ ਪਰਿਪਾਟੀ ਉਪਰ-ਵਰਣਿਤ ਛੋਟੇ ਮੰਗਲ ਹੀ ਵਰਤਣ ਦੀ ਸੀ।

੩) **ਬਾਣੀ-ਸਿਰਲੇਖਾਂ ਦਾ ਸਥਾਨ ਤੇ ਡੌਲ :** ਬਾਣੀ-ਸੰਗ੍ਰਹਾਂ ਦੀਆਂ ਇਹ ਮੁਢਲੀਆਂ ਪੋਥੀਆਂ ਸਿਰਲੇਖਾਂ ਦੇ ਪੱਖ ਤੋਂ ਵੀ ਪੁਰਾਤਨਤਾ ਦੇ ਪੈਰ-ਚਿੰਨ੍ਹ ਜੁਟਾਂਦੀਆਂ ਹਨ। ਕੀ 'ਬਾਬਾ ਮੋਹਨ ਵਾਲੀਆਂ ਪੋਥੀਆਂ', ਕੀ 'ਬਾਹੋਵਾਲ ਵਾਲੀ ਪੋਥੀ', ਅਤੇ ਸ਼ਾਇਦ 'ਗੁਰੂ ਹਰਿਸਹਾਇ ਵਾਲੀ ਪੋਥੀ' ਵੀ, ਇਹ ਦਸਦੀਆਂ ਹਨ ਕਿ ਬਾਣੀ ਨਿਰੂਪਣ ਵੇਲੇ ਮੰਗਲ ਨੂੰ ਪਹਲੀ ਥਾਂ ਦਿੱਤੀ ਜਾਂਦੀ ਸੀ ਤੇ ਰਾਗੁ ਆਦਿ ਸਿਰਲੇਖਾਂ ਨੂੰ ਦੂਸਰੀ ਥਾਂ। ਇਸ ਲਈ ਜਿੱਥੇ ਕਿਤੇ ਇਸ ਮਰਯਾਦਾ ਦਾ ਉਲੰਘਣ ਹੋਇਆ ਹੈ, ਉਹ ਲਿਖਾਰੀ ਦੀ ਭੁੱਲ ਕਾਰਣ ਮੰਨਣਾ ਹੋਵੇਗਾ। ਇਸ ਨੂੰ ਇਸ ਗੱਲ ਦਾ ਸੰਕੇਤ ਕਰਦਾ ਵੀ ਸਮਝਣਾ ਚਾਹੀਦਾ ਹੈ ਕਿ ਮਰਯਾਦਾ ਭੰਗ ਕਰਨ ਵਾਲੇ ਅਜੇਹੇ ਗ੍ਰੰਥ ਅਵੱਸ਼ ਕਿਸੇ ਹੋਰ ਗ੍ਰੰਥ ਦਾ ਉਤਾਰਾ ਹਨ। ਇਹ ਭੁੱਲਾਂ ਅਨਾੜੀ ਉਤਾਰਾ ਕਰਨ ਵਾਲਿਆਂ ਤੋਂ ਹੀ ਹੋਈਆਂ, ਸੂਝਵਾਨ ਲਿਖਾਰੀਆਂ ਤੋਂ ਨਹੀਂ।

ਸਿਰਲੇਖ ਵਿਚਲੇ ਪੁਰਾਤਨਤਾ ਦੇ ਪੈਰ-ਚਿੰਨ੍ਹ ਸਿਰਲੇਖਾਂ ਦੇ ਰਾਗਾਂ ਦੇ ਆਮਿਆਨਾ ਢੰਗ ਨਾਲ ਲਿਖੇ ਜਾਣ ਤੋਂ ਵੀ ਮਿਲਦੇ ਹਨ। ਉਦਾਹਰਣ ਵਜੋਂ, ਪਹਲਾਂ ਪਹਲ ਸ੍ਰੀ ਰਾਗੁ ਮੁਢਲੀਆਂ ਪੋਥੀਆਂ ਵਿਚ, "ਰਾਗੁ ਸਿਰੀ ਰਾਗ" ਕਰਕੇ ਲਿਖਿਆ ਗਇਆ। ਬਾਅਦ ਵਿਚ ਮੀਨ ਮੇਖ ਰੱਖਣ ਵਾਲੇ ਲਿਖਾਰੀਆਂ ਨੇ ਇਸ ਨੂੰ "ਸ੍ਰੀ ਰਾਗ" ਵਿਚ ਬਦਲਿਆ, ਅਰਥਾਤ ਮੁਢਲਾ ਪਦ "ਰਾਗੁ" ਤਿਆਗ ਦ੍ਿੱਤਾ ਅਤੇ "ਸਿਰੀ" ਦੇ ਸ਼ਬਦ-ਜੋੜ ਵੀ "ਸ੍ਰੀ" ਕਰ ਲਏ। ਕੁਝ ਨੇ ਇਸ ਨੂੰ "ਸ੍ਰਿੀ" ਲਿਖਣ ਦੀ ਵੀ ਭੁੱਲ ਕੀਤੀ। ਅਸੀਂ ਕਿਸੇ ਬੀੜ ਵਿਚ ਇਸ ਰਾਗੁ ਦਾ ਨਾਂ ਦੇਖ ਕੇ ਕਹ ਸਕਦੇ ਹਾਂ ਕਿ ਸੰਬੰਧਿਤ ਬੀੜ ਦਾ ਪਾਠ ਪੁਰਾਤਨ ਸ਼ਾਖਾ ਵਾਲਾ ਹੈ ਕਿ ਬਾਅਦ ਦਾ ਸੋਧਿਆ ਹੋਇਆ।

'ਅਹੀਆਪੁਰ ਵਾਲੀ ਪੋਥੀ' ਵਿਚ ਰਾਗੁ ਭੈਰਉ ਦੇ ਲਗਪਗ ਸਾਰੇ ਸਿਰਲੇਖ "ਰਾਗੁ ਭੈਰੋ" ਕਰਕੇ ਲਿਖੇ ਹੋਏ ਹਨ। ਉਂਞ ਪ੍ਰਾਚੀਨ ਬੀੜਾਂ ਵਿਚ ਇਹ ਪਦ ਬਹੁਤਾ "ਰਾਗੁ ਭੈਰਉ" ਕਰ ਕੇ ਹੀ ਆਇਆ ਹੈ। ਦੇਵਨੇਤ ਨਾਲ ਜੇ ਕਿਸੇ ਗ੍ਰੰਥ ਵਿਚ ਜਾਂ ਕਿਸੇ ਸ਼ਬਦ-ਪੁੰਜ ਉਪਰ ਸਾਨੂੰ ਰਾਗੁ ਦਾ ਨਾਂ "ਭੈਰੋ" ਕਰ ਕੇ ਲਿਖਿਆ ਨਜ਼ਰ ਆਉਂਦਾ ਹੈ, ਤਾਂ ਉੱਥੇ ਅਸੀਂ ਇਸ ਨਿਰਣੇ ਉਪਰ ਅਪੜਨ ਵਿਚ ਗ਼ਲਤ ਨਹੀਂ ਹੋਵਾਂਗੇ ਕਿ ਇਹ ਕਿਸੇ ਮੁਢਲੇ ਸ੍ਰੋਤ ਤੋਂ ਉਤਾਰੇ ਵਿਚ ਆਇਆ ਹੈ—'ਬਾਬਾ ਮੋਹਨ ਵਾਲੀਆਂ ਪੋਥੀਆਂ' ਜਾਂ ਉਸ ਸ਼ਾਖਾ ਦੇ ਕਿਸੇ ਪੁਰਾਣੇ ਨੁਸਖ਼ੇ ਤੋਂ।

ਸਰਵੇਖਣ ਵਿਚ ਆਏ ਦੋ ਪੁਰਾਣੇ ਬਾਣੀ-ਸੰਗ੍ਰਹਾਂ ਵਿੱਚੋਂ, 'ਪਿੰਡ ਗੁਰੂ ਹਰਿਸਹਾਇ ਵਾਲੀ ਪੋਥੀ' ਬਾਰੇ ਤਾਂ ਸਾਨੂੰ ਪਤਾ ਨਹੀਂ, ਪਰ 'ਬਾਬਾ ਮੋਹਨ ਵਾਲੀਆਂ ਪੋਥੀਆਂ' ਦੇ ਸਿਰਲੇਖਾਂ ਦੀ ਡੌਲ ਦਾ ਪਤਾ ਹੈ। ਇਨ੍ਹਾਂ ਦੋਹਾਂ ਪੋਥੀਆਂ ਵਿੱਚੋਂ 'ਅਹੀਆਪੁਰ ਵਾਲੀ ਪੋਥੀ'

ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ "ਬਾਬੇ ਦੀ/ਦੇ" ਪਦ ਨਾਲ ਹੇਠ ਲਿਖੀ ਡੌਲ ਤੇ ਸੂਚਿਤ ਹੋਈ ਹੋਈ ਹੈ :

ਰਾਗੁ ਸੂਹਬੀ ਗੁਰੂ ਬਾਬੇ ਦੀ
ਰਾਗੁ ਸੂਹੀ ਛੰਦ ਬਾਬੇ ਕੇ
ਰਾਗੁ ਪਰਭਾਤੀ ਬਾਬੇ ਦੀ
ਰਾਗੁ ਬਸੰਤ ਬਾਬੇ ਪਾਤਸਾਹ ਦਾ
ਤਿਲੰਗ [ : ]
ਬਾਬੇ ਪਾਤਸਾਹ ਕਾ ਬੋਲਣਾ

ਇਸੇ ਪੋਥੀ ਦੇ ਰਾਗੁ ਧਨਾਸਰੀ ਵਾਲੇ ਸਿਰਲੇਖਾਂ ਵਿਚ ਦੋ ਥਾਵਾਂ ਤੇ ਬਾਬਾ ਨਾਨਕ ਲਈ "ਮਹਲ ੧" ਲਿਖਿਆ ਹੋਇਆ ਹੈ, ਪਰ ਬਾਕੀ ਥਾਵਾਂ 'ਤੇ ਸਿਰਲੇਖਾਂ ਦੀ ਡੌਲ ਉਪਰ ਵਾਲੀ ਹੀ ਹੈ। "ਮਹਲ ੧" ਵਾਲੇ ਸ਼ਬਦ, ਨਿਸ਼ਚੈ ਹੀ, ਸਿਰਲੇਖ ਲਈ "ਮਹਲ" ਪਦ ਚਲ ਪੈਣ ਪਿੱਛੋਂ ਲਿਖੇ ਗਏ ਨੁਸਖਿਆਂ ਤੋਂ ਆਏ ਹੋਣਗੇ। ਖੈਰ ਵਰਣਨ ਯੋਗ ਗੱਲ ਇਹ ਹੈ ਕਿ 'ਅਹੀਆਪੁਰ ਵਾਲੀ ਪੋਥੀ' ਵਿਚ ਮੁਢਲੇ ਸ਼ਬਦਾਂ ਉਪਰ "ਬਾਬਾ" ਜਾਂ "ਬਾਬਾ ਪਾਤਸ਼ਾਹ" ਆਦਿ ਸੂਚਿਤ ਕਰਨ ਦੇ ਪਿਛੋਂ, ਬਾਬਾ ਜੀ ਦੇ ਅਗਲੇ ਸ਼ਬਦਾਂ ਦੇ ਸਿਰਲੇਖਾਂ ਵਿਚ ਇਹ ਪਦ ਦੁਹਰਾਏ ਹੋਏ ਨਹੀਂ ਹਨ, ਨਿਪਟ ਰਾਗੁ ਦਾ ਨਾਂ ਸੂਹੀ, ਪਰਭਾਤੀ, ਧਨਾਸਰੀ, ਬਸੰਤ, ਭੈਰੋ, ਆਦਿ ਲਿਖਿਆ ਹੋਇਆ ਹੈ। ਮੁਢਲੇ ਸੰਗ੍ਰਹਾਂ ਵਿਚ ਸ਼ਬਦ ਲਿਖਣ ਦਾ ਢੰਗ ਇਹੀ ਸੀ। ਹਰੇਕ ਸ਼ਬਦ ਦੇ ਸਿਰਲੇਖ ਵਿਚ ਰਾਗੁ ਦੇ ਨਾਂ ਨਾਲ ਰਚੈਤਾ (ਮਹਲਾ) ਸੂਚਿਤ ਕਰਨਾ ਬਾਅਦ ਵਿਚ ਚਲਿਆ।

'ਅਹੀਆਪੁਰ ਵਾਲੀ ਪੋਥੀ' ਵਿਚਲੀ ਭਗਤ ਬਾਣੀ ਦੇ ਸਿਰਲੇਖ, ਕਬੀਰ ਤੇ ਨਾਮਦੇਵ ਜੀ ਦੀ ਹਾਲਤ ਵਿਚ, ਇਕੱਠੇ ਦਿੱਤੇ ਹੋਏ ਹਨ; ਜਿਵੇਂ–

ਸੂਹੀ ਕਮੀਰ ਨਾਮਾ ਭਗਤ ਕੀ ਬਾਣੀ
ਪਰਭਾਤੀ ਕਬੀਰੁ ਨਾਮਦੇਓ
ਧਨਾਸਰੀ ਕਮੀਰੁ ਨਾਮੇ ਕੀ ਬਾਣੀ
ਬਸੰਤ ਕਮੀਰੁ ਨਾਮਾ
ਭੈਰੋ; ਕਮੀਰੁ ਨਾਮਾ ਬਾਬੇ ਦੇ ਭਗਤ

ਮੁਢਲੇ ਸਿਰਲੇਖਾਂ ਵਿਚ ਹੀ ਨਹੀਂ ਅਗੋਂ ਆਏ ਹਰੇਕ ਸ਼ਬਦ ਵਿਚ ਵੀ ਰਾਗੁ ਤੇ ਭਗਤ ਦਾ ਨਾਂ, ਇਕਹਿਰਾ ਜਾਂ ਜੁੜਵਾਂ, ਜਿਵੇਂ ਕਿ ਉਹ ਹੈ, ਦਿੱਤਾ ਹੋਇਆ ਹੈ। ਇਸ ਦੇ ਉਲਟ ਗੁਰੁ–ਵਿਅਕਤੀਆਂ ਦੀ ਹਾਲਤ ਵਿਚ, ਮੁਢਲੇ ਤੋਂ ਬਾਅਦ ਦੇ ਸ਼ਬਦਾਂ ਵਿਚ ਨਿਪਟ ਰਾਗੁ ਦਾ ਨਾਂ ਹੀ ਸੂਚਿਤ ਹੈ। ਗੁਰ–ਵਿਅਕਤੀਆਂ ਦੀ ਹਾਲਤ ਵਿਚ ਰਾਗੁ ਦੇ ਨਾਂ ਨਾਲ "ਮਹਲੁ ਜਾਂ ਮਹਲਾ" ਸੂਚਿਤ ਕਰਨ ਦੀ ਪ੍ਰਥਾ ਬਾਅਦ ਵਿਚ ਚਲੀ। ਸੰਭਵ ਹੈ ਕਿ ਗੁਰ–

ਵਿਅਕਤੀਆਂ ਦੇ ਸ਼ਬਦਾਂ ਨਾਲ "ਮਹਲੁ" ਜਾਂ "ਮਹਲਾ" ਲਿਖਣ ਦਾ ਖਿਆਲ ਭਗਤ ਬਾਣੀ ਦੇ ਪੈਟਰਨ ਨੂੰ ਦੇਖ ਕੇ ਪੈਦਾ ਹੋਇਆ ਹੋਵੇ। ਖੈਰ, ਸ਼ਬਦ ਨਾਲ ਮਹੱਲੇ ਦਾ ਨ ਲਿਖਿਆ ਹੋਣਾ ਤੇ ਕੇਵਲ ਰਾਗੁ ਸੂਹੀ, ਪਰਭਾਤੀ, ਧਨਾਸਰੀ, ਤਿਲੰਗ, ਭੈਟਉ ਆਦਿ ਦਾ ਹੀ ਉਲਿਖਿਤ ਹੋਣਾ, ਸੰਬੰਧਿਤ ਸ਼ਬਦ ਦੇ ਕਿਸੇ ਮੁਢਲੇ ਸੰਗ੍ਰਹ ਤੋਂ ਆਏ ਹੋਣ ਦੀ ਗਵਾਹੀ ਭਰਦਾ ਹੈ—ਉਸ ਕਾਲ ਦੀ ਜਦੋਂ ਕਰਤ੍ਰਿਤ੍ਵ ਨਿਖੇੜਨ ਦਾ ਅਮਲ ਹਾਲੀ ਪੂਰੀ ਤਰ੍ਹਾਂ ਸ਼ੁਰੂ ਨਹੀਂ ਸੀ ਹੋਇਆ। ਇਸ ਲਈ ਰਾਗੁ ਦੇ ਆਰੰਭਿਕ ਸ਼ਬਦ ਦੇ ਪਿੱਛੋਂ ਅਗਲੇ ਸ਼ਬਦਾਂ ਉਪਰ ਜਿੱਥੇ ਕਿਤੇ ਕੇਵਲ ਰਾਗੁ ਦਾ ਨਾਂ (ਕਰਤਾ ਬਾਰੇ ਸੂਚਨਾ ਤੋਂ ਬਿਨਾ) ਦਿੱਤਾ ਹੋਇਆ ਹੈ, ਉਹ ਸ਼ਬਦ ਜਾਂ ਬੀੜ ਦਾ ਹਿੱਸਾ ਕਿਸੇ ਮੁਢਲੇ ਸੰਗ੍ਰਹ ਤੋਂ ਆਇਆ ਮੰਨਣਾ ਉਚਿਤ ਹੋਵੇਗਾ।

ਰਾਗੁ ਤਥਾ ਬਾਣੀਆਂ ਦੇ ਮੁਖ ਸਿਰਲੇਖ ਲਿਖਣ ਦਾ ਢੰਗ ਬੀੜ ਦੀ ਸ਼ਾਖਾ ਨੂੰ ਨਿਰਧਾਰਿਤ ਕਰਨ ਤੇ ਉਸ ਵਿਚ ਦਰਜ ਬਾਣੀ ਬਾਰੇ ਇਹ ਜਾਣਨ ਵਿਚ ਸਹਾਈ ਹੁੰਦਾ ਹੈ ਪਈ ਇਹ ਪਹਲੇ ਸਮੇਂ ਦੀ ਹੈ ਕਿ ਪਿਛਲੇ ਸਮੇਂ ਦੀ। ਪੁਰਾਤਨ ਬੀੜਾਂ ਦੇ ਅਧਿਐਨ ਤੋਂ, ਮੋਟੇ ਜੇਹੇ ਹਿਸਾਬ ਨਾਲ ਗੱਲ ਕੀਤਿਆਂ, ਰਾਗੁ ਤਥਾ ਬਾਣੀ ਦੇ ਮੁਖ ਸਿਰਲੇਖਾਂ ਦੇ ਹੇਠ ਲਿਖੇ ਦੋ ਢੰਗ ਦ੍ਰਿਸ਼ਟੀਗੋਚਰ ਹੁੰਦੇ ਹਨ :

| (੧) ਪਹਲਾ ਢੰਗ | (੨) ਦੂਜਾ ਢੰਗ |
|---|---|
| **ਜਪੁ** | **ਜਪੁ** |
| **ਸੋਦਰੁ** ਰਾਗੁ ਆਸਾ ਮਹਲਾ ੧ | ਰਾਗੁ ਆਸਾ ਮਹਲਾ ੧ **ਸੋਦਰੁ** |
| **ਸੋਹਿਲਾ** ਰਾਗੁ ਗਉੜੀ ਦੀਪਕੀ ਮਹਲਾ ੧ | ਰਾਗੁ ਗਉੜੀ ਦੀਪਕੀ ਮਹਲਾ ੧ **ਸੋਹਿਲਾ** |
| **ਬਾਰਹ ਮਾਹ** ਮਾਝ ਮਹਲਾ ੫ ਘਰੁ ੪ | ਰਾਗੁ ਮਾਝ **ਬਾਰਹ ਮਾਹ** ਮਹਲਾ ੫ |
| **ਵਾਰ** ਮਾਝ ਕੀ ਤਥਾ ਸਲੋਕ ਮਹਲਾ ੧ | ਰਾਗੁ ਮਾਝ **ਵਾਰ** ਸਲੋਕਾ ਨਾਲਿ ਮਹਲਾ ੧ |
| **ਥਿਤੀ** ਗਉੜੀ ਮਹਲਾ ੫ | ਰਾਗੁ ਗਉੜੀ **ਥਿਤੀ** ਮਹਲਾ ੫ |

ਗੱਲ ਨੂੰ ਸਮਝਾਉਣ ਲਈ ਉਪਰ ਲਿਖੇ ਕੁਝ ਕੁ ਨਮੂਨੇ ਹੀ ਕਾਫੀ ਹਨ। ਸਿਰਲੇਖ ਨਿਰੂਪਣ ਦਾ ਪਹਲਾ (ਖੱਬੇ ਕਾਲਮ ਵਾਲਾ) ਢੰਗ ਸਿਰਲੇਖ ਨੂੰ ਓਵੇਂ ਜਿਵੇਂ ਰੱਖਣ ਦੇ ਹੱਕ ਵਿਚ ਹੈ, ਜਿਵੇਂ ਇਹ ਉਸ ਨੂੰ ਜਨ-ਸਾਧਾਰਣ ਪਾਸੋਂ ਪਹੁੰਚਿਆ ਹੈ। ਜਨ-ਸਾਧਾਰਣ ਵਿਚ ਜਪੁ, ਸੋਦਰੁ. ਸੋਹਿਲਾ, ਬਾਰਹਮਾਹ, ਥਿਤੀ ਆਦਿ ਬਾਣੀਆਂ ਆਪਣੀ ਲੋਕ-ਪ੍ਰਿਯਤਾ ਕਾਰਣ ਇਨ੍ਹਾਂ ਨਾਵਾਂ ਨਾਲ ਚਿਤਾਰੀਆਂ ਜਾਂਦੀਆਂ ਸਨ ਤੇ ਇਨ੍ਹਾਂ ਨਾਵਾਂ ਨਾਲ ਹੀ ਇਹ ਸ਼ਰਧਾਲੂਆਂ ਦੀਆਂ ਥਿਆੜ੍ਹਾਂ (ਬਾਣੀ-ਸੰਗ੍ਰਹਾਂ) ਵਿਚ ਦਰਜ ਸਨ। ਇਨ੍ਹਾਂ ਨਾਵਾਂ ਨਾਲ ਹੀ ਇਹ ਬਾਣੀ-ਸੰਕਲਣ ਕਰਨ ਵਾਲਿਆਂ ਪਾਸ ਪਹੁੰਚੀਆਂ ਤੇ ਇਨ੍ਹਾਂ ਨਾਵਾਂ ਨਾਲ ਹੀ ਇਹ ਮੁਢਲੀਆਂ ਬੀੜਾਂ ਵਿਚ ਚੜ੍ਹ ਗਈਆਂ, ਅਰਥਾਤ ਸਿਰਲੇਖ ਦੇਣ ਲਗਿਆਂ ਰਾਗੁ ਨੂੰ ਪਹਲ ਨ ਦਿੱਤੀ ਗਈ, ਸਗੋਂ ਬਾਣੀ ਦੇ ਪ੍ਰਚਲਿਤ ਨਾਂ ਨੂੰ ਮੁਖ ਰਖਿਆ ਗਇਆ। ਫਿਰ ਜਦੋਂ "ਸੋ ਪੁਰਖੁ" ਵਾਲਾ ਜੁਟ ਰਹਰਾਸਿ ਨਾਲ ਜੁੜਿਆ, ਤਾਂ ਉਹ "ਸੋ ਪੁਰਖੁ" ਨਾਂ

ਮੁਢ ਵਿਚ ਲੈ ਕੇ ਨ ਆਇਆ, ਸਗੋਂ "ਰਾਗੁ ਆਸਾ ਮਹਲਾ ੪ ਸੋ ਪੁਰਖੁ" ਦੀ ਸੰਗਿਆ ਨਾਲ ਅੰਕਿਤ ਹੋਇਆ। ਇਸ ਗੱਲ ਦੀ ਤਸਦੀਕ ਉਨ੍ਹਾਂ ਪੁਰਾਤਨ ਬੀੜਾਂ ਤੋਂ ਕੀਤੀ ਜਾ ਸਕਦੀ ਹੈ, ਜਿਨ੍ਹਾਂ ਵਿਚ "ਸੋ ਦਰੁ" ਨਾਲ "ਸੋ ਪੁਰਖੁ" ਵੀ ਦਰਜ ਹੈ। ਉੱਥੇ "ਸੋ ਦਰੁ" ਤੇ "ਸੋਹਿਲਾ" ਤਾਂ ਕਾਲਮ (੧) ਵਾਲੇ ਪੈਟਰਨ ਵਿਚ ਲਿਖੇ ਮਿਲਣਗੇ, ਪਰ "ਸੋ ਪੁਰਖੁ" ਕਾਲਮ (੨) ਵਾਲੇ ਪੈਟਰਨ ਵਿਚ ਅੰਕਿਤ ਹੋਇਆ ਦਿਸੇਗਾ। "ਸੋ ਪੁਰਖੁ" ਦਾ ਇਹ ਇੰਦਰਾਜ ਉਸ ਕਾਲ ਵਲ ਸੰਕੇਤ ਕਰਦਾ ਕਹਿਆ ਜਾ ਸਕਦਾ ਹੈ ਜਦੋਂ ਰਾਗਾਂ ਨਾਲ ਬਾਣੀ ਲਿਖਣ ਦੀ ਨਿਸ਼ਚਿਤ ਮਰਯਾਦਾ ਦ੍ਰਿੜ੍ਹ ਹੋ ਚੁਕੀ ਸੀ। ਚਰਚਾ ਦਾ ਸਾਰਾਂਸ਼ ਇਹ ਕਿ ਬਾਣੀ ਸੰਕਲਣ ਤੇ ਦਰਜ ਕਰਨ ਦਾ ਢੰਗ ਵੀ ਬਾਕੀ ਗੱਲਾਂ ਵਾਂਙ ਵਿਕਾਸ ਕਰਦਾ ਰਹਿਆ। ਫਲਸਰੂਪ ਪਿਛਲੇ ਸੰਪਾਦਨ, ਤਕਨੀਕੀ ਪੱਖ ਤੋਂ ਵਧੇਰੇ ਪ੍ਰੌੜ੍ਹ ਹਨ, ਭਾਵੇਂ ਉਕਾਈਆਂ ਤੋਂ ਉਹ ਵੀ ਮੁਕਤ ਨਹੀਂ। ਅਜੇਹੀਆਂ ਪ੍ਰੌੜ੍ਹ ਬੀੜਾਂ ਦੇ ਉਦਾਹਰਣ ਰੂਪ ਵਿਚ ਉਹ ਬੀੜਾਂ ਪ੍ਰਸਤੁਤ ਕੀਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਦੇ ਭੋਗ ਸਵੱਯਾਂ ਜਾਂ ਫ਼ਰੀਦ ਜੀ ਦੇ ਸਲੋਕਾਂ ਉੱਤੇ ਪੈਂਦੇ ਹਨ।

ਉਤੇ ਕਾਲਮ (੧) 'ਚ ਦਰਜ ਸਿਰਲੇਖ ਮੁਢਲੀਆਂ ਬੀੜਾਂ 'ਚੋਂ ਹਨ, ਜਿਹੜੀਆਂ ਆਦਿ ਗ੍ਰੰਥ ਦੀਆਂ ਅਨੁਸਾਰੀ ਹੋਣ ਦਾ ਦਮ ਭਰਦੀਆਂ ਹਨ। ਕਰਤਾਰਪੁਰੀ ਬੀੜ ਦੀ ਡੌਲ ਇਹੀ ਹੈ। ਹੱਥ-ਲਿਖਤ ਬੀੜਾਂ ਦੇ ਸਿਰਲੇਖਾਂ ਦੀਆਂ, ਜਿੱਥੇ ਕਿਤੇ ਸੁਧਾਈਆਂ ਹੋਈਆਂ ਹੋਈਆਂ ਹਨ, ਉੱਥੇ ਹੀ ਉਹ ਕਾਲਮ ਨੰਬਰ (੨) ਦੇ ਸਿਰਲੇਖਾਂ ਨੂੰ ਭੰਨ ਕੇ ਕਾਲਮ ਨੰਬਰ (੧) ਦੇ ਸਿਰਲੇਖਾਂ ਨੂੰ ਗ੍ਰਹਣ ਕਰਨ ਦਾ ਤਰਲਾ ਮਾਰਦੀਆਂ ਦਿਸਦੀਆਂ ਹਨ। ਕਾਲਮ ਨੰਬਰ (੨) ਦੇ ਸਿਰਲੇਖ ਉਨ੍ਹਾਂ ਬੀੜਾਂ ਦੇ ਹਨ ਜਿਨ੍ਹਾਂ ਬਾਣੀ ਦੇ ਇੰਦਰਾਜ ਨੂੰ ਨਿਯਮਿਤ ਕਰਨ ਦਾ ਯਤਨ ਕੀਤਾ ਤੇ ਜਿਨ੍ਹਾਂ ਦੇ ਕੁਝ ਚੰਗੇ ਨਮੂਨੇ ਸਾਰਨਕੇ ਵਾਲੇ ਗ੍ਰੰਥ (ਨੰ. ੨੦), ਡਾ. ਤ੍ਰਿਲੋਚਨ ਸਿੰਘ ਵਾਲੀ ਬੀੜ (ਨੰ. ੩੫) ਅਤੇ ਅਮੋਲਕ ਬੀੜ ਪਟਿਆਲਾ (ਨੰ. ੩੯) ਕਹੇ ਜਾ ਸਕਦੇ ਹਨ।

੪) **ਨਿਖੇੜੂ ਅਥਵਾ ਅਧੀਨ-ਸਿਰਲੇਖ** : ਰਾਗਾਂ, ਸ਼ਬਦ-ਰਚੈਤਿਆਂ, ਕਾਵਿ-ਰੂਪਾਂ ਤੇ ਘਰਾਂ ਨੂੰ ਦਰਸਾਉਣ ਲਈ ਅਧੀਨ-ਸਿਰਲੇਖਾਂ ਦਾ ਨਿਸ਼ਚਿਤ ਪੈਟਰਨ ਰਖਿਆ ਗਇਆ ਹੈ। ਮੰਗਲਾਂ ਦਾ ਸਥਾਨ ਵੀ ਨਿਸ਼ਚਿਤ ਹੈ। ਪਰੰਤੂ ਦੇਖਿਆ ਗਇਆ ਹੈ ਕਿ ਬਾਅਜ਼ ਥਾਵਾਂ 'ਤੇ ਬਾਹਰੋਂ ਢੂੰਡ ਕੇ ਲੱਭੇ ਸ਼ਬਦਾਂ ਦੇ ਪੁੰਜ ਇਕੱਠੇ ਹੀ, ਬਿਨਾ ਪੈਟਰਨ ਨਿਭਾਏ ਦੇ, ਬੀੜਾਂ ਵਿਚ ਦਰਜ ਹੋ ਗਏ ਹਨ। ਜਿੱਥੇ ਇਹ ਇਕੱਠੇ ਹੀ ਪੁੰਜ-ਰੂਪ ਵਿਚ ਦਰਜ ਹੋਏ ਹੋਏ ਹਨ, ਉਥੇ ਇਹ ਮੁਢਲੇ ਯਤਨ ਦੀ ਉਪਜ ਤੇ ਸਿੱਧੇ ਉਤਾਰਾ ਵਿਚ ਆਏ ਮੰਨਣੇ ਬਣਦੇ ਹਨ। ਇਸ ਦੇ ਉਲਟ ਜਿੱਥੇ ਇਹ ਮੰਗਲ ਅਥਵਾ "ਮਹਲਾ" ਆਦਿ ਪਦਾਂ ਨਾਲ ਨਿਖੇੜ ਕੇ ਬੱਝੇ ਪੈਟਰਨ ਵਿਚ ਲਿਖੇ ਗਏ ਹਨ, ਉੱਥੇ ਇਹ ਸੰਪਾਦਨ-ਕਿਰਿਆ ਵਿੱਚੋਂ ਲੰਘੇ ਕਹੇ ਜਾ ਸਕਦੇ ਹਨ। ਮੁੱਢਲੀਆਂ ਬੀੜਾਂ ਵਿਚ ਰਾਗੁ ਦੇਵਗੰਧਾਰੀ ਦੇ ਚਉਪਦਿਆਂ ਨੂੰ ਨਿਖੇੜਨ ਲਈ ਮਹੱਲੇ ਦਰਜ ਨਹੀਂ ਹਨ, ਕੇਵਲ "ਦੇਵਗੰਧਾਰੀ" ਹੀ ਲਿਖਿਆ ਮਿਲਦਾ ਹੈ। ਮਗਰਲੀਆਂ ਬੀੜਾਂ ਵਿਚ ਮਹੱਲੇ ਵਧਾਏ ਹੋਏ ਹਨ। ਕਿਸੇ ਬੀੜ ਵਿਚ

ਨਿਪਟ ਪਹਲੀ ਕਿਸਮ ਦੇ ਵੇਰਵੇ ਦੇ ਮਿਲਣ ਦਾ ਭਾਵ ਇਹ ਹੈ ਕਿ ਸੰਬੰਧਿਤ ਸ਼ਬਦ ਕਿਸੇ ਮੁਢਲੇ ਸ੍ਰੋਤ ਤੋਂ ਆ ਕੇ ਉਵੇਂ ਜਿਵੇਂ ਨਕਲ ਹੋ ਗਏ ਹਨ ।

੫) **ਪਦਿਆਂ ਦੇ ਜੋੜ ਲਾਉਣ ਦਾ ਢੰਗ :** ਪੋਥੀਆਂ ਵਿਚ ਪਦਿਆਂ ਦੇ ਜੋੜ ਲਾਉਣ ਦਾ ਢੰਗ ਇਕ ਬੜਾ ਰੋਚਕ ਪੈਰ-ਚਿੰਨ੍ਹ ਜੁਟਾਂਦਾ ਹੈ । 'ਬਾਹੋਵਾਲ ਵਾਲੀ ਪੋਥੀ' ਵਿਚ ਸਿਰੀ ਰਾਗੁ ਦੇ ਪਦਿਆਂ ਦੇ ਜੋੜ ਛਕਿਆਂ ਵਿਚ ਕੀਤੇ ਹੋਏ ਹਨ; ਹਰ ਛੇ ਪਦਿਆਂ ਬਾਅਦ ਇਕ ਛਕਾ ਪੂਰਾ ਹੋ ਗਇਆ ਲਿਖਿਆ ਹੈ । ਇਸ ਤਰ੍ਹਾਂ ਕੁਲ ੧੬ ਛਕੇ ਹਨ ਤੇ ਉਨ੍ਹਾਂ ਦੇ ਮਗਰ ਤਿੰਨ ਹੋਰ ਦਉਪਦੇ ਦਰਜ ਹਨ, ਜਿਸ ਦਾ ਮਤਲਬ ਹੈ ਕਿ ਪੋਥੀ ਵਿਚ ਸਿਰੀ ਰਾਗੁ ਦੇ ਅੰਤਰਗਤ ਕੁਲ ੯੯ ਚਉਪਦੇ ਦਰਜ ਹਨ । ਸਿਰੀ ਰਾਗੁ ਤੋਂ ਬਿਨਾ ਰਾਗੁ ਮਾਝ, ਰਾਗੁ ਗਉੜੀ, ਦੇ ਕੁਝ ਚਉਪਦਿਆਂ, ਰਾਗੁ ਬਸੰਤ ਦੇ ਪਹਲੇ ਛੇ ਪਦਿਆਂ, ਤੇ ਸਮੁੱਚੇ ਰਾਗੁ ਕਾਨੜਾ ਵਿਚ ਇਹੀ ਰੀਤਿ ਨਿਭਾਈ ਮਿਲਦੀ ਹੈ । ਇਹ 'ਬਾਬਾ ਮੋਹਨ ਵਾਲੀਆਂ ਪੋਥੀਆਂ' ਤੋਂ ਕਿਸੇ ਭਿੰਨ ਪ੍ਰਣਾਲੀ ਦੀ ਦੇਣ ਹੈ । ਪੁਰਾਤਨ ਬੀੜਾਂ ਵਿਚ, ਇੱਥੋਂ ਤਕ ਕਿ 'ਕਰਤਾਰਪੁਰੀ ਬੀੜ' ਵਿਚ ਵੀ, ਸ਼ਬਦਾਂ ਦੇ ਜੋੜ ਨਾਲ ਕੁਝ ਥਾਵਾਂ 'ਤੇ ਪਦ "ਛਕਾ" ਬੇਲੋੜਾ ਲਿਖਿਆ ਮਿਲਦਾ ਹੈ । ਇਹ ਸੰਬੰਧਿਤ ਪਾਠ ਦੀ ਪੁਰਾਤਨਤਾ ਦਾ ਚਿੰਨ੍ਹ ਹੈ ਜੋ ਅਭੋਲ ਹੀ ਪਾਠ ਨਾਲ ਦਰਜ ਹੋ ਗਇਆ ਹੈ । ਫਲਸਰੂਪ ਬਾਣੀ ਦਾ ਉਹ ਅੰਸ਼ ਛਕਿਆਂ ਵਾਲੀ ਕਿਸੇ ਮੁਢਲੀ ਪਰਿਪਾਟੀ ਤੋਂ ਆਇਆ ਮੰਨਣਾ ਹੋਵੇਗਾ, ਜਿਸ ਦੀ ਪਾਲਣਾ ਅਸੀਂ 'ਬਾਹੋਵਾਲ ਵਾਲੀ ਪੋਥੀ' ਵਿਚ ਵੀ ਹੋਈ ਵੇਖਦੇ ਹਾਂ । ਬੀੜ ਵਿਚ ਮੂਲਪਾਠ ਦੀ ਪੁਰਾਤਨਤਾ ਨੂੰ ਨਿਰਧਾਰਿਤ ਕਰਨ ਲਈ ਇਹ ਵੀ ਇਕ ਵਧੀਆ ਕਸਵੱਟੀ ਹੈ ।

ਉਪਲਬਧ ਪੁਰਾਤਨ ਪੋਥੀਆਂ ਤੇ ਗੁਟਕਿਆਂ ਤੋਂ ਪਤਾ ਲਗਦਾ ਹੈ ਕਿ ਵਾਰਾਂ ਦਾ ਸੰਕਲਣ ਤੇ ਸੰਪਾਦਨ ਬਾਕੀ ਬਾਣੀਆਂ ਨਾਲੋਂ ਵਖਰਾ ਹੋਇਆ । ਬਾਬਾ ਮੋਹਨ ਦੇ ਨਾਂ ਨਾਲ ਜੁੜੀਆਂ ਦੋਹਾਂ ਪੋਥੀਆਂ ਵਿਚ ਵਾਰਾਂ ਕਿਸੇ ਵਿਚ ਵੀ ਨਹੀਂ ਹਨ । 'ਬਾਹੋਵਾਲ ਵਾਲੀ ਪੋਥੀ' ਵਿਚ ਇਹ ਲਗਪਗ ਇਕੱਠੀਆਂ ਹੀ ਇਕ ਥਾਂ ਦਰਜ ਹਨ ਅਤੇ ਰਾਗਾਂ ਵਾਂਙ ਉਨ੍ਹਾਂ ਦਾ ਕ੍ਰਮ ਵੀ ਉਘੜਾ ਦੁਘੜਾ ਹੈ । ਪ੍ਰੋ: ਪਿਆਰਾ ਸਿੰਘ ਪਦਮ ਪਾਸ ਇਕ ਗੁਟਕਾ ਹੈ ਜਿਸ ਦੀ ਲਿਖਤ ਬਹੁਤ ਪੁਰਾਣੀ ਹੈ । ਇਸ ਵਿਚ ਬਾਰਾਂ ਵਾਰਾਂ ਦੇ ਪਾਠ ਸਲੋਕਾਂ ਸਹਿਤ ਇਸ ਕ੍ਰਮ ਵਿਚ ਦਰਜ ਹਨ : ਮਲਾਰ ਕੀ ਵਾਰ, ਗੂਜਰੀ ਕੀ ਵਾਰ, ਸੂਹੀ ਕੀ ਵਾਰ, ਰਾਗੁ ਸਿਰੀ ਰਾਗੁ ਕੀ ਵਾਰ, ਰਾਗੁ ਸਾਰੰਗ ਕੀ ਵਾਰ, ਰਾਗੁ ਬਿਹਾਗੜਾ ਕੀ ਵਾਰ, ਰਾਗੁ ਵਡਹੰਸ ਕੀ ਵਾਰ, ਰਾਗੁ ਕਾਨੜਾ ਕੀ ਵਾਰ, ਬਿਲਾਵਲ ਕੀ ਵਾਰ, ਵਾਰ ਗਉੜੀ ਕੀ, ਵਾਰ ਜੈਤਸਰੀ ਕੀ, ਵਾਰ ਮਾਰੂ ਕੀ । ਇਸ ਤੋਂ ਸਿੱਧ ਹੁੰਦਾ ਹੈ ਕਿ ਵਾਰਾਂ ਦਾ ਬੰਧੇਜ ਵਖਰੀ ਸੁਤੰਤਰ ਕਿਰਿਆ ਰਾਹੀਂ ਚਲਦਾ ਰਹਿਆ ਤੇ ਉੱਥੋਂ ਹੀ ਇਹ ਪੱਕਾ ਰੂਪ ਧਾਰ ਕੇ ਸ੍ਰੀ ਆਦਿ ਬੀੜ ਵਿਚ ਦਰਜ ਹੋਈਆਂ । ਧੁਨੀਆਂ ਵੀ ਬਾਅਦ ਵਿਚ ਲਗਾਈਆਂ ਗਈਆਂ ।

ਵਾਰਾਂ ਦਾ ਵਿਧਾਨ ਇਸ ਤਰ੍ਹਾਂ ਹੈ ਕਿ ਪਉੜੀਆਂ ਦੇ ਨਾਲ ਸਲੋਕ ਜਿਸ ਜਿਸ ਗੁਰੂ ਦੇ ਹਨ, ਉਨ੍ਹਾਂ ਨਾਲ ਉਨ੍ਹਾਂ ਦਾ ਮਹਲਾ (ਸੰਖੇਪ ਮ:) ਲਿਖ ਕੇ ਕਰਤਾ ਸਪਸ਼ਟ ਕਰ ਦਿੱਤਾ ਗਇਆ ਹੈ। ਤਾਂ ਵੀ, ਪੁਰਾਤਨ ਬੀੜਾਂ ਅਥਵਾ ਗੁਰਬਾਣੀ ਦੇ ਸੰਚਿਆਂ ਵਿਚ ਅਜੇਹੀਆਂ ਵਾਰਾਂ ਮਿਲਦੀਆਂ ਹਨ ਜਿਨ੍ਹਾਂ ਨਾਲ ਸਲੋਕਾਂ ਦੇ ਕਰਤਾ (ਮਹੱਲੇ) ਸੂਚਿਤ ਨਹੀਂ ਹਨ। ਅਜੇਹੀ ਕੋਈ ਵਾਰ ਜਿੱਥੇ ਕਿਤੇ ਮਿਲਦੀ ਹੈ, ਉਸ ਨੂੰ ਕਿਸੇ ਮੁਢਲੇ ਸੰਗ੍ਰਹ ਤੋਂ ਆਈ ਮੰਨਣਾ ਚਾਹੀਦਾ ਹੈ। ਖੋਜ ਵਿਚ ਦੇਖਿਆ ਗਇਆ ਹੈ ਕਿ ਲੋਪ ਹੋ ਚੁਕੇ ਤੱਥ ਹੌਲੀ ਹੌਲੀ ਸਾਮ੍ਹਣੇ ਆਉਂਦੇ ਹਨ, ਇਕਦਮ ਨਹੀਂ। ਲੋਕਾਂ ਵਿਚ ਘੁਲ ਮਿਲ ਚੁਕੀ ਬਾਣੀ ਕਰਤ੍ਰਿਤਵ ਦੇ ਪੱਖ ਤੋਂ ਇਸ ਨੇਮ ਤੋਂ ਬਾਹਰ ਨਹੀਂ ਸੀ, ਜਦੋਂ ਕਰਤਾ ਲਿਖਣ ਦਾ ਹਾਲੀ ਵਿਧਾਨ ਨਹੀਂ ਸੀ। ਇਹ ਗੱਲ ਸਿੱਖ ਜਗਤ ਵਿਚ ਮੰਨੀ ਪ੍ਰਮੰਨੀ ਹੈ ਕਿ ਵਾਰਾਂ ਨਾਲ ਪਹਲਾਂ ਸਲੋਕ ਨਹੀਂ ਸਨ; ਇਹ ਬਾਅਦ ਵਿਚ ਵਿਸ਼ੇ ਤੇ ਭਾਵ ਨੂੰ ਮੁਖ ਰੱਖ ਕੇ ਜੋੜੇ ਗਏ। ਵਾਰਾਂ ਨਾਲ ਸਲੋਕ ਲਾਉਣ ਦੀ ਪਿਰਤ, ਵੀਹ ਵਿਸਵੇ, ਕੀਰਤਨੀਆਂ ਨੇ ਪਾਈ। ਫਿਰ ਜਦੋਂ ਗ੍ਰੰਥ ਸਾਹਿਬ ਦਾ ਸੰਪਾਦਨ ਹੋਣ ਲਗਾ ਤਾਂ ਜਿਹੜੇ ਸਲੋਕ ਵਾਰਾਂ ਨਾਲ ਸਮੋਏ ਜਾ ਸਕੇ, ਸਮੋ ਲਏ ਗਏ, ਬਾਕੀ ਦਿਆਂ ਨੂੰ ਸਲੋਕ ਵਾਰਾਂ ਤੇ ਵਧੀਕ ਦੇ ਸ਼ੀਰਸ਼ਕ ਹੇਠ ਬੀੜ ਦੇ ਅੰਤ 'ਤੇ ਰਖ ਦਿੱਤਾ ਗਇਆ। ਕਰਤ੍ਰਿਤਵ ਰਹਿਤ ਸਲੋਕਾਂ ਵਾਲੀਆਂ ਵਾਰਾਂ, ਜੋ ਵਾਰਾਂ ਦੇ ਬੰਧੇਜ ਦੀ ਮੁਢਲੀ ਅਵਸਥਾ ਦੀਆਂ ਸੂਚਕ ਹਨ, 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਦੇਖੀਆਂ ਜਾ ਸਕਦੀਆਂ ਹਨ। ਉੱਥੇ ਇਸ ਬੀੜ ਵਿਚ ਦਰਜ ਵਾਰਾਂ ਨਾਲ ਮਹੱਲੇ ਦਰਜ ਨਹੀ ਹਨ; ਅਧੀਨ-ਸਿਰਲੇਖਾਂ ਵਜੋਂ ਕੇਵਲ 'ਪਉੜੀ' ਤੇ 'ਸਲੋਕ' ਵਰਤੇ ਹੋਏ ਹਨ। ਇਹ ਵਾਰਾਂ ਦੇ ਮੁਢਲੇ ਰੂਪ ਹਨ, ਅਧੀਨ-ਸਿਰਲੇਖਾਂ ਨਾਲ ਮਹੱਲੇ ਬਾਅਦ ਵਿਚ ਹੌਲੀ ਹੌਲੀ ਚੜ੍ਹੇ। ਇਸ ਪ੍ਰਾਚੀਨ ਬੀੜ ਦੀਆਂ ਵਾਰਾਂ ਨਾਲ ਜੁੜੇ ਸਲੋਕ ਵੀ ਛਪੇ ਗ੍ਰੰਥ ਦੇ ਸਲੋਕਾਂ ਨਾਲੋਂ ਭਿੰਨ ਤੇ ਅੱਡਰੇ ਪਾਠ-ਭੇਦਾਂ ਵਾਲੇ ਹਨ। ਇਹ ਗੱਲ ਵੀ ਇਨ੍ਹਾਂ ਵਾਰਾਂ ਦੇ ਮੁਢਲੇ ਸਰੂਪ ਵਾਲੀਆਂ ਹੋਣ ਦੀ ਗਵਾਹੀ ਭਰਦੀ ਹੈ। 'ਕਰਤਾਰਪੁਰੀ ਬੀੜ' ਦੀ ਸਥਿਤੀ ਵੀ ਪਹਲਾਂ ਇਸੇ ਤਰ੍ਹਾਂ ਦੀ ਸੀ। ਉਸ ਵਿਚ ਵਾਰ ਦੇ ਸਲੋਕਾਂ ਨਾਲ ਮਹੱਲੇ ਬਾਅਦ ਵਿਚ ਵਧਾਏ ਗਏ।

੬) **ਬਾਣੀ ਦਾ ਲੌਕਿਕ ਉਚਾਰਣ :** ਪੁਰਾਤਨਤਾ ਦਾ ਨਿਰਣਾਇਕ ਇਕ ਹੋਰ ਪੈਰ-ਚਿੰਨ੍ਹ ਬਾਣੀ ਵਿਚ ਵਰਤੇ ਗਏ ਕੁਝ ਪਦਾਂ ਦਾ ਲੌਕਿਕ ਉਚਾਰਣ ਹੈ। ਉਦਾਹਰਣ ਵਜੋਂ, "ਅੰਮ੍ਰਿਤ" ਦੀ ਥਾਂ "ਅੰਬ੍ਰਿਤ" ਜਾਂ "ਸਮ੍ਰਥ" ਦੀ ਥਾਂ "ਸੰਬ੍ਰਥ" ਜਾਂ "ਡੂਬੇ" ਦੀ ਥਾਂ "ਬੂਡੇ"। ਗੁਰੂ ਵਿਅਕਤੀਆਂ ਨੇ ਤਾਂ ਨਿਸਚੇ ਹੀ, ਅਜੇਹੇ ਸ਼ਬਦਾਂ ਦਾ ਸ਼ੁੱਧ ਰੂਪ ਕਵਿਤਾ ਵਿਚ ਬੰਨ੍ਹਿਆ ਹੋਵੇਗਾ, ਪਰੰਤੂ ਲੋਕਾਂ ਨੇ ਉਨ੍ਹਾਂ ਨੂੰ ਪੜ੍ਹਨ ਜਾਂ ਗਾਉਣ ਸਮੇਂ ਆਪਣਾ ਮਨ-ਭਾਉਂਦਾ ਉਚਾਰਣ ਦੇ ਲਇਆ। ਆਪਣੀ ਨਿੱਤ ਦੀ ਲੋੜ ਨੂੰ ਪੂਰਿਆਂ ਕਰਨ ਲਈ ਜੋ ਬਾਣੀ-ਸੰਗ੍ਰਹ ਉਨ੍ਹਾਂ ਤਿਆਰ ਕੀਤੇ, ਉਨ੍ਹਾਂ ਵਿਚ ਵੀ ਇਹੀ ਉਚਾਰਣ ਪ੍ਰਵੇਸ਼ ਕਰ ਗਇਆ। ਫਲਸਰੂਪ, ਮੁਢਲੇ ਬਾਣੀ-ਸੰਗ੍ਰਹਾਂ ਵਿਚ ਲੌਕਿਕ ਉਚਾਰਣ ਦੇ ਇਹ ਭੇਦ ਆਮ ਦਿਸ ਆਉਂਦੇ ਹਨ। 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿੱਚੋਂ 'ਅਹੀਯਾਪੁਰ ਵਾਲੀ ਪੋਥੀ' ਵਿਚ

ਅੰਬ੍ਰਿਤ (ਅੰਮ੍ਰਿਤ), ਸੰਬ੍ਰਥ (ਸਮ੍ਰਥ), ਸਿਪਤੀ (ਸਿਫ਼ਤੀ), ਕਮੀਰ/ਕੰਬੀਰ (ਕਬੀਰ) ਇਸ ਮਤਲਬ ਦੇ ਕੁਝ ਉਦਾਹਰਣ ਹਨ। ਪਰੰਤੂ ਬਾਅਦ ਦੇ ਪ੍ਰੌੜ੍ਹ ਲਿਖਾਰੀਆਂ ਨੇ, ਜਿਹੜੇ ਅਜੇਹੇ ਸ਼ਬਦਾਂ ਦੇ ਸ਼ੁੱਧ ਰੂਪਾਂ ਤੋਂ ਜਾਣੂ ਸਨ, ਇਨ੍ਹਾਂ ਨੂੰ ਮੁੜ ਸ਼ੁੱਧ ਰੂਪ ਵਿਚ ਢਾਲ ਲਇਆ। ਸਾਹਿਤਿਕ ਜਗਤ ਦਾ ਇਹ ਇਕ ਜਾਣਿਆ ਪਛਾਣਿਆ ਪ੍ਰਪੰਚ ਹੈ ਕਿ ਕਿਸੇ ਸੁਚੱਜੇ ਸੰਪਾਦਕ ਦੇ ਹੱਥਾਂ ਵਿਚ ਪਹੁੰਚ ਕੇ ਕੋਈ ਚੀਜ਼ ਪੁਖ਼ਤਗੀ ਪਕੜ ਲੈਂਦੀ ਹੈ। ਗੁਰਬਾਣੀ ਦੀ ਹਾਲਤ ਵਿਚ ਵੀ ਇਹ ਵਰਤਾਰਾ ਵਰਤਿਆ ਸਿੱਧ ਹੁੰਦਾ ਹੈ। ਗੁਰਬਾਣੀ ਦੇ ਮੁਢਲੇ ਸੰਚਿਆ ਨਾਲੋਂ ਬਾਅਦ ਵਿਚ ਤਿਆਰ ਹੋਏ ਸੰਚੇ ਉਕਾਈਆਂ ਦੇ ਪਖ ਤੋਂ ਬਹੁਤ ਹੱਦ ਤਕ ਮੁਕਤ ਹਨ, ਪਰੰਤੂ ਤਾਂ ਜੇ ਉਹ ਕਿਸੇ ਪੁਰਾਣੇ ਸੰਗ੍ਰਹ ਤੋਂ ਸਿੱਧੇ ਹੀ ਛਾਣਬੀਨ ਬਿਨਾ ਨ ਚੁਕ ਲਏ ਗਏ ਹੋਣ। ਖੈਰ. ਲੌਕਿਕ ਉਚਾਰਣ ਕਿਸੇ ਬੀੜ ਦੇ ਮੁਢਲੇ ਪੈਰ-ਚਿੰਨ੍ਹਾਂ ਵਿੱਚ ਮਹੱਤ੍ਵਪੂਰਣ ਸਥਾਨ ਰਖਦਾ ਹੈ।

੭) **ਕਨੌੜੇ ਦੀ ਥਾਂ /ਅਉ/ ਦੀ ਵਰਤੋਂ :** ਮੁਢਲੇ ਗੁਰੂ ਕਾਲ ਦੀ ਗਰਮੁਖੀ ਵਿਚ ਕਨੌੜੇ ਦਾ ਅਭਾਵ ਸੀ ਤੇ ਇਸ ਦਾ ਕੰਮ /ਅਉ/ ਤੋਂ ਲਇਆ ਜਾਂਦਾ ਸੀ। ਫਲਸ੍ਵਰੂਪ "ਕੌਣ" ਨਹੀਂ, "ਕਉਣ" ਜਾਂ ਫਿਰ "ਕਵਣ" ਲਿਖਿਆ ਜਾਂਦਾ ਸੀ; "ਧਉਲ" ਜਾਂ "ਧਵਲ" ਪਰਵਾਨ ਸੀ, "ਧੌਲ" ਨਹੀਂ ਸੀ। ਇਸ ਤੋਂ ਬਿਨਾ,/ਵ/ ਧੁਨੀ ਨੂੰ /ਉ/ ਕਰਕੇ ਉਚਾਰਣ ਤੇ ਲਿਖਣ-ਦੀ ਰੁਚੀ ਪ੍ਰਬਲ ਸੀ। ਫਲਸ੍ਵਰੂਪ /ਕਿਵ/, ਜਿਵ/, /ਤਿਵ/ "ਕਿਉ", "ਜਿਉ", "ਤਿਉ" ਕਰਕੇ ਲਿਖੇ ਜਾਂਦੇ ਸਨ। ਹੋਰ ਢੰਗ ਅਨੁਨਾਸਿਕਤਾ ਵਾਲੇ ਹੋੜੇ ਨੂੰ (ਸੰਪ੍ਰਦਾਨ ਕਾਰਕ ਲਈ) ਅਕਾਰ ਅੰਤ ਸ਼ਬਦ ਦੇ ਪਿੱਛੇ (ਹੁੰ) ਵਧਾ ਕੇ ਭੁਗਤਾਉਣ ਦਾ ਸੀ, ਜਿਵੇਂ ਮੁਹਹੁੰ (ਮੁਹੋਂ), ਜੀਭਹੁੰ (ਜੀਭੋਂ) ਆਦਿ। ਸ਼ਬਦ-ਜੋੜ ਦੇ ਇਹ ਪੈਟਰਨ 'ਬਾਹੋਵਾਲ ਵਾਲੀ ਪੋਥੀ' (ਨੰ. ੩) ਤੇ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਬਹੁਤਾਤ ਸਹਿਤ ਆਏ ਹਨ। ਇਸ ਤਰ੍ਹਾਂ ਦੇ ਪ੍ਰਾਚੀਨਤਾ ਦੀ ਭਾਹ ਮਾਰਨ ਵਾਲੇ ਸ਼ਬਦ-ਜੋੜ ਵੀ ਕਿਸੇ ਪੁਰਾਣੇ ਸ਼੍ਰੋਤ ਦੇ ਸੂਚਕ ਮੰਨ ਲੈਣੇ ਬਣਦੇ ਹਨ।

੮) **ਔਂਕੜ ਰਹਿਤ /ੳ/ :** ਉਪਰਲੀ ਭਾਂਤ ਦਾ ਹੀ ਇਕ ਹੋਰ ਪੈਰ-ਚਿੰਨ੍ਹ /ੳ/ ਸੁਰ ਵਾਲੇ ਸ਼ਬਦਾਂ ਵਿਚ /ੳ/ ਦਾ ਔਂਕੜ ਰਹਿਤ ਆਉਣਾ ਹੈ। ਸ. ਜੋਗਿੰਦਰ ਸਿੰਘ ਤਲਵਾੜਾ ਨੇ ਬਾਣੀ-ਪਾਠਾਂ ਦੇ ਆਪਣੇ ਮੇਲਾਨ ਕਾਰਜ ਵਿਚ ਇਕ ਅਜੇਹੀ ਬੀੜ ਦੀ ਵਰਤੋਂ ਕੀਤੀ ਹੋਈ ਹੈ ਜੋ ਸੰਮਤ ੧੭੯੭ ਵਿਚ ਤਿਆਰ ਹੋਈ। ਉਸ ਦਾ ਤਤਕਰਾ ਇਸ ਸੰਚੈ ਨੂੰ ਆਦਿ ਬੀੜ ਦੀ ਨਕਲ ਦਰਸਾਂਦਾ ਸੀ ਕਿਉਂਜੋ ਤਤਕਰੇ ਵਿਚ ਸੰਬੰਧਿਤ ਬੀੜ ਦੇ ਸੰਮਤੁ ੧੬੬੧ ਵਿਚ ਮੁੱਕੇ ਹੋਣ ਦਾ ਉੱਲੇਖ ਸੀ ਤੇ ਉਸ ਵਿਚ ਗੁਰੂ ਸਾਹਿਬ ਦੇ ਨੀਸਾਣੁ ਹੋਣ ਦਾ ਜ਼ਿਕਰ ਵੀ ਸੀ ਉਂਞ ਭਾਵੇਂ ਨੀਸਾਣੁ ਉਸ ਬੀੜ ਵਿਚ ਕੋਈ ਨਹੀਂ ਸੀ। ਤਲਵਾੜਾ ਜੀ ਉਸ ਨੂੰ ੧੬੬੧ ਬਿਕ੍ਰਮੀ ਵਿਚ ਲਿਖੀ ਆਦਿ ਬੀੜ ਦਾ ਉਤਾਰਾ ਮੰਨਦੇ ਸਨ ਤੇ ਉਨ੍ਹਾਂ ਇਸ ਨੂੰ ਕਰਤਾਰਪੁਰੀ ਮਿਸਲ ਵਿਚ ਰਖਿਆ ਹੋਇਆ ਸੀ। ਇਸ ਬੀੜ ਦੀ ਇਕ ਵਿਚਿਤ੍ਰਤਾ ਇਹ ਸੀ ਕਿ ਇਸ ਵਿਚ ਦਰਜ ਸਾਰੀਆਂ ਵਾਰਾਂ ਵਿਚ ਸ਼ਬਦ "ਪਉੜੀ"

ਕਨੌੜੇ ਤੋਂ ਬਿਨਾ /ੳ/ ਨਾਲ ਲਿਖਿਆ ਹੋਇਆ ਸੀ। ਪਤਾ ਨਹੀਂ ਇਹ ਆਦਿ ਬੀੜ ਦਾ ਖਾਸਾ ਸੀ ਯਾ ਵਾਰਾਂ ਤਿਆਰ ਕਰਨ ਵਾਲੇ ਵਿਅਕਤੀ ਦੇ ਮਨ ਦੀ ਮੌਜ। ਪਰ ਇਹ ਸ਼ੈਲੀ ਇੱਥੇ ਹੀ ਸਮਾਪਤ ਹੋਈ ਸਿੱਧ ਨਹੀਂ ਹੁੰਦੀ। 'ਸਾਰਨਕੇ ਵਾਲਾ ਗ੍ਰੰਥ' (ਨੰ. ੨੦) ਜੋ ੧੭੨੮ ਬਿ. ਵਿਚ ਲਿਖਿਆ ਗਇਆ, ਇਸੇ ਪਰਿਪਾਟੀ ਦਾ ਅਨੁਸਰਨ ਕਰਦਾ ਦਿਸਦਾ ਹੈ। ਇਸ ਗ੍ਰੰਥ ਵਿਚ ਵੀ ਪਦ 'ਗਉੜੀ' ਕਈ ਥਾਵਾਂ ਤੇ ਔਂਕੜ ਰਹਿਤ /ੳ/ ਨਾਲ ਆਇਆ ਹੈ। ਇਸ ਤੋਂ ਬਿਨਾ "ਰਹਾਉ" ਪਦ ਵੀ ਔਂਕੜ ਰਹਿਤ /ੳ/ ਨਾਲ ਹੈ। 'ਕਰਤਾਰਪੁਰੀ ਬੀੜ' ਵੀ ਇਸ ਸ਼ੈਲੀ ਤੋਂ ਮੁਕਤ ਨਹੀਂ। ਤਰਨਤਾਰਨੀ ਟੋਲੀ ਨੂੰ ਇਹ ਸ਼ਿਕਾਇਤ ਸੀ ਕਿ "ਹਉਮੈ" ਆਦਿ ਪਦ ਇਸ ਬੀੜ ਵਿਚ ਕਈ ਥਾਂਈਂ ਔਂਕੜ ਤੋਂ ਵਿਹੀਨ /ੳ/ ਨਾਲ ਲਿਖੇ ਹੋਏ ਹਨ (ਦੇਖੋ ਪਿੱਛੇ ਪੰਨਾ ੧੯੧)। ਜ਼ਾਹਿਰ ਹੈ ਕਿ ਪਾਠ ਦੇ ਸੰਬੰਧਿਤ ਹਿੱਸੇ ਕਿਸੇ ਮੁਢਲੇ ਪਰ ਸਾਂਝੇ ਸ੍ਰੋਤ ਤੋਂ ਆਏ ਸਨ। ਇਹ ਪ੍ਰਪੰਚ ਗੁਰਬਾਣੀ ਨਿਰੂਪਣ ਦੀ ਉਸ ਅਵਸਥਾ ਵਲ ਸੰਕੇਤ ਕਰਦਾ ਹੈ ਜਦੋਂ ਬਾਣੀ ਦੇ ਲਿਖਾਰੀ ਦੇਵਨਾਗਰੀ ਲਿਪੀ ਦੇ ਅਨੁਸਰਨ ਵਿਚ /ੳ/ ਨੂੰ ਵਰਣ (ਚਿੰਨ੍ਹ) ਨਹੀਂ, ਸੂਰ ਮੰਨ ਕੇ ਤੁਰ ਪੈਂਦੇ ਸਨ; ਹਾਲਾਂ ਕਿ ਪੰਜਾਬੀ ਵਿਚ /ੳ/ ਨਿਪਟ ਇਕ ਵਰਣ (ਚਿੰਨ੍ਹ) ਹੈ ਤੇ ਇਹ ਆਵਾਜ ਆਪਣੀ ਵਿਸ਼ੇਸ਼ ਮਾਤ੍ਰਾ ਔਂਕੜ /ੁ/ ਲੈ ਕੇ ਹੀ ਦੇਂਦਾ ਹੈ।

੯) **ਰਹਾਉ ਵਾਲੀ ਪੰਗਤੀ ਦਾ ਅੰਕ ੧ ਨਾਲ ਆਉਣਾ :** ਕਈ ਪ੍ਰਾਚੀਨ ਬੀੜਾਂ ਵਿਚ ਰਹਾਉ ਵਾਲੀ ਤੁਕ ਦੇ ਅੰਤ ਤੇ, 'ਰਹਾਉ' ਪਦ ਤੋਂ ਪਹਲਾਂ, ਅੰਕ ੧ ਲਿਖਿਆ ਨਹੀਂ ਮਿਲਦਾ; ਤੇ ਕਈਆਂ ਵਿਚ ਲਿਖਿਆ ਮਿਲਦਾ ਹੈ। ਉਦਾਹਰਣ ਵਜੋਂ, 'ਬਾਹੋਵਾਲ ਵਾਲੀ ਪੋਥੀ' (ਨੰ. ੩) ਦੇ ਮੁਢਲੇ ਸਿਰੀ ਰਾਗੁ ਵਿਚ ਰਹਾਉ ਦੀ ਤੁਕ ਦੇ ਅੰਤ 'ਤੇ ਅੰਕ ੧ ਨਹੀਂ ਹੈ। ਅੱਗੇ ਵੀ, ਜਿੱਥੇ ਕਿਤੇ ਅੱਖਰ ਪੁਰਾਤਨ ਹਨ, ਜਿਵੇਂ ਰਾਗੁ ਗਉੜੀ ਵਿਚ, "ਰਹਾਉ" ਪਦ ਤੋਂ ਪਹਲਾਂ ਅਥਵਾ ਰਹਾਉ ਵਾਲੀ ਤੁਕ ਦੇ ਮਗਰ ਅੰਕ ੧ ਨਹੀਂ ਹੈ। ਹੋਰਨਾਂ ਬੀੜਾਂ ਵਿਚ ਵੀ ਜਿੱਥੇ ਪਾਠ ਪੁਰਾਤਨ ਸ੍ਰੋਤਾਂ ਤੋਂ ਆਏ ਹਨ, ਰਹਾਉ ਦੀ ਤੁਕ ਅੰਕ ਤੋਂ ਬਿਨਾ ਹੀ ਆਈ ਹੈ, ਜਾਂ ਫਿਰ ਅੰਕ ਮਗਰੋਂ ਘੁਸੇੜਿਆ ਹੋਇਆ ਸਿਧ ਹੁੰਦਾ ਹੈ, ਜਿਵੇਂ ਬੀੜ ਡੇਰਾ ਭਾਈ ਰਾਮ ਕਿਸ਼ਨ (ਨੰਬਰ. ੧੨) ਦੇ ਰਾਗੁ ਭੈਰਉ ਵਿਚ। ਇਸ ਬੀੜ ਵਿਚ ਇਸ ਰਾਗੁ ਦੇ, ਸ਼ਬਦ-ਜੋੜ, ਭੈਰੋ, ਪੰਡਿਤਾਊ ਨਹੀਂ, ਸਾਧਾਰਣ ਲਿਖਾਰੀਆਂ ਵਾਲੇ ਹਨ ਤੇ ਰਹਾਉ ਦੀਆਂ ਤੁਕਾਂ ਨਾਲ ਅੰਕ ਵੀ ਪਹਲਾਂ ਨਹੀਂ ਸਨ, ਬਾਅਦ ਵਿਚ ਵਧਾਏ ਹੋਏ ਹਨ। ਜੋ ਸਾਡੇ ਸਾਮ੍ਹਣੇ ਆਏ ਹਨ, ਉਨ੍ਹਾਂ ਵਿਚ ਵੀ ਰਹਾਉ ਵਾਲੀ ਤੁਕ ਅੰਕ ਤੋਂ ਬਿਨਾ ਹੈ। 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਰਹਾਉ ਦੀ ਤੁਕ ਦੇ ਅੰਤ 'ਤੇ ਅੰਕ ੧ ਹੈ ਤੇ ਕਰਤਾਰਪੁਰੀ ਬੀੜ ਦੀਆਂ ਰਹਾਉ ਦੀਆਂ ਤੁਕਾਂ ਨਾਲ ਵੀ ਅੰਕ ੧ ਆਇਆ ਹੈ। ਇਕ ਹੋਰ ਵਿਲਖਣ ਗੱਲ ਇਸ ਸੰਮਤ ੧੭੯੭ ਵਾਲੀ ਬੀੜ ਦੀ ਇਹ ਹੈ ਕਿ ਇਸ ਵਿਚ ਰਾਗੁ ਆਸਾ ਮਹਲਾ ੫ ਦੇ ਸ਼ਬਦ "ਗੋਬਿੰਦ ਗੋਬਿੰਦ ਸੰਗ ਨਾਮਦੇਉ ਮਨੁ ਲੀਨਾ" ਵਿਚ ਕਰਤਾਰਪੁਰੀ ਬੀੜ ਵਾਲਾ ਪਾਠ 'ਬੁਨਨਾ ਤਤਨਾ' ਹੀ ਆਇਆ ਸੀ ਜੋ ਬਾਅਦ ਵਿਚ ਭੰਨ ਕੇ ਠੀਕ ਕੀਤਾ ਗਇਆ। ਇਹ ਸਾਂਝ ਦੋਹਾਂ ਦੇ ਕਿਸੇ ਪੁਰਾਣੇ ਸ੍ਰੋਤ ਤੋਂ ਆਏ ਹੋਣ ਕਾਰਣ ਹੋ ਸਕਦੀ ਹੈ।

'ਗੁਰੂ ਹਰਿ ਸਹਾਇ ਵਾਲੀ ਪੋਥੀ' (ਨੰ. ੨) ਉਪਰ ਉੱਧ੍ਰਿਤ ਕਬੀਰ ਗੁਸਾਈ ਵਾਲੇ ਪਦੇ (ਪਲੇਟ **X**, ਚਿਤ੍ਰ ੮/ੳ) ਵਿਚ ਵੀ ਰਹਾਉ ਨਾਲ ਅੰਕ ਨਹੀਂ। ਹੋਰਨਾਂ ਕਈ ਬੀੜਾਂ ਵਿਚ ਵੀ ਰਹਾਉ ਦੀ ਤੁਕ ਦੇ ਅੰਤ ਤੇ ਅੰਕ ਨਹੀਂ ਸਨ, ਦਰੁਸਤੀ ਵਜੋਂ ਬਾਅਦ ਵਿਚ ਵਧਾਏ ਹੋਏ ਹਨ। ਅਜੇਹੀ ਇਕ ਬੀੜ ਜੋਗਰਾਜ ਲਿਖਿਤ (ਨੰ. ੧੯) ਹੈ, ਜਿਸ ਦੀਆਂ ਰਹਾਉ ਦੀਆਂ ਤੁਕਾਂ ਨਾਲ ਅੰਕ ਨਹੀਂ ਸਨ, ਮਗਰੋਂ ਸੁਧਾਈ ਵਜੋਂ ਵਧਾਏ ਹੋਏ ਹਨ। ਕੁਝ ਗ੍ਰੰਥ ਤਾਂ ਰਹਾਉ ਦੀ ਤੁਕ ਨੂੰ ਅੰਕ ਤੋਂ ਬਿਨਾ ਲਿਖਣ ਦੀ ਰੀਤਿ ਦੀ ਪਾਲਨਾ ਸ਼ਿੱਦਤ (ਕਰੜਾਈ) ਨਾਲ ਕਰਦੇ ਸਿੱਧ ਹੁੰਦੇ ਹਨ। 'ਸਾਰਨਕੇ ਵਾਲਾ ਗ੍ਰੰਥ' (ਨੰ. ੨੦) ਤੇ 'ਅਮੋਲਕ ਬੀੜ' (ਨੰ. ੩੯) ਇਸ ਗੱਲ ਦਾ ਵਧੀਆ ਪ੍ਰਮਾਣ ਹਨ। ਇਨ੍ਹਾਂ ਵਿਚ ਰਹਾਉ ਦੀ ਤੁਕ ਸਭ ਥਾਂ ਅੰਕ-ਰਹਿਤ ਹੈ। ਕਾਵਿ-ਨਿਰੂਪਣ ਦੀ ਪ੍ਰਮਾਣਿਕ ਪੱਧਤੀ ਵੀ ਇਹੀ ਹੈ। ਸਤਾਰ੍ਹਵੀਂ ਸਦੀ ਈਸਵੀ ਦੀ ਫ਼ਾਰਸੀ ਅੱਖਰਾਂ ਵਾਲੀ ਇਕ ਬਿਆਜ਼ ਵਿਚ ਵੀ, ਜਿਸ ਦੇ ਦੋ ਪਤ੍ਰਿਆਂ ਦਾ ਅਕਸ ਅਸੀਂ ਅੱਗੇ ਚਲ ਕੇ ਦਿਆਂਗੇ, ਇਸੇ ਰੀਤਿ ਨੂੰ ਨਿਭਾਇਆ ਗਇਆ ਹੈ। ਇਸ ਤੋਂ ਅਸੀਂ ਸਹਜੇ ਹੀ ਇਸ ਸਿੱਟੇ ਤੇ ਪੁਜ ਸਕਦੇ ਹਾਂ ਕਿ ਬੀੜਾਂ ਦੀ ਪੁਰਾਤਨਤਾ ਦਾ ਇਕ ਹੋਰ ਪੈਰ-ਚਿੰਨ੍ਹ ਰਹਾਉ ਵਾਲੀ ਤੁਕ ਦਾ ਅੰਕ ਤੋਂ ਬਿਨਾ ਆਉਣਾ ਹੈ। ਪ੍ਰਾਚੀਨ ਬੀੜਾਂ ਵਿਚ ਅੰਕ-ਰਹਿਤ ਰਹਾਉ ਦੀਆਂ ਤੁਕਾਂ ਸੰਬੰਧਿਤ ਹਿੱਸਿਆਂ ਦੇ ਪ੍ਰਾਚੀਨ ਹੋਣ ਦੀ ਸਾਖ ਭਰਦੀਆਂ ਹਨ। ਪਰੰਤੂ, ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਰਹਾਉ ਨਾਲ ਅੰਕ ਲਗਾਉਣ ਦੀ ਪਰਿਪਾਟੀ ਛੇਤੀ ਹੀ ਚਲ ਪਈ ਸੀ, ਭਾਵੇਂ ਭੁੱਲ ਕਾਰਣ ਚਲੀ। ਬਾਬਾ ਮੋਹਨ ਵਾਲੀਆਂ ਪੋਥੀਆਂ, ਕਰਤਾਰਪੁਰੀ ਬੀੜ ਤੇ ਭਾਈ ਬੰਨੋ ਵਾਲੀ ਕਥਿਤ ਬੀੜ, ਜਿਨ੍ਹਾਂ ਨੂੰ ਅਸੀਂ ਮੁਢਲੇ ਸੰਗ੍ਰਹਿ ਮੰਨਦੇ ਹਾਂ, ਰਹਾਉ ਦੀ ਤੁਕ ਨਾਲ /੧/ ਅੰਕ ਲੈ ਕੇ ਆਈਆਂ ਹਨ।

੧੦) ਪੈਰ-ਚਿੰਨ੍ਹਾਂ ਦੀ ਭਾਲ **ਅੱਖਰਾਂ ਦੀ ਬਨਾਵਟ ਤੇ ਲਿਖਣ-ਸ਼ੈਲੀ** ਵਿਚ ਵੀ ਕੀਤੀ ਜਾਂਦੀ ਹੈ। ਅੱਖਰਾਂ ਦੀ ਬਨਾਵਟ ਤੇ ਉਨ੍ਹਾਂ ਦੇ ਸਮੇਂ ਦੀ ਪਛਾਣ ਇਕ ਵੱਖਰਾ ਅਧਿਐਨ ਹੈ। ਅਸੀਂ ਉਸ ਵਿਚ ਇੱਥੇ ਨਹੀਂ ਜਾ ਸਕਦੇ। ਪੁਰਾਣੇ ਅੱਖਰਾਂ ਦਾ ਭਾਨ ਪਾਠਕ ਇਸ ਪੁਸਤਕ ਵਿਚ ਦਿੱਤੀਆਂ ਪਲੇਟਾਂ ਤੋਂ ਲਾ ਸਕਦੇ ਹਨ। ਖੈਰ, ਇਹ ਮੰਨਿਆ ਜਾਂਦਾ ਹੈ ਕਿ ਵਰਤਮਾਨ ਕੰਨੇ ਦੀ ਥਾਂ ਤੇ ਗੋਲ ਬਿੰਦੀ ਦੀ ਵਰਤੋਂ, ਲਿਖਤ ਦੇ ਪੁਰਾਤਨ ਹੋਣ ਦੀ ਨਿਸ਼ਾਨੀ ਹੈ, ਜਿਵੇਂ ਕਿ ਉਪਰ ਲਿਖਿਆ ਜਾ ਚੁਕਿਆ ਹੈ। ਕਨੌੜੇ ਦੀ ਥਾਂ /ਅਉ/ ਦਾ ਵਰਤਣਾ ਭੀ ਪੁਰਾਤਨ ਲਿਖਣ-ਸ਼ੈਲੀ ਦਾ ਅੰਗ ਹੈ। ਇਨ੍ਹਾਂ ਤੋਂ ਬਿਨਾ ਲਿਖਣ ਵਿਚ ਕਿਸੇ ਫੈਸ਼ਨ ਦਾ ਚਲ ਪੈਣਾ ਵੀ ਸਮੇਂ ਦਾ ਸੂਚਕ ਹੋ ਸਕਦਾ ਹੈ। 'ਭਾਈ ਬੰਨੋ ਵਾਲੀ ਬੀੜ' ਵਿਚ ਅਸੀਂ ਮੂਲਮੰਤ੍ਰ ਜਾਂ ਮੰਗਲ ਦੇ ਏਕੇ /੧/ ਨੂੰ ਲਮਕਾ ਕੇ ਹੇਠਲੀਆਂ ਸਤਰਾਂ ਵਿਚ ਲੈ ਜਾਣ ਦੀ ਗੱਲ ਕਰ ਆਏ ਹਾਂ (ਦੇਖੋ ਪਲੇਟ **XXIV** ਚਿਤ੍ਰ ੧੯ ਅਤੇ ਪਿੱਛੇ ਪੰਨਾ ੨੫੦ ਤੇ ਦਿੱਤਾ ਚਿਤ੍ਰ)। ਲਿਖਾਰੀ ਇਸ ਵਿਧੀ ਰਾਹੀਂ ਇੱਕੋ ਇੱਕ ਪਰਮਾਤਮਾ ਨੂੰ ਸਭ ਥਾਂ ਵਿਆਪਕ ਦਰਸਾਣਾ ਲੋੜਦਾ ਲਗਦਾ ਹੈ। ਇਹ ਲਿਖਣ-ਸ਼ੈਲੀ ਅਸੀਂ 'ਬਾਹੋਵਾਲ ਵਾਲੀ ਪੋਥੀ' ਦੇ ਇਕ ਹਿੱਸੇ ਵਿਚ ਅਤੇ ਕੁਝ ਹੋਰ ਪੁਰਾਤਨ ਬੀੜਾਂ, ਜਿਵੇਂ ਡੇਰਾ ਰਾਮ ਕਿਸ਼ਨ

ਵਾਲੀ ਬੀੜ (ਨੰ. ੧੩) ਤੇ ਪੰਜਾਬ ਪੁਰਾਤਤ੍ਵ ਵਿਭਾਗ ਵਾਲੀ ਬੀੜ (ਨੰ. ੧੭) ਵਿਚ ਨਿਰੂਪਿਤ ਹੋਈ ਦੇਖ ਸਕਦੇ ਹਾਂ। ਫਲਸਰੂਪ ਅਜੇਹੀ ਸ਼ੈਲੀ ਵਾਲੀਆਂ ਲਿਖਤਾਂ ਕਾਲ ਦੇ ਪੱਖ ਤੋਂ, 'ਭਾਈ ਬੰਨੋ ਵਾਲੀ ਬੀੜ' ਦੇ ਨੇੜੇ ਤੇੜੇ ਆ ਜਾਂਦੀਆਂ ਹਨ।

੧੧) **ਚਲਿਤ੍ਰ ਜੋਤੀ ਜੋਤਿ ਸਮਾਵਣ ਕੇ** : ਇਹ ਵੀ ਬੀੜ ਦੇ ਸਮੇਂ ਨੂੰ ਨਿਰਧਾਰਿਤ ਕਰਨ ਲਈ ਇਕ ਮਹੱਤਵਪੂਰਣ ਸਾਧਨ ਜੁਟਾਉਂਦੇ ਹਨ। ਇਹ ਦੋ ਤਰ੍ਹਾਂ ਸਹਾਇਤਾ ਕਰਦੇ ਹਨ : ਇਕ ਤਾਂ ਅੰਤ 'ਤੇ ਦਰਜ ਚਲਿਤ੍ਰ ਬੀੜ ਦੇ ਲਿਖੇ ਜਾਣ ਦਾ ਸਮਾਂ ਦਸਦਾ ਹੈ; ਦੂਜੇ, ਚਲਿਤ੍ਰਾਂ ਦਾ ਲਿਖਣ-ਢੰਗ ਉਸ ਸ੍ਰੋਤ ਨੂੰ ਪ੍ਰਗਟ ਕਰਦਾ ਹੈ, ਜਿੱਥੋਂ ਇਹ ਆਏ ਹੁੰਦੇ ਹਨ। ਦੂਜੇ ਸ਼ਬਦਾਂ ਵਿਚ ਮੂਲ ਕਾਪੀ, ਜਿੱਥੋਂ ਬੀੜ ਨਕਲ ਕੀਤੀ ਗਈ ਹੁੰਦੀ ਹੈ, ਦੀ ਟੋਹ ਲਾਉਣ ਵਿਚ ਵੀ ਇਹ ਕਈ ਵਾਰ ਸਹਾਈ ਹੁੰਦੇ ਹਨ। ਪਰੰਤੂ, ਇਹ ਇਕ ਬੜਾ ਛਲਾਵਾ ਜੇਹਾ ਪੈਰ-ਚਿੰਨ੍ਹ ਹੈ। ਜ਼ਰੂਰੀ ਨਹੀਂ ਕਿ ਬੀੜ ਦੇ ਲਿਖਾਰੀ ਨੇ ਇਸ ਨੂੰ ਮੂਲ ਗ੍ਰੰਥ ਤੋਂ ਹੀ, ਜਿਸ ਤੋਂ ਉਹ ਬੀੜ ਦਾ ਉਤਾਰਾ ਕਰ ਰਹਿਆ ਹੈ, ਲਇਆ ਹੋਵੇ। ਉਹ ਇਹ ਸੂਚਨਾ ਬਾਹਰੋਂ ਵੀ ਲੈ ਕੇ ਆਪਣੇ ਗ੍ਰੰਥ ਵਿਚ ਟਾਂਕ ਸਕਦਾ ਹੈ। ਤਾਂ ਵੀ, ਇਸ ਦੀ ਮੌਜੂਦਗੀ ਸਮੇਂ ਦਾ ਕੁਝ ਕੁ ਭਾਨ ਜ਼ਰੂਰ ਕਰਾ ਦੇਂਦੀ ਹੈ।

## ੪. ਬਾਣੀ ਸੰਕਲਣ ਤੇ ਨਿਰੂਪਣ ਦੇ ਮੁਢਲੇ ਸ੍ਵਰੂਪ

ਬਾਣੀ ਸੰਕਲਣ ਤੇ ਨਿਰੂਪਣ ਦੇ ਮੁਢਲੇ ਸ੍ਵਰੂਪਾਂ ਦਾ ਭਾਨ ਸਾਨੂੰ ਇਸ ਵਕਤ ਪ੍ਰਾਪਤ ਕੁਝ ਕੁ ਪੋਥੀਆਂ ਤੋਂ ਹੁੰਦਾ ਹੈ। ਉਨ੍ਹਾਂ ਦੀ ਗਿਣਤੀ, ਜਿਵੇਂ ਕਿ ਅਸੀਂ ਦੇਖ ਚੁਕੇ ਹਾਂ, ਬਹੁਤ ਥੋੜੀ ਹੈ ਤੇ ਉਨ੍ਹਾਂ ਸਭਨਾਂ ਬਾਰੇ ਭਰਪੂਰ ਜਾਣਕਾਰੀ ਸਾਡੇ ਕੋਲ ਨਹੀਂ ਹੈ। ਤਾਂ ਵੀ, ਜੋ ਕੁਝ ਸਪਸ਼ਟ ਅਤੇ ਨਿਰਵਿਵਾਦ ਰੂਪ ਵਿਚ ਉਘੜ ਕੇ ਅੱਖਾਂ ਸਾਮ੍ਹਣੇ ਆਉਂਦਾ ਹੈ, ਉਹ ਇਸ ਪ੍ਰਕਾਰ ਹੈ :–

੧. ਬਾਣੀ ਲਿਖਣ ਸਮੇਂ ਰਾਗੁ ਦਾ ਆਰੰਭ ਮੰਗਲ ਨਾਲ ਕੀਤਾ ਜਾਂਦਾ ਸੀ ਜਿਸ ਦੇ, ਜਿਵੇਂ ਕਿ ਉਪਰ ਵਰਣਿਤ ਹੋ ਚੁਕਿਆ ਹੈ, ਕਈ ਸ੍ਵਰੂਪ ਪ੍ਰਚਲਿਤ ਸਨ। ਅਨੁਮਾਨ ਇਹੀ ਹੈ ਕਿ ਮੁਢ ਵਿਚ "ਗੁਰੂ ਸਤਿ" ਜਾਂ "ਸਤਿਗੁਰੂ ਪ੍ਰਸਾਦਿ" ਮੰਗਲ ਵਜੋਂ ਵਰਤਿਆ ਜਾਂਦਾ ਸੀ, ਮੂਲਮੰਤ੍ਰ ਬਾਅਦ ਵਿਚ ਪ੍ਰਚਲਿਤ ਹੋਇਆ। 'ਬਾਹੋਵਾਲ ਵਾਲੀ ਪੋਥੀ' (ਨੰ. ੩) ਵਿਚ ਇਨ੍ਹਾਂ ਮੁਢਲੇ ਮੰਗਲਾਂ ਦੀ ਵਰਤੋਂ ਕਈ ਥਾਈਂ ਹੋਈ ਹੋਈ ਮਿਲਦੀ ਹੈ। ਮੰਗਲ ਵਜੋਂ ਮੂਲਮੰਤ੍ਰ ਦੇ ਲਿਖੇ ਜਾਣ ਦੀ ਪਰਿਪਾਟੀ 'ਬਾਬਾ ਮੋਹਨ ਵਾਲੀਆਂ ਪੋਥੀਆਂ' ਨਾਲ ਆਰੰਭ ਹੋਈ ਕਹੀ ਜਾ ਸਕਦੀ ਹੈ, ਪਰ ਵਾਸਤਵ ਵਿਚ ਇਨ੍ਹਾਂ ਪੋਥੀਆਂ ਦੇ ਲਿਖਾਰੀ ਨੇ ਵੀ ਪੁਰਾਣੀ ਰੀਤਿ ਦਾ ਤਿਆਗ ਕੀਤਾ ਨਹੀਂ ਕਹਿਆ ਜਾ ਸਕਦਾ, ਕਿਉਂਜੋ 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਆਏ ਸਾਰੇ ਮੂਲਮੰਤ੍ਰ ਮੁਢ ਵਿਚ "੧ਓ ਸ੍ਰੀ ਸਤਿਗੁਰ ਪ੍ਰਸਾਦਿ" ਜਾਂ "੧ਓ ਸਤਿਗੁਰ ਪ੍ਰਸਾਦਿ" ਲੈ ਕੇ ਹੀ ਆਏ ਹਨ। ਪਹਲਾਂ ਛੋਟਾ ਮੰਗਲ

ਲਿਖਕੇ ਬਾਅਦ ਵਿਚ ਮੂਲਮੰਤ੍ਰ "**ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਾਲ ਮੂਰਤਿ ਅਜੂਨੀ ਸੰਭਉ**", ਲਿਖਿਆ ਹੋਇਆ ਹੈ; ਕਈ ਵਾਰੀ ਤਾਂ "ਸਤਿਗੁਰ ਪ੍ਰਸਾਦਿ" ਅੰਤ ਤੇ ਮੁੜ ਦੁਹਰਾਇਆ ਹੋਇਆ ਵੀ ਨਜ਼ਰ ਆਉਂਦਾ ਹੈ। ਮੰਗਲ ਵਜੋਂ "੧ਓ ਸਤਿਗੁਰ ਪਰਸਾਦ" ਲਿਖਣ ਦੀ ਇਹ ਪਰਿਪਾਟੀ ਮੂਲਮੰਤ੍ਰ ਦੇ ਚਲ ਪੈਣ ਪਿਛੋਂ ਵੀ ਢੇਰ ਚਿਰ ਤਕ ਚਲਦੀ ਰਹੀ। ਸਾਡੇ ਸਰਵੇਖਣ ਵਿਚ ਤਿੰਨ ਅਜੇਹੀਆਂ ਬੀੜਾਂ ਦਾ ਉੱਲੇਖ ਹੈ, ਜਿਨ੍ਹਾਂ ਵਿਚ ਮੂਲਮੰਤ੍ਰ ਬਾਣੀ ਦੇ ਮੁਢ ਵਿਚ ਕਿਤੇ ਥਾਂ ਨਹੀਂ ਆਇਆ; ਸਭ ਥਾਂ ਨਿੱਕਾ ਮੰਗਲ (੧ਓ ਸਤਿਗੁਰ ਪ੍ਰਸਾਦਿ) ਵਰਤਿਆ ਹੋਇਆ ਹੈ। ਇਨ੍ਹਾਂ ਵਿੱਚੋਂ ਪਹਲੀ ਸੰਮਤੁ ੧੭੨੮ ਵਿਚ ਤਿਆਰ ਹੋਇਆ ਸਾਰਨਕੇ ਵਾਲਾ ਗ੍ਰੰਥ (ਨੰ. ੨੦) ਹੈ, ਦੂਜੀ ਡਾ. ਮਾਨ ਸਿੰਘ ਨਿਰੰਕਾਰੀ ਵਾਲੀ ਬੀੜ (ਨੰ. ੩੧) ਹੈ ਅਤੇ ਤੀਜੀ ਸੰਮਤੁ ੧੮੧੨ ਵਿਚ ਸੰਪੂਰਣ ਹੋਈ 'ਅਮੋਲਕ ਬੀੜ ਪਟਿਆਲਾ' (ਨੰ. ੩੯) ਹੈ।

੨. ਸੰਬੰਧਿਤ ਰਾਗੁ ਵਿਚ ਬਾਣੀ ਦਰਜ ਕਰਦੇ ਸਮੇਂ ਰਾਗੁ ਦੀ ਬੰਦਿਸ਼ ਲਈ ਜ਼ਰੂਰੀ ਸਮਝੇ ਜਾਂਦੇ ਸੰਬੋਧਨੀ ਪਦ ਤੇ ਟੇਕ ਵਾਲੀਆਂ ਤੁਕਾਂ ਵੀ ਪੂਰੇ ਵੇਰਵੇ ਸਹਿਤ ਲਿਖ ਦਿੱਤੀਆਂ ਜਾਂਦੀਆਂ ਸਨ। ਉਦਾਹਰਣ ਵਜੋਂ, ਰਾਗੁ ਮਾਝ ਮਹਲਾ ੫ ਦਾ ਚਉਪਦਾ, "ਮੇਰਾ ਮਨ ਲੋਚੇ ਗੁਰਦਰਸ਼ਨ ਤਾਈ", 'ਬਾਹੋਵਾਲ ਵਾਲੀ ਪੋਥੀ' ਵਿਚ ਰਹਾਉ ਦੀ ਇਕ ਹੀ ਤੁਕ ਨਾਲ ਦਰਜ ਹੈ, ਜਦੋਂ ਕਿ ਛਪੇ ਗ੍ਰੰਥਾਂ ਵਿਚ ਰਹਾਉ ਵਾਲੀ ਤੁਕ ਹਰ ਬੰਦੇ ਦੇ ਮਗਰ ਮਾਮੂਲੀ ਜੇਹੀ ਤਬਦੀਲੀ ਨਾਲ ਦੁਹਰਾਈ ਹੋਈ ਹੈ। ਫ਼ਲਸਰੂਪ, ਛਪੇ ਗ੍ਰੰਥਾਂ ਵਿਚ ਰਹਾਉ ਦੀਆਂ ਚਾਰ ਤੁਕਾਂ ਵਿਦਮਾਨ ਹਨ। ਸਿੱਧ ਹੈ ਕਿ ਆਦਿ ਬੀੜ ਵਿਚ ਇਹ ਚਉਪਦਾ ਉਸ ਵਕਤ ਬਣ ਚੁਕੀ ਕੀਰਤਨੀ ਸ਼ੈਲੀ ਨਾਲ ਅੰਕਿਤ ਹੋਇਆ ਹੈ। ਦੂਜੇ ਪਦਿਆਂ ਬਾਰੇ ਵੀ ਇਸੇ ਤਰ੍ਹਾਂ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ।

"ਸੋ ਦਰੁ" ਨਾਂ ਦੀ ਬਾਣੀ ਛਪੇ ਗ੍ਰੰਥਾਂ ਵਿਚ ਤਿੰਨ ਥਾਵਾਂ ਤੇ ਦਰਜ ਹੈ; ਇਕ ਜਪੁਜੀ ਸਾਹਿਬ ਵਿਚ, ਦੂਜੀ ਰਹਰਾਸਿ ਵਿਚ, ਤੇ ਤੀਜੀ ਰਾਗੁ ਆਸਾ ਦੇ ਮੁਢ ਵਿਚ। ਦੇਖਿਆ ਗਇਆ ਹੈ ਕਿ ਰਹਰਾਸਿ ਤੇ ਰਾਗੁ ਆਸਾ ਵਾਲੇ ਇਸ ਦੇ ਪਾਠ ਵਿਚ ਜਪੁਜੀ ਸਾਹਿਬ ਨਾਲੋਂ "ਤੇਰੇ", "ਤੁਧਨੂੰ", ਆਦਿ ਸੰਬੋਧਨੀ ਪਦ ਕਈ ਥਾਵਾਂ ਤੇ ਵਧ ਹਨ। ਇਹ ਸਭ ਗਾਇਨ ਨੂੰ ਸਜੀਵ ਸੰਬੋਧਨੀ ਸ਼ੈਲੀ ਦੇਣ ਦੇ ਉਸ ਸਮੇਂ ਚਲਦੇ ਚਿੰਨ੍ਹ ਹਨ। ਜਦੋਂ ਇਹ ਬਾਣੀ ਮੁਢ ਵਿਚ ਸੰਕਲਿਤ ਕੀਤੀ ਗਈ ਤਾਂ ਇਹ ਸੰਬੋਧਨੀ ਪਦ ਵੀ ਨਕਲ ਹੋ ਗਏ, ਜਿਵੇਂ ਕਿ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਦੇ ਜਪੁਜੀ ਸਾਹਿਬ ਵਿਚਲੇ "ਸੋ ਦਰੁ" ਦੇ ਪਾਠ ਵਿਚ ਇਹ ਹੁਣ ਵੀ ਹਨ। ਫਿਰ ਜਦੋਂ ਗੁਰੂ ਰਾਮਦਾਸ ਦੇ ਦਸਤਖਤਾਂ ਵਾਲਾ ਜਪੁ ਚਾਲੂ ਹੋ ਗਇਆ, ਤਾਂ ਜਪੁ ਵਾਲੇ ਪਾਠ ਵਿੱਚੋਂ ਇਹ ਸੰਬੋਧਨੀ ਪਦ ਕੱਢ ਦਿੱਤੇ ਗਏ; ਕਹਣ ਦਾ ਭਾਵ ਇਹ ਕਿ ਇਸ ਬਾਣੀ ਨੂੰ ਕਾਵਿ-ਨਿਰੂਪਣ ਦੀ ਪੱਧਤੀ ਅਨੁਸਾਰ ਇਸ ਦੇ ਅਸਲੀ ਕਾਵਿ-ਰੂਪ ਵਿਚ ਅੰਕਿਤ ਕੀਤਾ ਗਇਆ। 'ਸਾਰਨਕੇ ਵਾਲੇ ਗ੍ਰੰਥ' (ਨੰ. ੨੦) ਦਾ ਰਹਰਾਸਿ ਵਿਚਲਾ "ਸੋਦਰ" ਦਾ ਪਾਠ, ਜਪੁਜੀ ਸਾਹਿਬ ਵਾਲੇ "ਸੋ ਦਰੁ" ਦੇ ਪਾਠ ਵਾਂਙ ਇਨ੍ਹਾਂ

ਸੰਬੋਧਨੀ ਪਦਾਂ ਤੋਂ ਮੁਕਤ ਹੈ, ਪਰ ਅੰਦਰ ਰਾਗੁ ਆਸਾ ਵਿਚ ਦਰਜ "ਸੋ ਦਰੁ" ਦੇ ਪਾਠ ਵਿਚ ਸੰਬੋਧਨੀ ਪਦ ਹਨ। ਸਾਰਨਕੇ ਵਾਲੇ ਗ੍ਰੰਥ (ਨੰ. ੨੦)ਦੇ ਲੇਖਕ ਨੇ ਰਾਗੁ ਆਸਾ ਵਿਚਲੇ ਪਾਠ ਨੂੰ ਰਾਗੁ ਦੀ ਕੈਦ ਵਿਚ ਬੱਧਾ ਹੋਣ ਕਾਰਣ ਨਹੀਂ ਛੇੜਿਆ ਤੇ ਸੰਬੋਧਨੀ ਪਦਾਂ ਨੂੰ ਓਵੇਂ ਜਿਵੇਂ ਰਹਣ ਦਿੱਤਾ ਲਗਦਾ ਹੈ, ਪਰ ਰਹਰਾਸਿ ਵਿਚਲੇ ਪਾਠ ਵਿੱਚੋਂ ਕੱਢ ਦਿੱਤੇ, ਸ਼ਾਇਦ ਇਸ ਕਾਰਣ ਕਿ ਰਹਰਾਸਿ ਵਿਚ ਦਰਜ ਬਾਣੀ ਨਿਤਨੇਮ ਵਜੋਂ ਪੜ੍ਹੀ ਜਾਣ ਕਰਕੇ ਰਾਗੁ ਦੀ ਬੰਦਿਸ਼ ਤੋਂ ਮੁਕਤ ਹੋਣ ਦਾ ਦਾਅਵਾ ਕਰ ਸਕਦੀ ਸੀ।

ਗਾਇਨ ਦੀ ਸੁਵਿਧਾ ਲਈ ਰਦੀਫ਼ ਵਜੋਂ 'ਸਿਰੀ ਰਾਗੁ ਪਹਰੇ ਮਹਲਾ ੧ ਘਰੁ ੧' ਵਿਚ ਵਧਾਏ **ਪਦ /ਵੇ/** ਦਾ ਉੱਲੇਖ ਅਸੀਂ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਕਰ ਆਏ ਹਾਂ। ਇਹ ਪ੍ਰਚਲਿਤ ਪਾਠ ਨਾਲੋਂ ਵਧ ਆਪਣੇ ਵਲੋਂ ਜੋੜਿਆ ਪਦ ਹੈ। ਇਸ ਤਰ੍ਹਾਂ ਛਪੇ ਗ੍ਰੰਥਾਂ ਵਿਚ ਸਿਰੀ ਰਾਗੁ ਕੇ ਪਹਰੇ ਨਾਂ ਦੀ ਬਾਣੀ ਵਿਚ "ਮਨ ਪਿਆਰਿਆ ਮਿਤ੍ਰਾ ਜੀਉ ਗੋਬਿੰਦ ਨਾਮ ਸਮਾਲੇ" ਵਿਚ 'ਵਿਲੱਖਣ ਤੇ ਪੁਰਾਤਨ ਬੀੜ' (ਨੰ. ੫) ਦੇ ਮੁਕਾਬਲੇ ਤੇ "ਜੀਉ" ਵਧ ਹੋਣ ਦਾ ਪਤਾ ਵੀ ਲਾ ਆਏ ਹਾਂ। ਉਸ ਬੀੜ ਵਿਚ ਸੰਬੋਧਨੀ ਪਦ ਨਿਪਟ "ਪਿਆਰਿਆ ਮਿਤ੍ਰਾ" ਹੈ। ਇਹੀ ਹਾਲਤ ਬੀੜ (ਨੰ. ੨੦) ਸਾਰਨਕੇ ਵਾਲੇ ਗ੍ਰੰਥ ਦੀ ਹੈ। ਉਸ ਵਿਚ ਵੀ ਛਪੇ ਗ੍ਰੰਥਾਂ ਦੇ ਸੰਬੋਧਨੀ ਪਦਿਆਂ "ਵਣਜਾਰਿਆ ਮਿਤ੍ਰਾ" ਤੇ "ਪਿਆਰਿਆ ਮਿਤ੍ਰਾ ਜੀਉ" ਦੀ ਥਾਂ ਨਿਪਟ "ਵਣਜਾਰਿਆ" ਤੇ "ਪਿਆਰਿਆ ਮਿਤ੍ਰਾ" ਆਏ ਹਨ। ਗਾਇਣ-ਸ਼ੈਲੀ ਦੀ ਲੋੜ ਨੂੰ ਪੂਰਾ ਕਰਨ ਲਈ ਕੋਈ ਪਦ ਆਪਣੇ ਕੋਲੋਂ ਪਾ ਲੈਣਾ ਬੜੀ ਸੁਭਾਵਿਕ ਜੇਹੀ ਗੱਲ ਸੀ।[3]

ਲੌਕਿਕ ਦਖਲ-ਅੰਦਾਜ਼ੀ ਵਾਲੇ ਇਹ ਪਾਠ ਬਾਣੀ ਦੇ ਲੋਕਾਂ ਦੀਆਂ ਸੰਚੀਆਂ ਵਿੱਚੋਂ ਚੱਕਰ ਕਟ ਕੇ ਆਏ ਹੋਣ ਦਾ ਪਤਾ ਦੇਂਦੇ ਹਨ ਤੇ ਆਪਣੀ ਪ੍ਰਕ੍ਰਿਤੀ ਵਿਚ ਉਸੇ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਕਿ ਗ੍ਰਾਮੀਨ ਅਥਵਾ ਲੌਕਿਕ ਉਚਾਰਣ ਵਾਲੇ "ਅੰਬ੍ਰਿਤ" (ਅਮ੍ਰਿਤ), "ਸੰਬ੍ਰਥ" (ਸਮ੍ਰਥ), "ਗੋਇੰਦ" (ਗੋਬਿੰਦ) ਆਦਿ।

੩. ਮੁਢ ਵਿਚ ਰਾਗਾਂ ਦਾ ਕ੍ਰਮ ਨਿਸ਼ਚਿਤ ਨਹੀਂ ਸੀ। ਰਾਗਾਂ ਵਿਚ ਵੰਡੀ ਬਾਣੀ ਦੇ ਸਮੂਹ ਤਿਆਰ ਹੋ ਕੇ ਸਿਖ ਜਗਤ ਵਿਚ ਘੁਮਦੇ ਰਹਿੰਦੇ ਸਨ ਤੇ ਜਿਵੇਂ ਜਿਵੇਂ ਸ਼ਰਧਾਲੂਆਂ ਦੇ ਹੱਥਾਂ ਵਿਚ ਆਉਂਦੇ ਸਨ, ਉਹ ਆਪਣੇ ਸੰਚਿਆਂ ਵਿਚ ਦਰਜ ਕਰਦੇ ਚਲੇ ਜਾਂਦੇ ਸਨ। ਮੁਢਲੀਆਂ ਸਾਰੀਆਂ ਪੋਥੀਆਂ 'ਬਾਬਾ ਮੋਹਨ ਵਾਲੀਆਂ' (ਨੰ. ੧), 'ਗੁਰੂ ਹਰਿ ਸਹਾਇ ਵਾਲੀ' (ਨੰ. ੨),'ਬਾਹੋਵਾਲ ਵਾਲੀ' (ਨੰ. ੩) ਤੇ ਧਰਮਸਾਲਾ ਭਾਈ ਪੈਂਹਦਾ ਵਾਲੀ (ਨੰ. ੪),'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚਲੇ ਰਾਗਾਂ ਦੇ ਕ੍ਰਮ, ਜੋ ਉਘੜ ਦੁਘੜ ਹਨ, ਸਾਡੀ ਇਸ

[3]ਇਸ ਗੱਲ ਦਾ ਇਕ ਵਧੀਆ ਉਦਾਹਰਣ ਸੁਲਤਾਨ ਬਾਹੂ ਦਾ ਕਲਾਮ ਹੈ। ਅੱਜ ਕਲ ਇਹ ਉਸ ਲਈ ਚਲ ਚੁਕੀ "ਹੂ" ਵਾਲੀ ਗਾਇਣ ਸ਼ੈਲੀ (ਅਲਿਫ਼ ਅਲਾਹ ਚੰਬੇ ਦੀ ਬੂਟੀ, ਮੁਰਸ਼ਿਦ ਮੇਰੇ ਲਾਈ ਹੂ) ਵਿਚ ਪ੍ਰਕਾਸ਼ਿਤ ਮਿਲਦਾ ਹੈ। ਪਰ ਸਾਨੂੰ ਇਸ ਦਾ ਇਕ ਪੁਰਾਣਾ ਨੁਸਖਾ ਦੇਖਣ ਦਾ ਮੌਕਾ ਮਿਲਿਆ ਹੈ ਜਿਸ ਵਿਚ ਸਾਰਾ ਕਲਾਮ "ਹੂ" ਦੀ ਰਦੀਫ਼ ਤੋਂ ਬਿਨਾ ਛਪਿਆ ਹੋਇਆ ਸੀ। ਇੰਞ "ਹੂ" ਬਾਅਦ ਵਿਚ ਗਾਇਣ-ਸ਼ੈਲੀ ਕਾਰਣ ਜੁੜਿਆ ਪਦ ਹੈ।

ਗੱਲ ਦੀ ਪ੍ਰੋੜਤਾ ਕਰਦੇ ਹਨ। ਇਹ ਹੀ ਗ੍ਰੰਥ ਦਸਦੇ ਹਨ ਕਿ ਬਾਣੀ ਦਾ ਸੰਕਲਣ ਹੌਲੀ ਹੌਲੀ ਹੁੰਦਾ ਤੇ ਅਡ ਅਡ ਰਾਗਾਂ ਤੇ ਵਾਰਾਂ ਦੇ ਸੰਗ੍ਰਹਾਂ ਦੀ ਸੂਰਤ ਵਿਚ ਚਲਦਾ ਤੇ ਅੰਕਿਤ ਹੁੰਦਾ ਰਹਿਆ। ਮੌਜੂਦਾ ਗ੍ਰੰਥ ਨੇ ਹੁਣ ਵਾਲਾ ਸਰੂਪ ਚੋਖਾ ਚਿਰ ਪਾ ਕੇ ਇਖਤਿਆਰ ਕੀਤਾ। 'ਭਾਈ ਜੋਗਰਾਜ ਲਿਖਿਤ ਗ੍ਰੰਥ' (ਨੰ. ੧੯) ਜੋ ਸੰਮਤੁ ੧੭੨੪ ਵਿਚ ਤਿਆਰ ਹੋਇਆ ਤੇ ਜਿਸ ਨੂੰ ਸੰਕਲਣ-ਕਰਤਾ ਨੇ "ਸੰਪੂਰਨ ਤੇ ਸਹੀ" ਦੀ ਉਪਾਧੀ ਦਿੱਤੀ ਹੋਈ ਹੈ, ਦਸਦਾ ਹੈ ਕਿ ਨੌਵੇਂ ਪਾਤਸ਼ਾਹ ਦੇ ਸਮੇਂ ਤਕ ਵੀ ਲਿਖਾਰੀਆਂ ਵਿਚ ਕੁਝ ਰਾਗਾਂ ਦੇ ਕ੍ਰਮ ਬਾਰੇ ਮਤਭੇਦ ਸਨ।

'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿੱਚੋਂ 'ਅਹੀਆਪੁਰ ਵਾਲੀ ਪੋਥੀ' ਵਿਚ ਮਾਰੂ ਰਾਗੁ ਦੀ ਬਾਣੀ ਮੁਢ ਵਿਚ ਕਿਦਾਰਾ ਰਾਗੁ ਦੀ ਸੰਗਿਆ ਅਧੀਨ ਦਰਜ ਸੀ। ਮਗਰੋਂ ਲਿਖਾਰੀ ਨੇ ਗੁਰੂ ਸਾਹਿਬਾਨ ਦੀ ਬਾਣੀ ਉਪਰੋਂ ਕਿਦਾਰਾ ਕਟ ਕੇ ਮਾਰੂ ਕਰ ਦਿੱਤਾ। ਇਁਞ ਪ੍ਰਤੀਤ ਹੁੰਦਾ ਹੈ ਕਿ ਗਾਇਣ ਪੱਧਤੀਆਂ ਦੇ ਪੱਖ ਤੋਂ ਦੋਹਾਂ ਰਾਗਾਂ ਵਿਚ ਅੰਤਰ ਬਹੁਤ ਘਟ ਸੀ ਇਸੇ ਲਈ ਅੱਜ ਕਲ ਚਲੇ ਗ੍ਰੰਥਾਂ ਵਿਚ ਮਹਲਾ ੩ ਦੀ ਵਾਰ ਰਾਗੁ ਮਾਰੂ ਵਿਚ ਦਰਜ ਹੋਈ ਹੋਈ ਹੈ ਹਾਲਾਂ ਕਿ ਇਸ ਵਿਚ ਪਹਲੀ ਪਉੜੀ ਨਾਲ ਆਇਆ ਮਹਲਾ ੩ ਦਾ ਸਲੋਕ "ਕੇਦਾਰਾ ਰਾਗਾਂ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ" . . . ਇਸ ਨੂੰ ਕੇਦਾਰਾ ਰਾਗੁ ਦੀ ਵਾਰ ਸਿੱਧ ਕਰਦਾ ਹੈ। 'ਸਾਰਨਕੇ ਵਾਲੇ ਗ੍ਰੰਥ' (ਨੰ. ੨੦) ਦੇ ਲਿਖਾਰੀ ਨੇ ਤਾ ਇਸ ਨੂੰ ਦਰਜ ਹੀ ਰਾਗੁ ਕੇਦਾਰਾ ਵਿਚ ਕੀਤਾ ਹੈ ਜਦੋਂ ਕਿ 'ਲਾਹੌਰੀ ਬੀੜ' (ਨੰ. ੮) ਦੇ ਲਿਖਾਰੀ ਨੇ ਇਸ ਨੂੰ ਆਪਣੇ ਗ੍ਰੰਥ ਵਿਚ "ਵਾਰ ਕਿਦਾਰਾ ਮਾਰੂ" ਦੇ ਸਾਂਝੇ ਸਿਰਲੇਖ ਹੇਠ ਰਖਿਆ ਹੈ।

ਪ੍ਰਕਿਰਤੀ ਦੀ ਆਪਣੀ ਇਸ ਸਾਂਝ ਕਾਰਣ ਰਾਗੁ ਮਾਰੂ ਤੇ ਰਾਗੁ ਕੇਦਾਰਾ, ਕੁਝ ਬੀੜਾਂ ਵਿਚ, ਜਿਵੇਂ ਕਿ 'ਜੋਗਰਾਜ ਲਿਖਿਤ ਗ੍ਰੰਥ' (ਨੰ. ੧੯) ਵਿਚ ਦਰਜ ਵੀ ਨਾਲ ਨਾਲ ਹੋਏ ਹੋਏ ਹਨ। ਰਾਗੁ ਤੁਖਾਰੀ ਇਨ੍ਹਾਂ ਦੀ ਸੰਨ੍ਹ ਵਿਚ ਚਿਰਕਾਲ ਪਿੱਛੋਂ ਆ ਕੇ ਬੈਠਾ ਲਗਦਾ ਹੈ।

੪. 'ਬਾਬਾ ਮੋਹਨ ਵਾਲੀਆਂ ਪੋਥੀਆਂ', ਤੇ ਸੰਭਵ ਹਦ ਤਕ 'ਗੁਰੂ ਹਰਿ ਸਹਾਇ ਵਾਲੀ ਪੋਥੀ' ਵੀ, ਇਸ ਗੱਲ ਦਾ ਭਾਨ ਕਰਾਂਦੀਆਂ ਹਨ ਕਿ ਮੁਢ ਵਿਚ ਬਾਣੀ ਦੀ ਰਾਗਾਂ ਵਿਚ ਵੰਡ ਪੇਚ-ਦਰ-ਪੇਚ ਬਾਰੀਕੀ ਵਾਲੀ ਨਹੀਂ ਸੀ। "ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਰਾਗ-ਵੰਡ ਬਾਰੀਕੀ ਵਾਲੀ ਨਹੀਂ; ਰਾਗਾਂ ਦੇ ਸਾਧਾਰਨ ਨਾਂ ਹੀ ਲਿਖੇ ਮਿਲਦੇ ਹਨ। 'ਅਹੀਆਪੁਰ ਵਾਲੀ ਪੋਥੀ' ਵਿਚ ਰਾਗੁ ਪ੍ਰਭਾਤੀ ਤੇ ਰਾਗੁ ਬਸੰਤ ਅਧੀਨ ਦਰਜ ਬਾਣੀ, "ਬਿਭਾਸ" ਤੇ "ਹਿੰਡੋਲ" ਆਦਿ ਦੀ ਅਗੋਂ ਬਾਰੀਕੀ ਭਰੀ ਵੰਡ ਵਿਚ ਵਿਭਾਜਿਤ ਨਹੀਂ ਹੈ। ਰਾਗੁ ਬਸੰਤ 'ਬਾਹਵਾਲ ਵਾਲੀ ਪੋਥੀ' (ਨੰ. ੩), 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਅਤੇ 'ਡਾ. ਮਾਨ ਸਿੰਘ ਨਿਰੰਕਾਰੀ ਵਾਲੀ ਦੂਜੀ ਬੀੜ' (ਨੰ. ੩੧) ਵਿਚ ਸਿਰਲੇਖ ਵਜੋਂ ਪਹਲਾਂ ਨਿਪਟ "ਬਸੰਤੁ" ਲਿਖਿਆ ਹੋਇਆ ਸੀ। ਇਸ ਨਾਲ "ਹਿੰਡੋਲ"

ਕੁਝ ਥਾਵਾਂ 'ਤੇ ਬਾਅਦ ਵਿਚ ਦਰਜ ਕੀਤਾ ਗਇਆ। ਇਸੇ ਤਰ੍ਹਾਂ ਰਾਗੁ ਪਰਭਾਤੀ 'ਅਹੀਆਪੁਰ ਵਾਲੀ ਪੋਥੀ' ਵਿਚ ਆਮ ਤੌਰ ਤੇ "ਪਰਭਾਤੀ" (ਸਿਵਾਇ ਇਕ ਦੋ ਥਾਵਾਂ ਦੇ ਜਿੱਥੇ "ਪਰਭਾਤੀ ਲਲਿਤ" ਲਿਖਿਆ ਹੋਇਆ ਹੈ) ਸਿਰਲੇਖ ਅਧੀਨ ਆਇਆ ਹੈ, ਇਸ ਨੂੰ "ਬਿਭਾਸ" ਪਦ ਨਾਲ ਜੋੜ ਕੇ ਲਿਖਣ ਦਾ ਵਿਧਾਨ ਪਿੱਛੋਂ ਹੀ ਬਣਿਆ। ਰਾਗਾਂ ਦੀ ਬਾਰੀਕੀ ਭਰੀ ਇਹ ਵੰਡ ਪਿੱਛੋਂ ਹੀ ਰਾਗਾਂ ਵਿਚ ਦਾਖਲ ਕੀਤੀ ਗਈ। ਵਰਗ-ਦਰ-ਵਰਗ ਵੰਡ ਸਭ ਤੋਂ ਵਧ ਰਾਗੁ ਗਾਉੜੀ ਵਿਚ ਹੋਈ ਮਿਲਦੀ ਹੈ। ਉੱਥੇ ਰਾਗੁ ਗਉੜੀ ਦੇ ਸ਼ਬਦਾਂ ਨੂੰ ਗੁਆਰੇਰੀ, ਬੈਰਾਗਣਿ, ਪੂਰਬੀ, ਚੇਤੀ, ਮਾਲਵਾ, ਮਾਝ, ਆਦਿ ਵਿਸ਼ੇਸ਼ਣਾਂ ਨਾਲ ਪਰਿਭਾਸ਼ਿਤ ਕੀਤਾ ਗਇਆ ਹੈ। ਅਜੇਹੀਆਂ ਬੀੜਾਂ ਹਨ ਜਿਨ੍ਹਾਂ ਵਿਚ ਇਹ ਵਰਗ ਗਉੜੀ ਨਾਲ ਸਭ ਥਾਂ ਨਹੀਂ ਆਏ, ਕੇਵਲ ਮੁਢ ਵਿਚ ਹੀ ਸੰਕੇਤਿਤ ਹਨ। 'ਅਮੋਲਕ ਬੀੜ ਪਟਿਆਲਾ' (ਨੰ. ੩੯) ਜੋ ਸੰਮਤੁ ੧੮੧੨ ਦੀ ਨਕਲ ਹੈ, ਰਾਗਾਂ ਦੀ ਵਰਗ-ਵੰਡ ਦੇ ਪੱਖ ਤੋਂ ਆਪਣੇ ਸਿਖਰ ਨੂੰ ਛੋਹੀ ਹੋਈ ਸੀ ਤੇ ਇਹ ਬੀੜ ਹੋਰਨਾਂ ਪੱਖਾਂ ਤੋਂ ਵੀ ਕਹੁਤ ਸ਼ੁੱਧ ਸੀ, ਪਰੰਤੂ ਬਾਅਦ ਵਿਚ ਕਿਸੇ ਸੋਧਕਾਰ ਨੇ ਇਸ ਬਾਰੀਕ-ਦਰ-ਬਾਰੀਕ ਵੰਡ ਨੂੰ ਸਭ ਥਾਵਾਂ ਤੇ ਬਿੰਦਿਆ ਦੇ ਨਾਲ ਵਲ ਕੇ ਪਾਠ ਤੋਂ ਖਾਰਿਜ ਕਰ ਦਿੱਤਾ। (ਦੇਖੋ ਪਲੇਟ XXXVI, ਚਿਤ੍ਰ ੩੨) ਇਹ ਚੀਜ਼ ਦਸਦੀ ਹੈ ਕਿ ਰਾਗਾਂ ਦੀ ਵੰਡ ਵਿਚ ਵਿਕਾਸ ਹੁੰਦਾ ਰਹਿਆ। ਜਿਨ੍ਹਾਂ ਬੀੜਾਂ ਵਿਚ ਇਨ੍ਹਾਂ ਦੀ ਵੰਡ ਜਟਿਲ ਹੈ, ਉਹ ਨਿਸਚੈ / ਹੀ ਸੰਪਾਦਨ ਦੀ ਮੁਢਲੀ ਅਵਸਥਾ ਦੀਆਂ ਨਹੀਂ, ਬਾਅਦ ਦੀ ਵਿਕਾਸ-ਪ੍ਰਾਪਤ ਅਵਸਥਾ ਦੀਆਂ ਹਨ। ਕਹਣ ਦਾ ਭਾਵ ਇਹ ਕਿ ਸਾਧਾਰਣ ਰਾਗ-ਵੰਡ ਵਾਲੀਆਂ ਬੀੜਾਂ ਮੁਢਲੇ ਬਾਣੀ-ਸੰਗ੍ਰਹ ਹਨ।

੫. ਰਾਗ-ਯੁਕਤ ਬਾਣੀ ਦੀ ਅਗੋਂ ਘਰਾਂ ਵਿਚ ਵੰਡ ਨਿਹਿਤ ਰੂਪ ਵਿਚ ਤਾਂ ਸ਼ੁਰੂ ਤੋਂ ਹੀ ਚਲੀ ਆਈ ਹੈ, ਕਿਉਂਜੋ 'ਬਾਬਾ ਮੋਹਨ ਵਾਲੀਆਂ ਪੋਥੀਆਂ' (ਨੰ. ੧) ਵਿਚ ਇਸ ਭਾਂਤ ਦੇ ਆਦੇਸ਼ ਮੌਜੂਦ ਹਨ ਕਿ ਇਹ ਸ਼ਬਦ ਫਲਾਣੇ ਫਲਾਣੇ ਸ਼ਬਦ ਦੀ ਧੁਨੀ ਜਾਂ ਪਰਥਾਇ ਗਾਵਣਾ।[4] ਪਰੰਤੂ ਘਰੁ 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਸਿਰਲੇਖਾਂ ਨਾਲ ਕਿਤੇ ਵੀ ਦਰਜ ਨਹੀਂ ਹਨ। 'ਗੁਰੂ ਹਰਿਸਹਾਇ ਵਾਲੀ ਪੋਥੀ' (ਨੰ. ੨) ਦੀ ਸਥਿਤੀ ਦਾ ਪਤਾ ਨਹੀਂ ਹੈ। 'ਬਾਹੋਵਾਲ ਵਾਲੀ ਪੋਥੀ' (ਨੰ. ੩) ਦੇ ਅਗਲੇ ਅਥਵਾ ਪ੍ਰਾਚੀਨ ਹਿੱਸਿਆਂ ਵਿਚ ਵੀ ਸਾਨੂੰ ਘਰੁ ਕਿਸੇ ਥਾਂ ਲਿਖੇ ਨਜ਼ਰ ਨਹੀਂ ਆਏ। 'ਵਿਲੱਖਣ

[4]ਰਾਗ ਸੂਹੀ ਵਿਚ ਛੰਤਾਂ ਦੇ ਮੁਢ ਵਿਚ ਕੁਝ ਥਾਵਾਂ ਤੇ ਇਹ ਸੂਚਨਾ ਆਈ ਹੈ :-

(੧) ਆਵਹੋ ਸਜਨਾ ਦਰਸਨ ਦੇਖਹੁ ਤੇਰਾ ਰਾਮੁ ਛੰਦ ਏਤ ਧੁਨਿ ਗਾਵਣ ਪਰਿਥਾਇ ਹੋਇ। (ਪਤ੍ਰਾ ੨੩/੪)।

(੨) ਆਵਹੋ ਸਜਨਾ ਦਰਸਨ ਦੇਖਹੁ ਤੇਰਾ ਏਤੁ ਪਰਥਾਇ ਹੋਇ (੨੫/੪)।

(੩) ਆਵਹੁ ਸਜਨਾ ਦਰਸਨ ਦੇਖਾ ਤੇਰੇ ਫੁਰਥਾਇ ਹੋਇ (੨੯/੪)।

(੪) "ਧੁਨਿ" ਤੇ "ਪਰਥਾਇ/ਫੁਰਥਾਇ" ਦਾ ਭਾਵ ਉਹੀ ਪ੍ਰਤੀਤ ਹੁੰਦਾ ਹੈ ਜੋ "ਕੇ ਘਰਿ ਗਾਵਣਾ" ਦਾ ਹੈ।

ਤੇ ਪ੍ਰਾਚੀਨ ਬੀੜ' (ਨੰ. ੫) ਦੇ ਤਤਕਰਿਆਂ ਵਿਚ ਘਰਾਂ ਦਾ ਉੱਲੇਖ ਹੈ, ਅੰਦਰ ਵੀ ਘਰੁ ਦਰਜ ਹਨ ।

੬. ਰਾਗੁ ਵਿਚ ਬਾਣੀ ਦਰਜ ਕਰਨ ਲਗਿਆ ਕਾਵਿ-ਵੰਨਗੀ ਦਾ ਧਿਆਨ ਵੀ ਰਖਿਆ ਜਾਂਦਾ ਸੀ । ਇਸ ਪੱਖ ਤੋਂ ਚਉਪਦਿਆਂ ਨੂੰ ਪ੍ਰਥਮ ਸਥਾਨ ਮਿਲਿਆ ਹੋਇਆ ਸੀ ਤੇ ਤਿੰਨ ਤੁਕੇ, ਦੋ ਤੁਕੇ, ਇਕ ਤੁਕੇ ਆਦਿ ਇਸ ਵਿਚ ਸੰਮਿਲਿਤ ਸਨ । ਚਉਪਦਿਆਂ ਦੇ ਮਗਰ ਅਸ਼ਟਪਦੀਆਂ ਤੇ ਫਿਰ ਛੰਤ ਰਖੇ ਜਾਂਦੇ ਸਨ । ਲੰਮੇਰੀਆਂ ਬਾਣੀਆਂ ਜਿਵੇਂ ਪੱਟੀ, ਓਅੰਕਾਰ, ਸਿਧ ਗੋਸਟਿ ਆਦਿ ਨੂੰ ਛੰਤਾਂ ਦੇ ਮਗਰ ਰਖਿਆ ਜਾਂਦਾ ਸੀ ਤੇ ਵਾਰ ਹਰ ਹਾਲਤ ਵਿਚ ਰਾਗੁ ਦੇ ਅੰਤ 'ਤੇ ਸੁਭਾਇਮਾਨ ਹੁੰਦੀ ਸੀ । ਜਿੱਥੇ ਕਿਤੇ ਇਹ ਕ੍ਰਮ ਭੰਗ ਹੋਇਆ ਨਜ਼ਰ ਆਉਂਦਾ ਹੈ, ਉਹ ਲਿਖਾਰੀ ਦੀ ਬੇਸਮਝੀ ਕਾਰਣ ਸਮਝਣਾ ਚਾਹੀਦਾ ਹੈ । ਰਾਗੁ ਤਿਲੰਗ ਵਿਚ ਮਹਲਾ ੯ ਦੇ ਚਉਪਦੇ 'ਅਸ਼ਟਪਦੀਆਂ ਦੇ ਪਿੱਛੇ ਦਰਜ ਕਰਨ ਵਾਲੇ ਲਿਖਾਰੀ ਇਸ ਕ੍ਰਮ ਤੋਂ ਅਣਜਾਨ ਕਹੇ ਜਾ ਸਕਦੇ ਹਨ, ਅਤੇ ਉਹ ਜਿਨ੍ਹਾਂ ਨੇ ਇਨ੍ਹਾਂ ਨੂੰ ਅਸ਼ਟਪਦੀਆਂ ਤੋਂ ਪਹਲਾਂ ਰਖਿਆ, ਉਹ ਬਾਣੀ ਦਰਜ ਕਰਨ ਦੀ ਪਰਿਪਾਟੀ ਠੀਕ ਨਿਭਾ ਗਏ ਮੰਨਣੇ ਪੈਂਦੇ ਹਨ ।

੭. ਬਾਣੀ-ਰਚੈਤਿਆਂ ਦਾ ਕ੍ਰਮ ਵੀ 'ਬਾਬਾ ਮੋਹਨ ਵਾਲੀਆਂ ਪੋਥੀਆਂ' ਨੇ ਨਿਸ਼ਚਿਤ ਕਰ ਦਿੱਤਾ ਹੋਇਆ ਸੀ । ਗੁਰੂ ਸਾਹਿਬਾਨ ਨੂੰ ਉਨ੍ਹਾਂ ਦੇ ਕ੍ਰਮ ਅਨੁਸਾਰ ਦਰਜ ਕੀਤਾ ਜਾਂਦਾ ਸੀ । ਭਗਤਾਂ ਦੀ ਬਾਣੀ ਗੁਰੂ ਸਾਹਿਬਾਨ ਦੇ ਮਗਰ ਦਰਜ ਕੀਤੀ ਜਾਂਦੀ ਸੀ ਅਤੇ ਉਨ੍ਹਾਂ ਨੂੰ ਇਕ ਹੀ ਸੰਗਿਆ, "ਬਾਣੀ ਭਗਤਾਂ ਕੀ" ਹੇਠ ਲਿਖਿਆ ਜਾਂਦਾ ਸੀ । ਵਿਹਾਰ ਵਿਚ ਕਬੀਰ ਨੂੰ ਪਹਲ ਪ੍ਰਾਪਤ ਸੀ; ਨਾਮਦੇਵ ਕਬੀਰ ਦੇ ਮਗਰ ਆਉਂਦਾ ਸੀ ਤੇ ਉਸ ਦੇ ਪਿੱਛੋਂ ਹੋਰ ਭਗਤ । ਸ਼ੇਖ ਫਰੀਦ ਨੂੰ ਅੰਤ 'ਤੇ ਰਖਿਆ ਹੋਇਆ ਸੀ । ਜਿੱਥੇ ਕਿਤੇ ਇਹ ਕ੍ਰਮ ਭੰਗ ਹੋਇਆ ਹੋਇਆ ਹੈ, ਉੱਥੇ ਹੀ ਇਹ ਸਮਝਣਾ ਚਾਹੀਦਾ ਹੈ ਕਿ ਨਵੇਂ ਲੱਭੇ ਸ਼ਬਦਾਂ ਨੇ ਆ ਕੇ ਕ੍ਰਮ ਭੰਗ ਕਰ ਦਿੱਤਾ ਹੈ । ਇਕ ਅਦਭੁਤ ਗੱਲ ਇਹ ਕਿ ਸਿਖ ਜਗਤ ਭਗਤ ਕਬੀਰ ਤੇ ਨਾਮਦੇਵ ਨੂੰ ਗੁਰੂ ਬਾਬੇ ਦੇ ਭਗਤ ਸਮਝ ਕੇ ਸਤਿਕਾਰਦਾ ਸੀ । ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ ਕਈ ਥਾਂ "ਕਬੀਰ ਨਾਮਾ ਬਾਬੇ ਕੇ ਭਗਤ" ਲਿਖਿਆ ਮਿਲਦਾ ਹੈ । ਇਹ ਗੱਲ ਵੱਖਰੀ ਹੈ ਕਿ ਭਾਈ ਗੁਰਦਾਸ ਨੂੰ ਇਸ ਸੰਬੰਧੀ ਕੋਈ ਭੁਲੇਖਾ ਨਹੀਂ ਸੀ, ਕਿਉਂਜੋ ਉਨ੍ਹਾਂ ਵਾਰ ੧੦, ਪਉੜੀ ੧੫ ਵਿਚ ਕਬੀਰ ਜੀ ਦਾ ਭਗਤ ਰਾਮਾਨੰਦ ਤੋਂ ਵਰੁਸਾਇਆ ਜਾਣਾ ਲਿਖਿਆ ਹੈ ।

੮. ਪ੍ਰਚਲਿਤ ਬੀੜਾਂ ਵਿਚ ਨਿਸ਼ਚਿਤ ਕਾਵਿ-ਵੰਨਗੀ (ਚਉਪਦੇ, ਅਸ਼ਟਪਦੀ, ਸ਼ਲੋਕ, ਆਦਿ) ਅਧੀਨ ਦਰਜ ਬਾਣੀ ਦੇ ਹਰੇਕ ਪਦੇ ਉਪਰ, ਇਸ ਵਕਤ ਰਾਗੁ ਦਾ ਨਾਂ ਤੇ ਮਹਲਾ ਦਰਜ ਹੈ । ਪਰੰਤੂ ਸ਼ੁਰੂ ਵਿਚ ਪਦੇ ਦੇ ਨਿਖੇੜੇ ਲਈ ਰਾਗੁ ਦਾ ਨਾਂ ਹੀ ਦਿੱਤਾ ਜਾਂਦਾ ਸੀ, ਮਹਲਾ ਲਿਖਣ ਦੀ ਲੋੜ ਨਹੀਂ ਸਮਝੀ ਜਾਂਦੀ ਸੀ । ਹਰੇਕ ਪਦੇ ਤੇ ਸ਼ਲੋਕ ਨਾਲ ਮਹਲਾ ਲਿਖਣ ਦੀ ਪਰਿਪਾਟੀ ਬਾਅਦ ਵਿਚ ਚਲੀ । ਮੁਢਲੀਆਂ ਬੀੜਾਂ ਵਿਚ ਜਿੱਥੇ

ਕਿਤੇ ਸ਼ਬਦਾਂ ਦਾ ਕੋਈ ਪੁੰਜ ਇਸ ਤਰ੍ਹਾਂ ਪੂਰੀ ਸੂਚਨਾ ਤੋਂ ਬਿਨਾ, ਨਿਪਟ ਰਾਗੁ ਦੇ ਨਾਂ ਹੇਠ, ਦਰਜ ਹੋਇਆ ਮਿਲਦਾ ਹੈ, ਉੱਥੇ ਹੀ ਉਸ ਨੂੰ ਬਾਣੀ ਦੇ ਸੰਗ੍ਰਹ-ਕਰਤਾ ਪਾਸੋਂ ਨਿਯੋਮਿਤ ਆਰੂਪ ਤੋਂ ਬਿਨਾਂ ਆਇਆ ਮੰਨਣਾ ਚਾਹੀਦਾ ਹੈ। ਘਰੁ ਦੀ ਬਦਲੀ ਨਾਲ ਮੰਗਲ ਲਿਖਣ ਦਾ ਵਿਧਾਨ ਵੀ ਬਾਅਦ ਵਿਚ ਚਲਿਆ। ਫਲਸਰੂਪ ਜਿੱਥੇ ਕਿਤੇ ਬਾਣੀ ਇਨ੍ਹਾਂ ਮਰਯਾਦਾਵਾਂ ਦੀ ਉਲੰਘਣਾ ਕਰਦੀ ਨਜ਼ਰ ਆਉਂਦੀ ਹੈ, ਉੱਥੇ ਹੀ ਸੰਬੰਧਿਤ ਸ਼ਬਦ-ਪੁੰਜਾਂ ਨੂੰ ਮੁੱਢਲੇ ਯਤਨਾਂ ਦਾ ਫਲ ਸਮਝਣਾ ਚਾਹੀਦਾ ਹੈ। ਬਹੁਤ ਸਾਰੀਆਂ ਪੁਰਾਤਨ ਬੀੜਾਂ ਵਿਚ ਰਾਗੁ ਦੇਵਗੰਧਾਰੀ ਤੇ ਕਾਨੜਾ ਵਿਚ ਅਜੇਹੇ ਸ਼ਬਦ-ਪੁੰਜ ਮਿਲਦੇ ਹਨ ਜਿਹੜੇ ਮਹਲੇ ਤੋਂ ਬਗ਼ੈਰ ਸਨ ਤੇ ਜਿਨ੍ਹਾਂ ਵਿਚ ਮਹਲੇ ਬਾਅਦ ਵਿਚ ਵਧਾਏ ਗਏ। ਇਹੀ ਗੱਲ ਬਾਅਦ ਵਿਚ ਵਧਾਏ ਮੰਗਲਾਂ ਸੰਬੰਧੀ ਕਹੀ ਜਾ ਸਕਦੀ ਹੈ। ਘਰੁ ਦੇ ਆਰੰਭ ਵਿਚ ਮੰਗਲ ਲਿਖਣ ਦੀ ਪਰਿਪਾਟੀ ਪਹਿਲਾਂ ਨਹੀਂ ਸੀ, ਜਾਂ ਇੰਞ ਕਹ ਲਓ ਕਿ ਕੁਝ ਸੰਗ੍ਰਹ-ਕਰਤਾ ਇਸ ਪਰਿਪਾਟੀ ਦੀ ਪਾਲਨਾ ਨਹੀਂ ਕਰਦੇ ਸਨ। ਫਿਰ ਜਦੋਂ ਇਹ ਪਰਵਾਨ ਹੋ ਗਈ ਤਾਂ ਰਹ ਗਈਆਂ ਥਾਵਾਂ 'ਤੇ ਮੰਗਲ ਬਾਅਦ ਵਿਚ, ਸੁਧਾਈ ਵਜੋਂ, ਦਰਜ ਕੀਤੇ ਗਏ। ਫਲਸਰੂਪ ਮਹੱਲਿਆਂ ਤੋਂ, ਮੰਗਲਾਂ ਤੋਂ ਵਿਹੀਨ ਸ਼ਬਦ-ਪੁੰਜ ਮੁੱਢਲੇ ਸ੍ਰੋਤਾਂ ਤੋਂ ਆਏ ਮੰਨਣੇ ਪੈਂਦੇ ਹਨ।

੯. ਬਾਣੀ-ਪਦਿਆਂ ਦੇ ਜੋੜ ਛਕਿਆਂ ਵਿਚ ਲਾਉਣ ਦੀ ਵਿਧੀ ਦਾ ਉੱਲੇਖ ਅਸੀਂ ਉਪਰ ਕਰ ਆਏ ਹਾਂ। ਭਾਵੇਂ ਇਸ ਦੀ ਵਰਤੋਂ ਦੇ ਪੈਰ-ਚਿੰਨ੍ਹ ਸਿਰੀ ਰਾਗੁ, ਮਾਝ, ਗਉੜੀ, ਦੇਵਗੰਧਾਰੀ, ਬਸੰਤ, ਕਾਨੜਾ, ਕਲਿਆਨ, ਆਦਿ ਕਈ ਰਾਗਾਂ ਵਿਚ ਮਿਲਦੇ ਹਨ, ਇਹ ਢੰਗ ਵਿਆਪਕ ਵਰਤਾਰਾ ਨ ਲੈ ਸਕਿਆ। ਇਸ ਦੀ ਥਾਂ ਛੇਤੀ ਹੀ ਅੰਕਾਂ ਨੇ ਲੈ ਲਈ। ਅੰਕਾਂ ਨਾਲ ਜੋੜ ਲਾਉਣ ਦੀ ਤਰਤੀਬ ਇਹ ਕਢੀ ਗਈ ਕਿ ਹਰੇਕ ਬਾਣੀ-ਰਚੈਤਾ ਲਈ ਅੰਕ ਅੱਡ ਹੋਣ ਤੇ ਉਸ ਨਾਲ ਪਹਲੇ ਆਏ ਬਾਣੀ-ਰਚੈਤਾ ਦੇ ਅੰਕ ਜੋੜ ਕੇ, ਵਧਦਾ ਜੋੜ ਵੀ ਨਾਲੋਂ ਨਾਲ ਸੂਚਿਤ ਕੀਤਾ ਜਾਏ। ਅੰਕਾਂ ਰਾਹੀਂ ਜੋੜ ਦੀ ਇਸ ਪ੍ਰਣਾਲੀ ਦਾ ਸ੍ਰੀ ਗਣੇਸ਼ ਅਸੀਂ 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਹੋਇਆ ਦੇਖਦੇ ਹਾਂ।

ਰਾਗੁ ਦੀ ਹਰੇਕ ਕਾਵਿ-ਵਿਧਾ (ਚਉਪਦੇ, ਅਸ਼ਟਪਦੀਆਂ, ਛੰਤ ਆਦਿ) ਅਤੇ ਸਮੁਚੇ ਰਾਗੁ ਦੇ ਅੰਤ ਤੇ ਬਾਣੀ-ਰਚੈਤਿਆਂ ਅਨੁਸਾਰ ਬਾਣੀ ਦੇ ਜੁਮਲੇ ਦੇਣ ਦੀ ਪਰਿਪਾਟੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਵਿਚ ਦੇਖਣ ਵਿਚ ਆਈ ਹੈ। ਇਹ ਬਾਅਦ ਦੇ ਲਿਖਾਰੀਆਂ ਦੀ ਕਾਢ ਹੈ ਤੇ ਇਸ ਤੋਂ ਸੰਪਾਦਨ ਕਿਰਿਆ ਦੀ ਗਤੀ ਵਿਧੀ ਦਾ ਪਤਾ ਲਗਦਾ ਹੈ ਅਤੇ ਜੁਮਲਿਆਂ ਦੀ ਡੌਲ ਨੂੰ ਦੇਖ ਕੇ ਇਨ੍ਹਾਂ ਦੀ ਸ਼ਾਖਾ ਨਿਰਧਾਰਿਤ ਕਰਨ ਵਿਚ ਮਦਦ ਮਿਲਦੀ ਹੈ।

੧੦. ਸ੍ਰੀ ਗੁਰੂ ਗ੍ਰੰਥ ਸਾਹਿਬ ਜਿੱਡੇ ਵਡ-ਅਕਾਰੀ ਗ੍ਰੰਥ ਦਾ ਤਤਕਰਾ ਤਿਆਰ ਕਰਨਾ ਕੋਈ ਸਹਿਲ ਕੰਮ ਨਹੀਂ। ਇਸ ਲਈ ਦੇਖਿਆ ਗਇਆ ਹੈ ਕਿ ਬਹੁਤੇ ਲੇਖਕ ਪਹਲਾਂ ਤਿਆਰ ਕੀਤੇ ਤਤਕਰੇ ਹੀ ਚੁਕ ਕੇ ਆਪਣੇ ਸੰਗ੍ਰਹਾਂ ਨਾਲ ਜੋੜ ਲੈਂਦੇ ਸਨ।

ਇਸ ਗੱਲ ਦਾ ਉੱਲੇਖ ਅਸੀਂ ਸਰਵੇਖਣ ਵਾਲੇ ਵਿਭਾਗ ਵਿਚ ਕਈ ਥਾਈਂ ਕਰ ਆਏ ਹਾਂ। ਹੋਰ ਤਾਂ ਹੋਰ 'ਕਰਤਾਰਪੁਰੀ ਬੀੜ' ਦਾ ਤਤਕਰਾ ਵੀ ਬਾਹਰੋਂ ਲੈ ਕੇ ਨਕਲ ਕੀਤਾ ਸਿਧ ਹੋਇਆ ਹੈ।

੧੧. ਮੁਢਲੇ ਬਾਣੀ-ਸੰਗ੍ਰਹਾਂ ਵਿਚ ਰਾਗਾਂ ਤੇ ਹੋਰਨਾਂ ਬਾਣੀਆਂ ਦੇ ਮਗਰ ਖ਼ਾਲੀ ਪਤ੍ਰੇ ਆਮ ਮਿਲਦੇ ਹਨ। ਇਨ੍ਹਾਂ ਦਾ ਮਿਲਨਾ ਬੜਾ ਸੁਭਾਵਿਕ ਹੈ। ਇਹ ਪ੍ਰਾਪਤ ਬਾਣੀ ਨੂੰ ਵਖ ਵਖ ਸੈਂਚੀਆਂ ਵਿਚ ਦਰਜ ਕਰਨ ਦਾ ਕੁਦਰਤੀ ਸਿੱਟਾ ਹੋ ਸਕਦੇ ਹਨ; ਬਾਣੀ ਦਰਜ ਹੋਣ ਪਿੱਛੋਂ ਜੋ ਪਤ੍ਰੇ ਖਾਲੀ ਬਚ ਗਏ, ਉਹ ਉਵੇਂ ਜਿਵੇਂ ਜਿਲਦ ਵਿਚ ਟਿਕੇ ਰਹੇ। ਦੂਜਾ ਕਾਰਣ, ਆਉਣ ਵਾਲੇ ਕਿਸੇ ਸਮੇਂ ਹੋਰ ਬਾਣੀ ਮਿਲਣ ਦੀ ਆਸ ਤੇ ਇਹ ਜਾਣ ਬੁਝ ਕੇ ਛੱਡੇ ਗਏ ਵੀ ਕਹੇ ਜਾ ਸਕਦੇ ਹਨ। ਇਸ ਨਾਲ ਇਸ ਗੱਲ ਦੀ ਨਿਵਿਰਤੀ ਹੋ ਜਾਣੀ ਚਾਹੀਦੀ ਹੈ ਕਿ 'ਕਰਤਾਰਪੁਰੀ ਬੀੜ' ਦੀ ਇਸ ਪੱਖ ਤੋਂ ਕੋਈ ਅਲੌਕਿਕ ਵਿਸ਼ੇਸ਼ਤਾ ਨਹੀਂ ਹੈ। ਮੁਢਲੀਆਂ ਪੋਥੀਆਂ ਤੋਂ ਬਿਨਾਂ ਅਜੇਹੀਆਂ ਬੀੜਾਂ ਵੀ ਹਨ ਜਿਨ੍ਹਾਂ ਵਿਚ ਰਾਗਾਂ ਦੇ ਮਗਰ ਇਕ ਦੋ ਪਤ੍ਰੇ ਖਾਲੀ ਛਡੇ ਹੋਏ ਹਨ, ਭਾਵੇਂ ਨਿਖੇੜੇ ਦੇ ਖਿਆਲ ਤੋਂ ਹੀ ਕਿਉਂ ਨ ਹੋਣ।

## ੫. ਸੰਪਾਦਨ-ਕਾਰਜ ਦੀ ਪ੍ਰਗਤੀ

ਉਪਰ ਕੀਤੀ ਗਈ ਵਿਚਾਰ ਤੇ ਮੁਢਲੇ ਉੱਦਮਾਂ ਦੇ ਦਰਸਾਏ ਗਏ ਪੈਰ-ਚਿੰਨ੍ਹਾਂ ਤੋਂ ਇਹ ਗੱਲ ਸਪਸ਼ਟ ਹੋ ਜਾਣੀ ਚਾਹੀਦੀ ਹੈ ਕਿ ਸਿਖ ਜਗਤ ਵਿਚ ਬਾਣੀ ਸੰਕਲਣ ਅਤੇ ਸੰਪਾਦਨ ਦੀ ਕਿਰਿਆ, ਬਹੁਤ ਪਹਲਾਂ ਸ਼ੁਰੂ ਹੋ ਚੁਕੀ ਸੀ। ਫਲਸਰੂਪ ਅਜੇਹਾ ਖਿਆਲ ਕਰਨਾ ਕਿ ਇਹ ਕਾਰਜ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਹੱਥੋਂ ਇਤਿਹਾਸ ਦੇ ਕਿਸੇ ਵਿਸ਼ੇਸ਼ ਕਾਲ-ਬਿੰਦੂ 'ਤੇ ਸ਼ੁਰੂ ਹੋ ਕੇ ਕਾਲ ਦੇ ਕਿਸੇ ਅਗਲੇ ਬਿੰਦੂ 'ਤੇ ਸਮਾਪਤ ਹੋਇਆ, ਭੁੱਲ ਹੋਵੇਗੀ। ਇਹ ਕਿਰਿਆ ਸ਼ੁਰੂ ਬਹੁਤ ਪਹਲਾਂ ਹੋਈ ਤੇ ਚਲਦੀ ਵੀ ਢੇਰ ਚਿਰ ਤਕ ਨਿਰੰਤਰ ਰਹੀ। ਅਨੁਮਾਨ ਇਹੀ ਹੈ ਕਿ ਇਹ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਹੱਥੋਂ ਸ੍ਰੀ ਆਦਿ ਗ੍ਰੰਥ ਦੇ ਸ਼ਕਲ ਧਾਰਣ ਪਿੱਛੋਂ ਵੀ ਚਲਦੀ ਰਹੀ। ਇਸ ਗੱਲ ਦਾ ਸਬੂਤ ਉਹ ਅਨੇਕ ਬੀੜਾਂ ਹਨ ਜੋ ਆਦਿ ਗ੍ਰੰਥ ਦੇ ਸ਼ਕਲ ਧਾਰਣ ਪਿੱਛੋਂ ਵੀ ਉਤਸਾਹੀ ਸੰਪਾਦਕਾਂ ਦੇ ਹੱਥੋਂ ਵਖ ਵਖ ਡੌਲਾਂ ਤੇ ਤਿਆਰ ਕੀਤੀਆਂ ਗਈਆਂ ਤੇ ਜਿਨ੍ਹਾਂ ਦੇ ਕਈ ਸੁਚੱਜੇ ਨਮੂਨੇ ਹੁਣ ਵੀ ਮਿਲ ਜਾਂਦੇ ਹਨ। ਇਸ ਪੱਖ ਤੋਂ 'ਸਾਰਨਕੇ ਵਾਲਾ ਗ੍ਰੰਥ' (ਨੰ. ੨੦) ਤੇ 'ਅਮੋਲਕ ਬੀੜ ਪਟਿਆਲਾ' (ਨੰ. ੩੯) ਵਰਣਨ ਯੋਗ ਹਨ।

## ੬. ਆਦਿ ਬੀੜ ਦੇ ਭੇਦ: ਪੁਨਰ-ਨਿਰਧਾਰਣ

ਆਦਿ ਬੀੜ ਤਥਾ ਗੁਰੂ ਗ੍ਰੰਥ ਸਾਹਿਬ ਦੇ ਭੇਦਾਂ ਜਾਂ ਵਿਭਿੰਨ ਸ਼ਾਖਾਵਾਂ ਦੇ ਕਿਸੇ ਵਿਗਿਆਨਕ ਢੰਗ ਨਾਲ ਪੁਨਰ-ਨਿਰਧਾਰਣ ਦੀ ਸਮਸਿਆ ਬੜੀ ਜਟਿਲ ਹੈ। ਧਰਮ-ਭਾਵਨਾ

ਨਾਲ ਜੁੜੇ ਹੋਣ ਕਾਰਣ ਗੁਰਬਾਣੀ ਦੇ ਪ੍ਰੇਮੀ ਆਪਣੇ ਆਪਣੇ ਸੰਚਿਆਂ ਨੂੰ ਕਿਸੇ ਗੱਲੋਂ ਉਣਾ ਨਹੀਂ ਦੇਖਣਾ ਚਾਹੁੰਦੇ ਸਨ; ਜਿੱਥੇ ਕਿਤੇ ਕਿਸੇ ਬੀੜ ਵਿਚ ਕੋਈ ਵਾਧਾ ਜਾਂ ਤਬਦੀਲੀ ਹੋਈ ਦੇਖਦੇ ਸਨ, ਉਥੇ ਹੀ ਉਹ ਭੀ ਆਪਣੇ ਸੰਚੈ ਵਿਚ ਵਾਧਾ ਤੇ ਤਬਦੀਲੀ ਕਰਨ ਨੂੰ ਉਠ ਭਜਦੇ ਸਨ। ਫਲਸਰੂਪ, ਕਿਸੇ ਇਕ ਗ੍ਰੰਥ ਦਾ ਮੁਹਾਂਦਰਾ ਦੂਜੇ ਨਾਲ ਹੂ-ਬ-ਹੂ ਨਹੀਂ ਮਿਲਦਾ।

ਦੂਸਰਾ ਇਹ ਕਿ ਬੀੜ ਬੱਝਣ ਦੇ ਕਾਰਜ ਦੇ ਆਰੰਭ ਹੋ ਜਾਣ 'ਤੇ ਵੀ ਬਾਣੀ ਦੇ ਪ੍ਰੇਮੀਆਂ ਨੇ ਬੀੜ ਦੇ ਬੱਝ ਜਾਣ ਅਥਵਾ ਉਸ ਦੇ ਸੰਪੂਰਣ ਹੋਣ ਤਕ ਉਡੀਕਿਆ ਨਹੀਂ ਲਗਦਾ; ਜਿਹੜੀ ਜਿਹੜੀ ਬਾਣੀ, ਜਿਹੜਾ ਜਿਹੜਾ ਰਾਗੁ, ਤਿਆਰ ਹੋ ਗਇਆ, ਉਸੇ ਨੂੰ ਲੈ ਕੇ ਉਨ੍ਹਾ ਆਪਣੇ ਸੰਚੈ ਤਿਆਰ ਕਰ ਲਏ। 'ਬਾਹੋਵਾਲ ਵਾਲੀ ਪੋਥੀ' (ਨੰ. ੩) ਤੇ 'ਗ੍ਰੰਥ ਧਰਮਸਾਲਾ ਭਾਈ ਪੈਂਹਦਾ ਸਾਹਿਬ' (ਨੰ. ੪) ਇਸ ਗੱਲ ਦਾ ਵਧੀਆ ਸਬੂਤ ਹਨ। ਉਂਞ ਵੀ ਤਿਆਰ ਹੋ ਚੁਕੀ ਆਦਿ ਬੀੜ ਸਭਨਾਂ ਨੂੰ ਤੇ ਸਭ ਥਾਈਂ ਪ੍ਰਾਪਤ ਨਹੀਂ ਸੀ ਹੋ ਸਕਦੀ; ਪਰ ਉਸ ਦੀਆਂ ਤਿਆਰ ਹੋਈਆਂ ਜੁਜ਼ਾ ਘੁਮਣ ਘੁਮਾਣ ਲਈ ਉਪਲਬਧ ਸਨ। ਫਲਸਰੂਪ, ਜਿਗਿਆਸੂਆਂ ਦੀ ਜਿਗਿਆਸਾ ਉਹੀ ਪੂਰਦੀਆਂ ਰਹੀਆਂ। ਅਸਲੋਂ ਵਿਭਿੰਨ ਪ੍ਰਤੀਤ ਹੁੰਦੀਆਂ ਸ਼ਾਖਾਵਾਂ ਵਿਚ ਬਾਣੀ ਦੇ ਕੁਝ ਵਿਲੱਖਣ ਤੱਤ ਆ ਜਾਣੇ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ। ਉਦਾਹਰਣ ਵਜੋਂ, ਲਟਕਦੇ ਅੰਕ ਬਾਣੀ ਦੀਆਂ ਤਿੰਨ ਅੱਡ ਅੱਡ ਸ਼ਾਖਾਂ ਵਾਲੀਆਂ ਬੀੜਾਂ (ਨੰ. ੬, ਕਰਤਾਰਪੁਰੀ; ਨੰ: ੨੯, ਅਜਾਇਬ ਘਰ ਪੰਜਾਬੀ ਯੂਨੀਵਰਸਿਟੀ ਵਾਲੀ; ਅਤੇ ਹਰਚਰਨ ਸਿੰਘ ਹਰਭਜਨ ਸਿੰਘ ਚਾਵਲਾ ਪਾਸ ੧੭੯੯ ਬਿ. ਦੀ ਸੁਰਖਿਅਤ ਇਕ ਬੀੜ) ਲਟਕਦੇ ਅੰਕਾਂ ਦਾ ਸ਼ਿੰਗਾਰ ਹਨ। ਇਸੇ ਤਰ੍ਹਾਂ ਕੁਝ ਸੰਚਿਆਂ ਵਿਚ "ਸੁਧ ਕੀਚੈ" ਦੀ ਸੂਚਨਾ ਵਾਲੀ ਵਾਰ ਤਾਂ ਦਰਜ ਹੋਈ ਮਿਲਦੀ ਹੈ, ਪਰ "ਸੁਧੁ" ਸੂਚਨਾ ਵਾਲੀ ਕੋਈ ਵੀ ਵਾਰ ਉਨ੍ਹਾਂ ਵਿਚ ਨਜ਼ਰ ਨਹੀਂ ਆਉਂਦੀ। ਇਸ ਤੋਂ ਸਿੱਧ ਹੈ ਕਿ ਇਨ੍ਹਾਂ ਬੀੜਾਂ ਦੇ ਤਿਆਰ ਕਰਨ ਵਾਲੇ ਆਦਿ ਬੀੜ ਦੇ ਸੰਪੂਰਣ ਹੋ ਚੁਕੇ ਸੰਚੇ ਤੋਂ ਨਕਲ ਨਹੀਂ ਕਰ ਰਹੇ ਸਨ, ਸਗੋਂ ਸਿਖ ਜਗਤ ਵਿਚ ਘੁਮ ਰਹੀਆਂ ਜੁਜ਼ਾਂ ਤੋਂ ਬਾਣੀ ਉਤਾਰ ਰਹੇ ਸਨ।

ਆਦਿ ਬੀੜ ਵਿਚਲੇ ਰਾਗਾਂ ਦੇ ਬੱਧੇ ਕ੍ਰਮ ਤੋਂ ਭਿੰਨ ਕ੍ਰਮ ਵਾਲੀਆਂ ਬੀੜਾਂ, ਜਿਵੇਂ ਗ੍ਰੰਥ ਧਰਮਸਾਲਾ ਭਾਈ ਪੈਂਹਦਾ ਸਾਹਿਬ (ਨੰ. ੪), ਵੀ ਇਸ ਗੱਲ ਵੱਲ ਸੰਕੇਤ ਕਰਦੀਆਂ ਹਨ। ਉਸ ਵਿਚ ਬਾਣੀਆਂ ਟੁਟੀਆਂ ਜੁਜ਼ਾਂ ਤੇ ਅੱਡਰੇ ਕ੍ਰਮ ਵਿਚ ਦਰਜ ਹੋਈਆਂ ਮਿਲਦੀਆਂ ਹਨ। ਇਹੀ ਹਾਲ 'ਬਾਹੋਵਾਲ ਵਾਲੀ ਪੋਥੀ' (ਨੰ. ੩) ਦਾ ਹੈ।

ਇਸ ਤੋਂ ਪਹਿਲਾਂ ਕਿ ਅਸੀਂ ਆਦਿ ਬੀੜ ਦੀਆਂ ਸ਼ਾਖਾਵਾਂ ਨਿਰਧਾਰਿਤ ਕਰਨ ਵਲ ਵਧੀਏ, ਸਾਨੂੰ ਇਕ ਗੱਲ ਸਪਸ਼ਟ ਕਰ ਦੇਣੀ ਬਣਦੀ ਹੈ; ਉਹ ਇਹ ਕਿ ਇੱਥੇ ਸਾਡੇ ਇਸ ਅਧਿਐਨ ਦਾ ਮੁਖ ਧੇਅ ਜਾਂ ਨਿਸ਼ਾਨਾ ਉਹ ਆਦਿ ਬੀੜ ਹੈ ਜੋ ਪੰਚਮ ਪਾਤਸਾਹ ਦੁਆਰਾ ਤਿਆਰ ਕਰਵਾਈ ਗਈ ਸੀ। ਓਦੋਂ ਨੌਵੇਂ ਪਾਤਸਾਹ ਦੀ ਬਾਣੀ ਹਾਲੀ ਵਜੂਦ ਵਿਚ ਨਹੀਂ

ਆਈ ਸੀ। ਸੋ ਇਸ ਚਰਚਾ ਵਿਚ ਵਿਚਾਰ-ਅਧੀਨ ਮੁਢਲੀਆਂ ਬੀੜਾਂ ਵਿਚ ਪਿੱਛੋਂ ਦਰਜ ਕੀਤੀ ਗਈ ਨੌਵੇਂ ਪਾਤਸਾਹ ਦੀ ਬਾਣੀ ਨੂੰ ਨਜ਼ਰ-ਅੰਦਾਜ਼ ਕਰਕੇ ਉਨ੍ਹਾਂ ਦੇ ਮੁਢਲੇ ਸਰੂਪਾਂ ਨੂੰ ਹੀ ਅੱਖਾਂ ਸਾਮ੍ਹਣੇ ਰਖ ਕੇ ਗੱਲ ਕੀਤੀ ਜਾਏਗੀ; ਕਹਣ ਦਾ ਭਾਵ ਇਹ ਕਿ ਜੇ ਸਵੈਯਾਂ ਤੇ ਅੰਤ ਕਰਨ ਵਾਲੀ ਕਿਸੇ ਬੀੜ ਨੂੰ ਨੌਵੇਂ ਮਹਲ ਦੇ ਸ਼ਬਦ ਚੜ੍ਹਾਉਣ ਸਮੇਂ ਵਾਰਾਂ ਤੇ ਵਧੀਕ ਸਲੋਕਾਂ ਉੱਤੇ ਭੋਗ ਪੈਣ ਵਾਲੀ ਬਣਾ ਦਿੱਤਾ ਗਇਆ ਸੀ, ਤਾਂ ਅਸੀਂ ਆਪਣੇ ਵਿਸ਼ਲੇਸ਼ਣ ਲਈ ਉਸ ਨੂੰ ਸਵੈਯਾਂ ਉਪਰ ਸਮਾਪਤ ਹੋਣ ਵਾਲੀ ਬੀੜ ਹੀ ਮੰਨਾਂਗੇ।

ਪਰੰਪਰਾ ਵਿਚ ਚਲੇ ਆਉਂਦੇ ਆਦਿ ਬੀੜ ਦੇ ਭੇਦਾਂ ਦਾ ਉੱਲੇਖ ਅਸੀਂ ਉਪਰ ਕਰ ਆਏ ਹਾਂ : (੧) ਭਾਈ ਗੁਰਦਾਸ ਵਾਲੀ ਬੀੜ; (੨) ਭਾਈ ਬੰਨੋ ਵਾਲੀ ਬੀੜ; ਤੇ (੩) ਦਮਦਮੀ ਬੀੜ। ਇਹ ਵੰਡ ਇਨ੍ਹਾਂ ਭੇਦਾਂ ਜਾਂ ਮਿਸਲਾਂ ਦੇ ਲਿਖਾਰੀਆਂ ਦੇ ਨਾਂ 'ਤੇ ਚਲੀ ਹੋਈ ਹੈ, ਤੇ ਇਸ ਦਾ ਮੂਲਾਧਾਰ ਬੀੜ ਵਿਚ ਆਈ ਵਧ ਘਟ ਬਾਣੀ ਵੀ ਹੈ। ਪਰੰਤੂ ਇਹ ਵੰਡ ਬੀੜਾਂ ਦੇ ਭੇਦਾਂ ਦਾ ਪੂਰਣ ਚਿਤ੍ਰ ਅੱਖਾਂ ਸਾਮ੍ਹਣੇ ਨਹੀਂ ਲਿਆਉਂਦੀ। ਇਸ ਲਈ ਕੁਝ ਨਵੇਂ ਆਧਾਰ ਲਭਣੇ ਹੋਣਗੇ।

## ਮੁਖ ਤੇ ਅਧੀਨ ਸ਼ਾਖਾਵਾਂ

(i) **"ਪੋਥੀ ਲਿਖਿ ਪਹੁੰਚੇ" ਵਾਲੀ ਮੁਖ ਸ਼ਾਖਾ** : ਪ੍ਰਾਪਤ ਬੀੜਾਂ ਵਿੱਚੋਂ ਵੱਡੀ ਗਿਣਤੀ ਉਨ੍ਹਾਂ ਬੀੜਾਂ ਦੀ ਹੈ ਜੋ ਲਿਖਣ-ਮਿਤੀ ਨਾਲ "ਪੋਥੀ ਲਿਖਿ ਪਹੁੰਚੇ" ਦੇ ਜਾਣੇ ਪਛਾਣੇ ਵਾਕਾਂਸ਼ ਨਾਲ ਆਈਆਂ ਹਨ ਤੇ ਜਿਨ੍ਹਾਂ ਦੇ ਜਪੁ "ਗੁਰੂ ਰਾਮਦਾਸ ਜੀ ਦੇ ਦਸਤਖਤਾਂ" ਦੀ ਨਕਲ ਹੋਣ ਦਾ ਦਾਅਵਾ ਕਰਦੇ ਹਨ। ਸੋ, ਅਸੀਂ ਆਦਿ ਬੀੜਾਂ ਨੂੰ ਦੋ ਮੁਖ ਸ਼ਾਖਾਵਾਂ ਵਿਚ ਰਖ ਸਕਦੇ ਹਾਂ : ਪਹਲੀ ਉਹ ਜਿਸ ਵਿਚ ਉਪਰੋਕਤ ਦੋਵੇਂ ਗੱਲਾਂ ਨਿਖਰੇ ਰੂਪ ਵਿਚ ਆਈਆਂ ਹਨ; ਦੂਜੀ ਉਹ ਜੋ ਇਸ ਵਾਕਾਂਸ਼ ਤੋਂ ਵਿਹੀਨ ਹਨ ਤੇ ਜਿਨ੍ਹਾਂ ਦੇ ਜਪੁ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਹੋਣ ਦਾ ਦਾਅਵਾ ਨਹੀਂ ਕਰਦੇ। ਬੀੜਾਂ ਦੀ ਵੰਡ ਦਾ ਵਿਆਪਕ ਆਧਾਰ ਇਹੀ ਹੈ। ਭਾਈ ਗੁਰਦਾਸ ਵਾਲੀ ਅਸਲ ਬੀੜ ਦੀ ਸਥਿਤੀ ਦਾ ਤਾਂ ਪਤਾ ਨਹੀਂ, ਪਰ 'ਕਰਤਾਰਪੁਰੀ ਬੀੜ' ਤੇ 'ਭਾਈ ਬੰਨੋ ਵਾਲੀ ਬੀੜ' ਦੇ ਇਹੀ ਦੋ ਵਿਸ਼ੇਸ਼ ਲੱਛਣ ਹਨ, ਉਂਞ ਬਾਣੀ-ਪਾਠਾਂ ਕਰਕੇ ਦੋਵੇਂ ਚੋਖੀਆਂ ਭਿੰਨ ਹਨ। ਫਲਸ੍ਵਰੂਪ ਅੱਡ ਅੱਡ ਵਿਹਾਰ ਦੀ ਮੰਗ ਕਰਦੀਆਂ ਹਨ। ਅਸੀਂ ਇਨ੍ਹਾਂ ਦੋਹਾਂ ਨੂੰ **"ਪੋਥੀ ਲਿਖਿ ਪਹੁੰਚੇ" ਵਾਲੀ ਮੁਖ ਸ਼ਾਖਾ** ਦੇ ਅੰਤਰਗਤ ਰਖ ਕੇ ਵਿਚਾਰਾਂਗੇ।

(ੳ) **ਭਾਈ ਬੰਨੋ ਵਾਲੀ ਮਿਸਲ** : ਉਪਰਲੀ "ਪੋਥੀ ਲਿਖਿ ਪਹੁੰਚੇ" ਵਾਲੀ ਮੁਖ ਸ਼ਾਖਾ ਵਿਚ ਭਾਈ ਬੰਨੋ ਵਾਲੀ ਮਿਸਲ ਦਾ ਵਿਸ਼ੇਸ਼ ਸਥਾਨ ਹੈ। ਭਾਈ ਬੰਨੋ ਵਾਲੀ ਮਿਸਲ ਦੀ ਪਛਾਣ ਦਾ ਵਿਸ਼ੇਸ਼ ਪਦ "ਪੋਥੀ ਲਿਖਿ ਪਹੁੰਚੇ" ਪ੍ਰਾਚੀਨ ਪੰਜਾਬੀ ਮੁਹਾਵਰੇ ਵਿਚ ਬੱਝਿਆ ਵਾਕ ਹੈ ਜਿਸ ਦਾ ਅਰਥ ਹੈ, 'ਲਿਖਾਈ ਆਪਣੇ ਅੰਤ ਨੂੰ ਪਹੁੰਚੀ'। ਸੰਪ੍ਰਦਾਈ

ਗਿਆਨੀ "ਪਹੁੰਚੇ" ਦਾ ਅਰਥ "ਪਹੋਏ" ਕਰਦੇ ਰਹੇ ਹਨ। ਉਨ੍ਹਾਂ ਦੇ ਪਾਏ ਚਕ੍ਰ ਵਿਚ ਫਸ ਕੇ ਜੀ.ਬੀ. ਸਿੰਘ ਇਸ ਨੂੰ ਖਿਚ ਕੇ ਲਾਹੌਰ ਵਲ ਲੈ ਗਇਆ। ਉਸ ਇਸ ਵਾਕਾਂਸ਼ ਨੂੰ ਭਾਈ ਬੰਨੋ ਨਾਲ ਜੋੜ ਕੇ ਇਸ ਦੇ ਅਰਥ ਇਹ ਕੀਤੇ ਕਿ "ਪੋਥੀ ਜਾਂ ਗ੍ਰੰਥ ਲਿਖ ਕੇ ਅਸੀਂ, ਭਾਵ ਭਾਈ ਬੰਨੋ ਤੇ ਉਨ੍ਹਾਂ ਦੇ ਸਾਥੀ, ਲਾਹੌਰ ਪਹੁੰਚੇ"[5] ਸਪਸ਼ਟ ਹੈ ਕਿ ਜੀ.ਬੀ. ਸਿੰਘ ਦੇ ਮਨ ਵਿਚ ਗ੍ਰੰਥ ਦੀ ਜਿਲਦ ਕਰਾਉਣ ਲਈ ਲਾਹੌਰ ਪਹੁੰਚਣ ਦੀ ਰਿਵਾਇਤ ਕੰਮ ਕਰ ਰਹੀ ਸੀ। ਬ-ਹਰ ਹਾਲ, ਇਸ ਵਾਕਾਂਸ਼ ਦੇ ਅਰਥ ਉਹ ਨਹੀਂ ਜੋ ਉਹ ਕਰ ਰਹੇ ਹਨ। ਇਸ ਦਾ ਸਿੱਧਾ ਤੇ ਸਪਸ਼ਟ ਭਾਵ ਇਹੀ ਹੈ ਕਿ "ਗ੍ਰੰਥ ਦੀ ਲਿਖਾਈ ਦਾ ਕਾਰਜ ਮੁੱਕਾ"। ਪਦ "ਪਹੁੰਚੇ" ਜਨਮਸਾਖੀਆਂ ਵਿਚ ਠੀਕ "ਮੁੱਕਣ" ਜਾਂ ਆਪਣੇ ਅੰਤ ਨੂੰ ਪਹੁੰਚਣ ਦੇ ਅਰਥਾਂ ਵਿਚ ਵਰਤਿਆ ਮਿਲਦਾ ਹੈ। 'ਆਦਿ ਸਾਖੀਆਂ' ਵਿਚ ਲਿਖਿਆ ਹੈ: "ਜਾ ਕਾਜੀ ਅਰੁ ਖਾਨ ਨਿਵਾਜ ਕਰਿ ਪਹੁੰਚੇ"।[6] ਇਸੇ ਤਰ੍ਹਾਂ 'B 40 ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚ ਲਿਖਿਆ ਹੈ: "ਤਾਂ ਰੁਹੇਲੇ ਆਖਿਆ ਜਿ ਇਸ ਨੂੰ ਤੂੰ ਕਿਤਣੀ ਵਾਰ ਵੇਚਿ ਪਹੁੰਚਿਆ ਹੈ"।[7] ਦੋਹੀਂ ਥਾਈਂ "ਪਹੁੰਚੇ" ਜਾਂ "ਪਹੁੰਚਿਆ" ਦਾ ਅਰਥ ਕਾਰਜ ਦਾ ਆਪਣੇ ਅੰਤ ਨੂੰ ਪਹੁੰਚਣਾ ਹੈ।

"ਜਪੁ ਸ੍ਰੀ ਰਾਮਦਾਸ ਜੀ ਕੇ ਦਸਤਖਤਾਂ ਕਾ ਨਕਲ" ਵਿਚ "ਜਪੁ" ਦਾ ਭਾਵ ਸੁਾਮੀ ਹਰਨਾਮ ਦਾਸ ਗੁਰੂ ਰਾਮਦਾਸ ਜੀ ਵੱਲੋਂ ਤਿਆਰ ਕੀਤਾ ਸਮੁੱਚਾ ਸ੍ਰੀ ਗੁਰੂ ਗ੍ਰੰਥ ਸਾਹਿਬ ਲੈਂਦਾ ਹੈ। ਉਹ ਭਾਈ ਸੰਤੋਖ ਸਿੰਘ ਦੇ ਹਵਾਲੇ ਨਾਲ ਲਿਖਦਾ ਹੈ: "ਜਪੁ" ਸ਼ਬਦ ਦਾ ਅਰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ; ਇਕਲੀ 'ਜਪੁ' ਨਾਮੀ ਬਾਣੀ ਨਹੀਂ"।[8] ਉਂਞ ਇਹ ਵਿਚਾਰ ਭਾਈ ਸੰਤੋਖ ਸਿੰਘ ਨੇ ਸੋਢੀ ਮਿਹਰਬਾਨ ਪਾਸੋਂ ਲਇਆ ਲਗਦਾ ਹੈ। ਉਸ ਜਪੁ ਅਵਤਰਨ ਵਾਲੀ ਸਾਖੀ ਵਿਚ ਗੁਰੂ ਅੰਗਦ ਦੇ ਮੂੰਹੋਂ ਸ੍ਰੀ ਗੁਰੂ ਨਾਨਕ ਦੀ ਹਜ਼ੂਰੀ ਵਿਚ ਇਹ ਕਹਾਇਆ ਹੈ ਕਿ ਗੁਰੂ ਬਾਬਾ, ਤੇਰਿਓਂ ਮੁਹੋਂ ਜੋ ਕੁਝ ਨਿਕਲਦਾ ਹੈ, ਸਭ ਜਪੁ ਹੈ।[9] ਤਾਂ ਵੀ ਸੁਾਮੀ ਹਰਨਾਮ ਦਾਸ ਦੇ ਇਹ ਅਰਥ ਇੱਥੇ ਕਿਸੀ ਸੂਰਤ ਵੀ ਜਚਦੇ ਨਹੀਂ ਦਿਸਦੇ, ਕਿਉਂਜੋ 'ਜਪੁ' ਨਾਂ ਹੇਠ ਦਰਜ ਬਾਣੀ ਸਲੋਕ "ਪਵਨ ਗੁਰੂ ਪਾਣੀ ਪਿਤਾ" ਉੱਤੇ ਮੁਕ ਜਾਂਦੀ ਹੈ ਤੇ ਅਗਲੀ ਬਾਣੀ ਦਾ ਨਾਂ "ਸੋ ਦਰੁ" ਲਿਖਿਆ ਹੋਇਆ ਹੈ ਤੇ ਉਸ ਤੋਂ ਅਗਲੀ ਦਾ ਨਾ "ਸੋਹਿਲਾ" ਹੈ। ਇਸ ਲਈ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੀ ਬਾਣੀ "ਜਪੁ" ਤਕ ਹੀ ਸੀਮਿਤ ਮੰਨਣੀ ਬਣਦੀ ਹੈ।

---

[5]ਦੇਖੋ 'ਪ੍ਰਾਚੀਨ ਬੀੜਾਂ' ਪੰਨਾ ੨੪੨-੨੪੩.

[6](ਸੰਪ. ਪਿਆਰ ਸਿੰਘ), ਤੀਜਾ ਸੰਸਕਰਣ, ਪੰਨਾ ੧੬੧.

[7](ਸੰਪ. ਪਿਆਰ ਸਿੰਘ), ਦੂਜਾ ਸੰਸਕਰਣ, ਪੰਨਾ ੧੩੧.

[8]ਦੇਖੋ 'ਪੁਰਾਤਨਿ ਬੀੜਾਂ ਤੇ ਵਿਚਾਰ', (ਭਾਗ ਪਹਿਲਾ), ਪੰਨਾ ੧੯ ਅਤੇ ੯੩.

[9]ਮਿਹਰਬਾਨ, 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਸੈਂਚੀ ਦੂਜੀ, ਪੰਨਾ ੨੪੮ (ਗੋਸ਼ਟਿ ੬੧ਵੀਂ)

ਸੁਆਮੀ ਹਰਨਾਮ ਦਾਸ ਨੇ "ਜਪੁ ਗੁਰੂ ਰਾਮਦਾਸ ਜੀ ਕੇ ਨਕਲ ਕਾ ਨਕਲ" ਨੂੰ ਤੀਜੇ ਥਾਂ ਨਕਲ ਮੰਨਣ ਵਿਚ ਵੀ ਬਹੁਤ ਖਿਚ ਧੂਹ ਤੋਂ ਕੰਮ ਲਇਆ ਹੈ।[10] ਇਸ ਦਾ ਸਾਫ਼ ਤੇ ਸਪਸ਼ਟ ਅਰਥ ਗੁਰੂ ਰਾਮਦਾਸ ਦੇ ਨਕਲ ਕੀਤੇ ਜਪੁ ਦੀ ਦੂਜੇ ਥਾਂ ਨਕਲ ਹੈ ਤੇ ਇਸ ਤੋਂ ਅੱਗੇ ਧੂਹ ਖਿਚ ਕਰਨੀ ਬਣਦੀ ਨਹੀਂ ।

ਉਪਰਲੇ ਦੋਹਾਂ ਲੱਛਣਾਂ (ਪੋਥੀ ਲਿਖਿ ਪਹੁੰਚੇ ਤੇ ਜਪੁ ਦਾ ਗੁਰੂ ਰਾਮਦਾਸ ਦੇ ਦਸਤਖਤਾਂ ਦਾ ਨਕਲ ਹੋਣ) ਤੋਂ ਬਿਨਾਂ ਤੀਸਰਾ ਲੱਛਣ ਇਹ ਹੈ ਕਿ ਇਸ ਸ਼ਾਖਾ ਦੀਆਂ ਬੀੜਾਂ ਵਿਚ ਭਗਤਾਂ ਦੇ ਉਹ ਸਾਰੇ ਸਬਦ ਤੇ ਪੰਚਮ ਪਾਤਸ਼ਾਹ ਦੇ ਨਾਂ 'ਤੇ ਚਲਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਮਿਲਦੇ ਹਨ, ਜਿਨ੍ਹਾਂ ਦਾ ਉੱਲੇਖ ਅਸੀਂ ਇਸੇ ਪ੍ਰਕਰਣ ਦੇ ਮੁਢ ਵਿਚ ਕਰ ਆਏ ਹਾਂ ।

ਚੌਥਾ ਇਹ ਕਿ ਬਾਣੀ ਦੇ ਜੁਮਲੇ ਰਚੈਤਿਆਂ ਤੇ ਵਿਧਾਵਾਂ ਅਨੁਸਾਰ ਇਸ ਸ਼ਾਖਾ ਦੀਆਂ ਬਾਅਦ ਦੀਆਂ ਲਿਖੀਆਂ ਬਹੁਤੀਆਂ ਪ੍ਰਤੀਆਂ ਵਿਚ ਮਿਲਦੇ ਹਨ ।

ਪੰਜਵਾਂ ਲੱਛਣ ਇਹ ਕਿ ਇਸ ਸ਼ਾਖਾ ਦੀਆਂ ਸਾਰੀਆਂ ਬੀੜਾਂ ਵਿਚ ਬਾਣੀ ਦਾ ਭੋਗ 'ਸਲੋਕ ਵਾਰਾਂ ਤੇ ਵਧੀਕ' ਤੋਂ ਹੁੰਦਾ ਹੋਇਆ ਮੁੰਦਾਵਣੀ ਤਥਾ ਸਲੋਕ 'ਤੇਰਾ ਕੀਤਾ ਜਾਤੋ ਨਾਹੀ' ਤੇ ਪੈਂਦਾ ਹੈ ।

ਛੇਵਾਂ, ਫ਼ਾਲਤੂ ਬਾਣੀ ਵੀ ਸਾਰੀ ਦੀ ਸਾਰੀ "ਜਿਤ ਦਰ ਲਖ ਮੁਹੰਮਦਾ" ਤੋਂ ਲੈ ਕੇ 'ਸਿਆਹੀ ਕੀ ਬਿਧਿ' ਤਕ ਇਸ ਮਿਸਲ ਵਿਚ ਵਿਦਮਾਨ ਮਿਲਦੀ ਹੈ ।

ਭਾਈ ਬੰਨੋ ਵਾਲੀ ਸ਼ਾਖਾ ਦੇ ਅੱਗੋਂ ਦੋ ਰੂਪ ਨਿਸ਼ਚਿਤ ਕੀਤੇ ਜਾ ਸਕਦੇ ਹਨ : ਇਕ ਉਹ ਰੂਪ ਹੈ ਜਿਸ ਵਿਚ "ਸੋ ਪੁਰਖੁ" ਦੇ ਜੁਟ ਵਾਲੇ ਚਾਰ ਸ਼ਬਦ ਪ੍ਰਾਪਤ ਹਨ; ਤੇ ਦੂਜਾ ਉਹ ਜਿਸ ਵਿਚ "ਸੋ ਪੁਰਖੁ" ਦਾ ਜੁਟ ਹਾਲੀ ਪ੍ਰਵੇਸ਼ ਨਹੀਂ ਸੀ ਕਰ ਪਾਇਆ । ਸਰਵੇਖਣ ਵਿਚ ਆਈਆਂ ਬੀੜਾਂ ਵਿੱਚੋਂ ਇਨ੍ਹਾਂ ਦੋਹਾਂ ਉਪਰੂਪਾਂ ਦੀਆਂ ਪ੍ਰਤਿਨਿਧਿ ਬੀੜਾਂ ਇਹ ਕਹੀਆਂ ਜਾ ਸਕਦੀਆਂ ਹਨ :–

| (੧) ਰਹਰਾਸਿ "ਸੋ ਪੁਰਖ" ਤੋਂ ਬਿਨਾਂ | (੨) ਰਹਰਾਸਿ "ਸੋ ਪੁਰਖ" ਸਹਿਤ |
|---|---|
| ਐਮ-ਐਸ. ੭੯੭ (ਨੰ. ੧੦) (੧੬੯੮ ਬਿ.) | ਬੀੜ ਐਮ-ਐਸ. ੧੧੯੨ (ਨੰ. ੨੧) (੧੭੩੧ ਬਿ.) |
| ਬੰਨੋ ਵਾਲੀ ਬੀੜ (ਨੰ. ੧੧) (੧੬੯੯ ਬਿ.) | ਬੀੜ ਪਿੰਡੀ ਲਾਲਾ (ਨੰ. ੨੨) (੧੭੩੨ ਬਿ.) |
| ਬੀੜ ਡੇਰਾ ਰਾਮ ਕਿਸ਼ਨ (ਨੰ. ੧੨) (੧੭੧੦ ਬਿ.) | ਬੀੜ ਸਲੋਕ ਰੂਪੀ ਨੀਸਾਣੁ ਵਾਲੀ (ਨੰ. ੨੪) (੧੭੪੪ ਬਿ.) |

[10]'ਪੁਰਾਤਨ ਬੀੜਾਂ ਤੇ ਵਿਚਾਰ', ਭਾਗ ਪਹਲਾ, ਪੰਨਾ ੯੪-੯੬.

| (੧) | (੨) |
|---|---|
| ਬੀੜ ਪੰਜਾਬ ਪੁਰਾਤੱਵ ਵਿਭਾਗ (ਨੰ. ੧੭) (੧੭੨੩ ਬਿ.) | ਬੀੜ ਨੰਦ ਚੰਦ ਸੰਘਾ (ਨੰ. ੨੫) (੧੭੪੫ ਬਿ.) |
| ਐਮ.ਐਸ ੧੧੮੯ (ਨੰ. ੨੭) (੧੭੪੮ ਬਿ.) | ਹਰਿਦਾਸ ਲਿਖਿਤ ਬੀੜ (ਨੰ. ੩੦) (੧੭੫੦ ਬਿ.) |
| ਬੀੜ ਮਾਨ ਸਿੰਘ ਨਿਰੰਕਾਰੀ (ਨੰ. ੩੩) (੧੭੫੯ ਬਿ.) | ਸਫਰੀ ਬੀੜ (ਨੰ. ੩੨) (੧੭੫੮ ਬਿ.) |
| ਬੀੜ ਕਲਮ ਮੰਦਿਰ (ਨੰ. ੩੬) (੧੭੮੭ ਬਿ.) | ਐਮ-ਐਸ.ਜੀ. ੭੩ (ਨੰ. ੩੪) (੧੭੬੦ ਬਿ.) |
| ਬੀੜ ਕਲਮ ਮੰਦਿਰ (ਨੰ. ੪੦) (੧੮੧੭ ਬਿ.) | ਤੀਰਥ ਦਾਸ ਲਿਖਿਤ ਬੀੜ (ਨੰ. ੩੭) (੧੭੮੯ ਬਿ.) |
| ਐਮ-ਐਸ.ਜੀ. ੭੨੯ (ਨੰ. ੪੧) (੧੮੨੮ ਬਿ.) | ਬੀੜ ਕਲਮ ਮੰਦਿਰ (ਨੰ. ੩੮) (੧੮੧੧ ਬਿ.) |

ਇੱਥੇ ਤੇ ਹੋਰਨਾਂ ਸ਼ਾਖਾਂ ਦੀਆਂ ਬੀੜਾਂ ਵਿਚ 'ਸੋ ਪੁਰਖੁ' ਵਾਲੀ ਬਾਣੀ ਦੇ ਪ੍ਰਵੇਸ਼ ਕਰਨ ਯਾ ਨ ਕਰਨ ਦੀ ਸਥਿਤੀ ਅਜੇਹੀ ਹੀ ਹੈ; ਕਿਸੇ ਬੀੜ ਵਿਚ ਇਹ ਪ੍ਰਾਪਤ ਹੈ ਤੇ ਕਿਸੇ ਵਿਚ ਨਹੀਂ। ਇਸ ਤੋਂ ਪਤਾ ਲਗਦਾ ਹੈ ਕਿ ਇਹ ਬਾਣੀ ਚੋਖਾ ਚਿਰ ਮਗਰੋਂ ਬੀੜ ਵਿਚ ਥਾਂ ਪਾ ਸਕੀ, ਉਂਞ ਭਾਵੇਂ ਪੜ੍ਹੀ ਇਹ ਚੌਥੇ ਸਤਿਗੁਰਾਂ ਦੇ ਆਪਣੇ ਕਾਲ ਵਿਚ ਹੀ ਜਾਣ ਲਗ ਪਈ।

(ਅ) **ਮਿਸਲ ਕਰਤਾਰਪੁਰੀ ਬੀੜ** : ਕਰਤਾਰਪੁਰੀ ਮਿਸਲ, ਜਿਸ ਦੀ ਪ੍ਰਤਿਨਿਧਿਤਾ ਕਰਤਾਰਪੁਰੀ ਸੋਢੀਆਂ ਪਾਸ ਸੁਰੱਖਿਅਤ ਬੀੜ ਕਰਦੀ ਹੈ, "ਪੋਥੀ ਲਿਖਿ ਪਹੁੰਚੇ" ਵਾਲੀ ਸ਼ਾਖਾ ਦੇ ਅੰਤਰਗਤ ਹੀ ਆਉਂਦੀ ਹੈ। ਇਸ ਵਿਚ ਦਰਜ ਜਪੁ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਤੋਂ ਸਿੱਧਾ ਨਕਲ ਹੋਇਆ ਦਸਿਆ ਗਇਆ ਹੈ। ਰਿਵਾਇਤ ਤਾਂ ਕਰਤਾਰਪੁਰੀ ਬੀੜ ਨੂੰ ਮੂਲ ਕਾਪੀ ਮੰਨਦੀ ਹੈ ਤੇ ਭਾਈ ਬੰਨੋ ਵਾਲੀ ਨੂੰ ਇਸ ਦੀ ਨਕਲ। ਤਾਂ ਵੀ, ਦੋਹਾਂ ਦੇ ਪਾਠਾਂ ਵਿਚ ਅਨੇਕ ਅੰਤਰ ਹਨ, ਜਿਨ੍ਹਾਂ ਕਰਕੇ ਇਸ ਨੂੰ "ਪੋਥੀ ਲਿਖਿ ਪਹੁੰਚੇ" ਵਾਲੀ ਸ਼ਾਖਾ ਵਿਚ ਸੁਤੰਤਰ ਸਥਾਨ ਦੇਣਾ ਬਣਦਾ ਹੈ। ਇਸ ਮਿਸਲ ਦੀਆਂ ਵਿਸ਼ੇਸ਼ਤਾਵਾਂ ਦਾ ਉੱਲੇਖ ਅਸੀਂ ਅੱਗੇ ਚਲ ਕੇ ਕਰਾਂਗੇ।

**(ii) ਸਵੈਯਾਂ ਉੱਤੇ ਭੋਗ ਵਾਲੀ ਸ਼ਾਖਾ** : ਬੀੜਾਂ ਦੀ ਦੂਜੀ ਸ਼ਾਖਾ ਉਹ ਹੈ ਜਿਨ੍ਹਾਂ ਦਾ ਭੋਗ ਸਵੈਯਾਂ 'ਤੇ ਪੈਂਦਾ ਹੈ। ਸਾਡੇ ਸਰਵੇਖਣ ਵਿਚ ਅਜੇਹੀਆਂ ਸੱਤ ਬੀੜਾਂ ਆਈਆਂ ਹਨ :

੧. ਬੂੜੇ ਸੰਧੂ ਵਾਲੀ (ਨੰ. ੧੩), ੧੭੧੧ ਬਿ.
੨. ਕਾਨਗੜ੍ਹ ਵਾਲੀ (ਨੰ. ੧੫), ੧੭੧੮ ਬਿ.
੩. ਬੀੜ ਸਿਖ ਰੈਫਰੈਂਸ ਲਾਇਬ੍ਰੇਰੀ ਨੰ. ੪/੩ (ਨੰ. ੧੬), ੧੭੨੨ ਬਿ.
੪. ਰਾਮ ਰਾਇ ਲਿਖਿਤ ਬੀੜ (ਨੰ. ੨੮), ੧੭੪੯ ਬਿ.

੫. ਬੀੜ ਅਜਾਇਬ ਘਰ ਪੰਜਾਬੀ ਯੂਨੀਵਰਸਿਟੀ (ਨੰ. ੨੯), (੧੭੪੯ ਬਿ.)
੬. ਡਾ. ਤ੍ਰਿਲੋਚਨ ਵਾਲੀ ਬੀੜ (ਨੰ. ੩੫), (੧੭੬੨ ਬਿ.)
੭. ਬੀੜ ਸੋਢੀ ਆਸਾ ਸਿੰਘ (ਨੰ. ੪੩), (ਮਿਤੀਹੀਨ)

ਇਨ੍ਹਾਂ ਬੀੜਾਂ ਵਿਚ "ਪੋਥੀ ਲਿਖਿ ਪਹੁੰਚੇ" ਵਾਕਾਂਸ਼ ਕਿਤੇ ਨਹੀਂ ਆਇਆ ਤੇ ਨ ਹੀ ਜਪੁ ਸਾਹਿਬ ਦੇ ਸ੍ਰੀ ਗੁਰੂ ਰਾਮਦਾਸ ਜੀ ਦੇ ਜਪੁ ਦੀ ਨਕਲੁ ਹੋਣ ਦਾ ਉੱਲੇਖ ਹੈ। ਪੋਥੀ ਲਿਖਿ ਪਹੁੰਚੇ ਦੀ ਭਾਈ ਬੰਨੋ ਵਾਲੀ ਸ਼ਾਖਾ (ੳ) ਦੇ ਬਹੁਤੇ ਲੱਛਣਾਂ ਤੋਂ ਇਹ ਮੁਕਤ ਹੈ। ਇਸ ਸ਼ਾਖਾ ਦੀ ਪ੍ਰਾਪਤ ਪ੍ਰਥਮਤਮ 'ਬੀੜ ਬੂੜੇ ਸੰਧੂ ਵਾਲੀ' (ਨੰ. ੧੩) ਵਿਚ ਭਾਈ ਬੰਨੋ ਦੀ ਮਿਸਲ ਵਾਲੇ ਵਾਧੂ ਸ਼ਬਦ ਨਹੀਂ ਹਨ। ਰਾਗੁ ਸੋਰਠਿ ਵਿਚ "ਅਉਧੂ ਸੋ ਜੋਗੀ ਗੁਰੂ ਮੇਰਾ" ਨਹੀਂ ਹੈ; ਨਾ ਹੀ ਰਾਗੁ ਰਾਮਕਲੀ ਦਾ ਪੰਚਮ ਮਹਲੁ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" ਹੈ। ਮੀਰਾ ਬਾਈ ਦਾ ਅਤੇ ਸੂਰਦਾਸ ਦੇ ਪਦੇ ਵੀ ਨਹੀਂ ਹਨ। ਰਾਗਮਾਲਾ ਤੇ ਹੋਰ ਫਾਲਤੂ ਬਾਣੀ ਦਾ ਨਾਂ ਨਿਸ਼ਾਨ ਤਕ ਨਹੀਂ ਹੈ। ਹੋਰ ਫ਼ਰਕ ਭਾਈ ਬੰਨੋ ਵਾਲੀ ਸ਼ਾਖਾ ਨਾਲੋਂ ਇਹ ਪਇਆ ਹੈ ਕਿ ਇਸ ਵਿਚ "ਸੋ ਪੁਰਖੁ" ਵਾਲੇ ਚਾਰ ਸ਼ਬਦਾਂ ਦਾ ਜੁਟ ਪੂਰੀ ਤਰ੍ਹਾਂ ਵਿਦਮਾਨ ਹੈ। ਫਲਸ੍ਵਰੂਪ, ਇਹ ਸ਼ਾਖਾ ਉਪਰ ਵਰਣਿਤ-ਸ਼ਾਖਾ (i) ਤੋਂ ਸੁਤੰਤਰ ਉੱਦਮ ਦਾ ਫਲ ਹੈ। ਇਸ ਸ਼ਾਖਾ ਦੀ ਵਿਆਪਕ ਸਥਿਤੀ 'ਬੂੜੇ ਸੰਧੂ ਵਾਲੀ ਬੀੜ' (ਨੰ. ੧੩) ਦੀ ਅਨੁਸਾਰੀ ਹੈ, ਪਰ ਇਸ ਦੀਆਂ ਹੋਰਨਾਂ ਕਾਪੀਆਂ ਵਿਚ ਕੁਝ ਵਿਲੱਖਣ ਸ਼ਬਦ ਦਰਜ ਹੋਏ ਵੀ ਮਿਲਦੇ ਹਨ; ਜਿਵੇਂ ਕਬੀਰ ਜੀ ਦੇ ਰਾਗੁ ਗਉੜੀ ਦੇ ਵਾਰਾਂ ਦੇ ਮੁਢ ਵਿਚ ਸ਼ਲੋਕ : "ਧਰ ਅੰਬਰ ਵਿਚ ਬੇਲੜੀ" ਜਾਂ ਮਲਾਰ ਰਾਗੁ ਦਾ ਪੰਚਮ ਪਾਤਸਾਹ ਦਾ ਪਦਾ "ਪ੍ਰਾਨ ਮਾਨ ਏਕ ਨਾਮ"। ਕੁਝ ਕਾਪੀਆਂ ਵਿਚ "ਰੁਣ ਝੁੰਝਨੜਾ" ਦੀ ਇਕ ਤੁਕ ਵੀ ਘੁਸੜ ਆਈ ਹੈ। ਇਹ ਸਭ ਬਾਅਦ ਦੇ ਲਿਖਾਰੀਆਂ ਹੱਥੋਂ ਹੋਈ ਦਖਲ-ਅੰਦਾਜ਼ੀ ਹੈ; ਮੂਲ ਲੱਛਣ ਇਸ ਸ਼ਾਖਾ ਦੇ ਉਪਰ-ਵਰਣਿਤ ਹੀ ਸਨ।

**(iii) ਫਰੀਦ ਜੀ ਦੇ ਸਲੋਕਾਂ ਉੱਤੇ ਭੋਗ ਵਾਲੀ ਸ਼ਾਖਾ :** ਤੀਜੀ ਸ਼ਾਖਾ ਦੀ ਪ੍ਰਤਿਨਿਧਤਾ ਉਹ ਬੀੜਾਂ ਕਰਦੀਆਂ ਹਨ ਜਿਨ੍ਹਾਂ ਵਿਚ ਭੋਗ ਫਰੀਦ ਦੇ ਸਲੋਕਾਂ 'ਤੇ ਪੈਂਦਾ ਹੈ। ਸਾਡੇ ਸਰਵੇਖਣ ਵਿਚ ਆਈਆਂ ਇਸ ਸ਼ਾਖਾ ਦੀਆਂ ਬੀੜਾਂ ਇਹ ਹਨ :

ਲਾਹੌਰੀ ਬੀੜ (ਨੰ. ੮), ੧੬੬੭ ਬਿ.
ਐਮ-ਐਸ. ੧੦੮੪ (ਨੰ. ੧੮), ੧੭੨੩ ਬਿ.
ਜੋਗਰਾਜ ਲਿਖਿਤ ਬੀੜ (ਨੰ. ੧੯), ੧੭੨੪ ਬਿ.
ਬੀੜ ਡਾ. ਮਾਨ ਸਿੰਘ ਨਿਰੰਕਾਰੀ (ਨੰ. ੩੧), ੧੭੫੫ ਬਿ. (ਅੰਦਾਜ਼ਨ)

ਇਹ ਸ਼ਾਖਾ ਲੱਛਣਾਂ ਵਿਚ ਸ਼ਾਖਾ (ii) ਨਾਲ ਮੇਲ ਖਾਂਦੀ ਹੈ; ਫ਼ਰਕ ਕੇਵਲ ਇੱਨਾ ਕੁ ਹੈ ਕਿ ਇਸ ਸ਼ਾਖਾ ਵਿਚ ਭੱਟਾਂ ਦੇ ਸਵੈਯਾਂ ਨੇ ਕਬੀਰ ਜੀ ਅਤੇ ਫ਼ਰੀਦ ਜੀ ਦੇ ਸਲੋਕਾਂ ਤੋਂ ਪਹਲਾਂ ਥਾਂ ਲੈ ਲਈ ਹੈ। ਸ਼ਾਖਾ (ii) ਵਾਂਙ ਨ ਤਾਂ ਇਨ੍ਹਾਂ ਬੀੜਾਂ ਵਿਚ ਵਾਕਾਂਸ਼ "ਪੋਥੀ ਲਿਖਿ ਪਹੁੰਚੇ" ਆਇਆ ਹੈ, ਨ "ਜਪੁ ਸ੍ਰੀ ਗੁਰੂ ਰਾਮਦਾਸ ਜੀ ਕੇ ਦਸਖਤਾਂ ਦਾ

ਨਕਲ'' ਦਸਿਆ ਹੈ। ''ਸੋ ਪੁਰਖੁ'' ਵਾਲਾ ਜੁਟ ਵੀ ਇਸ ਸ਼ਾਖਾ ਦਾ ਹਾਲੀ ਦ੍ਰਿੜ੍ਹ ਅੰਗ ਬਣਿਆ ਨਹੀਂ ਲਗਦਾ ਕਿਉਂਜੋ ਲਾਹੌਰੀ ਬੀੜ (ਨੰ. ੮) ਵਿਚ ਇਹ ਮਗਰੋਂ ਕਿਸੇ ਨੇ ਵਧਾਇਆ ਹੈ; ਬੀੜ ਐਮ-ਐਸ. ੧੦੮੪ (ਨੰ. ੧੮) ਵਿਚ ਇਹ ਹੈ ਹੀ ਨਹੀਂ; ਜੋਗਰਾਜ ਲਿਖਿਤ ਗ੍ਰੰਥ (ਬੀੜ ਨੰ. ੧੯) ਵਿਚ ਇਹ ਮੌਜੂਦ ਹੈ ਤੇ ਡਾ. ਮਾਨ ਸਿੰਘ ਨਿਰੰਕਾਰੀ ਵਾਲੀ ਬੀੜ (ਨੰ. ੩੧) ਵਿਚ ਇਹ ਲਿਖ ਕੇ ਹੜਤਾਲਿਆ ਹੋਇਆ ਹੈ। ਇਸ ਸ਼ਾਖਾ ਦੀਆਂ ਬੀੜਾਂ ਵਿਚ ਰਾਗਮਾਲਾ ਆਦਿ ਫਾਲਤੂ ਬਾਣੀ ਨਹੀਂ ਹੈ।

ਕਿਆਸ ਇਹੀ ਹੈ ਕਿ ਇਹ ਦੋਵੇਂ, ਸਵੈਯਾਂ ਉੱਤੇ ਅੰਤ ਵਾਲੀ ਤੇ ਫਰੀਦ ਦੇ ਸਲੋਕਾਂ ਉੱਤੇ ਅੰਤ ਪਾਉਣ ਵਾਲੀਆਂ ਸ਼ਾਖਾਵਾਂ ਇਕ ਸਾਥ ਵਿਕਸਿਤ ਹੋਈਆਂ। ਦੋਹਾਂ ਸ਼ਾਖਾਂ ਦੇ ਸੰਪਾਦਕਾਂ ਨੇ ਬਾਣੀ-ਨਿਰੂਪਣ ਦੀ ਬੱਧੀ ਮਰਯਾਦਾ ਨੂੰ ਨਿਭਾਉਣ ਦੀ ਚੇਸ਼ਠਾ ਕੀਤੀ ਲਗਦੀ ਹੈ। ਸਲੋਕ ਵਾਰਾਂ ਤੇ ਵਧੀਕ ਗੁਰੂ ਸਾਹਿਬਾਨ ਦੀ ਰਚਨਾ ਸੀ। ਬੱਝ ਚੁਕੀ ਪਰੰਪਰਾ ਅਨੁਸਾਰ ਗੁਰੂ ਸਾਹਿਬਾਨ ਦੀ ਬਾਣੀ ਭਗਤਾਂ ਦੀ ਬਾਣੀ ਤੋਂ ਪਹਲਾਂ ਆਉਣੀ ਚਾਹੀਦੀ ਸੀ। ਸੋ ਇਨ੍ਹਾਂ ਸ਼ਾਖਾਂ ਦੇ ਸੰਪਾਦਕਾਂ ਨੇ ਉਸ ਨੂੰ ਬਾਕੀ ਬਾਣੀ ਤੋਂ ਪਹਲ ਦਿੱਤੀ। ਭਗਤ ਬਾਣੀ ਨੇ ਹਰ ਹਾਲਤ ਵਿਚ ਉਸ ਦੇ ਪਿੱਛੇ ਜਾਣਾ ਸੀ, ਸੋ ਇਹ ਸਲੋਕ ਵਾਰਾਂ ਤੇ ਵਧੀਕ ਦੇ ਮਗਰ ਰਖੀ ਗਈ। ਹੁਣ ਪ੍ਰਸ਼ਨ ਭੱਟਾਂ ਦੇ ਸਵੈਯਾਂ ਦਾ ਸੀ। ਸ਼ਾਖਾ (**ii**) ਦੇ ਸੰਪਾਦਕ ਨੇ ਇਨ੍ਹਾਂ ਨੂੰ ਇਕ ਖਿਲ (**addendum**) ਮੰਨਦਿਆਂ ਗ੍ਰੰਥ ਦੇ ਅੰਤ 'ਤੇ ਰਖ ਦਿੱਤਾ ਤੇ ਗੁਰੂ ਬਾਣੀ ਤੇ ਭਗਤ ਬਾਣੀ ਦੀ ਤਰਤੀਬ ਨੂੰ ਬਣਾਈ ਰੱਖਿਆ। ਭੋਗ ਉਸ ਫ਼ਰੀਦ ਜੀ ਦੇ ਸਲੋਕਾਂ 'ਤੇ ਪਾ ਕੇ ਭੱਟਾਂ ਦੇ ਸਵੈਯਾਂ ਨੂੰ ਵਾਧੂ ਕ੍ਰਿਤੀ ਵਾਂਙ ਗ੍ਰੰਥ ਦੇ ਅੰਤ 'ਤੇ ਸੁਰੱਖਿਅਤ ਕਰ ਦਿੱਤਾ। ਪਰੰਤੂ ਸ਼ਾਖਾ (**iii**) ਦੇ ਸੰਪਾਦਕ ਨੇ ਭੱਟਾਂ ਦੇ ਸਵੈਯਾਂ ਨੂੰ ਉਸੇ ਤਰ੍ਹਾਂ ਦੀ ਕ੍ਰਿਤੀ ਮੰਨਿਆ ਜਿਸ ਤਰ੍ਹਾਂ ਦੀ ਕਿ ਰਾਗੁ ਰਾਮਕਲੀ ਵਿਚ 'ਸਤਾ ਬਲਵੰਡ ਦੀ ਵਾਰ' ਜਾਂ 'ਸਦ' ਹੈ। ਜਿਸ ਤਰ੍ਹਾਂ ਇਨ੍ਹਾਂ ਨੂੰ ਬਾਣੀ ਵਿਚ ਥਾਂ ਦਿੱਤੀ ਗਈ ਸੀ, ਉਸੇ ਤਰ੍ਹਾਂ ਸ਼ਾਖਾ (**iii**) ਦੇ ਸੰਪਾਦਕ ਨੇ ਇਨ੍ਹਾਂ ਨੂੰ ਬਾਣੀ ਦੇ ਅੰਦਰ ਰਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਫ਼ਰੀਦ ਜੀ ਦੇ ਸਲੋਕਾਂ ਤੇ ਪਾਣਾ ਉਚਿਤ ਸਮਝਿਆ। ਦੋਵੇਂ ਆਪਣੀ ਆਪਣੀ ਥਾਂ ਬਾਣੀ-ਅੰਕਿਤ ਕਰਨ ਦੀ ਬੱਧੀ ਮਰਯਾਦਾ ਦੀ ਪੂਰਤੀ ਕਰਦੇ ਕਹੇ ਜਾ ਸਕਦੇ ਹਨ। ਦੋਹਾਂ ਨੂੰ ਅਸੀਂ ਮਰਯਾਦਾ ਅਨੁਕੂਲ ਕਹ ਸਕਦੇ ਹਾਂ, ਪਰੰਤੂ ਨਿਆਇ ਸਵੈਯਾਂ ਨੂੰ ਖਿਲ ਰੂਪ ਮੰਨ ਕੇ ਸਵੈਯਾਂ ਉੱਤੇ ਕਰਨ ਵਾਲੀ ਬਾਣੀ ਦੇ ਹਕ ਵਿਚ ਜਾਂਦਾ ਹੈ।

ਅਸੀਂ ਦ੍ਰਿੜ੍ਹਤਾ ਸਹਿਤ ਨਹੀਂ ਕਹ ਸਕਦੇ ਕਿ ਭਾਈ ਗੁਰਦਾਸ ਦੁਆਰਾ ਤਿਆਰ ਕੀਤੀ ਆਦਿ ਬੀੜ ਦੀ ਸਥਿਤੀ ਇਸ ਪਖ ਤੋਂ ਕੀ ਸੀ। ਭਾਈ ਜੋਗਰਾਜ ਜਿਸ ਦਾ ਭੋਗ ਫ਼ਰੀਦ ਜੀ ਦੇ ਸਲੋਕਾਂ 'ਤੇ ਪੈਂਦਾ ਹੈ, ਆਪਣੇ ਗ੍ਰੰਥ (ਨੰ. ੧੯) ਨੂੰ ''ਸੰਪੂਰਣ ਤੇ ਸਹੀ'' ਲਿਖਦਾ ਹੈ। ਸਵਰਗਵਾਸੀ ਭਾਈ ਰਣਧੀਰ ਸਿੰਘ, ਰਾਮਰਾਇ ਲਿਖਿਤ ਬੀੜ (ਨੰ. ੨੮) ਨੂੰ ਜੋ ਸਵੈਯਾਂ ਉਪਰ ਸਮਾਪਤ ਹੁੰਦੀ ਹੈ, ਆਦਿ ਬੀੜ ਦਾ ਪ੍ਰਤਿਨਿਧਿ ਸਮਝਦਾ ਹੈ। ਸੋ ਨਿਸ਼ਚਿਤ ਕੁਝ ਵੀ ਨਹੀਂ ਹੈ। ਪਰੰਤੂ ਇਕ ਗੱਲ ਬੜੀ ਸਪਸ਼ਟ ਹੈ ਕਿ ਸਾਧਾਰਣ ਸਿਖ ਦੇ

ਮਨ ਵਿਚ ਮੁੰਦਾਵਣੀ ਤੇ ਸਲੋਕ "ਤੇਰਾ ਕੀਤਾ ਜਾਤੋ ਨਾਹੀ" ਗ੍ਰੰਥ ਦੀ ਸਮਾਪਤੀ ਲਈ ਇੰਨੇ ਢੁਕਵੇਂ ਸਨ ਕਿ ਬਹੁਤੇ ਸੰਪਾਦਕਾਂ ਨੇ ਸਲੋਕ "ਵਾਰਾਂ ਤੇ ਵਧੀਕ" ਨੂੰ ਅੰਤ ਵਿਚ ਲਿਆਉਣਾ ਯੋਗ ਸਮਝਿਆ। ਇਸ ਵਿਚ ਸ਼ਾਇਦ ਇਹ ਵੀ ਖਿਆਲ ਕੰਮ ਕਰ ਰਹਿਆ ਸੀ ਕਿ ਗ੍ਰੰਥ ਜਪੁ, ਆਦਿ ਗੁਰਬਾਣੀ ਨਾਲ ਸ਼ੁਰੂ ਹੋਇਆ ਹੈ। ਇਸ ਲਈ ਇਸ ਦੀ ਸਮਾਪਤੀ ਵੀ ਗੁਰੂ ਸਾਹਿਬ ਦੀ ਬਾਣੀ ਨਾਲ ਹੋਣੀ ਚਾਹੀਦੀ ਹੈ। ਫਲਸਰੂਪ ਆਦਿ ਬੀੜ ਦਾ ਜੋ ਸਰੂਪ ਹੌਲੇ ਹੌਲੇ ਲੋਕਾਂ ਵਿਚ ਪ੍ਰਚਲਿਤ ਹੋਇਆ, ਉਹ ਭੋਗ ਸਲੋਕ ਵਾਰਾਂ ਤੇ ਵਧੀਕ ਉੱਤੇ ਪਾਣ ਵਾਲਾ ਸੀ। ਇੰਞ ਸਮਾਂ ਪਾ ਕੇ ਸਲੋਕ ਵਾਰਾਂ ਤੇ ਵਧੀਕ ਵਾਲੀ ਪਰਿਪਾਟੀ ਚਲ ਨਿਕਲੀ ਅਤੇ ਸਵੈਯਾਂ ਯਾ ਫ਼ਰੀਦ ਜੀ ਦੇ ਸਲੋਕਾਂ 'ਤੇ ਭੋਗ ਪਾਣ ਵਾਲੀਆਂ ਪਰਿਪਾਟੀਆਂ, ਮਰਯਾਦਾ ਅਨੁਕੂਲ ਹੋਣ ਦੇ ਬਾਵਜੂਦ, ਖੇਤਰ ਵਿੱਚੋਂ ਨਿਕਲ ਗਈਆਂ।

(iv) **ਮੰਗਲ-ਪ੍ਰਧਾਨ ਸ਼ਾਖਾ :** ਬੀੜਾਂ ਦੀ ਚੌਥੀ ਸ਼ਾਖਾ ਉਨ੍ਹਾਂ ਗ੍ਰੰਥਾਂ ਵਿਚ ਅੱਖਾਂ ਸਾਮ੍ਹਣੇ ਆਉਂਦੀ ਹੈ, ਜਿਨ੍ਹਾਂ ਵਿਚ ਪੁਰਾਣੀ ਲਿਖਣ-ਪਰਿਪਾਟੀ ਦੀ ਪਾਲਣਾ ਵਿਚ, ਬਾਣੀ ਦਾ ਪ੍ਰਾਰੰਭ ਸਭ ਥਾਂ ਨਿੱਕੇ ਮੰਗਲ, "੧ਓ ਸਤਿਗੁਰ ਪ੍ਰਸਾਦਿ" ਨਾਲ ਕੀਤਾ ਗਇਆ ਹੈ ਤੇ ਜਿਨ੍ਹਾਂ ਵਿਚ ਮੂਲਮੰਤ੍ਰ, ਸਿਵਾਇ ਜਪੁ ਵਿਚ ਗੌਣ ਰੂਪ ਵਿਚ ਟਾਂਕੇ ਗਏ ਹੋਣ ਦੇ, ਹੋਰ ਕਿਤੇ ਵੀ ਨਹੀਂ ਆਇਆ। ਇਸ ਸਾਖਾ ਦੀ ਪ੍ਰਤਿਨਿਧਤਾ ਸਾਡੇ ਸਰਵੇਖਣ ਵਿਚ 'ਸਾਰਨਕੇ ਵਾਲਾ ਗ੍ਰੰਥ (ਨੰ. ੨੦), 'ਡਾ. ਮਾਨ ਸਿੰਘ ਨਿਰੰਕਾਰੀ ਵਾਲੀ ਬੀੜ' (ਨੰ. ੩੧) ਅਤੇ 'ਅਮੋਲਕ ਬੀੜ ਪਟਿਆਲਾ' (ਨੰ. ੩੯), ਕਰਦੀਆਂ ਹਨ। ਇਹ ਤਿੰਨੇ ਬੀੜਾਂ ਇਸ ਪੱਖ ਤੋਂ ਨਿੱਕੇ ਮੰਗਲ ਨੂੰ ਪ੍ਰਧਾਨਤਾ ਦੇਣ ਵਾਲੀ ਪੁਰਾਣੀ ਪਰਿਪਾਟੀ ਦੀ ਪੈਰਵੀ ਕਰਦੀਆਂ ਕਹੀਆਂ ਜਾ ਸਕਦੀਆਂ ਹਨ।

(v) **ਤਤਕਰੇ ਦੀ ਸਥਿਤੀ ਕਾਰਣ ਭੇਦ ਵਾਲੀ ਸ਼ਾਖਾ :** ਜੇ ਤਤਕਰਿਆਂ ਦੇ ਨਿਰੂਪਣ ਨੂੰ ਸ਼ਾਖਾ ਦਾ ਇਕ ਆਧਾਰ ਮੰਨ ਲਇਆ ਜਾਏ ਤਾਂ ਪੰਜਵੀਂ ਸ਼ਾਖਾ ਉਨ੍ਹਾਂ ਬੀੜਾਂ ਦੀ ਹੋਵੇਗੀ ਜਿਨ੍ਹਾਂ ਦੇ ਤਤਕਰੇ ਹਰੇਕ ਰਾਗੁ ਦੇ ਮੁਢ ਵਿਚ ਲਗੇ ਹੋਏ ਹਨ ਤੇ ਸਮੁਚੀ ਪੋਥੀ ਦਾ ਤਤਕਰਾ ਗ੍ਰੰਥ ਦੇ ਮੁਢ ਵਿਚ ਰਖਿਆ ਹੋਇਆ ਹੈ। ਸਾਡੇ ਸਰਵੇਖਣ ਵਿਚ ਅਜੇਹੇ ਤਿੰਨ ਗ੍ਰੰਥ ਆਏ ਹਨ :-

੧. ਵਿਲੱਖਣ ਤੇ ਪੁਰਾਤਨ ਬੀੜ (ਨੰ. ੫), ਸਮਾਂ ਛੇਵੀਂ ਪਾਤਸ਼ਾਹੀ
੨. ਮਾਨ ਸਿੰਘ ਨਿਰੰਕਾਰੀ ਵਾਲੀ ਬੀੜ (ਨੰ. ੩੧), ੧੭੫੫ (ਨਿਕਟ)
੩. ਅਮੋਲਕ ਬੀੜ ਪਟਿਆਲਾ (ਨੰ. ੩੯), ੧੯੧੨ ਬਿ.

ਸ਼ਬਦ-ਤਤਕਰੇ ਦੇ ਰਾਗੁ ਦੇ ਮੁਢ ਵਿਚ ਰਖੇ ਜਾਣ ਨਾਲ ਸ਼ਬਦ ਢੂੰਡਣ ਵਿਚ ਜੋ ਆਸਾਨੀ ਹੁੰਦੀ ਹੈ,ਉਸ ਦਾ ਇਹ ਤਿੰਨੇ ਬੀੜਾਂ ਵਧੀਆ ਸਬੂਤ ਹਨ, ਭਾਵੇਂ ਤਕਨੀਕੀ ਦ੍ਰਿਸ਼ਟੀ ਤੋਂ ਇਹ ਇਕ ਦੋਸ਼ ਹੀ ਮੰਨਿਆ ਜਾਵੇਗਾ।

**(vi) ਭਗਤ ਬਾਣੀ ਦੇ ਨਿਖੇੜੇ ਵਾਲੀ ਸ਼ਾਖਾ** : ਉਪਰ ਵਰਣਿਤ ਪੰਜੇ ਸ਼ਾਖਾ ਤੋਂ ਬਿਨਾਂ ਇਕ ਹੋਰ ਛੇਵੀਂ ਸ਼ਾਖਾ ਦੀਆਂ ਬੀੜਾਂ ਵੀ ਮਿਲਦੀਆਂ ਹਨ। ਪਰ ਇਹ ਸ਼ਾਖਾ ਵਿਆਪਕ ਰੂਪ ਵਿਚ ਪਲਰੀ ਨਹੀਂ ਲਗਦੀ। ਇਹ ਸ਼ਾਖਾ ਉਹ ਹੈ ਜਿਸ ਵਿਚ ਗੁਰੂ-ਵਿਅਕਤੀਆਂ ਦੀ ਬਾਣੀ ਨੂੰ ਭਗਤਾਂ ਦੀ ਬਾਣੀ ਤੋਂ ਅਡ ਰਖ ਕੇ ਵਾਚਣ ਦਾ ਉੱਦੇਸ਼ ਕੰਮ ਕਰਦਾ ਦਿਸ ਆਉਂਦਾ ਹੈ। ਸਾਡੇ ਸਰਵੇਖਣ ਵਿਚ ਇਸ ਵੰਨਗੀ ਦਾ ਇੱਕੋ ਇਕ ਉੱਦਮ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਦੇਖਿਆ ਜਾ ਸਕਦਾ ਹੈ। ਇਸ ਵਿਚ ਭਗਤ ਬਾਣੀ ਨਹੀਂ ਹੈ; ਨਿਪਟ ਗੁਰੂਆਂ ਦੀ ਬਾਣੀ ਹੈ। ਭਾਈ ਮਨੀ ਸਿੰਘ ਵੱਲੋਂ ਤਿਆਰ ਕੀਤਾ ਗਇਆ ਕਥਿਤ ਪਾਤਸ਼ਾਹੀਆਂ ਵਾਲਾ ਗ੍ਰੰਥ ਇਸ ਸ਼ਾਖਾ ਦਾ ਦੂਜਾ ਉੱਦਮ ਕਹਿਆ ਜਾ ਸਕਦਾ ਹੈ। ਭਾਈ ਮਨੀ ਸਿੰਘ ਵਾਲਾ ਪਾਤਸ਼ਾਹੀ ਵਾਲਾ ਕਥਿਤ ਗ੍ਰੰਥ ਇਸ ਵਕਤ ਰਾਜਾ ਗੁਲਾਬ ਸਿਘ ਸੇਠੀ ਦੀ ਸੰਤਾਨ ਪਾਸ ੪੭ ਹਨੂਮਾਨ ਰੋਡ, ਨਵੀਂ ਦਿੱਲੀ, ਵਿਚ ਸੁਰੱਖਿਅਤ ਹੈ। ਇਸ ਪਿੱਛੋਂ ਪੁਰਾਣੇ ਕਾਲ ਵਿਚ ਕਿਸੇ ਹੋਰ ਉੱਦਮ ਦੇ ਹੋਣ ਦੀ ਟੋਹ ਸਾਡੇ ਪਾਸ ਨਹੀਂ ਹੈ।

**(vii) ਲੌਕਿਕ ਦਖਲ-ਅੰਦਾਜ਼ੀ ਵਾਲੀ ਸ਼ਾਖਾ** : ਸਾਹਿਤਿਕ ਕ੍ਰਿਤੀਆਂ ਦੀਆਂ ਸ਼ਾਖਾਵਾਂ ਦਾ ਨਿਰਧਾਰਣ ਪਾਠ-ਭੇਦਾਂ ਦੇ ਆਧਾਰ 'ਤੇ ਵੀ ਕੀਤਾ ਜਾਂਦਾ ਹੈ; ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਾਲਤ ਵਿਚ ਅਜੇਹਾ ਕਰਨਾ ਸੰਭਵ ਨਹੀਂ ਹੈ। ਇਸ ਦੇ ਕਈ ਕਾਰਣ ਹਨ : ਪਹਲਾ ਇਹ ਕਿ ਇਹ ਗ੍ਰੰਥ ਲਗਪਗ ਪੰਜ ਸੌ ਸਾਲ ਦੀਆਂ ਕ੍ਰਿਤੀਆਂ ਆਪਣੇ ਅੰਦਰ ਸੰਭਾਲੀ ਬੈਠਾ ਹੈ; ਦੂਜਾ ਇਹ ਕਿ ਇਨ੍ਹਾਂ ਕ੍ਰਿਤੀਆਂ ਦੇ ਲੇਖਕ ਦੇਸ ਦੇ ਵਖ ਵਖ ਹਿੱਸਿਆਂ ਨਾਲ ਸੰਬੰਧ ਰਖਦੇ ਹਨ; ਤੀਸਰਾ, ਬਾਣੀਆਂ ਦੇ ਪਾਠ, ਬਹੁਤੀਆਂ ਹਾਲਤਾਂ ਵਿਚ ਲੌਕਿਕ ਦਖਲ-ਅੰਦਾਜ਼ੀ ਵਾਲੇ ਹਨ—ਕਹਣ ਦਾ ਭਾਵ ਇਹ ਕਿ ਕਈ ਸ਼ਬਦਾਂ ਦੀਆਂ ਬਣਤਰਾਂ ਲੌਕਿਕ ਉਚਾਰਣ ਵਾਲੀਆਂ ਹਨ ਜਿਵੇਂ ਕੰਬੀਰ, ਅੰਬ੍ਰਿਤ, ਸਿਪਤੀ ਆਦਿ; ਚੌਥੇ ਇਹ ਕਿ ਬੀੜ ਤਿਆਰ ਕੀਤੇ ਜਾਣ ਪਿੱਛੋਂ ਵੀ ਬਾਣੀ ਦੇ ਪਾਠਾਂ ਵਿਚ ਭੰਨ-ਤੋੜ ਵੱਡੇ ਪੈਮਾਨੇ ਤੇ ਹੁੰਦੀ ਆਈ ਹੈ। ਧਾਰਮਿਕ ਪੁਸਤਕ ਹੋਣ ਕਾਰਣ ਹਰੇਕ ਸ਼ਰਧਾਲੂ ਦੀ ਇਹ ਲਾਲਸਾ ਰਹੀ ਹੈ ਕਿ ਉਸ ਦੀ ਬੀੜ ਦਾ ਪਾਠ ਸ਼ੁੱਧ ਤੇ ਪਰਮਾਣਿਤ ਹੋਵੇ। ਇਸ ਲਾਲਸਾ ਅਧੀਨ ਜਿੱਥੇ ਕਿਤੇ ਉਸ ਕੋਈ ਫ਼ਰਕ ਪਾਠ ਵਿਚ ਦੇਖਿਆ, ਉੱਥੇ ਹੀ, ਬਿਨਾ ਵਿਚਾਰੇ, ਉਸ ਨੂੰ ਮੰਨੇ ਜਾਂਦੇ ਸ਼ੁਧ ਪਾਠ ਵਿਚ ਬਦਲ ਲਇਆ। ਸਿੱਟਾ ਇਹ ਕਿ ਅੱਜ ਸਾਡੇ ਕੋਲ ਮੁੱਢਲੀ, ਸਾਲਮ ਸਬੂਤ ਹਾਲਤ ਵਾਲੀ, ਕੋਈ ਬੀੜ ਨਹੀਂ ਹੈ। ਸਭਨਾਂ ਵਿਚ ਭੰਨ-ਤੋੜ ਹੋਈ ਹੋਈ ਹੈ। ਚਰਚਾ ਦਾ ਤਾਤਪਰਜ ਇਹ ਕਿ ਦੇਸ ਦੇ ਅੱਡ ਅੱਡ ਹਿੱਸਿਆਂ ਤੋਂ ਉੱਠੇ ਭਿੰਨ ਭਿੰਨ ਲੇਖਕਾਂ ਵਲੋਂ ਇੱਨੇ ਲੰਮੇ ਅਰਸੇ ਵਿਚ ਦਿੱਤੀ ਇੱਡੀ ਵਡਾਕਾਰੀ ਰਚਨਾ ਦਾ ਸਾਂਝਾ ਸੂਥਲ ਲਭ ਕੇ ਪਾਠ-ਭੇਦਾਂ ਦੀ ਕਹਾਣੀ ਕਰ ਸਕਣਾ ਸੰਭਵ ਨਹੀਂ ਹੈ। ਇਸ ਲਈ ਅਸੀਂ ਇਸ ਪਾਸੇ ਨਹੀਂ ਪਏ, ਉਪਰ ਸਾਦੀ ਜੇਹੀ ਸ਼ਾਖਾ ਵੰਡ ਤੇ ਹੀ ਸੰਤੋਖ ਕੀਤਾ ਹੈ। ਤਾਂ ਵੀ, ਰੜਕਵੇਂ ਪਾਠ-ਭੇਦਾਂ ਵਾਲੀਆਂ ਬੀੜਾਂ ਜੇ ਲਭਣੀਆਂ ਹੋਣ ਤੇ ਉਨ੍ਹਾਂ ਨੂੰ ਕਿਸੇ

ਸ਼ਾਖਾ ਵਿਚ ਰਖਣਾ ਹੋਵੇ, ਤਾਂ ਅਸੀਂ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਪ੍ਰਸਤੁਤ ਕਰ ਸਕਦੇ ਹਾਂ। ਇਹ ਬੀੜ ਇਸ ਵਕਤ ਪ੍ਰਚਲਿਤ ਪਾਠਾਂ ਨਾਲੋਂ ਸੋਢੀ ਮਿਹਰਬਾਨ ਦੇ ਪਰਮਾਰਥਾਂ ਵਿਚ ਆਏ ਬਾਣੀ-ਪਾਠਾਂ ਦੇ ਵਧੇਰੇ ਨੇੜੇ ਦਿਸ ਆਉਂਦੀ ਹੈ। 'ਬਾਹੋਵਾਲ ਵਾਲੀ ਪੋਥੀ' (ਨੰ. ੩) ਦਾ ਜਪੁ ਵੀ ਇਸੇ ਸ਼ਾਖਾ ਦਾ ਧਾਰਣੀ ਹੈ।

## ੭. ਵਿਭਿੰਨ ਸ਼ਾਖਾਵਾਂ ਵਿਚ ਸਿਰਲੇਖਾਂ ਆਦਿ ਦੀ ਸਥਿਤੀ

ਪਿੱਛੇ ਅਸੀਂ "ਮੁਢਲੇ ਬਾਣੀ-ਸੰਗ੍ਰਹਾਂ ਦੇ ਪੈਰ-ਚਿੰਨ੍ਹ" ਨਾਂ ਦੇ ਪ੍ਰਕਰਣ ਵਿਚ ਬਾਣੀ ਦੇ ਮੁੱਢਲੇ ਸੰਗ੍ਰਹਿ-ਕਰਤਾਵਾਂ ਵਲੋਂ ਸਿਰਲੇਖ ਆਦਿ ਲਿਖਣ ਦੀ ਡੌਲ ਦਾ ਉੱਲੇਖ ਕਰ ਆਏ ਹਾਂ। ਇਸ ਸੰਦਰਭ ਵਿਚ ਇਹ ਦਿਖਾਇਆ ਜਾ ਚੁਕਿਆ ਹੈ ਕਿ ਉਹ ਕਿਹੜੇ ਕਿਹੜੇ ਮੰਗਲ ਵਰਤਦੇ ਸਨ; ਨਿੱਕੇ ਮੰਗਲ ਤੇ ਮੂਲਮੰਤ੍ਰ ਨੂੰ ਕੀ ਸਥਾਨ ਪ੍ਰਾਪਤ ਸੀ; ਰਾਗਾਂ ਤੇ ਬਾਣੀਆਂ ਦੇ ਸਿਰਲੇਖ ਕਿਵੇਂ ਚਲਦੇ ਸਨ; ਅਧੀਨ-ਸਿਰਲੇਖਾਂ ਦੀ ਕੀ ਵਿਵਸਥਾ ਸੀ, ਤੇ ਬਾਣੀ ਦੇ ਅੰਤ ਤੇ ਵੱਖ ਵੱਖ ਪਦਿਆਂ ਦੇ ਜੋੜ ਲਾਉਣ ਦਾ ਢੰਗ ਉਨ੍ਹਾਂ ਕੀ ਬਣਾ ਰਖਿਆ ਸੀ? ਫਿਰ, ਇਹ ਵੀ ਸਪਸ਼ਟ ਹੋ ਚੁਕਿਆ ਹੈ ਕਿ ਇਨ੍ਹਾਂ ਮੁਢਲੇ ਸੰਗ੍ਰਹਿ-ਕਰਤਿਆਂ ਵਿਚ ਇਕਸਾਰਤਾ ਦਾ ਗੁਣ ਨਹੀਂ ਸੀ। ਉਨ੍ਹਾਂ ਨੂੰ ਜੋ ਕੁਝ ਹੇਠੋਂ, ਖੇਤ੍ਰ ਵਿੱਚੋਂ, ਇਕਤ੍ਰ ਹੋ ਕੇ ਮਿਲਿਆ, ਉਸੇ ਨੂੰ ਉਵੇਂ ਜਿਵੇਂ, ਜਾਂ ਮਾੜੀ ਮੋਟੀ ਤਬਦੀਲੀ ਨਾਲ, ਉਨ੍ਹਾਂ ਸ੍ਵੀਕਾਰ ਕਰ ਲਇਆ। ਪਿੱਛੋਂ ਜਿਉਂ ਜਿਉਂ ਸੰਪਾਦਨ-ਕਿਰਿਆ ਨੇ ਉੱਨਤੀ ਪਕੜੀ ਤੇ ਇਹ ਪ੍ਰੌੜ ਹੱਥਾਂ ਵਿੱਚੋਂ ਲੰਘੀ, ਗ੍ਰੰਥ ਦੇ ਆਰੂਪ (format) ਵਿਚ ਪਕਿਆਈ ਤਾਂ ਆਉਂਦੀ ਗਈ ਪਰ ਇਕਸਾਰਤਾ ਫਿਰ ਵੀ ਛਲਾਵਾ ਬਣੀ ਰਹੀ। ਇੱਡੇ ਵੱਡੇ ਗ੍ਰੰਥ ਵਿਚ ਆਖਿਰ ਇਕਸਾਰਤਾ ਕਿਵੇਂ ਲਿਆਂਦੀ ਜਾ ਸਕਦੀ ਸੀ?

"ਪੋਥੀ ਲਿਖਿ ਪਹੁੰਚੇ" ਵਾਲੀ ਸ਼ਾਖਾ (i), ਜਿਸ ਦੀਆਂ ਅਸਾਂ ਦੋ ਮਿਸਲਾਂ ਮੰਨੀਆਂ ਹਨ— ਇਕ 'ਕਰਤਾਰਪੁਰੀ' ਤੇ ਦੂਜੀ 'ਭਾਈ ਬੰਨੋ ਵਾਲੀ' —ਦੀ ਪਹਲੀ ਮਿਸਲ, ਆਰੂਪ ਦੇ ਪਖੋਂ ਬਝ ਗਈ ਕਹੀ ਜਾ ਸਕਦੀ ਹੈ, ਕਿਉਂਜੋ ਇਸ ਦੇ ਆਰੂਪ ਦੀ ਡੌਲ (pattern) ਕਰਤਾਰਪੁਰੀ ਬੀੜ ਨੇ ਬੰਨ੍ਹ ਦਿੱਤੀ ਹੋਈ ਹੈ। ਫਲਸ੍ਰੂਪ, ਇਸ ਮਿਸਲ ਵਾਲੇ ਗ੍ਰੰਥਾਂ ਦੇ ਸਿਰਲੇਖਾਂ ਵਿਚ, ਕੁਝ ਕੁ ਬਾਣੀਆਂ ਦੀ ਹਾਲਤ ਵਿੱਚ, ਰਾਗਾਂ ਨੂੰ ਪ੍ਰਥਮ ਸਥਾਨ ਪ੍ਰਾਪਤ ਨਹੀਂ ਹੈ, ਸਗੋਂ ਬਾਣੀ ਦੇ ਨਾਂ ਨੂੰ ਪ੍ਰਾਪਤ ਹੈ। ਪਿੱਛੇ ਪੰਨਾ ੪੨੩ ਦੇ ਖੱਬੇ ਹੱਥ ਵਾਲੇ ਕਾਲਮ ਵਿਚ ਜੋ ਸਿਰਲੇਖ ਦਿੱਤੇ ਗਏ ਹਨ, ਉਹ ਸਭ ਕਰਤਾਰਪੁਰੀ ਮਿਸਲ ਦੀ ਪੈਰਵੀ ਕਰਦੇ ਕਹੇ ਜਾ ਸਕਦੇ ਹਨ। ਪਰੰਤੂ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਇਹ ਨੇਮ ਸਭ ਥਾਵਾਂ ਤੇ ਚਲਦਾ ਸਿੱਧ ਨਹੀਂ ਹੁੰਦਾ, ਕੇਵਲ ਕੁਝ ਕੁ ਬਾਣੀਆਂ ਦੀ ਸੂਰਤ ਵਿਚ ਨਿਭਿਆ ਦਿਸਦਾ ਹੈ।

"ਪੋਥੀ ਲਿਖਿ ਪਹੁੰਚੇ" ਸ਼ਾਖਾ ਦੀ ਦੂਜੀ, ਭਾਈ ਬੰਨੋ ਵਾਲੀ, ਮਿਸਲ ਆਰੂਪ ਦੇ ਪੱਖੋਂ ਕੁਝ ਵਧੇਰੇ ਪ੍ਰੌੜ੍ਹਤਾ ਦੀ ਧਾਰਣੀ ਹੈ। ਉਪਰ ਪੰਨਾ ੪੨੩ ਦੇ ਕਾਲਮ ੨ ਵਿਚ ਜੋ ਸਿਰਲੇਖ ਹਨ, ਉਹ ਭਾਈ ਬੰਨੋ ਵਾਲੀ ਮਿਸਲ ਦਾ, ਜਿਵੇਂ ਕਿ ਇਹ ਹੌਲੀ ਹੌਲੀ ਵਿਕਸਿਤ

ਹੋਈ, ਅਨੁਸਰਨ ਕਰਦੇ ਕਹੇ ਜਾ ਸਕਦੇ ਹਨ। ਉਨ੍ਹਾਂ ਵਿਚ ਪਹਿਲਾਂ ਰਾਗ, ਫਿਰ ਮਹਲਾ ਤੇ ਉਸ ਦੇ ਅੱਗੇ ਬਾਣੀ ਦਾ ਨਾਂ (ਜੇ ਕੋਈ ਰੂੜ੍ਹ ਹੋ ਚੁਕਿਆ ਹੈ) ਲਿਖਿਆ ਹੋਇਆ ਮਿਲਦਾ ਹੈ। ਪਰੰਪਰਾ ਦੇ ਹੋਰ ਵਿਕਸਿਤ ਹੋਣ ਤੇ ਕਾਵਿ-ਰੂਪ (ਚਉਪਦੇ, ਅਸ਼ਟਪਦੀਆਂ, ਆਦਿ) ਤੇ ਘਰੁ ਵੀ ਅੰਕਿਤ ਕਰਨ ਦਾ ਵਿਧਾਨ ਬਣ ਗਇਆ। ਫਲਸਰੂਪ, ਪ੍ਰੌੜ੍ਹ ਵਰਗ ਦੇ ਸੰਪਾਦਨ ਵਾਲੀਆਂ ਬੀੜਾਂ ਵਿਚ ਸਿਰਲੇਖ ਇਸ ਡੌਲ ਦੇ ਮਿਲਦੇ ਹਨ :

ਰਾਗੁ ਸਿਰੀ ਰਾਗੁ ਮਹਲਾ ੧ ਚਉਪਦੇ ਘਰੁ ੧
ਰਾਗੁ ਸਿਰੀ ਰਾਗੁ ਮਹਲਾ ੫ ਅਸਟਪਦੀਆਂ ਘਰੁ ੧
ਰਾਗੁ ਮਾਝ ਮਹਲਾ ੪ ਚਉਪਦੇ ਘਰੁ ੧
ਰਾਗੁ ਆਸਾ ਮਹਲਾ ੨ ਅਸਟਪਦੀਆਂ ਘਰੁ ੨
ਰਾਗੁ ਆਸਾ ਮਹਲਾ ੫ ਘਰੁ ੪ ਛੰਤ

ਇਸ ਪਿਛਲੇ (ਘਰੁ ੪ ਛੰਤ) ਵਿਚ ਲਿਖਾਰੀ ਮਰਯਾਦਾ ਤੋਂ ਉੱਖੜ ਗਇਆ ਹੈ; "ਛੰਤ" ਘਰੁ ਤੋਂ ਪਹਲਾਂ ਆਉਣਾ ਚਾਹੀਦਾ ਸੀ। ਅਜੇਹੀਆਂ ਉਕਾਈਆਂ ਹਰ ਸ਼ਾਖਾ, ਹਰ ਬੀੜ, ਵਿਚ ਦੇਖੀਆਂ ਜਾ ਸਕਦੀਆਂ ਹਨ, ਖ਼ਾਸ ਕਰਕੇ ਜਦੋਂ ਲਿਖਾਰੀ ਅਸਾਵਧਾਨ ਹੋਵੇ ਤੇ ਸਿਰਲੇਖਾਂ ਵਿਚ ਉਹ ਕੋਈ ਨਵੀਂ ਸੂਚਨਾ ਵਧਾ ਰਹਿਆ ਹੋਵੇ। ਇਨ੍ਹਾਂ ਸੱਤਰਾਂ ਦੇ ਲੇਖਕ ਨੇ ਇਕ ਬੀੜ ਦੇਖੀ ਸੀ, ਜਿਸ ਵਿਚ ਸ਼ਬਦ "ਕਾਫੀ" ਕਿਤੇ ਤੇ ਮਹਲਾ ਪਦ ਤੋਂ ਪਹਲਾਂ, ਕਿੱਤੇ ਮਹਲਾ ਪਦ ਦੇ ਪਿਛੋਂ ਪਰ ਘਰੁ ਤੋਂ ਪਹਲਾਂ, ਤੇ ਹੋਰਨਾਂ ਥਾਵਾਂ ਤੇ ਘਰੁ ਦੇ ਮਗਰ ਲਿਖਿਆ ਹੋਇਆ ਸੀ। ਅਜੇਹੀਆਂ ਉਕਾਈਆਂ ਕਰਨੀਆਂ ਪੰਜਾਬੀ ਲਿਖਾਰੀਆਂ ਦੇ ਸੁਭਾ ਵਿਚ ਸ਼ਾਮਿਲ ਹਨ, ਕਿਉਂਜੋ ਪੰਜਾਬੀ ਭਾਸ਼ਾ ਸੰਸਕ੍ਰਿਤ ਵਾਂਙ ਵਾਕ ਦੇ ਜੁਟ ਅੱਗੇ ਪਿੱਛੇ ਕਰਨ ਦੀ ਆਗਿਆ ਦੇਂਦੀ ਹੈ, ਭਾਵੇਂ ਉਚਿਤ ਇਕਸਾਰਤਾ ਰਖਣੀ ਹੀ ਹੈ।

ਸਵੈਯਾ ਅਤੇ ਸ਼ੇਖ਼ ਫ਼ਰੀਦ ਦੇ ਸਲੋਕਾਂ ਉੱਤੇ ਅੰਤ ਕਰਨ ਵਾਲੀਆਂ ਮਿਸਲਾਂ ਆਰੂਪ ਦੇ ਪੱਖੋਂ ਵਧੇਰੇ ਚੇਤਨ ਲਗਦੀਆਂ ਹਨ। ਇਹ ਵੀ ਭਾਈ ਬੰਨੋ ਵਾਲੀ ਮਿਸਲ ਦੇ ਪੈਟਰਨ ਨੂੰ ਅਪਨਾਉਂਦੀਆਂ ਹਨ। ਪਹਲੀ ਸ਼ਾਖਾ ਦਾ ਪ੍ਰਤੀਨਿਧ ਸਰੂਪ 'ਸਾਰਨਕੇ ਵਾਲਾ ਗ੍ਰੰਥ" (ਨੰ. ੨੦) ਹੈ। ਇਹ ਮਿਸਲ ਪਹਲ ਰਾਗੁ ਨੂੰ, ਦੂਜ ਮਹੱਲੇ ਨੂੰ, ਤੀਜ ਬਾਣੀ ਦੇ ਨਾਂ ਯਾ ਕਾਵਿ-ਭੇਦ ਨੂੰ ਦੇਂਦੀ ਹੈ, ਘਰੁ ਅੰਤੁ ਤੇ ਆਉਂਦਾ ਹੈ। ਪਰ ਇਸ ਵਿਚ ਵੀ ਕਈ ਥਾਈਂ ਮਰਯਾਦਾ ਭੰਗ ਹੋਦੀ ਹੋਈ ਨਜ਼ਰ ਆਉਂਦੀ ਹੈ, ਜਿਵੇਂ –

੧. ਰਾਗੁ ਗਉੜੀ ਪੂਰਬੀ ਬਾਵਨ ਅਖਰੀ ਮਹਲਾ ੫
੨. ਰਾਗੁ ਗਉੜੀ ਸੁਖਮਨੀ ਮਹਲਾ ੫
੩. ਰਾਗੁ ਗਉੜੀ ਥਿਤੀ ਮਹਲਾ ੫
੪. ਵਡਹੰਸੁ ਮਹਲਾ ੧ ਛੰਤੁ ਘਰੁ ੫ ਅਲਾਹਣੀਆਂ
੫. ਰਾਮਕਲੀ ਮਹਲਾ ੩ ਅਨੰਦੁ
੬. ਰਾਗੁ ਮਾਰੂ ਸੋਲਹੇ ਮਹਲਾ ੧

ਉਪਰਲੇ ਉਦਾਹਰਣਾਂ ਵਿਚ ਨੰਬਰ ੧, ੨ ਅਤੇ ੩ ਵਿਚ ਬਾਣੀਆਂ ਦੇ ਨਾਂ ਬਾਣੀ ਰਚੈਤਾ ਤੋਂ ਪਹਲਾਂ ਆਏ ਹਨ, ਜਿਸ ਨਾਲ ਮਰਯਾਦਾ ਭੰਗ ਹੋਈ ਹੋਈ ਹੈ। ਨੰਬਰ ੫ ਵਿਚ ਬਾਣੀ ਦਾ ਨਾਂ "ਅਲਾਹੁਣੀਆਂ", ਮਗਰੋਂ ਆਇਆ ਹੈ; ਨੰਬਰ ੬ ਵਿਚ "ਸੋਲਹੇ" ਬਾਣੀ-ਰਚੈਤਾ ਤੋਂ ਫਿਰ ਪਹਲਾਂ ਰਖ ਦਿੱਤਾ ਗਇਆ ਹੈ, ਜਦੋਂ ਕਿ ਮਗਰੋਂ ਆਉਣਾ ਚਾਹੀਦਾ ਸੀ। ਇਹੋ ਜੇਹੀ ਉਕਾਈਆਂ ਹਰੇਕ ਸ਼ਾਖਾ ਵਿਚ ਮਿਲ ਜਾਂਦੀਆਂ ਹਨ। ਫ਼ਰੀਦ ਜੀ ਦੇ ਸਲੋਕਾਂ ਤੇ ਅੰਤ ਕਰਨ ਵਾਲੀ ਸ਼ਾਖਾ ਦੀ ਸਥਿਤੀ ਵੀ ਇਸ ਤੋਂ ਭਿੰਨ ਨਹੀਂ ਹੈ।

"ਪੋਥੀ ਲਿਖਿ ਪਹੁੰਚੇ" ਦੀ ਸ਼ਾਖਾ ਦੀ ਭਾਈ ਬੰਨੋ ਵਾਲੀ ਮਿਸਲ ਦੀ ਇਕ ਵਿਸ਼ੇਸ਼ ਸਿਫਤ ਇਸ ਦੀ ਬਾਣੀ ਦੇ ਪਿੱਛੇ ਬਾਣੀ ਦੀ ਵਰਗ-ਵੰਡ ਕਰਕੇ ਬਾਣੀ ਦੇ ਜੋੜ ਬਿਓਰੇ ਸਹਿਤ ਲਿਖੇ ਹੋਣਾ ਹੈ। ਉਦਾਹਰਣ ਵਜੋਂ, ਰਾਗੁ ਆਸਾ ਦੇ ਮਗਰ ਚਉਪਦਿਆਂ ਦਾ ਬਿਓਰਾ ਇਸ ਮਿਸਲ ਦੀ ਇਕ ਬੀੜ ਵਿਚ ਹੇਠ ਲਿਖੇ ਅਨੁਸਾਰ ਹੈ;

ਚਉਪਦਿਆਂ ਕਾ ਜੁਮਲਾ ਮ: ੧ ਸੋ ਦਰੁ ॥ ਮ: ੪ ਸੋ ਪੁਰਖੁ ॥ ਮ: ੧ ॥ ੩੯ ॥ ਮ: ੩ ॥ ੧੩ ॥ ਮ: ੪ ॥ ੧੫ ॥ ਮ: ੫ ॥ ੧੬੩ ॥ ਮ: ੯ ॥ ੧ ॥ ਤਿਨ ਕਾ ਜੁਮਲਾ ॥ ੨੩੩ ॥

ਅਸਟਪਦੀਆਂ ਤੇ ਛੰਤਾਂ ਦੇ ਬਿਓਰੇ ਵੀ ਇਸੇ ਪੈਟਰਨ ਤੇ ਇਨ੍ਹਾਂ ਬਾਣੀਆਂ ਪਿੱਛੇ ਦਿੱਤੇ ਹੋਏ ਹਨ। ਰਾਗੁ ਆਸਾ ਦੇ ਅੰਤ ਤੇ ਇਸ ਰਾਗੁ ਦੀ ਬਾਣੀ ਦਾ ਵੇਰਵਾ ਇਸ ਤਰ੍ਹਾਂ ਦਰਜ ਹੈ :

ਸਲੋਕ ਵਾਰ ਨਾਲਿ ॥ ੬ ॥ ਚਉਪਦੇ ਆਸਾ ਕੇ ੨੩੩ ॥ ਅਸਟਪਦੀਆਂ ॥ ੨ ॥ ਛੰਤ ॥ ੩੫ ॥ ਵਾਰ ॥ ੧ ॥ ਜੁਮਲਾ ॥ ੩੧੩ ॥

ਲੇਖਕ ਨੇ ਭਗਤ ਬਾਣੀ ਨੂੰ ਵੀ ਨਹੀਂ ਵਿਸਾਰਿਆਂ। ਉਸ ਦੀ ਤਫ਼ਸੀਲ ਇਸ ਤਰ੍ਹਾਂ ਦਰਜ ਕੀਤੀ ਹੋਈ ਹੈ :

ਸ੍ਰੀ ਕਬੀਰ ਜੀ ਕੇ ॥੩੧॥ ਸ੍ਰੀ ਨਾਮ ਦੇਉ ਜੀ ਕੇ ॥੫॥ ਸ੍ਰੀ ਰਵਿਦਾਸ ਜੀ ਕੇ ॥੬॥ ਧੰਨੇ ਜੀ ਕੇ ॥ ੩ ॥ ਸੇਖ ਫਰੀਦ ਕੇ ॥ ੨ ॥ ਤਿਨ ਕਾ ਜੁਮਲਾ ॥ ੫੩ ॥

ਇਹ ਖਾਸ ਲੱਛਣ ਭਾਈ ਬੰਨੋ ਵਾਲੀ ਮਿਸਲ ਦਾ ਹੈ; ਹੋਰ ਸ਼ਾਖਾਵਾਂ ਅਜੇਹੇ ਬਿਓਰੇ ਤੋਂ ਵਿਹੀਨ ਹਨ। ਉਨ੍ਹਾਂ ਵਿਚ ਹਰੇਕ ਬਾਣੀ-ਰਚੈਤਾ ਦੇ ਚਉਪਦਿਆਂ, ਛੰਤਾਂ, ਆਦਿ ਦੇ ਜੋੜਾਂ ਨਾਲ ਚਲਦੇ ਕੁਲ ਜੋੜ (progressive totals) ਦਿੱਤੇ ਹੋਏ ਹਨ, ਤੇ ਇਹ ਲੇਖਾ ਇੱਥੇ ਹੀ ਕਈ ਵਾਰੀ ਪਦ 'ਜੁਮਲਾ' ਲਿਖ ਕੇ ਤੇ ਕਈ ਵਾਰੀ ਇੰਞ ਹੀ ਮੁਕਾ ਦਿੱਤਾ ਗਇਆ ਹੈ।

ਆਦਿ ਗ੍ਰੰਥ ਦੀਆਂ ਸਾਰੀਆਂ ਸ਼ਾਖਾਵਾਂ ਉਪਰਲੇ ਦੋ ਆਰੂਪਾਂ ਦੇ ਘੇਰੇ ਅੰਦਰ ਸਮੋਈਆਂ ਹੋਈਆਂ ਹਨ, ਪਰੰਤੂ ਕੋਈ ਵੀ ਸ਼ਾਖਾ ਕਿਸੇ ਇਕ ਆਰੂਪ ਦੇ ਸਾਰੇ ਤੱਤਾਂ ਨੂੰ ਸਖਤੀ ਨਾਲ ਨਿਭਾਉਂਦੀ ਨਜ਼ਰ ਨਹੀਂ ਆਉਂਦੀ। ਬਹੁਤ ਵਾਰੀ ਇਕ ਦੇ ਤੱਤ ਦੂਜੀ

ਵਿਚ ਖ਼ਲਤ ਮਲਤ ਹੋਏ ਮਿਲਦੇ ਹਨ। ਇਸ ਦਾ ਕਾਰਣ ਮੂਲ ਕਾਪੀਆਂ ਦਾ ਭਿੰਨ ਭਿੰਨ ਪਾਸਿਆਂ ਤੋਂ ਬਾਣੀ ਨਾਲ ਸੰਗ੍ਰਹਿਤ ਹੋਣਾ ਹੈ, ਜਿਸ ਕਾਰਣ ਇਸ ਵਿਖੇਪਤਾ ਦਾ ਅੱਗੇ ਨਕਲ ਹੋਣ ਵਾਲੀਆਂ ਬਾਣੀਆਂ ਵਿਚ ਪ੍ਰਵੇਸ਼ ਕਰ ਜਾਣਾ ਕੁਦਰਤੀ ਹੈ।

## ੮. ਕਰਤਾਰਪੁਰੀ ਬੀੜ ਬਾਰੇ ਨਿਰਣਾ

ਕਰਤਾਰਪੁਰੀ ਬੀੜ ਵਿਚ ਆਏ ਵਾਕਾਂਸ਼ "ਪੋਥੀ ਲਿਖਿ ਪਹੂੰਚੇ" ਅਤੇ "ਜਪੁ ਗੁਰੂ ਰਾਮਦਾਸ ਜੀ ਦੇ ਦਸਖਤਾਂ ਕਾ ਨਕਲ' ਇਸ ਨੂੰ ਭਾਈ ਬੰਨੋ ਵਾਲੀ ਸ਼ਾਖਾ, (i) ਦਾ ਹੱਵਾਰੀ ਬਣਾਂਦੇ ਹਨ। ਪਰੰਤੂ ਇਸ ਵਿਚ ਪੰਚਮ ਪਾਤਸ਼ਾਹ ਦਾ ਨੀਸਾਣ ਵੀ ਵਿਦਮਾਨ ਹੈ ਤੇ ਬਾਣੀ-ਪਾਠਾਂ ਦਾ ਵੀ ਕੁਝ ਗੱਲਾਂ ਵਿਚ ਅੰਤਰ ਹੈ, ਇਸ ਲਈ ਇਸ ਨੂੰ ਇਕ ਵਖਰੀ ਸ਼ਾਖਾ ਮੰਨ ਕੇ ਹੀ ਤੁਰਨਾ ਠੀਕ ਹੋਵੇਗਾ। ਇਸ ਦੇ ਮਾਲਿਕ ਇਸ ਬੀੜ ਨੂੰ ਅਸਲੀ ਭਾਈ ਗੁਰਦਾਸ ਦੇ ਹੱਥੋਂ ਤਿਆਰ ਕਰਵਾਈ ਪੰਚਮ ਪਾਤਸ਼ਾਹ ਦੀ ਬੀੜ ਦਸਦੇ ਹਨ। ਇਹ ਦਾਅਵਾ ਸ੍ਵੀਕਾਰ ਕਰਨਾ ਬਹੁਤ ਮੁਸ਼ਕਿਲ ਹੈ। ਇਸ ਸਬੰਧੀ ਅਸੀਂ ਇਸ ਖੇਤਰ ਦੇ ਪ੍ਰੌੜ੍ਹ ਵਿਦਵਾਨਾਂ ਦੀ ਰਾਇ ਪ੍ਰਕਰਣ ੨ (ਹੁਣ ਤਕ ਹੋਏ ਖੋਜ-ਕਾਰਜ) ਵਿਚ ਅੰਕਿਤ ਕਰ ਆਏ ਹਾਂ; ਤੇ ਪ੍ਰਕਰਣ ੩ ਦੇ ਕਰਤਾਰਪੁਰੀ ਬੀੜ ਵਾਲੇ ਹਿੱਸੇ ਵਿਚ ਇਸ ਬੀੜ ਦੀਆਂ ਕੱਚਿਆਈਆਂ ਦਾ ਉੱਲੇਖ ਵੀ ਕੀਤਾ ਹੈ। ਇੱਥੇ ਅਸੀਂ ਇਸ ਬੀੜ ਸੰਬੰਧੀ ਆਪਣਾ ਨਿਰਣਾ ਪ੍ਰਸਤੁਤ ਕਰਨ ਦੀ ਚੇਸ਼ਠਾ ਕਰਾਂਗੇ।

ਸ਼ਬਦਾਂ ਦੇ ਪਾਠਾਂ ਵਿਚ ਕੀਤੀ ਗਈ ਭੰਨ-ਤੋੜ ਨੂੰ ਅੱਖੋਂ ਓਹਲੇ ਕਰਦਿਆਂ ਜੇ ਅਸੀਂ ਇਸ ਗ੍ਰੰਥ ਵਿਚ ਦਰਜ ਬਾਣੀ ਦੀ ਮੁਢਲੀ ਸਥਿਤੀ ਜਾਣਨ ਦਾ ਪ੍ਰਯਾਸ ਕਰੀਏ ਤਾਂ ਅਸੀਂ ਦੇਖਾਂਗੇ ਕਿ ਇਸ ਦੇ ਕਈ ਪਾਠ ਪੁਰਾਤਨਤਾ ਦੇ ਪੈਰ-ਚਿੰਨ੍ਹ ਸੰਭਾਲੀ ਬੈਠੇ ਹਨ। ਪਹਲਾ, ਇਹ ਕਿ ਇਸ ਵਿਚ ਕੁਝ ਸ਼ਬਦਾਂ ਦੇ ਨਾਲ "ਮਹਲਾ" ਦੀ ਥਾਂ "ਮਹਲੁ" ਪਦ ਆਇਆ ਹੈ : ਜਿਵੇਂ ਸਿਰੀਰਾਗ ਦੇ ਛੇਵੇਂ ਤੇ ਬਾਰ੍ਹਵੇਂ ਸ਼ਬਦ ਨਾਲ। ਚੇਤੇ ਰਹੇ ਕਿ ਇਹੀ ਪਦ ਗੁਰ-ਵਿਅਕਤੀਆਂ ਲਈ ਪਹਲਾਂ ਪਹਲ ਵਰਤਿਆ ਜਾਂਦਾ ਸੀ। ਦੂਜਾ, ਭਾਈ ਜੋਧ ਸਿੰਘ ਦੇ ਦਿੱਤੇ ਬਿਓਰੇ ਅਨੁਸਾਰ, ਇਸ ਬੀੜ ਦੀਆਂ ਸਾਰੀਆਂ ਵਾਰਾਂ ਦੇ ਸਲੋਕਾਂ ਨਾਲ ਪਹਲਾਂ ਮਹੱਲੇ ਦਰਜ ਨਹੀਂ ਸਨ, ਇਹ ਬਾਅਦ ਵਿਚ ਵਧਾਏ ਗਏ। ਇਹ ਚੀਜ਼ ਇਸ ਬਾਣੀ ਨੂੰ ਮੁਢਲੇ ਸੰਗ੍ਰਹਾਂ ਤੋਂ ਆਈ ਸਿੱਧ ਕਰਦੀ ਹੈ, ਉਸੇ ਤਰ੍ਹਾਂ ਜਿਵੇਂ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਦਰਜ ਵਾਰਾਂ ਜਿਸ ਵਿਚ ਵਾਰਾਂ ਦੇ ਸਲੋਕਾਂ ਨਾਲ ਮਹੱਲੇ ਦਰਜ ਨਹੀਂ ਹਨ। ਤੀਸਰਾ, ਇਸ ਦੇ ਕਈ ਰਾਗ, ਜਿਵੇਂ ਸਿਰੀ ਰਾਗੁ, ਜੈਤਸਰੀ, ਬੈਰਾੜੀ, ਤੁਖਾਰੀ ਤੇ ਕੇਦਾਰਾ, ਮੂਲਮੰਤ੍ਰ ਨਾਲ ਨਹੀਂ, ਨਿੱਕੇ ਮੰਗਲ ਨਾਲ ਆਰੰਭ ਹੁੰਦੇ ਹਨ। ਇਹ ਵੀ ਪ੍ਰਾਚੀਨਤਾ ਦਾ ਇਕ ਪੈਰ-ਚਿੰਨ੍ਹ ਹੈ। ਚੌਥਾ, ਪਦਿਆਂ ਦੇ ਜੋੜਾਂ ਵਿਚ ਕਈ ਥਾਈਂ "ਛਕਾ" ਪਦ ਵੀ ਆਇਆ ਹੈ, ਜਿਵੇਂ ਰਾਗੁ ਦੇਵਗੰਧਾਰੀ ਵਿਚ ਤਿੰਨ ਥਾਵਾਂ ਤੇ ਅਤੇ ਰਾਗੁ ਕਲਿਆਨ ਵਿਚ

ਦੋ ਥਾਵਾਂ ਤੇ। ਇਹ ਵੀ ਮੁਢਲੀ ਪਰਿਪਾਟੀ ਦਾ ਇਕ ਵਿਲੱਖਣ ਪੈਰ-ਚਿੰਨ੍ਹ ਹੈ। ਪੰਜਵਾਂ, ਕੁਝ ਰਾਗਾਂ ਵਿਚ ਸ਼ਬਦਾਂ ਦੇ ਪੁੰਜ, ਬਿਨਾ ਮਹੱਲਿਆਂ ਤੇ ਮੰਗਲਾਂ ਦੁਆਰਾ ਨਿਖੇੜੇ ਦੇ, ਦਰਜ ਸਨ। ਨਿਖੇੜਾ-ਸੂਚਕ ਪਦ ਬਾਅਦ ਵਿਚ ਪਾਏ ਗਏ। ਛੇਵਾਂ, ਇਸ ਬੀੜ ਵਿਚ ਵੀ /ੳ/ ਨੂੰ ਬਹੁਤ ਥਾਈਂ ਔਂਕੜ ਦੇ ਚਿੰਨ੍ਹ ਤੋਂ ਬਗੈਰ ਵਰਤ ਕੇ /ਉ/ ਦਾ ਕੰਮ ਲਇਆ ਗਇਆ ਹੈ। ਇਹ ਵੀ ਪੁਰਾਤਨ ਸੰਗ੍ਰਹਿ ਦਾ ਇਕ ਪੈਰ-ਚਿੰਨ੍ਹ ਹੈ। ਸਤਵਾਂ, ਇਸ ਬੀੜ ਦੇ ਪਾਠ ਲੌਕਿਕ ਦਖ਼ਲ-ਅੰਦਾਜ਼ੀ ਵਾਲਾ ਚੋਖਾ ਅੰਸ਼ ਰਖਦੇ ਹਨ ਜਿਸ ਨੂੰ ਅਸੀਂ ਮੁਢਲੀ ਅਵਸਥਾ ਦੀ ਬਾਣੀ ਦਾ ਵਿਆਪਕ ਲੱਛਣ ਮੰਨਿਆ ਹੈ। ਲੌਕਿਕ ਦਖ਼ਲ-ਅੰਦਾਜ਼ੀ ਵਾਲੇ ਪਾਠਾਂ ਦੇ ਚੋਖੇ ਉਦਾਹਰਣ ਅਸੀਂ ਸਰਵੇਖਣ ਵਾਲੇ ਭਾਗ ਵਿਚ 'ਕਰਤਾਰਪੁਰੀ ਬੀੜ' ਦੇ ਪ੍ਰਸੰਗ ਵਿਚ ਦੇ ਆਏ ਹਾਂ।

ਉਪਰ ਗਿਣਾਏ ਸੱਤ ਤੱਥਾਂ ਤੋਂ ਇਸ ਗੱਲ ਦਾ ਕੋਈ ਸੰਦੇਹ ਨਹੀਂ ਰਹਿੰਦਾ ਕਿ ਇਸ ਸੰਚੇ ਦਾ ਸੰਕਲਣ-ਕਰਤਾ ਆਪਣੇ ਤੋਂ ਪਹਲਾਂ ਹੋ ਚੁਕੇ ਮੁਢਲੇ ਸੰਗ੍ਰਹਾਂ ਤੋਂ ਸਾਮਗ੍ਰੀ ਲੈ ਕੇ ਇਕ ਨਵਾਂ ਸੰਚਾ ਤਿਆਰ ਕਰਨ ਦੇ ਆਹਰ ਵਿਚ ਹੈ। ਉਸ ਦੀ ਪਕੜ ਦਾ ਘੇਰਾ ਇੱਥੇ ਹੀ ਨਹੀਂ ਮੁਕਦਾ। ਆਪਣੇ ਸਮੇਂ ਤਕ ਹੋ ਚੁਕੇ ਹੋਰਨਾਂ ਸੰਗ੍ਰਹਾਂ ਤੋਂ ਵੀ ਉਹ ਲਾਭ ਉਠਾ ਰਹਿਆ ਦਿਸਦਾ ਹੈ ਤੇ ਇਸ ਯਤਨ ਵਿਚ ਉਸ ਕੁਝ ਬੱਜਰ ਭੁੱਲਾਂ ਵੀ ਕੀਤੀਆਂ ਹਨ; ਜਿਵੇਂ, ਜਿਨ੍ਹਾਂ ਬਾਣੀ-ਸੰਗ੍ਰਹਾਂ ਜਾਂ ਬੀੜਾਂ ਤੋਂ ਉਹ ਨਕਲ ਕਰ ਰਹਿਆ ਸੀ, ਉਸ ਵਿਚ ਓਅੰਕਾਰ ਨਾਲ "ਦਖਣੀ" ਪਦ ਲਿਖਣ ਦੀ ਭੁਲ ਹੋਈ ਹੋਈ ਸੀ। 'ਕਰਤਾਰਪੁਰੀ ਬੀੜ' ਦੇ ਲਿਖਾਰੀ ਨੇ ਉਸ ਨੂੰ ਵੀ ਓਵੇਂ ਜਿਵੇਂ ਅਪਣਾ ਲਇਆ। ਇਸੇ ਤਰ੍ਹਾਂ "ਕਹੁ ਕਲ ਗੁਰ ਸੇਵੀਐ" ਦੀ ਥਾਂ "ਕਹੁ ਟਲ ਗੁਰ ਸੇਵੀਏ" ਦਾ ਗ਼ਲਤ ਪਾਠ ਵੀ ਗ੍ਰਹਣ ਕਰ ਲਇਆ, ਜੋ ਨਕਲ ਦੀ ਮੂਲ ਕਾਪੀ ਵਿਚ ਪ੍ਰਵਿਸ਼ਟ ਕਰ ਚੁਕਿਆ ਸੀ। ਕਈ ਥਾਈਂ ਉਸ ਸਿਰਲੇਖ ਪਹਲਾਂ ਤੇ ਮੰਗਲ ਬਾਅਦ ਵਿਚ ਲਿਖਣ ਦੀ ਭੁੱਲ ਵੀ ਕੀਤੀ, ਜਾਂ ਨਕਲ ਵਾਲੀ ਮੂਲ ਬੀੜ ਵਿਚ ਇਹ ਭੁੱਲ ਅੱਗੇ ਹੀ ਹੋਈ ਹੋਈ ਸੀ ਤੇ ਉਸ ਵੀ ਅਭੋਲ ਹੀ ਅਪਣਾ ਲਈ। ਆਪਣੀ ਬੀੜ ਨੂੰ ਮੁਕੰਮਲ ਕਰਨ ਦੇ ਯਤਨ ਵਿਚ ਉਸ ਹੋਰਨਾਂ ਸੰਗ੍ਰਹਾਂ ਵਿਚ ਦਰਜ ਹੇਠ ਲਿਖੇ ਸ਼ਬਦ ਵੀ ਆਪਣੇ ਸੰਚੇ ਵਿਚ ਦਾਖਲ ਕਰ ਲਏ :-

੧. ਧਰ ਅੰਬਰ ਵਿਚ ਬੇਲੜੀ . . . ਕਬੀਰ ਦਾ ਰਾਗੁ ਆਸਾ ਵਿਚ 'ਵਾਰ' ਨਾਂ ਦੀ ਬਾਣੀ ਦੇ ਮੁਢ ਵਿਚ ਮਿਲਦਾ ਸਲੋਕ;

੨. ਦੇਖੋ ਲੋਗਾ ਹਰਿ ਕੀ ਸਗਾਈ . . . ਕਬੀਰ ਜੀ ਦਾ ਹੀ ਰਾਗੁ ਆਸਾ ਦਾ ਕਥਿਤ ਇਕ ਪਦਾ;

੩. ਅਉਧੂ ਸੋ ਜੋਗੀ ਗੁਰ ਮੇਰਾ . . . ਰਾਗੁ ਸੋਰਠਿ ਵਿਚਲਾ ਕਬੀਰ ਜੀ ਦਾ ਕਥਿਤ ਪਦਾ;

੪. ਰੁਣ ਝੁੰਝਨੜਾ ਗਾਉ ਸਖੀ . . . ਰਾਗੁ ਰਾਮਕਲੀ ਵਿਚ ਮਹਲਾ ੫ ਦਾ ਕਥਿਤ ਛੰਤ;

੫. ਮਨ ਹਮਾਰਾ ਬਾਧਿਓ ਮਾਈ . . . ਰਾਮਕਲੀ ਵਿਚ ਮੀਰਾ ਦਾ ਪਦਾ;
੬. ਛਾਡਿ ਮਨ ਹਰਿ ਬਿਮੁਖਨ ਕਉ ਸੰਗ . . . ਸਾਰੰਗ ਵਿਚ ਸੂਰਦਾਸ ਦਾ ਪਦਾ ।

ਇਹ ਸਾਰੇ ਮੁੱਢ ਵਿਚ ਇਸ ਬੀੜ ਦਾ ਅੰਗ ਸਨ, ਭਾਵੇਂ ਕੁਝ ਬਾਅਦ ਵਿਚ ਕਟੇ ਗਏ । ਬਾਣੀ-ਸੰਕਲਣ ਦੇ ਕਾਰਜ ਵਿਚ ਜਿਹੜੇ ਸ਼ਬਦ, ਕਿਸੇ ਗੁਰੁ-ਵਿਅਕਤੀ ਦੇ, ਲੇਖਕ ਨੂੰ ਬਾਅਦ ਵਿਚ ਮਿਲੇ ਉਸ ਮਹੱਲਿਆਂ ਦੇ ਅੰਤ ਤੇ ਦਰਜ ਕਰ ਲਏ । ਇੰਞ ਬੇ ਮਿਸਲ ਸ਼ਬਦ ਇਸ ਸੰਗ੍ਰਹ ਦਾ ਵੀ ਖ਼ਾਸਾ ਬਣ ਗਇਆ :

'ਕਰਤਾਰਪੁਰੀ ਬੀੜ' ਵਿਚ ਫਾਲਤੂ ਬਾਣੀ (ਸਲੋਕ "ਜਿਤੁ ਦਰ ਲਖ ਮੁਹੰਮਦਾ", ਆਦਿ ਦੇ ਹੋਣ ਬਾਰੇ ਦ੍ਰਿੜ੍ਹਤਾ ਸਹਿਤ ਕੁਝ ਕਹ ਸਕਣਾ ਇਸ ਘੜੀ ਆਸਾਨ ਨਹੀਂ ਹੈ। ਉਸ ਦੇ ਪਿੱਛੇ ਇਸ ਵਕਤ ਕੇਵਲ ਰਾਗਮਾਲਾ ਹੈ, ਪਰ ਭਾਈ ਕਾਨ੍ਹ ਸਿੰਘ ਨਾਭਾ ਅਤੇ ਭੂਤਪੂਰਵ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਮੁਢ ਵਿਚ ਬੀੜ ਅੰਦਰ ਭਾਈ ਬੰਨੋ ਦੀ ਮਿਸਲ ਨਾਲ ਜੁੜੀਆਂ ਸਾਰੀਆਂ ਬਾਣੀਆਂ ਦੇ ਹੋਣ ਦੀ ਹਾਮੀ ਭਰਦੇ ਹਨ। ਬੀੜ ਦੇ ਮੁਢ ਵਿਚ ਜਿਹੜਾ ਤਤਕਰਾ ਲਗਾ ਹੋਇਆ ਹੈ, ਉਸ ਵਿਚ "ਰਾਗਮਾਲਾ ਤਥਾ ਸਿੰਗਲਾਦੀਪ ਕੀ ਸਿਵਨਾਭ ਰਾਜੇ ਕੀ ਬਿਧਿ" ਹੋਣ ਦੀ ਸੂਚਨਾ ਆਈ ਹੈ । ਇਹ ਉਘੜ ਦੁਘੜਾ ਵਾਕ ਟੇਢਾ ਕਰਕੇ ਲਿਖਿਆ ਹੋਇਆ ਹੈ, ਜਿਵੇਂ ਜਗ੍ਹਾ ਨਾ ਹੋਵੇ, ਜਾਂ ਮਗਰੋਂ ਘੁਸੇੜਿਆ ਗਇਆ ਹੋਵੇ । ਕੁਝ ਵੀ ਹੋਵੇ, ਇਹ ਫਾਲਤੂ ਬਾਣੀ ਦੇ ਇਸ ਬੀੜ ਵਿਚ ਪਹਲਾਂ ਮੌਜੂਦ ਹੋਣ ਦਾ ਸ਼ਕ ਪੈਦਾ ਕਰਦਾ ਹੈ ।

ਮਗਰੋਂ, ਕਿਸੇ ਪੜਾਉ ਤੇ, ਜਦੋਂ ਭਾਈ ਗੁਰਦਾਸ ਵਾਲੀ ਆਦਿ ਬੀੜ ਤਿਆਰ ਹੋ ਕੇ ਸੰਗਤਾਂ ਵਿਚ ਆਪਣਾ ਥਾਂ ਦ੍ਰਿੜ੍ਹ ਭਾਂਤ ਬਣਾ ਚੁਕੀ ਸੀ, ਤਾਂ ਇੰਞ ਪ੍ਰਤੀਤ ਹੁੰਦਾ ਹੈ ਕਿ ਇਸ ਬੀੜ ਦੇ ਮਾਲਿਕ ਨੂੰ ਇਸ ਨੂੰ ਆਦਿ ਬੀੜ ਦਾ ਅਨੁਸਾਰੀ ਬਣਾਣ ਦਾ ਖਿਆਲ ਆਇਆ । ਉਦੋਂ ਹੀ, ਵੀਹ ਵਿਸਵੇ, ਇਸ ਦਾ ਤਤਕਰਾ ਆਦਿ ਬੀੜ ਤੋਂ ਜਾਂ ਉਸ ਦੇ ਕਿਸੇ ਉਤਾਰੇ ਤੋਂ ਲੈ ਕੇ ਇਸ ਨਾਲ ਜੋੜ ਲਇਆ ਗਇਆ ਅਤੇ ਇਸ ਨੂੰ ਸ੍ਰੀ ਆਦਿ ਬੀੜ ਦੇ ਸੱਚੇ ਵਿਚ ਢਾਲਣ ਲਈ ਇਸ ਅੰਦਰ ਥਾਂ ਪਰ ਥਾਂ ਕਟ ਵਢ ਕਰ ਕੇ ਵਾਧੇ ਘਾਟੇ ਕੀਤੇ ਗਏ; ਵਾਰਾਂ ਦੇ ਸਲੋਕਾਂ ਨਾਲ ਮਹੱਲੇ ਵਧਾਏ ਗਏ; ਇਨ੍ਹਾਂ ਦੇ ਮਗਰ "ਸੁਧੁ" ਤੇ "ਸੁਧ ਕੀਚੈ" ਪਦ ਵੀ ਸੁਧਾਈ ਵਾਲੀ ਬੀੜ ਦੀ ਨਕਲ ਵਿਚ ਲਿਖੇ ਗਏ । ਸ਼ਬਦਾਂ ਦੇ ਸਿਰਲੇਖਾਂ ਨਾਲ ਜਿੱਥੇ ਮਹੱਲੇ ਜਾਂ ਮੰਗਲ ਨਹੀਂ ਸਨ, ਉੱਥੇ ਮਹੱਲੇ ਤੇ ਮੰਗਲ ਪਾਏ ਗਏ । ਵਾਧੂ ਦਰਜ ਹੋਏ ਸ਼ਬਦ ਕਟ ਦਿੱਤੇ ਗਏ ਤੇ ਜੁਮਲਿਆਂ ਤੇ ਅੰਕ ਵੀ, ਸੰਭਵਤਾ, ਆਦਿ ਬੀੜ ਦੇ ਅਨੁਸਾਰੀ ਕਰ ਦਿੱਤੇ ਗਏ । ਸਿੱਟੇ ਵਜੋਂ ਕਬੀਰ ਦੇ "ਧਰ ਅੰਬਰ ਵਿਚ ਬੇਲੜੀ", "ਦੇਖੋ ਲੋਗਾ ਹਰਿ ਕੀ ਸਗਾਈ", "ਅਉਧੂ ਸੋ ਜੋਗੀ ਗੁਰ ਮੇਰਾ" ਤੇ ਮੀਰਾ ਦਾ "ਮਨ ਹਮਾਰਾ ਬਾਧਿਓ ਮਾਈ" ਸਭ ਪਦੇ ਕਟ ਦਿੱਤੇ ਗਏ । ਸੂਰਦਾਸ ਦਾ "ਛਾਡਿ ਮਨ ਹਰ ਬਿਮੁਖਨ ਕਉ ਸੰਗ" ਤੇ "ਰੂਣ ਝੁੰਝਨੜਾ ਗਾਉ ਸਖੀ" ਰਹ ਗਏ । ਸੂਰਦਾਸ ਦੇ ਪਦੇ ਦੀ ਤਤਕਰੇ ਵਿਚ ਸਥਿਤੀ ਬਾਰੇ ਤਾਂ ਪਤਾ ਨਹੀਂ ਹੈ, ਕਿਉਂਜੋ ਭਗਤਾਂ ਦੀ ਬਾਣੀ ਦੀਆਂ ਪ੍ਰਤੀਕਾਂ ਨਹੀਂ ਹਨ, ਪਰ

"ਰੁਣ ਝੁੰਝਨੜਾ ਗਾਉ" ਬਾਰੇ ਪਤਾ ਹੈ ਕਿ ਇਹ ਤਤਕਰੇ ਵਿਚ ਨਹੀਂ ਸੀ; ਤਾਂ ਵੀ ਰਖ ਲਇਆ ਗਇਆ; ਜਾਂ ਸ਼ਾਇਦ ਮਗਰਲੇ ਕਿਸੇ ਪੜਾਉ ਤੇ ਚੜ੍ਹਾ ਲਇਆ ਗਇਆ, ਕਿਉਂਜੋ ਇਹ ਬੀੜ ਵਿਚ ਵਖਰੀ ਕਲਮ ਨਾਲ ਲਿਖਿਆ ਹੋਇਆ ਹੈ। ਪੰਚਮ ਤੇ ਛੇਵੇਂ ਪਾਤਸ਼ਾਹ ਦੇ ਕਥਿਤ ਨੀਸਾਣੁ ਵੀ ਪੈਦਾ ਕਰਕੇ ਗ੍ਰੰਥ ਵਿਚ ਲਾ ਲਏ ਗਏ। ਇੰਞ ਇਹ ਬੀੜ, ਗਲਤ ਜਾਂ ਸਹੀ, ਆਦਿ ਬੀੜ ਦੀ ਥਾਂ-ਲੇਵਾ ਬਣ ਗਈ, ਤੇ ਮਗਰੋਂ ਆਦਿ ਬੀੜ ਦੇ ਲੋਪ ਹੋਣ ਤੇ ਸੋਢੀਆਂ ਵਲੋਂ ਇਸ ਦੇ ਅਸਲੀ ਹੋਣ ਦਾ ਦਾਅਵਾ ਕਰਨ ਕਾਰਣ ਸੋਧਕਾਰਾਂ ਲਈ ਸੁਧਾਈ ਦਾ ਮਾਡਲ ਹੋ ਨਿਬੜੀ।

ਕਰਤਾਰਪੁਰੀ ਬੀੜ ਵਿਚ ਪੰਚਮ ਪਾਤਸ਼ਾਹ ਦੇ ਨੀਸਾਣੁ ਦੇ ਨਾਲ ਛੇਵੇਂ ਪਾਤਸ਼ਾਹ ਦੇ ਦਸਖਤ ਹੋਣ ਦੀ ਸੂਚਨਾ ਆਈ ਹੈ। 'ਆਦਿ ਬੀੜ ਦੇ ਸੰਕੇਤਾਂ ਵਾਲੇ ਗ੍ਰੰਥ' (ਨੰ. ੭) ਦਾ ਤਤਕਰਾ ਅਸੀਂ ਆਦਿ ਬੀੜ ਤੋਂ ਚੁਕ ਲਇਆ ਸਿਧ ਕੀਤਾ ਹੈ। ਇਸ ਪਿਛਲੇ ਵਿਚ "ਨੀਸਾਣੁ ਗੁਰੂ ਜੀਉ ਕੇ ਦਸਖਤਾਂ ਕਾ ਮਹਲਾ ੫" ਤੇ "ਜਪੁ ਸ੍ਰੀ ਸਤਿਗੁਰੂ ਰਾਮਦਾਸ ਜੀ ਕਿਆ ਦਸਖਤਾ ਕਾ ਨਕਲ" ਹੋਣ ਬਾਰੇ ਸੂਚਨਾ ਤਾਂ ਆਈ ਹੈ, ਪਰ ਛੇਵੇਂ ਪਾਤਸ਼ਾਹ ਦੇ ਦਸਖਤ ਹੋਣ ਦੀ ਕੋਈ ਟੋਹ ਨਹੀਂ ਹੈ। ਇਸ ਤੋਂ ਪਤਾ ਲਗਦਾ ਹੈ ਕਿ ਅਸਲੀ, ਭਾਈ ਗੁਰਦਾਸ ਲਿਖਿਤ ਆਦਿ ਬੀੜ ਵਿਚ ਛੇਵੇਂ ਪਾਤਸ਼ਾਹ ਦਾ ਨੀਸਾਣੁ ਨਹੀਂ ਸੀ, ਜੋ ਕਰਤਾਰ-ਪੁਰੀ ਬੀੜ ਵਿਚ ਵਿਦਮਾਨ ਹੈ। ਫਿਰ ਅਸੀਂ ਪਿੱਛੇ ਪੰਨਾ ੧੭੯ ਉਪਰ ਇਸ ਗੱਲ ਦਾ ਜ਼ਿਕਰ ਕਰ ਆਏ ਹਾਂ ਕਿ ਭਾਈ ਗੁਰਦਾਸ ਦੇ ਕਥਿਤ ਲਿਖੇ ਤੇ ਕਰਤਾਰਪੁਰੀ ਸੋਢੀਆਂ ਪਾਸ ਸੁਰੱਖਿਅਤ ਗੁਟਕੇ ਦੀ ਲਿਖਤ ਕਰਤਾਰਪੁਰੀ ਬੀੜ ਨਾਲ ਮੇਲ ਨਹੀਂ ਖਾਂਦੀ। ਇਹ ਸਾਰੇ ਤਥ ਕਰਤਾਰਪੁਰੀ ਬੀੜ ਦੇ ਮੁਢਲੀ, ਭਾਈ ਗੁਰਦਾਸ ਲਿਖਿਤ, ਆਦਿ ਬੀੜ ਹੋਣ ਦੇ ਦਾਅਵੇ ਨੂੰ ਸੰਦਿਗਧ ਬਣਾ ਦੇਂਦੇ ਹਨ।

ਇਹ ਬੀੜ ਤਿਆਰ ਕਦੋਂ ਹੋਈ ? ਨਿਸ਼ਚੈ ਹੀ ਛੇਵੇਂ ਪਾਤਸ਼ਾਹ ਦੇ ਕਾਲ ਵਿਚ। ਛੇਵੇਂ ਪਾਤਸ਼ਾਹ ਦੇ ਹੱਥਾਂ ਨਾਲ ਲਿਖਿਆ ਨੀਸਾਣੁ ਇਸ ਬੀੜ ਦੇ ਪਤ੍ਰਾ ੫੪੦ ਉਪਰ ਵਿਦਮਾਨ ਹੈ। ਜੇ ਉਹ ਅਸਲੀ ਹੈ, ਤਾਂ ਵਾਹਵਾ; ਜੇ ਨਕਲੀ ਹੈ ਅਤੇ ਮਗਰੋਂ ਘੜ ਕੇ ਪਾਇਆ ਗਇਆ ਹੈ, ਤਾਂ ਬੀੜ ਦਾ ਸਮਾਂ ਹੋਰ ਵੀ ਪਿੱਛੇ ਜਾ ਪੈਂਦਾ ਹੈ। ਅਸਲੀ ਆਦਿ ਬੀੜ ਵਿਚ ਜਿਸ ਦਾ ਉੱਲੇਖ ਅਸੀਂ ਉਪਰ ਕਰ ਆਏ ਹਾਂ, ਛੇਵੇਂ ਪਾਤਸ਼ਾਹ ਦਾ ਨੀਸਾਣ ਨਹੀਂ ਸੀ। ਇੱਥੇ ਇਸ ਦੀ ਮੌਜੂਦਗੀ ਇਸ ਨੂੰ ਦੋਹਰੀ ਪ੍ਰਮਾਣਿਕਤਾ ਦੁਆਉਣ ਦਾ ਤਰਲਾ ਲਗਦਾ ਹੈ। ਇਕ ਹੋਰ ਗੱਲ ਜੋ ਇਸ ਨੂੰ ਬਾਅਦ ਦੀ ਰਚਨਾ ਗਰਦਾਨਣ ਤੇ ਮਜਬੂਰ ਕਰਦੀ ਹੈ, ਇਸ ਦੇ ਅੱਖਰਾਂ ਦੀ ਬਨਾਵਟ ਹੈ ਜੋ 'ਬਾਬਾ ਮੋਹਨ ਵਾਲੀਆਂ ਪੋਥੀਆਂ' ਦੀ ਲਿਖਤ ਨਾਲੋਂ ਚੋਖੀ ਭਿੰਨ ਹੋ ਗਈ ਹੈ। ਦੋਹਾਂ ਦੀ ਲਿਖਤ ਦੇ ਮੰਨੇ ਜਾਂਦੇ ਸੰਮਤਾਂ (੧੬੫੨ ਅਤੇ ੧੬੬੧) ਵਿਚ ਕੇਵਲ ਨੌਂ ਸਾਲਾਂ ਦੀ ਵਿਥ ਹੈ। ਸਮਝ ਨਹੀਂ ਆਉਂਦੀ ਕਿ 'ਕਰਤਾਰਪੁਰੀ ਬੀੜ' ਦੀ ਲਿਖਣ ਸ਼ੈਲੀ ਇੰਨੇ ਥੋੜੇ ਅਰਸੇ ਵਿਚ ਇੰਨਾ ਫਰਕ ਕਿਵੇਂ ਪਾ ਗਈ ? 'ਕਰਤਾਰਪੁਰੀ ਬੀੜ' ਵਿਚ ਗੋਲ ਬਿੰਦੀ ਦੀ ਥਾਂ ਕੰਨਾ ਵਰਤਿਆ ਹੋਇਆ

ਹੈ (ਪਲੇਟ XXXVII, ਚਿਤ੍ਰ ੩੪ (ੳ) ਤੇ ੩੫ (ਅ)) ਜਦੋਂ ਕਿ ਹੋਰਨਾਂ ਪ੍ਰਾਚੀਨ ਬੀੜਾਂ ਵਿਚ ਗੋਲ ਬਿੰਦੀ ਦੀ ਵਰਤੋਂ ਤੇ ਅੱਖਰਾਂ ਦੀ ਬਨਾਵਟ ਘਟ ਵਧ, 'ਬਾਬਾ ਮੋਹਨ ਵਾਲੀਆਂ ਪੋਥੀਆਂ' ਨਾਲ ਰਲਦੀਆਂ ਹਨ। ਇਹ ਸਭ ਤੱਥ ਇਸ ਬੀੜ ਨੂੰ ਕਦਾਚਿਤ ਮੁਢਲੇ ਕਾਲ ਦੀ ਰਚਨਾ ਨਹੀਂ ਰਹਣ ਦੇਂਦੇ। ਸੋ ਸਾਡਾ ਨਿਰਣਾ ਹੈ ਕਿ ਇਹ ਇਕ ਸੁਤੰਤ੍ਰ ਸੰਕਲਣ ਹੈ, ਜੋ ਬਾਅਦ ਵਿਚ ਆਦਿ ਬੀੜ ਦੇ ਸੱਚੇ ਵਿਚ, ਸੰਭਵ ਹਦ ਤਕ, ਢਾਲ ਲਇਆ ਗਇਆ।

ਇਸ ਚਰਚਾ ਨੂੰ ਸਮਾਪਤ ਕਰਨ ਤੋਂ ਪਹਲਾਂ ਤੀਬਰਤਾ ਸਹਿਤ ਉਠਦੇ ਇਕ ਪ੍ਰਸ਼ਨ ਦਾ ਸਮਾਧਾਨ ਕਰ ਲੈਣਾ ਬਣਦਾ ਹੈ। ਉਪਰ ਅਸੀਂ ਇਹ ਖਿਆਲ ਪ੍ਰਗਟਾ ਆਏ ਹਾਂ ਕਿ 'ਕਰਤਾਰਪੁਰੀ ਬੀੜ' ਦੇ ਸੰਗ੍ਰਹ-ਕਰਤਾ ਨੇ ਆਪਣੀ ਬੀੜ ਨੂੰ ਭਾਈ ਗੁਰਦਾਸ ਵਲੋਂ ਤਿਆਰ ਕੀਤੀ ਬੀੜ ਦਾ ਅਨੁਸਾਰੀ ਬਣਾਉਣ ਲਈ ਆਪਣੇ ਸੰਚੇ ਵਿਚ ਲੋੜੀਂਦੀ ਕਟ ਵਢ ਕਰ ਲਈ ਤੇ ਨਾਲ ਹੀ ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਭਾਈ ਗੁਰਦਾਸ ਵਾਲੀ ਬੀੜ ਤੋਂ ਲੈ ਕੇ ਪਾ ਲਇਆ। ਪਰ ਤਤਕਰੇ ਵਿਚ ਅੰਤ ਤੇ "ਰਾਗਮਾਲਾ ਤਥਾ ਸਿੰਗਲਾ-ਦੀਪ ਦੀ ਸ਼ਿਵਨਾਭ ਕੀ ਬਿਧਿ" ਦੀ ਪ੍ਰਤੀਕ ਵੀ ਆਈ ਹੈ। ਇਸ ਦੀ ਮੌਜੂਦਗੀ ਦਾ ਮਤਲਬ ਕੀ ਇਹ ਤਾਂ ਨਹੀਂ ਕਿ ਭਾਈ ਗੁਰਦਾਸ ਵਾਲੀ ਬੀੜ ਵਿਚ ਰਾਗਮਾਲਾ ਤੇ ਫਾਲਤੂ ਬਾਣੀ ਮੌਜੂਦ ਸੀ? ਸਾਡਾ ਉੱਤਰ ਹੈ, "ਨਹੀਂ"। ਚੇਤੇ ਰਹੇ ਕਿ ਇਹ ਪ੍ਰਤੀਕ ਟੇਢੀ ਕਰ ਕੇ 'ਕਰਤਾਰਪੁਰੀ ਬੀੜ' ਵਿਚ ਬਾਅਦ ਵਿਚ ਲਿਖੀ ਗਈ। ਜੇ ਤਤਕਰੇ ਵਾਲੇ ਮੂਲ ਗ੍ਰੰਥ ਤੋਂ ਆਈ ਹੁੰਦੀ ਤਾਂ ਸਿੱਧੀ ਦਰਜ ਹੋ ਜਾਣੀ ਸੀ। ਇਹ ਟੇਢੀ ਕਰਕੇ ਦਰਜ ਹੋਈ ਹੋਈ ਹੈ, ਕਿਉਂਜੋ ਨਕਲ ਕੀਤੇ ਗਏ ਸੂਚੀਪਤ੍ਰ ਦੇ ਮੁਕਣ 'ਤੇ ਅਗਲਾ ਪ੍ਰਕਰਣ "ਤਤਕਰਾ ਤਤਕਰੇ" ਕਾ ਛੇਤੀ ਨਾਲ ਸ਼ੁਰੂ ਹੋ ਜਾਂਦਾ ਸੀ ਤੇ ਦੋਹਾਂ ਵਿਚਕਾਰ ਸਾਰੀ ਪ੍ਰਤੀਕ ਨੂੰ ਲਿਖਣ ਲਈ ਥਾਂ ਨਹੀਂ ਸੀ।

ਇਸ ਪ੍ਰਸ਼ਨ ਦਾ ਉੱਤਰ ਕਿ ਜੇ ਤਤਕਰੇ ਵਾਲੀ ਮੂਲ ਬੀੜ ਵਿਚ ਫਾਲਤੂ ਬਾਣੀ ਨਹੀਂ ਸੀ, ਤਾਂ ਇਹ 'ਕਰਤਾਰਪੁਰੀ ਬੀੜ' ਵਿਚ ਕਿਉਂ ਰਹਣ ਦਿੱਤੀ ਜਾਂ ਕਿਉਂ ਚੜ੍ਹਾਈ ਗਈ? ਇਹ ਦਿੱਤਾ ਜਾ ਸਕਦਾ ਹੈ ਕਿ ਗੁਰੂ ਨਾਨਕ ਦੇ ਨਾਂ ਤੇ ਚਲਦੀ ਬਾਣੀ ਨੂੰ ਸੰਭਾਲਣ ਦੀ ਚਾਹ ਨੇ ਇਸ ਨੂੰ ਇਕ ਖਿਲ (addendum) ਵਜੋਂ ਗ੍ਰੰਥ ਦੇ ਅੰਤ ਤੇ ਟਾਂਕੇ ਰਹਣ ਦਿੱਤਾ, ਓਸੇ ਤਰ੍ਹਾਂ ਜਿਵੇਂ ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ ਗ੍ਰੰਥ ਵਿਚ ਸੰਭਾਲ ਲਏ ਜਾਂਦੇ ਸਨ, ਜਾਂ ਇਸੇ 'ਕਰਤਾਰਪੁਰੀ ਬੀੜ' ਵਿਚ ਪਾਰਾ ਮਾਰਨ ਦਾ ਨੁਸਖਾ ਸੰਭਾਲਿਆ ਹੋਇਆ ਹੈ। ਭਾਈ ਰਣਧੀਰ ਸਿੰਘ ਤਾਂ ਫਾਲਤੂ ਬਾਣੀ ਦੇ ਬਾਅਦ ਵਿਚ ਕਢੇ ਜਾਣ ਦੀ ਗੱਲ ਵੀ ਕਰਦਾ ਹੈ।

## ੯. ਭਾਈ ਗੁਰਦਾਸ ਵਾਲੀ ਅਸਲੀ ਆਦਿ ਬੀੜ

ਭਾਈ ਗੁਰਦਾਸ ਜੀ ਦੇ ਹੱਥੋਂ ਤਿਆਰ ਕਰਵਾਈ ਗਈ ਅਸਲੀ ਆਦਿ ਬੀੜ (ਜੋ 'ਕਰਤਾਰਪੁਰੀ ਬੀੜ' ਆਪ ਹੋਣ ਦਾ ਦਾਅਵਾ ਕਰਦੀ ਹੈ) ਦੀ ਸਥਿਤੀ ਕੀ ਸੀ?

ਇਸ ਬਾਰੇ ਅਨੁਮਾਨ ਪ੍ਰਾਚੀਨ ਬੀੜਾਂ ਵਿਚ ਮਿਲਦੇ ਕੁਝ ਸੰਕੇਤਾਂ ਤੋਂ ਲਾਇਆ ਜਾ ਸਕਦਾ ਹੈ। ਪਹਿਲਾਂ ਸੰਕੇਤ ਸਾਨੂੰ 'ਡੇਹਰਾਦੂਨ ਵਾਲੀ ਬੀੜ' (ਨੰ. ੧੪) ਤੋਂ ਜੋ ਸੰਮਤੁ ੧੭੧੬ ਦੀ ਲਿਖੀ ਹੋਈ ਹੈ ਮਿਲਦਾ ਹੈ। ਉੱਥੇ ਲਿਖਿਆ ਹੋਇਆ ਹੈ ਕਿ ਮੀਰਾ ਦਾ ਪਦਾ ਆਦਿ ਬੀੜ ਵਿਚ ਨਹੀਂ। 'ਕਰਤਾਰਪੁਰੀ ਬੀੜ' ਵਿਚ ਇਹ ਹੈ ਸੀ, ਮਗਰੋਂ ਕਟ ਦਿੱਤਾ ਗਇਆ। ਇਸ ਲਈ 'ਕਰਤਾਰਪੁਰੀ ਬੀੜ' ਪੰਚਮ ਪਾਤਸ਼ਾਹ ਵਾਲੀ ਬੀੜ ਨਹੀਂ। ਖੈਰ, ਇਹ ਅਸਲੀ ਆਦਿ ਬੀੜ ਦੀ ਪਹਲੀ ਤੇ ਵੱਡੀ ਨਿਸ਼ਾਨੀ ਹੈ। ਇਸੇ ਤਰ੍ਹਾਂ ਇਸ ਗ੍ਰੰਥ ਵਿਚ ਰਵਿਦਾਸ ਜੀ ਦਾ ਰਾਗ ਮਾਰੂ ਵਾਲਾ ਚਉਪਦਾ "ਸੁਖ ਸਾਗਰ ਸੁਰਤਰ ਚਿੰਤਾਮਨਿ ਹਾਸ਼ੀਏ ਵਿਚ ਲਿਖ ਕੇ ਉਸ ਦੇ ਮਗਰ ਇਹ ਲਿਖਿਆ ਹੋਇਆ ਹੈ: "ਇਹ ਸ਼ਬਦ ਪੰਜਵੇਂ ਮਹਲੇ ਦੇ ਗਿਰੰਥ ਉਪਰਹੁ ਲਿਖਿਆ"। ਇਸ ਤੋਂ ਪਤਾ ਲਗਦਾ ਹੈ ਕਿ ਰਵਿਦਾਸ ਦਾ ਇਹ ਸ਼ਬਦ ਆਦਿ ਬੀੜ ਵਿਚ ਰਾਗ ਮਾਰੂ ਵਿਚ ਪ੍ਰਾਪਤ ਸੀ; ਭਾਵੇਂ ਉਸ ਦੇ ਰਾਗ ਸੋਰਠਿ ਵਿਚ ਪ੍ਰਾਪਤ ਹੋਣ ਬਾਰੇ ਪੱਕੀ ਤਰ੍ਹਾਂ ਕੁਝ ਨਹੀਂ ਕਹਿਆ ਜਾ ਸਕਦਾ। ਖੈਰ, ਇਹ ਇਸ ਦੀ ਦੂਜੀ ਨਿਸ਼ਾਨੀ ਸਮਝਣੀ ਚਾਹੀਦੀ ਹੈ।

'ਭਾਈ ਰਾਮਰਾਇ ਲਿਖਿਤ ਬੀੜ' (ਸੰਮਤ ੧੭੪੯) ਵਿਚ ਇਹ ਲਿਖਿਆ ਹੋਇਆ ਹੈ ਕਿ "ਇਹ ਗਿਰੰਥ ਫਤਹ ਚੰਦ ਕੇ ਗਿਰੰਥ ਕਾ ਨਕਲ ਫਤੇਚੰਦ ਕਾ ਗਿਰੰਥ ਪੁਹਕਰ ਕੇ ਗਿਰੰਥ ਕਾ ਨਕਲੁ ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲ ਸੋਧਿਆ ਹੈ ਪੰਜਵੇਂ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ" ਪੁਸਤਕ (ਪੰਨਾ ੩੪੧)। ਜੇ ਭਾਈ ਰਾਮਰਾਇ ਦੇ ਗ੍ਰੰਥ ਦੀ ਇਹ ਸੂਚਨਾ ਸਹੀ ਹੈ ਤਾਂ ਭਾਈ ਰਾਮਰਾਇ ਦਾ ਗ੍ਰੰਥ ਜੋ ਫਤੇ ਚੰਦ ਦੁਆਰਾ ਪੁਹਕਰ ਦੇ ਗਿਰੰਥ ਦੀ ਨਕਲ ਸੀ, ਆਦਿ ਬੀੜ ਦੇ ਸਰੂਪ ਦਾ ਧਾਰਨੀ ਹੋਣਾ ਚਾਹੀਦਾ ਹੈ। ਭਾਈ ਰਾਮ ਰਾਇ ਦਾ ਗ੍ਰੰਥ ਨੌਵੇਂ ਮਹਲ ਦੀ ਬਾਣੀ ਦੇ ਚੜ੍ਹਾਏ ਜਾਣ ਤੋਂ ਪਹਲਾਂ ਭੱਟਾਂ ਦੇ ਸਵੈਯਾਂ ਉੱਤੇ ਸਮਾਪਤ ਹੁੰਦਾ ਸੀ। ਕੀ ਆਦਿ ਗ੍ਰੰਥ ਵੀ ਇੰਵ ਹੀ ਭੱਟਾਂ ਦੇ ਸਵੈਯਾਂ ਉੱਤੇ ਮੁਕਦਾ ਸੀ ? ਹੋ ਸਕਦਾ ਹੈ, ਇੰਵ ਹੀ ਹੋਵੇ।

ਭਾਈ ਜੋਗਰਾਜ ਦਾ ਸੰਮਤ ੧੭੨੪ ਵਿਚ ਤਿਆਰ ਕੀਤਾ ਗ੍ਰੰਥ (ਨੰ. ੧੯) ਜੋ "ਸੰਪੂਰਣ ਤੇ ਸਹੀ" ਹੋਣ ਦਾ ਦਾਅਵਾ ਕਰਦਾ ਹੈ, ਸ਼ੇਖ-ਫਰੀਦ ਦੇ ਸਲੋਕਾਂ ਤੇ ਮੁਕਦਾ ਹੈ। ਇਸ ਦੇ ਸੰਪੂਰਣ ਤੇ ਸਹੀ ਹੋਣ ਦੀ ਮੁਹਰ-ਛਾਪ ਆਦਿ ਗ੍ਰੰਥ ਦੇ ਸ਼ੇਖ ਫਰੀਦ ਦੇ ਸਲੋਕਾਂ ਉਪਰ ਸਮਾਪਤ ਹੋਣ ਦੀ ਕਹਾਣੀ ਕਰਦੀ ਦਿਸਦੀ ਹੈ। ਇਸ ਦੇ ਉਲਟ 'ਕਰਤਾਰਪੁਰੀ ਬੀੜ' ਦਾ ਤਤਕਰਾ ਜੋ ਅਸਾਂ ਬਾਹਰੋਂ ਲੈ ਕੇ ਲਾਇਆ ਗਇਆ ਸਿਧ ਕੀਤਾ ਹੈ ਅਤੇ 'ਆਦਿ ਬੀੜ ਦੇ ਸੰਕੇਤਾਂ ਵਾਲੇ ਗ੍ਰੰਥ' (ਨੰ. ੭) ਦਾ ਤਤਕਰਾ ਜੋ ਅਸੀਂ ਆਦਿ ਬੀੜ ਤੋਂ ਸਿੱਧਾ ਲੈ ਕੇ ਵਰਤ ਲਇਆ ਮੰਨਿਆ ਹੈ, ਗ੍ਰੰਥ ਦੀ ਸਮਾਪਤੀ ਦੀ ਟੋਹ ਸਲੋਕ ਵਾਰਾਂ ਤੇ ਵਧੀਕ ਉੱਤੇ ਪੈਣ ਦੀ ਦੇਂਦੇ ਹਨ। ਇਨ੍ਹਾਂ ਇਕ ਦੂਜੇ ਦੇ ਉਲਟ ਸਬੂਤਾਂ ਦੇ ਹੁੰਦਿਆਂ ਅਸੀਂ ਇਹੀ ਕਹ ਸਕਦੇ ਹਾਂ ਕਿ ਤਦੋਂ ਬਾਣੀ ਦੀ ਸਮਾਪਤੀ ਦਾ ਪ੍ਰਸ਼ਨ ਪਾਠਕਾਂ ਦੇ ਮਨਾਂ ਨੂੰ ਇੱਨਾ ਵਿਆਕੁਲ ਨਹੀਂ ਸੀ ਕਰਦਾ, ਜਿੱਨਾ ਕਿਸੇ ਪਾਠ ਦਾ ਛੁਟ

ਜਾਣਾ, ਜਾਂ ਅਪ੍ਰਮਾਣਿਕ ਪਾਠ ਦਾ ਬੀੜ ਵਿਚ ਘੁਸੜ ਆਉਣਾ। ਫਲਸਰੂਪ, ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਤਕ, ਸਗੋਂ ਉਸ ਦੇ ਪਿੱਛੋਂ ਵੀ, ਸਵੈਯਾਂ ਅਤੇ ਫ਼ਰੀਦ ਜੀ ਦੇ ਸਲੋਕਾਂ ਉੱਤੇ ਭੋਗ ਪਾਂਦੀਆਂ ਬੀੜਾਂ ਦੇ ਲਿਖੇ ਤੇ ਵਾਚੇ ਜਾਣ ਦੀ ਕਿਰਿਆ ਚਲਦੀ ਦੇਖ ਸਕਦੇ ਹਾਂ। ਸ਼ੁਧ ਪਾਠਾਂ ਵਾਲੀਆਂ ਬੀੜਾਂ ਸਗੋਂ ਇਹੀ ਸਿੱਧ ਹੁੰਦੀਆਂ ਹਨ।

ਖੈਰ, ਸਮਾਂ ਲੰਘਣ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਾਉਣ ਦੇ ਛੇਤੀ ਪਿੱਛੋਂ, ਜਦੋਂ ਗ੍ਰੰਥ ਸਾਹਿਬ ਨੂੰ ਗੁਰੂ ਹੋਣ ਦੀ ਮਾਨਤਾ ਮਿਲ ਗਈ, ਤਾਂ ਸਿੱਖ ਲਿਖਾਰੀਆਂ ਦੀ ਰੁਚੀ ਆਦਿ ਬੀੜ ਵੱਲ ਵਧੀ। ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਜਿੰਨੀਆਂ ਵੀ ਬੀੜਾਂ ਲਿਖੀਆਂ ਗਈਆਂ, ਉਨ੍ਹਾਂ ਨੂੰ ਉਚੇਚੇ ਯਤਨ ਨਾਲ ਆਦਿ ਬੀੜ ਨਾਲ ਸੋਧਣ ਦਾ ਪ੍ਰਯਾਸ ਕੀਤਾ ਗਇਆ। ਸਾਡੇ ਸਰਵੇਖਣ ਵਿਚ ਆਈਆਂ ਬਹੁਤੀਆਂ ਬੀੜਾਂ ਦੀ ਸੁਧਾਈ, ਉਸ ਵਕਤ ਮੰਨੀ ਜਾਂਦੀ ਆਦਿ ਬੀੜ ਨਾਲ ਹੋਈ ਹੋਈ ਸਿਧ ਹੁੰਦੀ ਹੈ ਅਤੇ ਉਹ ਸੁਧਾਈ 'ਕਰਤਾਰਪੁਰੀ ਬੀੜ' ਦਾ ਅਨੁਸਰਨ ਕਰਦੀ ਹੈ। ਉਦਾਹਰਣ ਵਜੋਂ, ਸਾਡੇ ਸਰਵੇਖਣ ਵਿਚ ਆਈ 'ਆਦਿ ਬੀੜ ਦੇ ਸੰਕੇਤਾਂ ਵਾਲੀ ਬੀੜ' (ਨੰ. ੭) ਪ੍ਰਸਤੁਤ ਕੀਤੀ ਜਾ ਸਕਦੀ ਹੈ। ਇਸ ਵਿਚ ਸੁਧਾਈਆਂ ਆਦਿ ਬੀੜ ਦੇ ਹਵਾਲੇ ਨਾਲ ਕੀਤੀਆਂ ਹੋਈਆਂ ਹਨ, ਪਰ ਹਨ ਉਹ ਸਭ 'ਕਰਤਾਰਪੁਰੀ ਬੀੜ' ਦਾ ਹੀ ਸਰੂਪ। ਇਹ ਵਖਰੀ ਗੱਲ ਹੈ ਕਿ 'ਕਰਤਾਰਪੁਰੀ ਬੀੜ' ਦੀ ਪੈਰਵੀ ਵਿਚ ਸੋਧਕ ਕਈ ਵਾਰੀ ਚੰਗੇ ਭਲੇ ਠੀਕ ਪਾਠ ਨੂੰ ਵੀ ਗ਼ਲਤ ਕਰ ਗਏ ਹਨ।

ਇੱਥੇ ਇਹ ਗੱਲ ਫਿਰ ਦੁਹਰਾਉਣ ਦੀ ਲੋੜ ਪ੍ਰਤੀਤ ਹੁੰਦੀ ਹੈ ਕਿ ਭਾਵੇਂ ਪੁਰਾਣੇ ਲਿਖਾਰੀ 'ਸ੍ਰੀ ਕਰਤਾਰਪੁਰੀ ਬੀੜ' ਨੂੰ ਆਦਿ ਬੀੜ ਵਜੋਂ ਮਾਨਤਾ ਦੇਂਦੇ ਤੇ ਵਰਤਦੇ ਆਏ ਹਨ, ਇਹ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣਿਕ ਰੂਪ ਤਿਆਰ ਕਰਨ ਲਈ ਆਦਰਸ਼ ਨਹੀਂ ਹੈ। ਇਸ ਸੰਬੰਧੀ ਅਸੀਂ ਸਰਵੇਖਣ ਵਾਲੇ ਭਾਗ ਵਿਚ ਸਵਿਸਤਾਰ ਲਿਖ ਆਏ ਹਾਂ। ਪੰਚਮ ਪਾਤਸ਼ਾਹ ਦੀ ਤਿਆਰ ਕਰਵਾਈ ਅਸਲੀ ਆਦਿ ਬੀੜ ਹਾਲੀ ਸਾਡੀ ਪਹੁੰਚ ਵਿਚ ਆਈ ਨਹੀਂ ਕਹੀ ਜਾ ਸਕਦੀ ਹੈ।

ਸਿੱਖ ਜਗਤ ਵਿਚ ਇਹ ਖਿਆਲ ਵੀ ਪਾਇਆ ਜਾਂਦਾ ਹੈ ਕਿ ਟ੍ਰੰਪ ਦੇ ਪਾਸੋਂ ਆਦਿ ਬੀੜ ਦਾ ਅੰਗ੍ਰੇਜ਼ੀ ਵਿਚ ਅਨੁਵਾਦ ਕਰਨ ਲਈ ਜਦੋਂ ਅੰਗਰੇਜ਼ ਹਾਕਿਮਾਂ ਨੇ ਕਰਤਾਰਪੁਰੀ ਸੋਢੀਆਂ ਪਾਸੋਂ ਅਸਲੀ ਬੀੜ ਮੰਗੀ ਤਾਂ ਉਸ ਵੇਲੇ ਦੇ ਵਾਰਿਸ ਸੋਢੀ ਸਾਧੂ ਸਿੰਘ ਨੇ ਆਦਿ ਬੀੜ ਦਾ ਇਕ ਉਤਾਰਾ ਕਰਵਾ ਕੇ ਲੰਡਨ ਭੇਜ ਦਿੱਤਾ ਜੋ ਹੁਣ ਇੰਡੀਆ ਆਫਿਸ ਲਾਇਬਰੇਰੀ, ਲੰਡਨ, ਦੇ ਪੁਸਤਕਾਲੇ ਵਿਚ ਸੁਰੱਖਿਅਤ ਹੈ। ਸਾਲ ੧੯੭੯ ਦੇ ਪਾਠ-ਬੋਧ ਸਮਾਗਮ ਸਮੇਂ ਇਸ ਦੀ ਇਕ ਮਾਈਕ੍ਰੋਫਿਲਮ ਕਾਪੀ ਸ. ਮਹਤਾਬ ਸਿੰਘ ਦਿੱਲੀ ਵਾਲਿਆਂ ਨੇ ਹਾਸਲ ਕਰਕੇ ਕੇਂਦ੍ਰੀ ਸਿੰਘ ਸਭਾ ਨੂੰ ਪ੍ਰਦਾਨ ਕੀਤੀ ਸੀ। ਸੋਢੀ ਸਾਧੂ ਸਿੰਘ ਵਲੋਂ ਲੰਡਨ ਭੇਜੇ ਗਏ ਗ੍ਰੰਥ ਸਾਹਿਬ ਦਾ ਬੜਾ ਸੁੰਦਰ ਫੋਟੋ-ਸਟੇਟ ਉਤਾਰਾ ਭਾਈ ਵੀਰ ਸਿੰਘ ਸਾਹਿਤ ਸਦਨ, ਗੋਲ ਮਾਰਕੀਟ, ਦਿੱਲੀ, ਵਿਚ ਵੀ ਪਹੁੰਚ ਚੁਕਿਆ ਹੈ। ਅਸਾਂ

ਇਸ ਪਿਛਲੇਰੇ ਨੂੰ ਬੜੇ ਧਿਆਨ ਨਾਲ ਵਾਚਿਆ ਹੈ। ਇਹ ਨ ਤਾਂ ਭਾਈ ਗੁਰਦਾਸ ਵਾਲੀ ਆਦਿ ਬੀੜ ਦਾ ਉਤਾਰਾ ਹੈ ਤੇ ਨ ਹੀ 'ਕਰਤਾਰਪੁਰੀ ਬੀੜ' ਦਾ। ਮਗਰੋਂ ਸੁੰਦਰ ਅੱਖਰਾਂ ਵਿਚ ਲਿਖੀ ਹੋਈ ਕਿਸੇ ਭਾਈ ਬੰਨੋ ਵਾਲੀ ਮਿਸਲ ਦੀ ਨਕਲ ਹੈ।

## ੧੦. ਨੀਸਾਣਾਂ ਦੀ ਗਾਥਾ

ਕਰਤਾਰਪੁਰੀ ਬੀੜ ਦੇ ਅਸਲੀ ਹੋਣ ਦਾ ਇਕ ਸਬੂਤ ਇਸ ਵਿਚ ਪ੍ਰਾਪਤ ਪੰਚਮ ਪਾਤਸ਼ਾਹ ਦਾ ਨੀਸਾਣੁ (ਪਲੇਟ XXII, ਚਿਤ੍ਰ ੧੭) ਮੰਨਿਆ ਜਾਂਦਾ ਹੈ। ਇਸ ਦਾਅਵੇ ਦੇ ਬਿਲਾ ਝਿਜਕ ਪਰਵਾਨ ਕਰ ਲਏ ਜਾਣ ਵਿਚ ਕੁਝ ਮੁਸ਼ਕਿਲਾਂ ਆਉਂਦੀਆਂ ਹਨ। ਗ੍ਰੰਥ ਦੇ ਮੁਢ ਵਿਚ ਨੀਸਾਣੁ ਦਾ ਹੋਣਾ ਉਸੇ ਤਰ੍ਹਾਂ ਦਾ ਬਿੰਬ ਅੱਖਾਂ ਸਾਮ੍ਹਣੇ ਲਿਆਉਂਦਾ ਹੈ ਜਿਵੇਂ ਕਿਸੇ ਗੁਰਦਵਾਰੇ, ਸਕੂਲ ਜਾਂ ਅਮਾਰਤ ਵਗੈਰਾ ਨੂੰ ਸ਼ੁਰੂ ਕਰਨ ਲਗਿਆਂ ਪੰਜ ਇੱਟਾਂ, ਜਾਂ ਨੀਂਹ-ਪੱਥਰ ਕਿਸੇ ਸੰਤ, ਮਹਾਤਮਾ ਜਾਂ ਬਜ਼ੁਰਗ ਪਾਸੋਂ ਰਖਵਾ ਲਈਦਾ ਹੈ। ਮਨੋਰਥ ਬਜ਼ੁਰਗਾਂ ਦੀ ਅਸੀਸ ਜਾਂ ਅਸ਼ੀਰਵਾਦ ਲੈਣ ਦਾ ਹੁੰਦਾ ਹੈ। ਪਾਵਨ ਬੀੜ ਦੀ ਤਿਆਰੀ ਦਾ ਕੰਮ ਆਰੰਭਣ ਲਈ ਸਤਿਗੁਰਾਂ ਦੇ ਕਰ ਕਮਲਾਂ ਨਾਲ ਮੂਲਮੰਤ੍ਰ ਲਿਖਵਾਣਾ ਬੜਾ ਵਾਜਬੀ ਕਦਮ ਸੀ। ਆਦਿ ਬੀੜ ਵਿਚ ਇਹ ਅਵੱਸ਼ ਲਿਖਿਆ ਹੋਣਾ ਹੈ, ਪਰ ਇਥੇ ਤਾਂ ਇਹ ਵੱਖਰੇ ਕਾਗਜ਼ ਤੇ ਲਿਖ ਕੇ ਫ੍ਰੇਮ ਵਾਂਙ ਜੜਿਆ ਹੋਇਆ ਹੈ। ਦੂਜੇ, ਸਾਡੇ ਕੋਲ ਕੋਈ ਦ੍ਰਿੜ੍ਹ ਸਬੂਤ ਨਹੀਂ ਜਿਸ ਤੋਂ ਇਸ ਦੇ ਠੀਕ ਪੰਚਮ ਪਾਤਸ਼ਾਹ ਦੇ ਹੱਥ ਦਾ ਲਿਖਿਆ ਹੋਇਆ ਮੰਨ ਲਈਏ। ਭਾਈ ਬੰਨੋ ਵਾਲੀ ਬੀੜ ਦੇ ਪਤ੍ਰਾ ੩੭੦ ਉੱਤੇ ਦਿੱਤੇ ਨੀਸਾਣ (ਪਲੇਟ XXVI, ਚਿਤ੍ਰ ੨੧) ਨਾਲ ਇਹ ਪੂਰੀ ਤਰ੍ਹਾਂ ਮੇਲ ਨਹੀਂ ਖਾਂਦਾ। ਜੀ. ਬੀ. ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ' ਦੇ ਪੰਨਾ ੧੪੪ ਸਾਮ੍ਹਣੇ ਦਿੱਤੇ ਬੋਹਤ ਵਾਲੀ ਬੀੜ ਦੇ ਪੰਚਮ ਪਾਤਸ਼ਾਹ ਦੇ ਕਥਿਤ ਨੀਸਾਣ ਨਾਲ ਵੀ (ਜੋ ਵਾਸਤਵ ਵਿਚ ਨੌਵੀਂ ਪਾਤਸ਼ਾਹੀ ਦਾ ਹੈ) ਇਹ ਨਹੀਂ ਮਿਲਦਾ। ਕੋਈ ਹੋਰ ਨੀਸਾਣ ਨਹੀਂ ਜਿਸ ਨਾਲ ਮੇਲ ਕੇ ਇਸ ਦੇ ਪੰਚਮ ਪਾਤਸ਼ਾਹ ਦਾ ਨੀਸਾਣ ਹੋਣਾ ਦ੍ਰਿੜ੍ਹਤਾ ਸਹਿਤ ਸਿੱਧ ਹੋ ਸਕੇ। ਇਸ ਨੀਸਾਣ ਦੀ ਤੀਜੀ ਮੁਸ਼ਕਿਲ ਇਹ ਹੈ ਕਿ ਇਸ ਵਿਚ ਲਗਮਾਤ੍ਰਾਂ ਬਾਣੀ ਦੀ ਬੱਧੀ ਰੀਤ ਅਨੁਸਾਰ ਨਹੀਂ ਹਨ, ਪੁਰਖ ਦੇ /ਖ/ ਥਲੇ ਔਂਕੜ ਨਹੀਂ; ਨਿਰਭਉ ਦੇ /ਉ/ ਨੂੰ ਅਤੇ ਨਿਰਵੈਰ ਦੇ /ਰ/ ਨੂੰ ਵੀ ਔਂਕੜ ਨਹੀਂ।

'ਕਰਤਾਰਪੁਰੀ ਬੀੜ' ਵਿਚ ਛੇਵੀਂ ਪਾਤਸ਼ਾਹੀ ਦਾ ਨੀਸਾਣੁ ਵੀ ਪ੍ਰਾਪਤ ਹੈ। ਇਹ ਪਤ੍ਰਾ ੫੪੦ ਉੱਤੇ ਉਸੇ ਤਰ੍ਹਾਂ ਵਖਰੇ ਕਾਗਜ਼ ਉੱਤੇ ਲਿਖਵਾ ਕੇ ਚਮੋੜਿਆ ਹੋਇਆ ਹੈ। ਇਸ ਦੀ ਲਿਖਣ ਸ਼ੈਲੀ ਪਲੇਟ XXIII ਚਿਤ੍ਰ ੧੮ (ੳ) ਅਨੁਸਾਰ ਹੈ। ਇਸ ਦਾ ਉੱਲੇਖ ਸੂਚੀਪਤ੍ਰ ਵਿਚ ਹੈ। 'ਭਾਈ ਬੰਨੋ ਵਾਲੀ ਬੀੜ' ਵਿਚ ਵੀ ਦੋ ਨੀਸਾਣ ਪ੍ਰਾਪਤ ਹਨ, ਇਕ ਗ੍ਰੰਥ ਦੇ ਮੁਢ ਵਿਚ ਹੈ, ਜਿਸ ਨੂੰ ਤਤਕਰੇ ਵਿਚ ਮਹਲਾ ੬ ਦੇ ਦਸਤਖਤਾਂ ਦਾ ਨੀਸਾਣ ਕਰਕੇ ਲਿਖਿਆ ਗਇਆ ਹੈ (ਪਲੇਟ XXV, ਚਿਤ੍ਰ ੨੦); ਦੂਜਾ ਪਤ੍ਰਾ ੩੭੦ ਉੱਤੇ

(ਪਲੇਟ XXVI, ਚਿਤ੍ਰ ੨੧ ਹੈ) । ਪਿਛਲੇ ਦਾ ਤਤਕਰੇ ਵਿਚ ਉੱਲੇਖ ਨਹੀਂ, ਪਰ ਇਹ ਪੰਚਮ ਪਾਤਸ਼ਾਹ ਦਾ ਨੀਸਾਣੁ ਸਮਝਿਆ ਜਾਂਦਾ ਹੈ। 'ਭਾਈ ਬੰਨੋ ਵਾਲੀ ਬੀੜ' ਦਾ ਨ ਤਾਂ ਛੇਵੇਂ ਪਾਤਸ਼ਾਹ ਦਾ ਨੀਸਾਣ 'ਕਰਤਾਰਪੁਰੀ ਬੀੜ' ਨਾਲ ਰਲਦਾ ਹੈ, ਨ ਪੰਜਵੇਂ ਪਾਤਸ਼ਾਹ ਦਾ। ਫਿਰ ਕਿਸ ਨੂੰ ਠੀਕ ਕਹੀਏ ਤੇ ਕਿਸ ਨੂੰ ਗ਼ਲਤ ?

ਘੋਖ ਨਾਲ ਪੜਤਾਲ ਕੀਤਿਆਂ ਪਤਾ ਲਗਦਾ ਹੈ ਕਿ 'ਭਾਈ ਬੰਨੋ ਵਾਲੀ ਬੀੜ' ਦਾ ਪਹਲਾ ਨੀਸਾਣੁ, ਜਿਸ ਨੂੰ ਤਤਕਰਾ ਛੇਵੀਂ ਪਾਤਸ਼ਾਹੀ ਦਾ ਦਸਦਾ ਹੈ, ਵਾਸਤਵ ਵਿਚ ਨੌਵੀਂ ਪਾਤਸ਼ਾਹੀ ਦਾ ਲਿਖਿਆ ਨੀਸਾਣੁ ਹੈ। ਇਸ ਦੀ ਲਿਖਾਵਟ ਗੁਰੂ ਤੇਗ਼ ਬਹਾਦਰ ਦੇ ਪ੍ਰਾਚੀਨ ਬੀੜਾਂ ਵਿਚ ਮਿਲਦੇ ਨੀਸਾਣਾਂ ਨਾਲ ਰਲਦੀ ਹੈ। ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀ ਪੋਥੀ ਨੰਬਰ ੧੬੫੭ ਵਿਚ ਜੋ ਸੰਮਤ ੧੭੨੮ ਵਿਚ ਲਿਖੀ ਗਈ, ਨੌਵੇਂ ਮਹਲੇ ਦਾ ਨੀਸਾਣੁ ਪੋਥੀ ਦੇ ਪਤੇ ਉੱਤੇ ਹੀ ਬਾਣੀ ਦੇ ਨਾਲ ਲਿਖਿਆ ਹੋਇਆ ਸੀ। ਇਸ ਦੀ ਫੋਟੋ-ਕਾਪੀ ਸ਼ਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਛਪੀ ਪੁਸਤਕ ਵਿਚ ਵੀ ਪ੍ਰਾਪਤ ਹੈ।[11] ਇਸ ਨੂੰ ਅਸਾਂ ਹਰਿਮੰਦਰ ਸਾਹਿਬ ਉੱਤੇ ਫ਼ੌਜੀ ਯਲਮਾਰ ਤੋਂ ਪਹਲਾਂ ਵਾਚਿਆ ਸੀ। ਉਸੇ ਪਤ੍ਰੇ ਉੱਤੇ ਹੋਣ ਕਾਰਣ ਇਸ ਦੇ ਪਿੱਛੋਂ ਲੈ ਕੇ ਚਮੋੜੇ ਗਏ ਹੋਣ ਦਾ ਭਰਮ ਨਹੀਂ ਉਪਜਦਾ। ਪੋਥੀ ਗੁਰੂ ਤੇਗ਼ ਬਹਾਦੁਰ ਜੀ ਦੇ ਕਾਲ ਅਥਵਾ ੧੭੨੮ ਬਿਕ੍ਰਮੀ ਵਿਚ ਲਿਖੀ ਗਈ ਸੀ। ਇਸ ਲਈ ਇਹ ਨਿਰਸੰਸੇ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦੇ ਹੱਥਾਂ ਦਾ ਲਿਖਿਆ ਹੋਇਆ ਨੀਸਾਣੁ ਹੈ ਤੇ ਹੁਣ ਉਨ੍ਹਾਂ ਦੀ ਲਿਖਤ ਦੀ ਪਛਾਣ ਲਈ ਪ੍ਰਮਾਣਿਕ ਕਸਵੱਟੀ ਦਾ ਕੰਮ ਦੇਂਦਾ ਹੈ। ਜਿਗਿਆਸੂਆਂ ਦੀ ਜਿਗਿਆਸਾ ਪੂਰੀ ਕਰਨ ਲਈ ਅਸੀਂ ਇਸ ਦਾ ਅਕਸ ਵੀ ਆਪਣੀ ਇਸ ਪੁਸਤਕ ਦੀ ਪਲੇਟ ਨੰ. XXXVIII, ਚਿਤ੍ਰ ੩੫ ਵਿਚ ਪ੍ਰਸਤੁਤ ਕਰ ਦਿੱਤਾ ਹੈ।

'ਭਾਈ ਬੰਨੋ ਵਾਲੀ ਬੀੜ' ਤੋਂ ਬਿਨਾ ਹੋਰ ਵੀ ਕਈ ਅਜੇਹੀਆਂ ਬੀੜਾਂ ਹਨ ਜਿਨ੍ਹਾਂ ਦੇ ਲਿਖੇ ਜਾਣ ਦਾ ਸਮਾਂ ਤਾਂ ਨੌਵੇਂ ਪਾਤਸ਼ਾਹ ਦੇ ਗੁਰਗੱਦੀ 'ਤੇ ਬੈਠਣ ਤੋਂ ਪਹਲਾਂ ਦਾ ਹੈ, ਪਰ ਨੀਸਾਣ ਉਨ੍ਹਾਂ ਵਿਚ ਗੁਰੂ ਤੇਗ਼ ਬਹਾਦੁਰ ਜੀ ਦੇ ਕਰ-ਕਮਲਾਂ ਨਾਲ ਲਿਖੇ ਮੂਲਮੰਤ੍ਰ ਦਾ ਲਗਾ ਹੋਇਆ ਹੈ। ਇਸ ਸੰਦਰਭ ਵਿਚ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਰਨਣਯੋਗ ਹੈ। ਇਹ ਲਿਖੀ ਤਾਂ ਵੀਹ ਵਿਸਵੇ ਛੇਵੇਂ ਪਾਤਸ਼ਾਹ ਦੇ ਕਾਲ ਵਿਚ ਗਈ, ਪਰ ਸੁਸ਼ੋਭਿਤ ਇਹ ਨੌਵੇਂ ਪਾਤਸਾਹ ਦੇ ਲਿਖੇ ਨੀਸਾਣ ਨਾਲ ਹੈ (ਦੇਖੋ ਪਲੇਟ XV, ਚਿਤ੍ਰ ੧੨)। ਇਸ ਪ੍ਰਕਿਰਤੀ ਦੀਆਂ ਦੋ ਹੋਰ ਬੀੜਾਂ – 'ਬੀੜ ਡੇਰਾ ਭਾਈ ਰਾਮ ਕ੍ਰਿਸ਼ਨ', ਸੰਮਤੁ ੧੭੧੦ (ਨੰ: ੧੨), ਅਤੇ 'ਬੂੜੇ ਸੰਧੂ ਵਾਲੀ ਬੀੜ', ਸੰਮਤੁ ੧੭੧੧ (ਨੰ: ੧੩)— ਹਨ। ਇਹ ਦੋਵੇਂ ਗੁਰੂ ਤੇਗ਼ ਬਹਾਦੁਰ ਜੀ ਦੇ ਹੱਥੀਂ ਲਿਖੇ ਨੀਸਾਣਾਂ (ਦੇਖੋ, ਕ੍ਰਮਵਾਰ, ਪਲੇਟ XXVII, ਚਿਤ੍ਰ ੨੩ ਅਤੇ ਪਲੇਟ XXVIII, ਚਿਤ੍ਰ ੨੪) ਨਾਲ ਸੁੱਸਜਿਤ ਹਨ, ਭਾਵੇਂ ਇਹ ਤਿਆਰ ਉਨ੍ਹਾਂ ਦੇ ਗੁਰਗੱਦੀ ਕਾਲ ਤੋਂ ਪਹਲਾਂ ਦੇ

[11] ਦੇਖੋ 'ਨੀਸਾਣ ਤੇ ਹੁਕਮਨਾਮੇ, (ਸੰਪ. ਸ਼ਮਸ਼ੇਰ ਸਿੰਘ ਅਸ਼ੋਕ) ਪੰਨ ੨੦( ੳ) ਪਲੇਟਸ।

ਸਮੇਂ ਵਿਚ ਹੋਈਆਂ। ਢੂੰਡ ਕਰਨ ਤੇ ਅਜੇਹੀਆਂ ਹੋਰ ਵੀ ਕਈ ਬੀੜਾਂ ਇਧਰ ਉਧਰ ਖਿੰਡੀਆਂ ਪੁੰਡੀਆਂ ਮਿਲ ਜਾਣਗੀਆਂ ਜਿਨ੍ਹਾਂ ਵਿਚ ਨੀਸਾਣੁ ਨੌਵੇਂ ਮਹਲੁ ਦਾ ਹੋਵੇਗਾ, ਪਰ ਲਿਖੀਆਂ ਗਈਆਂ ਉਹ ਪਹਲੇ ਗੁਰੂਆਂ ਦੇ ਕਾਲ ਵਿਚ ਹੋਣਗੀਆਂ। ਕਾਲਾਂ ਦੇ ਅਣਮੇਲ ਦੀ ਇਸ ਗੁੱਥੀ ਨੂੰ ਦੋ ਤਰ੍ਹਾਂ ਸੁਲਝਾਇਆ ਜਾ ਸਕਦਾ ਹੈ : ਪਹਲਾ ਇਹ ਕਿ ਆਦਿ ਬੀੜ ਨੇ ਬਾਣੀ ਦੇ ਸੰਚੇ ਵਿਚ ਨੀਸਾਣੁ ਲਗਾਉਣ ਦੀ ਲੀਹ ਪਾ ਦਿੱਤੀ ਹੋਈ ਸੀ; ਉਤਾਰਾ ਕਰਨ ਵਾਲੇ ਉਸੇ ਦੀ ਪੈਰਵੀ ਵਿਚ ਤਤਕਰਿਆਂ ਵਿਚ ਨੀਸਾਣੁ ਦਾ ਜ਼ਿਕਰ ਕਰ ਦੇਂਦੇ ਸਨ, ਜਿਸ ਦਾ ਘਾਪਾ ਬਾਅਦ ਵਿਚ ਨੀਸਾਣੁ ਹਾਸਲ ਕਰਕੇ ਤੇ ਉਸ ਨੂੰ ਬੀੜ ਵਿਚ ਚਮੋੜ ਕੇ ਪੂਰਾ ਕੀਤਾ ਜਾਂਦਾ ਸੀ। 'ਪੰਜਾਬ ਪੁਰਾਤਤ੍ਵ ਵਿਭਾਗ ਦੀ ਬੀੜ' (ਨੰ. ੧੭) ੧੭੨੩ ਬਿ. ਦੀ ਲਿਖੀ ਹੋਈ ਹੈ। 'ਭਾਈ ਬੰਨੋ ਵਾਲੀ ਬੀੜ' ਤੋਂ ਨਕਲ ਕੀਤੇ ਹੋਣ ਕਾਰਣ ਉਤਾਰਾ ਕਰਨ ਵਾਲੇ ਨੇ ਇਸ ਦੇ ਤਤਕਰੇ ਵਿਚ "ਨੀਸਾਣੁ ਪਾਤਸ਼ਾਹੀ ੬" ਲਿਖ ਦਿੱਤਾ। ਇਸ ਦਾ ਘਾਪਾ ਨੌਵੇਂ ਮਹਲੁ ਦੇ ਇਕ ਨੀਸਾਣੁ ਨੂੰ ਗ੍ਰੰਥ ਵਿਚ ਚਮੋੜ ਕੇ ਪੂਰਾ ਕੀਤਾ ਗਇਆ (ਪਲੇਟ XXXII, ਚਿਤ੍ਰ ੨੮)। ਫਲਸ੍ਵਰੂਪ ਉਪਰੋਕਤ ਗੁੱਥੀ ਨੂੰ ਸੁਲਝਾਂਦੀ ਪਹਲੀ ਵਿਆਖਿਆ ਇਹ ਹੈ ਕਿ ਨੀਸਾਣ ਬਾਅਦ ਵਿਚ ਲੈ ਕੇ ਲਾਏ ਜਾਂਦੇ ਰਹੇ। ਦੂਸਰੀ ਵਿਆਖਿਆ ਇਹ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਨੀਸਾਣੁ ਲਿਖਣ ਅਤੇ ਜਾਰੀ ਕਰਨ ਦਾ ਕੰਮ, ਸੰਭਵ ਹੈ, ਆਪਣੇ ਸਪੁੱਤਰ ਤਿਆਗ ਮੱਲ ਜੀ ਨੂੰ ਦੇ ਰਖਿਆ ਹੋਵੇ, ਜਿਸ ਦੇ ਫਲਸ੍ਵਰੂਪ ਗੁਰੂ ਹਰਿਗੋਬਿੰਦ ਦੇ ਅੰਤਲੇ ਕਾਲ ਵਿਚ ਜੋ ਨੀਸਾਣੁ ਲਿਖ ਕੇ ਦਿੱਤੇ ਗਏ, ਉਹ ਸਭ ਨੌਵੇਂ ਸਤਿਗੁਰਾਂ ਦੀ ਕਾਨੀ ਦੀ ਉਪਜ ਹਨ। ਸਾਨੂੰ ਪਿਛਲੀ ਗੱਲ ਵਧੇਰੇ ਜਚਦੀ ਲਗਦੀ ਹੈ। ਖੈਰ, ਸਾਨੂੰ ਯਕੀਨ ਹੈ ਕਿ 'ਭਾਈ ਬੰਨੋ ਵਾਲੀ ਬੀੜ' ਜੋ ਇਸ ਵਕਤ ਕਾਨ੍ਹਪੁਰ ਵਿਚ ਸਥਿਤ ਹੈ, ਠੀਕ ੧੬੬੯ ਬਿ. ਦੀ ਲਿਖੀ ਹੋਈ ਹੈ, ਭਾਵੇਂ ਇਸ ਦੇ ਮੁਢ ਵਿਚ ਲਗਾ ਨੀਸਾਣੁ ਨੌਵੇਂ ਸਤਿਗੁਰਾਂ ਦਾ ਹੈ।

ਭਾਈ ਬੰਨੋ ਵਾਲੀ ਬੀੜ ਵਿਚ ਪ੍ਰਾਪਤ ਦੂਜੇ ਨੀਸਾਣੁ ਦਾ ਜਾਇਜ਼ਾ ਵੀ ਲੈ ਲੈਣਾ ਚਾਹੀਦਾ ਹੈ। ਇਹ ਇਸ ਬੀੜ ਦੇ ਪਤ੍ਰਾ ੩੭੦ ਉਪਰ ਪ੍ਰਾਪਤ ਹੈ ਤੇ ਇਸ ਦਾ ਅਕਸ ਸਾਡੀ ਪੁਸਤਕ ਵਿਚ ਪਲੇਟ XXVI ਦੇ ਚਿਤ੍ਰ ੨੧ ਉਪਰ ਦਿੱਤਾ ਹੋਇਆ ਹੈ। ਰਿਵਾਇਤ ਇਸ ਨੂੰ ਪੰਚਮ ਪਾਤਸ਼ਾਹ ਦੇ ਨਾਂ ਨਾਲ ਜੋੜਦੀ ਹੈ, ਪਰੰਤੂ ਇਹ ਸਾਡੀ ਪੁਸਤਕ ਦੀ ਪਲੇਟ XXII ਦੇ ਚਿਤ੍ਰ ੧੭ ਵਿਚ ਆਏ 'ਕਰਤਾਰਪੁਰੀ ਬੀੜ' ਦੇ ਕਥਿਤ ਗੁਰੂ ਅਰਜੁਨ ਦੇਵ ਜੀ ਦੇ ਨੀਸਾਣੁ ਨਾਲੋਂ ਬਨਾਵਟ ਵਿਚ ਭਿੰਨ ਹੈ। 'ਨੀਸਾਣ ਤੇ ਹੁਕਮਨਾਮੇ' ਪੁਸਤਕ ਦੇ ਸੰਪਾਦਕ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਇਸ ਨੂੰ ਆਪਣੀ ਪੁਸਤਕ ਵਿਚ ਸਤਵੀਂ ਪਾਤਸ਼ਾਹੀ, ਸ੍ਰੀ ਗੁਰੂ ਹਰਿ ਰਾਇ ਜੀ, ਦਾ ਨੀਸਾਣੁ ਦਸਿਆ ਹੈ ਤੇ ਇਸ ਨੂੰ ਗ਼ਲਤੀ ਨਾਲ 'ਡੇਰਾਦੂਨ ਵਾਲੀ ਬੀੜ' ਨਾਲ ਜਾ ਜੋੜਿਆ ਹੈ।[12] ਅਸੀਂ ਪਾਠਕਾਂ ਦੀ ਜਾਣਕਾਰੀ ਲਈ ਇਸ ਦਾ ਅਕਸ ਵੀ ਆਪਣੀ ਇਸ ਪੁਸਤਕ ਦੀ ਪਲੇਟ XXIX, ਚਿਤ੍ਰ ੨੫ ਵਿਚ ਦੇ ਦਿੱਤਾ ਹੈ। ਸ. ਸ਼ਮਸ਼ੇਰ

---

[12] ਦੇਖੋ ਸ਼ਮਸ਼ੇਰ ਸਿੰਘ ਅਸ਼ੋਕ (ਸੰਪ.), 'ਨੀਸਾਣ ਤੇ ਹੁਕਮਨਾਮੇ', ਪਲੇਟਸ ੧੨ ਅਤੇ ੧੩.

ਸਿੰਘ ਅਸ਼ੋਕ ਨੇ ਇਸ ਨਾਲ ਰਲਦੇ ਧਰਮਸਾਲਾ ਭਾਈ ਪੈਹੰਦਾ ਸਾਹਿਬ ਦੇ ਗ੍ਰੰਥ ਵਿਚ ਪ੍ਰਾਪਤ ਇਕ ਨੀਸਾਣੁ ਨੂੰ ਵੀ ਸਤਵੀਂ ਪਾਤਸ਼ਾਹੀ ਦਾ ਕਹ ਕੇ ਪ੍ਰਗਟਾਇਆ ਹੈ।[13] ਭਾਈ ਪੈਹੰਦਾ ਸਾਹਿਬ ਵਾਲੇ ਨੀਸਾਣੁ ਦੇ ਅਕਸ ਦੀ ਤੁਲਨਾ ਅਸੀਂ ਭਾਈ ਬੰਨੋ ਵਾਲੀ ਪੁਸਤਕ ਵਿਚਲੇ ਚਿਤ੍ਰ ਨਾਲ ਕੀਤੀ ਹੈ। ਅਸ਼ੋਕ ਜੀ ਦਾ ਪਹਲਾ ਨਿਰਣਾ ਨਿਭਦਾ ਨਹੀਂ ਦਿਸਦਾ ਕਿਉਂਜੋ ਜੀ. ਬੀ. ਸਿੰਘ ਨੇ ਜੋ ਨੀਸਾਣੁ ਗੁਰੂ ਹਰਿ ਰਾਇ ਜੀ ਦਾ ਡੇਰਾਦੂਨ ਦੇ ਗ੍ਰੰਥ ਦੇ ਹਵਾਲੇ ਨਾਲ ਆਪਣੀ ਕਿਤਾਬ ਵਿਚ ਦਿੱਤਾ ਹੈ, ਤੇ ਜਿਸ ਦਾ ਅਕਸ ਸਾਡੀ ਇਸ ਪੁਸਤਕ ਦੀ ਪਲੇਟ ਨੰ. XXIX ਚਿਤ੍ਰ ੨੫ ਵਿਚ ਵਿਦਮਾਨ ਹੈ, ਉਹ ਭਾਈ ਬੰਨੋ ਵਾਲੇ ਗ੍ਰੰਥ ਦੇ ਨੀਸਾਣੁ ਤੋਂ ਅਸਲੋਂ ਭਿੰਨ ਹੈ। ਇਸ ਨਾਲ ਉਸ ਦਾ ਕੁਝ ਵੀ ਨਹੀਂ ਰਲਦਾ । ਇਕ ਹੋਰ ਫ਼ਰਕ ਇਸ ਵਿਚ ਇਹ ਪਾਇਆ ਹੋਇਆ ਹੈ ਕਿ ਇਸ ਵਿਚ "ਸਤਿਗੁਰ ਪ੍ਰਸਾਦਿ" ਆਇਆ ਹੈ ਜਦੋਂ ਕਿ 'ਕਰਤਾਰਪੁਰੀ ਬੀੜ' ਅਤੇ ਧਰਮਸਾਲਾ ਭਾਈ ਪੈਹੰਦਾ ਵਾਲੀ ਬੀੜ ਦੇ ਨੀਸਾਣਾਂ ਵਿਚ "ਗੁਰ ਪ੍ਰਸਾਦਿ" ਹੈ। ਭਾਈ ਬੰਨੋ ਵਾਲੇ ਇਸ ਨੀਸਾਣੁ ਦੀ ਇਹ ਵਿਲੱਖਣਤਾ ਇਸ ਦੇ ਲਿਖਾਰੀ ਦੀ ਪਛਾਣ ਨੂੰ ਹੋਰ ਵੀ ਔਖਾ ਕਰ ਗਈ ਹੈ।

ਸ. ਮਨੋਹਰ ਸਿੰਘ ਮਾਰਕੋ ਦਿੱਲੀ ਵਾਲਿਆਂ ਨੇ ਵੀ 'ਭਾਈ ਬੰਨੋ ਵਾਲੀ ਬੀੜ' ਵਿਚਲੇ ਨੀਸਾਣਾਂ ਸੰਬੰਧੀ ਆਪਣੀ ਰਾਏ ਪ੍ਰਗਟਾਈ ਹੈ। ਇਹ ਉਹ ਖੋਜੀ ਸੱਜਨ ਹਨ ਜਿਨ੍ਹਾਂ ਆਯੂ ਪ੍ਰਯੰਤ ਪ੍ਰਾਚੀਨ ਬੀੜਾਂ ਤੇ ਕੰਮ ਕੀਤਾ ਹੈ ਤੇ ਜਿਨ੍ਹਾਂ ਦੇ ਖ਼ਜ਼ਾਨੇ ਵਿਚ ਇਸ ਵਕਤ ਅਨੇਕ ਦੁਰਲਭ ਗ੍ਰੰਥਾਂ ਦੀ ਲਿਖਤ ਦੇ ਨਮੂਨੇ ਤੇ ਗ੍ਰੰਥਾਂ ਸੰਬੰਧੀ ਬੜੀ ਕੀਮਤੀ ਜਾਣਕਾਰੀ ਇਕਤ੍ਰ ਕੀਤੀ ਹੋਈ ਹੈ। ਉਨ੍ਹਾਂ ਭਾਈ ਬੰਨੋ ਵਾਲੀ ਬੀੜ ਬਾਰੇ ਲਿਖੇ ਆਪਣੇ ਇਕ ਲੇਖ ਵਿਚ ਇਹ ਵਿਚਾਰ ਪ੍ਰਸਤੁਤ ਕੀਤਾ ਹੈ ਕਿ ਬੀੜ ਦੇ ਪਤ੍ਰਾ ੩੪ ਉਤੇ ਪਲੇਟ XXV, ਚਿਤ੍ਰ ੨੦ ਵਾਲੇ ਹਸਤਾਖਰ ਛੇਵੇਂ ਪਾਤਸ਼ਾਹ ਦੇ ਨਹੀਂ, ਪੰਜਵੇਂ ਪਾਤਸ਼ਾਹ ਦੇ ਹਨ, ਅਤੇ ਪਤ੍ਰਾ ੩੭੦ ਉਪਰ ਪਲੇਟ XXVI, ਚਿਤ੍ਰ ੨੧ ਵਾਲੇ ਹਸਤਾਖਰ ਪੰਜਵੇਂ ਪਾਤਸ਼ਾਹ ਦੇ ਨਹੀਂ, ਛੇਵੇਂ ਪਾਤਸ਼ਾਹ ਦੇ ਹਨ[14] ਜੋ ਨੀਸਾਣੁ ਚਮੋੜਨ ਵਾਲੇ ਦੀ ਗ਼ਲਤੀ ਨਾਲ ਅੱਗੇ ਪਿੱਛੇ ਲਗੇ ਹੋਏ ਹਨ। ਪੰਚਮ ਪਾਤਸ਼ਾਹ ਦੇ ਨੀਸਾਣੁ ਬਾਰੇ ਇੱਨੇ ਭਿੰਨ ਗਵੇੜਾਂ ਦੀ ਰੌਸ਼ਨੀ ਵਿਚ ਯਕੀਨੀ ਤੌਰ 'ਤੇ ਕੁਛ ਵੀ ਕਹ ਸਕਣਾ ਸੰਭਵ ਨਹੀਂ, ਸਿਵਾਇ ਇਸ ਦੇ ਕਿ ਇਸ ਮੁਸ਼ਕਿਲ ਦਾ ਹੱਲ ਹੋਰ ਵਧੇਰੇ ਖੋਜ ਦੀ ਮੰਗ ਕਰਦਾ ਹੈ।

## ੧੧. ਚਲਿਤ੍ਰ ਜੋਤੀ ਜੋਤਿ ਸਮਾਵਣੇ ਕੇ

ਬਹੁਤ ਸਾਰੀਆਂ ਹੱਥ-ਲਿਖਤ ਬੀੜਾਂ ਦੇ ਪਹਲਾਂ ਜਾਂ ਅੰਤ ਤੇ "ਚਲਿਤ੍ਰ ਜੋਤੀ ਜੋਤਿ ਸਮਾਵਣ ਕੇ" ਲਿਖੇ ਹੋਏ ਮਿਲਦੇ ਹਨ। ਇਹ ਪਿਰਤ ਵੀ ਆਦਿ ਬੀੜ ਦੀ ਤੋਰੀ ਲਗਦੀ

[13]ਉਹੀ, ਪਲੇਟ ੧੧.

[14]ਦੇਖੋ ਮਨੋਹਰ ਸਿੰਘ ਮਾਰਕੋ, "ਖਾਰੀ ਬੀੜ ਬਾਰੇ", 'ਗੁਰਮਤਿ ਪ੍ਰਕਾਸ਼', ਜੁਲਾਈ ੧੯੭੩ ਅੰਕ, ਪੰਨੇ ੪੭ ਤੇ ੪੯.

ਹੈ। ਮੰਨਿਆ ਜਾਂਦਾ ਹੈ ਕਿ ਪਹਲੇ ਚਾਰ ਗੁਰੂ ਸਾਹਿਬਾਨ ਦੇ ਸਮਾਵਣ ਦੇ ਚਲਿਤ੍ਰ ਆਦਿ ਬੀੜ ਵਿਚ ਸਤਿਗੁਰਾਂ ਦੀ ਆਗਿਆ ਨਾਲ ਚੜ੍ਹਾਏ ਗਏ ਸਨ। ਇਹ ਉਨ੍ਹਾਂ ਦੇ ਦਿਵਸਾਂ ਨੂੰ ਮਨਾਣ ਲਈ ਇਕ ਤਰ੍ਹਾਂ ਦਾ ਯਾਦ-ਪਤ੍ਰ ਸੀ। ਇਸ ਨੂੰ ਵੇਖ ਕੇ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸੰਬੰਧਿਤ ਬੀੜ, ਜਿਸ ਵਿਚ ਇਹ ਲਗਾ ਹੋਇਆ ਹੈ, ਕਿਹੜੇ ਗੁਰੂ ਮਹਾਰਾਜ ਦੇ ਸਮੇਂ ਦੀ ਹੈ, ਯਾ ਉਸ ਦੀ ਮੂਲ ਕਾਪੀ, ਜਿਸ ਤੋਂ ਇਹ ਨਕਲ ਕੀਤੀ ਜਾ ਰਹੀ ਹੈ, ਕਿਹੜੇ ਗੁਰੂ ਸਾਹਿਬ ਦੇ ਸਮੇਂ ਨਾਲ ਸੰਬੰਧ ਰਖਦੀ ਹੈ। ਚਲਿਤ੍ਰਾਂ ਦੀ ਲਿਖਣ-ਸ਼ੈਲੀ ਕੀ ਬੀੜਾਂ ਦੇ ਆਪਸੀ ਸੰਬੰਧ ਨਿਰਧਾਰਿਤ ਕਰਨ ਵਿਚ ਸਹਾਈ ਹੁੰਦੀ ਹੈ ? ਸਾਡਾ ਉੱਤਰ ਹੈ, "ਨਹੀਂ"। ਸ੍ਰੀ ਗੁਰੂ ਹਰਿਗੋਬਿੰਦ ਜੀ ਦੇ "ਪੰਜ ਦਿਨ ਸਾਂਗ ਹੋਆ" ਵਾਲੀ ਲਿਖਤ ਸਭ ਤੋਂ ਪਹਲਾਂ 'ਕਰਤਾਰਪੁਰੀ ਬੀੜ' ਵਿਚ ਲਿਖੀ ਗਈ ਦੱਸੀਦੀ ਹੈ। ਇੱਥੋਂ ਹੀ ਇਹ ਕਾਨਗੜ੍ਹ ਵਾਲੇ ਗ੍ਰੰਥ ਵਿਚ ਪਹੁੰਚੀ ਜਿਸ ਦਾ ਲਿਖਾਰੀ ਇਸ ਦੇ ਸੰਮਤ੍ਰ ੧੭੧੮ ਵਿਚ ਕੀਰਤਿਪੁਰ ਵਿਚ ਲਿਖੇ ਜਾਣ ਦਾ ਦਾਅਵਾ ਕਰਦਾ ਹੈ। ਤਾਂ ਵੀ, ਧਿਆਨ ਦੇਣ ਯੋਗ ਗੱਲ ਇਹ ਹੈ ਕਿ ਕਿਸੇ ਵਿਸ਼ੇਸ਼ ਸ਼ੈਲੀ ਵਿਚ ਲਿਖੀਆਂ ਜੋਤੀ ਜੋਤਿ ਸਮਾਵਣ ਦੀਆਂ ਤਿਥਾਂ ਸੁੰਬੰਧਿਤ ਬੀੜਾਂ ਨੂੰ ਇਕ ਦੂਜੇ ਦੀ ਨਕਲ ਨਹੀਂ ਬਣਾਦੀਆਂ। ਜਿਵੇਂ ਕਿ ਅਸੀਂ ਹੁਣੇ ਦਸਿਆ ਹੈ, "ਪੰਜ ਦਿਨ ਸਾਂਗ ਹੋਆ" ਵਾਲੀ ਲਿਖਤ 'ਕਾਨਗੜ੍ਹ ਵਾਲੀ ਬੀੜ' ਵਿਚ ਹੈ ਤੇ 'ਭਾਈ ਬੰਨੋ ਵਾਲੀ ਬੀੜ' ਵਿਚ ਵੀ ਹੈ; ਪਰ ਦੋਹਾਂ ਦੀ ਸ਼ਾਖਾ ਨਹੀਂ ਰਲਦੀ। 'ਕਾਨਗੜ੍ਹ ਵਾਲੀ ਬੀੜ' ਸਵੈਯਾਂ ਉਪਰ ਸਮਾਪਤ ਹੁੰਦੀ ਹੈ ਜਦੋਂ ਕਿ ਕਰਤਾਰਪੁਰੀ ਤੇ ਭਾਈ ਬੰਨੋ ਵਾਲੀ, ਦੋਹਾਂ ਬੀੜਾਂ ਵਿਚ ਭੋਗ 'ਵਾਰਾਂ ਤੇ ਵਧੀਕ ਸਲੋਕਾਂ' ਉੱਤੇ ਪੈਂਦਾ ਹੈ।

'ਕਾਨਗੜ੍ਹ ਵਾਲੀ ਬੀੜ' (ਨੰ. ੧੫, ਸੰਮਤ੍ਰ ੧੭੧੮) ਦੇ ਜੋਤੀ ਜੋਤਿ ਸਮਾਵਣ ਦੇ ਚਲਿਤ੍ਰਾਂ ਵਿਚ ਬਾਬਾ ਗੁਰਦਿੱਤਾ ਤੇ ਗੁਰੂ ਹਰਿਗੋਬਿੰਦ ਜੀ ਦੇ ਚਲਾਣੇ ਦੀਆਂ ਤਿਥਾਂ ਹੇਠ ਦਿੱਤੇ ਸ਼ਬਦਾਂ ਵਿਚ ਦਿੱਤੀਆਂ ਹੋਈਆਂ ਹਨ :—

ਮਹਲਾ ੮ ਅਠਵੇ ਜੀ ਕਾ ਨਕਲੁ ਹੈ ਖਾਸ ਕਲਮ ਆਪਣੀ ਹਥੀ ਲਿਖਿਆ ਕਰਤੇ ਪੁਰਖਿ

ਸੰਮਤੁ ੧੬੯੫ ਚੇਤ ਸੁਦੀ ੧੦ ਸ੍ਰੀ ਗੁਰੂ ਬਾਬਾ ਜੀ ਸਮਾਣੇ ਕੀਰਤਿਪੁਰਿ
ਸੰਮਤੁ ੧੭੦੧ ਚੇਤ ਸੁਦੀ ੫ ਆਦਿਤਵਾਰਿ ਨਉ ਘੜੀਆਂ ਰਾਤਿ ਜਾਂਦੀ ਨੂੰ ਸ੍ਰੀ ਸਤਿਗੁਰੂ ਕਰਣ ਕਾਰਣ ਸਮਰਥੁ ਕਰਤਾ ਪੁਰਖੁ ਨਿਰੰਕਾਰੁ ਨਿਰਵੈਰੁ ਅਕਾਲ ਮੂਰਤਿ ਕਰਤਾਪੁਰਖੁ ਸ੍ਰੀ ਹਰਿਗੋਬਿੰਦ ਜੀ ਸਮਾਣੇ ਕੀਰਤਿਪੁਰ ਕੈ ਹੇਠਿ ਬਾਪਲ ਪਤਾਲਗੜ੍ਹ ਨਾਉ ਥਾ ਕੋਠੇ ਵਿਚਿ ਪੰਜਿ ਦਿਹ ਸਾਂਗੁ ਹੋਆ ਰਾਤਿ ਆਵਦੀ ਸਮਾਣਾ। ਨਦੀ ਉਤੇ ਦਾਗੁ ਦਿਤਾ ਰਾਜੁ ਕਹਲੂਰ ਕੈ ਵਿਚਿ ਅਗੈ ਜੋ ਗੁਰੂ ਭਾਵੈਗਾ ਸੋ ਹੋਵੈਗਾ ਤਾਂ ਕੋਈ ਜੀਵੈਗਾ ਸੋ ਲਖੈਗਾ ਗੁਰੂ ਕੀ ਗਲ ਗੁਰੂ ਜਾਣੈ ॥

ਇਹੀ ਸੂਚਨਾ ਜੀ. ਬੀ. ਸਿੰਘ ਦੀ ਪਾਈ ਦਸ ਅਨੁਸਾਰ, ਬੁਰਹਾਨਪੁਰ ਵਿਚ ਹਠੀ ਸਿੰਘ ਦੇ ਅਸਥਾਨ 'ਤੇ ਇਕ ਪ੍ਰਾਚੀਨ ਬੀੜ ਵਿਚ ਵੀ ਦਿੱਤੀ ਹੋਈ ਹੈ ਤੇ ਇਕ ਹੋਰ ਬੀੜ ਵਿਚ ਵੀ ਮੌਜੂਦ ਸੀ, ਜੋ ਸੰਮਤੁ ੧੮੨੬ ਦੀ ਲਿਖੀ ਹੋਈ ਤੇ ਨਥਾ ਸਾਹਿਬ ਦੀ ਸੰਗਤ ਢਾਕਾ ਸਾਹਿਬ ਵਿਚ ਦੱਸੀਦੀ ਸੀ।[15] ਹਠੀ ਸਿੰਘ ਵਾਲਾ ਗ੍ਰੰਥ ਸ਼ੇਖ ਫ਼ਰੀਦ ਦੇ ਸਲੋਕਾਂ 'ਤੇ ਸਮਾਪਤ ਹੁੰਦਾ ਸੀ ਤੇ ਨੱਥਾ ਸਾਹਿਬ ਦੀ ਸੰਗਤ ਵਾਲਾ ਸਵੈਯਾਂ ਉਪਰ। ਸ਼ਾਖਾਵਾਂ ਦੀ ਸਾਂਝ ਇੱਥੇ ਵੀ ਨਹੀਂ ਹੈ। ਇਸ ਤੋਂ ਇਕ ਵਾਰ ਫਿਰ ਇਹ ਸਪਸ਼ਟ ਹੋ ਜਾਂਦਾ ਹੈ ਕਿ ਬਾਬਾ ਗੁਰਦਿੱਤਾ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮਾਵਣ ਦੀ ਸੂਚਨਾ ਦਾ ਉਪਰਲੇ ਸ਼ਬਦਾਂ ਵਿਚ ਮਿਲਣਾ, ਇਸ ਗੱਲ ਦੀ ਗਰੰਟੀ ਨਹੀਂ ਕਿ ਸੂਚਨਾ ਵਾਲੀਆਂ ਸਾਰੀਆਂ ਬੀੜਾਂ ਦਾ ਮੂਲ ਇਕ ਹੀ ਗ੍ਰੰਥ ਸੀ। ਬੀੜਾਂ ਦੀ ਸਾਂਝ, ਅੰਦਰ ਮਿਲਦੀ ਬਾਣੀ ਨੂੰ ਘੋਖਣ ਤੋਂ ਹੀ ਸਿਧ ਹੋ ਸਕਦੀ ਹੈ। ਇਸ ਤੋਂ ਇਹ ਵੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ 'ਜੋਤੀ ਜੋਤਿ ਸਮਾਵਣ ਕੇ ਚਲਿਤ੍ਰ' ਵਾਲੀ ਲਿਖਤ ਬੀੜ ਤੋਂ ਸੁਤੰਤਰ ਰੂਪ ਵਿਚ ਸੰਗਤਾਂ ਵਿਚ ਚਲਦੀ 'ਤੇ ਨਕਲ ਹੁੰਦੀ ਆਉਂਦੀ ਸੀ।

## ੧੨. ਲਟਕਦੇ ਅੰਕ

ਕਰਤਾਰਪੁਰੀ ਬੀੜ ਦੀ ਇਕ ਵਿਲੱਖਣਤਾ ਇਸ ਦੇ ਲਟਕਦੇ ਅੰਕ ਹਨ। ਇਹ ਰਾਗੁ ਗਉੜੀ ਤੇ ਰਾਗੁ ਆਸਾ ਵਿਚ ਮਹਲਾ ੫ ਤੇ ਕਬੀਰ ਜੀ ਦੇ ਸ਼ਬਦਾਂ ਦੇ ਸਿਰਲੇਖਾਂ ਨਾਲ ਆਏ ਹਨ। ਇਹ ਅੰਕ ਤਰਨਤਾਰਨੀ ਟੋਲੀ ਦੀ ਦ੍ਰਿਸ਼ਟੀ ਵਿਚ ਵੀ ਪਏ ਸਨ ਤੇ ਉਨ੍ਹਾਂ ਇਨ੍ਹਾਂ ਨੂੰ ਟਿਕ ਮਾਰਕ ਹੋਣ ਦਾ ਪ੍ਰਮਾਣ-ਪਤ੍ਰ ਦਿੱਤਾ ਸੀ।[16] ਸ੍ਵਾਮੀ ਹਰਨਾਮ ਦਾਸ ਨੇ ਲੰਮੀ ਚੌੜੀ ਚਰਚਾ ਪਿੱਛੋਂ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਲਟਕਦੇ ਅੰਕ ਜਿਸ ਸਿਰਲੇਖ ਹੇਠ ਆਏ ਹਨ, ਉਹ ਉਸ ਸਿਰਲੇਖ ਅਧੀਨ ਦਰਜ ਕੀਤੇ ਜਾਣ ਵਾਲੇ ਸ਼ਬਦਾਂ ਦੀ ਗਿਣਤੀ ਦੇ ਸੂਚਕ ਹਨ। ਜਿੱਥੇ ਕਿਤੇ ਸ਼ਬਦਾਂ ਦੀ ਇਹ ਗਿਣਤੀ ਲਟਕਦੇ ਅੰਕ ਅਨੁਸਾਰ ਨਹੀਂ, ਉੱਥੇ ਹੀ ਸ੍ਵਾਮੀ ਜੀ ਸਮਝਦੇ ਹਨ ਕਿ ਕੁਝ ਸ਼ਬਦ ਲਿਖਣੋਂ ਰਹ ਗਏ ਹਨ, ਜਾਂ ਜਾਣ ਬੁੱਝ ਕੇ ਛਡ ਦਿੱਤੇ ਗਏ ਹਨ। ਇੰਞ ਉਹ ਦੋਹਾਂ ਰਾਗਾਂ ਵਿਚ ਭਗਤਾਂ ਦੇ ਛਡੇ ਸ਼ਬਦਾਂ ਦੀ ਗਿਣਤੀ ੬੧ ਦਸਦੇ ਹਨ।[17] ਗੁਰੂ ਸਾਹਿਬਾਨ ਦੇ ਛੱਡੇ ਸ਼ਬਦਾਂ ਦੀ ਗਿਣਤੀ ਵਿਚ ਉਹ ਨਹੀਂ ਪਏ, ਕਿਉਂਜੋ ਉਨ੍ਹਾਂ ਦੀ ਵੱਡੀ ਸਥਾਪਨਾ ਹੀ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਭਗਤ ਬਾਣੀ ਨਹੀਂ ਚੜ੍ਹਾਈ ਗਈ; ਚੁਭਦੇ ਭਾਵਾਂ ਵਾਲੇ ਸ਼ਬਦ ਤਿਆਗ ਦਿੱਤੇ ਗਏ ਹਨ

[15]ਦੇਖੋ 'ਪ੍ਰਾਚੀਨ ਬੀੜਾਂ', ਕ੍ਰਮਵਾਰ, ਪੰਨਾ ੩੨੭-੩੩੯ ਅਤੇ ਪੰਨਾ ੨੯੨-੨੯੬.

[16]ਦੇਖੋ ਪਿੱਛੇ ਪੁਸਤਕ, ਪੰਨਾ ੫੫ ਤੇ ੫੬.

[17]'ਪੁਰਾਤਨਿ ਬੀੜਾਂ ਤੇ ਵਿਚਾਰ' ਭਾਗ ਪਹਿਲਾ, ਪੰਨੇ ੪੩-੬੩.

ਪ੍ਰੋਫੈਸਰ ਸਾਹਿਬ ਸਿੰਘ ਨੇ ਵੀ ਇਨ੍ਹਾਂ ਨੂੰ ਸ਼ਬਦਾਂ ਦੀ ਗਿਣਤੀ ਦਾ ਸੂਚਕ ਮੰਨਿਆ ਹੈ[18] ਪਰੰਤੂ ੩੭ ਸਿਰਲੇਖਾਂ ਵਿਚੋਂ ਕੇਵਲ ੧੮ ਦੀ ਹਾਲਤ ਵਿਚ ਇਹ ਮਾਨਿਅਤਾ ਠੀਕ ਬੈਠਦੀ ਹੈ, ਬਾਕੀ ਵਿਚ ਅਸਫਲ ਹੋ ਜਾਂਦੀ ਹੈ। ਸੋ ਗਿਣਤੀ ਦੇ ਸੂਚਕ ਹੋਣ ਦਾ ਵਿਚਾਰ ਛਡਣਾ ਪੈਂਦਾ ਹੈ। ਨਾਲੇ ਭਗਤ ਬਾਣੀ ਦੇ ਅਣਮੇਲ ਸ਼ਬਦ ਛਡੇ ਜਾਣ ਦੀ ਸੰਭਾਵਨਾ ਨੂੰ ਸ੍ਵੀਕਾਰ ਕਰਦਿਆਂ ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਮਹਲਾ ੫ ਦੇ ਸ਼ਬਦ ਗਿਣਤੀ ਵਿਚ ਤੇ ਆ ਗਏ ਹੋਣ ਤੇ ਪਿੱਛੋਂ ਉਨ੍ਹਾਂ ਨੂੰ ਲਿਖਣ ਤੋਂ ਗੁਰੇਜ਼ ਕੀਤਾ ਗਇਆ ਹੋਵੇ। ਮਹਲਾ ੫ ਦੇ ਸ਼ਬਦਾਂ ਨਾਲ ਆਏ ਲਟਕਦੇ ਅੰਕ ਉਪਰਲੇ ਗਵੈੜ ਨੂੰ ਝੁਠਲਾਉਂਦੇ ਹਨ ਕਿਉਂਜੋ ਉਨ੍ਹਾਂ ਸ਼ਬਦਾਂ ਦੇ ਨ ਚੜ੍ਹਾਣ ਦਾ ਕੋਈ ਕਾਰਣ ਨਹੀਂ ਹੋ ਸਕਦਾ।

ਡਾ. ਮਹਿੰਦਰ ਕੌਰ ਗਿੱਲ ਇਨ੍ਹਾਂ ਨੂੰ ਪੰਜ ਗਾਇਨ ਮਤਾਂ ਨਾਲ ਜੋੜਦੀ ਹੈ: ੧) ਭਾਰਤ ਮਤ, ੨) ਕ੍ਰਿਸ਼ਨ ਮਤ, ੩) ਸ਼ਿਵ ਮਤ, ੪) ਹਨੂਮਾਨ ਮਤ, ਤੇ ੫) ਗੁਰਮਤਿ[19]। ਪਰੰਤੂ ਉਸ ਦੀ ਇਹ ਸਥਾਪਨਾ ਨਿਭਦੀ ਨਹੀਂ, ਕਿਉਂਜੋ ਲਟਕਦੇ ਅੰਕਾਂ ਵਿਚ ਅੰਕ ੬, ੮, ੧੫ ਵੀ ਹੈ, ਇਸ ਹਿਸਾਬ ਛੇਵਾਂ, ਅੱਠਵਾਂ ਤੇ ਪੰਦਰਵਾਂ ਮਤ ਕਿਹੜੇ ਹੋਏ ?

ਪ੍ਰਿੰਸੀਪਲ ਸਤਿਬੀਰ ਸਿੰਘ ਦਾ ਵਿਚਾਰ ਹੈ ਕਿ ਇਹ ਅੰਕ ਘਰੁ ਦੇ ਸੂਚਕ ਹਨ।[20] ਜਿੱਥੋਂ ਤਕ ਰਾਗੁ ਗਉੜੀ ਦੇ ਅੰਕਾਂ ਦਾ ਸਵਾਲ ਹੈ, ਇਹ ਵਿਚਾਰ ਨਿਭ ਜਾਂਦਾ ਹੈ, ਪਰ ਰਾਗੁ ਆਸਾ, ਕਾਫ਼ੀ ਪੰਨਾ ੩੬੯ ਉੱਤੇ ਜੋ ਸ਼ਬਦ ਆਇਆ ਹੈ (ਆਇਆ ਮਰਣੁ ਧੁਰਾਹੁ ਹਉਮੈ ਰੋਈਐ) ਉਸ ਨਾਲ ਘਰ ਤਾਂ ਸਪਸ਼ਟ ਭਾਂਤ ੮ ਲਿਖਿਆ ਹੈ ਤੇ ਲਟਕਦਾ ਅੰਕ ਹੇਠਾਂ ੨ ਹੈ। ਇਸ ਲਈ ਇਹ ਮਤ ਵੀ ਨਹੀਂ ਨਿਭਦਾ।

ਇਸ ਸੰਬੰਧੀ ਸਾਡਾ ਮਤ ਇਹ ਹੈ ਕਿ ਲਟਕਦੇ ਅਕ ਉਨ੍ਹਾਂ ਸ਼ਬਦ-ਸੰਗ੍ਰਹਾਂ ਦੇ ਸੂਚਕ ਹਨ ਜਿਨ੍ਹਾਂ ਵਿਚ ਇਕਤ੍ਰਿਤ ਹੋ ਕੇ ਇਹ ਰਾਗੁ ਗਉੜੀ ਤੇ ਰਾਗੁ ਆਸਾ ਦੇ ਸੰਪਾਦਕ ਪਾਸ ਪਹੁੰਚੇ। ਸੰਪਾਦਕ ਨੇ ਪੜਤਾਲ ਦੀ ਖਾਤਰ ਇਹ ਅੰਕ ਸਿਰਲੇਖਾਂ ਨਾਲ ਲਿਖਵਾ ਤਾਂ ਲਏ, ਪਰ ਕਟੇ ਨਹੀਂ। ਫਲਸ੍ਵਰੂਪ ਇਹ ਉੱਥੇ ਓਵੇਂ ਜਿਵੇਂ ਟਿਕੇ ਰਹੇ ਤੇ ਅੱਗੇ ਨਕਲ ਹੁੰਦੇ ਚਲੇ ਆਏ।

ਸਾਡੇ ਸਰਵੇਖਣ ਵਿਚ ਆਈਆਂ ਪੋਥੀਆਂ ਵਿੱਚੋਂ ਦੋਹਾਂ, 'ਬਾਹੋਵਾਲ ਵਾਲੀ ਪੋਥੀ' (ਨੰ: ੩) ਤੇ 'ਬੀੜ ਅਜਾਇਬ ਘਰ ਪੰਜਾਬੀ ਯੂਨੀਵਰਸਿਟੀ' (ਨੰ. ੨੯) ਵਿਚ ਇਹ ਪ੍ਰਾਪਤ ਹਨ। ਪਹਲੀ ਅੱਡ ਅੱਡ ਬਾਣੀ ਸੰਗ੍ਰਹਾਂ ਤੋਂ ਨਕਲ ਹੋਈ ਪੋਥੀ ਹੈ, ਦੂਜਾ ਗ੍ਰੰਥ ਸਵੈਯਾਂ ਉਪਰ ਸਮਾਪਤ ਹੁੰਦਾ ਹੈ ਜਦੋਂ ਕਿ 'ਕਰਤਾਰਪੁਰੀ ਬੀੜ' ਸਲੋਕ ਵਾਰਾਂ ਤੇ ਵਧੀਕ ਉਪਰ ਸਮਾਪਤ

---

18'ਸ੍ਰੀ ਗੁਰੂ ਗ੍ਰੰਥ ਦਰਪਨ', ਪੋਥੀ ਪਹਲੀ, ਪੰਨਾ ੧੮.

19ਰਾਮਿੰਦਰ ਸਿੰਘ ਤੇ ਨਿਰਵੈਰ ਸਿੰਘ ਅਰਸ਼ੀ, "ਗੁਰੂ ਬਾਣੀ ਦੇ ਸ਼ਬਦ-ਜੋੜਾਂ ਅਤੇ ਅੰਕਾਂ ਸਬੰਧੀ ਕੁਝ ਭੁਲੇਖੇ" 'ਵਰਿਆਮ' (ਮਾਸਿਕ ਪਤ੍ਰ), ਜੂਨ ੧੯੮੯, ਪੰਨਾ ੧੬.

20ਉਹੀ।

ਹੁੰਦੀ ਹੈ । ਇਸ ਤੋਂ ਇਹ ਪਤਾ ਲਗਦਾ ਹੈ ਕਿ ਬੀੜ ਨੰਬਰ ੨੯ ਵਿਚ ਆਏ ਲਟਕਦੇ ਅੰਕ 'ਕਰਤਾਰਪੁਰੀ ਬੀੜ' ਤੋਂ ਨਹੀਂ ਆਏ, ਖੇਤ੍ਰ ਵਿਚ ਘੁੰਮ ਰਹੇ ਬਾਣੀ ਸੰਗ੍ਰਹਾਂ ਤੋਂ ਆਏ ਹਨ । ਚੇਤੇ ਰਹੇ ਕਿ ਸਾਡੀ ਖੋਜ ਅਨੁਸਾਰ ਵੱਖ ਵੱਖ ਰਾਗੁ ਵੱਖ ਵੱਖ ਸਮਿਆਂ ਉੱਤੇ ਅਤੇ ਸੰਭਵਤਾ, ਅੱਡ ਅੱਡ ਲਿਖਾਰੀਆਂ ਹੱਥੋਂ ਸੰਗ੍ਰਹਿਤ ਹੋਏ ਤੇ ਉੱਥੋਂ ਹੀ ਮੁਢਲੀਆਂ ਬੀੜਾਂ ਵਿਚ ਦਰਜ ਹੁੰਦੇ ਰਹੇ । 'ਬਾਹੋਵਾਲ ਵਾਲੀ ਪੋਥੀ' (ਨੰ. ੩) ਤੇ ਬੀੜ ਨੰ. ੨੯ ਵਾਲੇ ਨੇ ਵੀ ਘੁੰਮ ਰਹੇ ਬਾਣੀ-ਸੰਗ੍ਰਹ ਤੋਂ ਹੀ ਲਏ । ਇੰਞ ਹੀ 'ਕਰਤਾਰਪੁਰੀ ਬੀੜ' ਵਾਲੇ ਬਾਰੇ ਕਹਿਆ ਜਾ ਸਕਦਾ ਹੈ ।

## ੧੩. ਜਪੁ ਗੁਰੂ ਰਾਮਦਾਸ ਜੀ ਕੇ ਦਸਤਖਤਾਂ ਕਾ ਨਕਲ

ਪ੍ਰਾਚੀਨ ਬੀੜਾਂ ਦੀ "ਪੋਥੀ ਲਿਖਿ ਪਹੁੰਚੈ" ਵਾਲੀ ਮੁਖ ਸ਼ਾਖਾ ਦੀ ਇਕ ਵਿਲੱਖਣਤਾ ਇਸ ਵਿਚ ਦਰਜ ਜਪੁ ਦਾ ਸ੍ਰੀ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਤੋਂ ਨਕਲ ਹੋਣਾ ਲਿਖਿਆ ਹੈ । ਮੂਲ ਬੀੜ ਵਿਚ, ਜੋ ਸੰਮਤੁ ੧੬੬੧ ਵਿਚ ਪੂਰੀ ਹੋਈ ਤੇ ਜੋ 'ਕਰਤਾਰਪੁਰੀ ਬੀੜ' ਆਪ ਹੋਣ ਦਾ ਦਾਅਵਾ ਕਰਦੀ ਹੈ, ਜਪੁ ਸਿੱਧਾ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਤੋਂ ਨਕਲ ਹੋਇਆ ਲਿਖਿਆ ਹੈ । ਤੇ ਉਸ ਤੋਂ ਅੱਗੇ ਨਕਲ ਹੋਈਆਂ ਬੀੜਾਂ ਵਿਚ ਨਕਲ ਦਰ ਨਕਲ ਦਾ ਪੜਾਉ—ਜਿਹੜਾ ਵੀ ਕੋਈ ਹੈ—ਵਰਣਨ ਹੋਇਆ ਮਿਲਦਾ ਹੈ । ਜਪੁ ਸੰਬੰਧੀ ਇਸ ਟੂਕ ਦਾ ਮਹੱਤਵ ਬੜਾ ਸਪਸ਼ਟ ਹੈ । ਸਿੱਖ ਜਗਤ ਲਈ ਕਿਸੇ ਬਾਣੀ ਦਾ ਗੁਰੂ-ਵਿਅਕਤੀ ਦੀ ਕਲਮ ਤੋਂ ਸਿੱਧਾ ਆਉਣਾ, ਉਸ ਦੀ ਪ੍ਰਮਾਣਿਕਤਾ ਦ੍ਰਿੜ੍ਹ ਕਰਾਣਾ ਹੈ । ਇਸ ਸ਼ਾਖਾ ਦਾ ਸੰਪਾਦਕ, ਜਿਹੜਾ ਵੀ ਉਹ ਕੋਈ ਹੈ, ਠੀਕ ਇਸੇ ਮਤਲਬ ਲਈ ਇਸ ਸੂਚਨਾ ਨੂੰ ਵਰਤ ਰਹਿਆ ਲਗਦਾ ਹੈ, ਪਰ ਇਹ ਟੂਕ ਇਸ ਗੱਲ ਦੀ ਵੀ ਸੰਕੇਤਕ ਹੈ ਕਿ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਤੋਂ ਵਖਰਾ ਕਿਸੇ ਹੋਰ ਪਾਠ ਵਾਲਾ ਜਪੁ ਵੀ ਉਸ ਵਕਤ ਸਿੱਖ ਜਗਤ ਵਿਚ ਪ੍ਰਾਪਤ ਸੀ । ਇਸ ਦੀ ਟੋਹ ਅਸੀਂ 'ਬਾਹੋਵਾਲ ਵਾਲੀ ਪੋਥੀ' (ਨੰ. ੩) ਅਤੇ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਲਾ ਆਏ ਹਾਂ । ਇਨ੍ਹਾਂ ਦੋਹਾਂ ਦੇ ਜਪੁ-ਪਾਠ ਆਪਸ ਵਿਚ ਇੱਨੇ ਰਲਦੇ ਹਨ ਕਿ ਦੋਹਾਂ ਨੂੰ ਕਿਸੇ ਇਕ ਸ੍ਰੋਤ ਤੋਂ ਆਇਆ ਮੰਨਣਾ ਪੈਂਦਾ ਹੈ, ਪਰੰਤੂ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਨਾਲੋਂ ਇਹ ਚੋਖੇ ਭਿੰਨ ਹਨ । "ਪੋਥੀ ਲਿਖਿ ਪਹੁੰਚੇ" ਵਾਲੀ ਸ਼ਾਖਾ ਤੋਂ ਭਿੰਨ ਸਾਡੀਆਂ ਨਿਰਧਾਰਿਤ ਕੀਤੀਆਂ ਪ੍ਰਾਚੀਨ ਬੀੜਾਂ ਦੀਆਂ ਹੋਰਨਾਂ ਸ਼ਾਖਾਂ ਵਿਚ ਜਪੁ ਦੇ ਜੋ ਪਾਠ ਆਏ ਹਨ, ਉਹ ਆਮ ਤੌਰ 'ਤੇ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਦਾ ਹੀ ਅਨੁਸਰਨ ਕਰਦੇ ਹਨ, ਭਾਵੇਂ ਉਹ ਇਸ ਦੇ ਉਸ ਸ੍ਰੋਤ ਤੋਂ ਆਏ ਹੋਣ ਦੀ ਗੱਲ ਨਹੀਂ ਕਰਦੇ । ਸਿੱਟਾ ਇਹ ਕਿ ਪਾਠ-ਭੇਦਾਂ ਦੇ ਪੱਖ ਤੋਂ ਸਾਡੇ ਪਾਸ ਦੋ ਹੀ ਪਾਠ ਹਨ; ਇਕ 'ਬਾਹੋਵਾਲ ਵਾਲੀ ਪੋਥੀ' (ਨੰ. ੩) ਤਥਾ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਦਾ ਅਤੇ ਦੂਜਾ ਗੁਰੂ ਰਾਮਦਾਸ ਦੇ ਦਸਤਖਤਾਂ ਵਾਲਾ । ਇਨ੍ਹਾਂ ਦੋਹਾਂ ਪੋਥੀਆਂ ਵਿਚਲੇ ਜਪੁ ਦੇ ਪਾਠ-ਭੇਦਾਂ ਦਾ ਉੱਲੇਖ ਅਸੀਂ ਸਵਿਸਤਾਰ ਪਿੱਛੇ ਪੰਨਾ ੧੩੮ ਤੇ ੧੩੯ ਉਪਰ ਕਰ ਆਏ ਹਾਂ । ਇਥੇ ਸਾਡਾ ਮਨੋਰਥ ਇਹ ਦਸਣ ਦਾ ਹੈ ਕਿ ਇਨ੍ਹਾਂ ਵਿਚ

ਆਏ ਕਈ ਸ਼ਬਦਾਂ ਦੇ ਰੂਪ, ਲਿਖਣ-ਸ਼ੈਲੀ ਦੇ ਪੱਖ ਤੋਂ, ਪਹਲੀਆਂ ਵਰਣਿਤ ਦੋਹਾਂ ਪੋਥੀਆਂ ਦੇ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਤੋਂ ਪੁਰਾਣੇ ਹਨ। ਉਦਾਹਰਣ ਵਜੋਂ :-

| ਬਾਹੋਵਾਲ ਵਾਲੀ ਪੋਥੀ ਤਥਾ ਵਿਲੱਖਣ ਤੇ ਪ੍ਰਾਚੀਨ ਬੀੜ ਵਿਚ | ਜਪੁ ਗੁਰੂ ਰਾਮਦਾਸ ਜੀ ਦੇ ਦਸਤਖਤ ਵਾਲੀਆਂ ਬੀੜਾਂ ਵਿਚ |
|---|---|
| ਮੁਹਹੁ | ਮੁਹੌ |
| ਧਉਲ | ਧੌਲ |
| ਕਉਣ | ਕੌਣ |
| ਜੀਭਹੁ | ਜੀਭੌ |
| ਪਉਣ | ਪਵਣ |

ਇਸ ਤੋਂ ਸਿੱਧ ਹੁੰਦਾ ਹੈ ਕਿ ਪਹਲੇ ਕਾਲਮ ਵਾਲੇ ਸ਼ਬਦਾਂ ਦੇ ਰੂਪ ਮੁਢਲੇ ਹਨ। ਮੁਢਲਿਆਂ ਜਪੁ-ਪਾਠਾਂ ਵਿਚ ਇਕ ਪਾਠ ਮਿਹਰਬਾਨ ਦੇ ਨਾਂ 'ਤੇ ਚਲਦੇ "ਜਪੁ ਪਰਮਾਰਥ" ਵਿਚ ਵੀ ਉਪਲਬਧ ਹੈ। ਉਸ ਨਾਲ ਤੁਲਨਾ ਕੀਤਿਆਂ 'ਬਾਹੋਵਾਲ ਵਾਲੀ ਪੋਥੀ' (ਨੰ. ੩) ਤੇ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਾਲੇ ਪਾਠ ਉਸ ਨਾਲ ਬਹੁਤ ਜ਼ਿਆਦਾ ਰਲਦੇ ਦਿਸਦੇ ਹਨ। ਇਸ ਲਈ ਇਸ ਵਰਗ ਦੇ ਜਪੁ-ਪਾਠ ਨੂੰ ਅਸੀਂ ਮਿਹਰਬਾਨ ਵਾਲੇ ਜਪੁ-ਪਾਠ ਦਾ ਰੂਪ ਹੀ ਕਹਿ ਸਕਦੇ ਹਾਂ।

ਜਦੋਂ ਆਦਿ ਬੀੜ ਦਾ ਸੰਕਲਣ ਸੰਮਤੁ ੧੬੬੧ ਵਿਚ ਹੋਇਆ, ਤਾਂ ਕਨੌੜੇ ਦਾ ਚਿੰਨ੍ਹ ਗੁਰਮੁਖੀ ਲਿਪੀ ਵਿਚ ਹਾਲੀ ਪ੍ਰਚਲਿਤ ਨਹੀਂ ਸੀ। 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਇਸ ਦੀ ਵਰਤੋਂ ਨਾ ਹੋਣ ਬਰਾਬਰ ਹੈ; ਜਿੱਥੇ ਕਿਤੇ ਇਹ ਹੋਈ ਮਿਲਦੀ ਹੈ, ਬਾਅਦ ਦੇ ਲਿਖਾਰੀਆਂ ਦੀ ਕਾਨੀ (ਕਲਮ) ਦੀ ਉਪਜ ਹੈ। ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਦੇ ਪਾਠ ਵਿਚ 'ਅਉ' ਦੀ ਥਾਂ ਕਨੌੜੇ ਦਾ ਮਿਲਣਾ (ਧੌਲ, ਤੇ ਕੌਣ) ਇਹ ਗੱਲ ਸੋਚਣ ਤੇ ਮਜਬੂਰ ਕਰਦਾ ਹੈ ਕਿ ਜਾਂ ਤਾਂ ਮੁਢਲੀ ਬੀੜ ਵਿਚ ਇਹ ਪਦ ਕਨੌੜੇ ਨਾਲ ਲਿਖੇ ਹੋਏ ਨਹੀਂ ਸਨ; ਜਾਂ ਫਿਰ ਗੁਰੂ ਰਾਮਦਾਸ ਦੇ ਦਸਤਖਤਾਂ ਵਾਲੇ ਜਪੁ ਦਾ ਆਵਿਸ਼ਕਾਰ ਬਾਅਦ ਵਿਚ ਹੋਇਆ। ਕਨੌੜੇ ਦਾ ਪ੍ਰਫੁਲਿਤ ਹੋਣਾ ਸ੍ਰੀ ਗੁਰੂ ਹਰਿਗੋਬਿੰਦ ਦੇ ਕਾਲ ਵਿਚ ਕਿਸੇ ਸਮੇਂ ਕਲਪਿਤ ਕੀਤਾ ਜਾ ਸਕਦਾ ਹੈ। ਓਦੋਂ ਅਨੁਸੁਆਰ ਦੇ ਪ੍ਰਗਟਾਉ ਲਈ ਟਿੱਪੀ ਰਲਾ ਕੇ ਹੋੜਾ ਲਿਖਣ ਦੀ ਪਰਿਪਾਟੀ, (ਜਿਵੇਂ ਮੁਹੌਂ, ਜੀਭੌਂ ਆਦਿ) ਚਲ ਪਈ ਸੀ। ਇਸੇ ਨੇ ਬਾਅਦ ਵਿਚ ਕਨੌੜੇ ਦਾ ਰੂਪ ਧਾਰ ਲਇਆ ਤੇ "ਧਉਲ" ਦੀ ਥਾਂ "ਧੌਲ", "ਕਉਣ" ਦੀ ਥਾਂ "ਕੌਣ" ਲਿਖਿਆ ਜਾਣ ਲਗਿਆ। ਇਸ ਪਖ ਤੋਂ ਦੇਖਦਿਆਂ 'ਕਰਤਾਰਪੁਰੀ ਬੀੜ', ਜਿਸ ਵਿਚ "ਧੌਲ", "ਕੌਣ" ਆਦਿ ਰੂਪ ਆਏ ਹਨ, ਛੱਟਮ ਪਾਤਸ਼ਾਹ ਦੇ ਸਮੇਂ ਦੀ ਕ੍ਰਿਤ ਸਿਧ ਹੁੰਦੀ ਹੈ। ਛੇਵੀਂ ਪਾਤਸਾਹੀ ਦੇ ਨੀਸਾਣੁ ਦਾ ਉਸ ਵਿਚ ਹੋਣਾ ਇਸ ਕਾਲ ਦੀ ਪੁਸ਼ਟੀ

ਵੀ ਕਰਦਾ ਹੈ। ਛੇਵੀਂ ਪਾਤਸ਼ਾਹੀ ਦੇ ਨੀਸਾਣ ਦਾ ਉਸ ਵਿਚ ਹੋਣਾ ਬੀੜ ਦੇ ੧੬੬੧ ਵਿਚ ਲਿਖੇ ਜਾਣ ਦੀ ਜ਼ਾਮਿਨੀ ਕਦਾਚਿਤ ਨਹੀਂ ਭਰਦਾ ਦਿਸਦਾ।

ਜਪੁ ਨੀਸਾਣੁ : ਕਈ ਬੀੜਾਂ ਦੇ ਸੂਚੀ-ਪਤ੍ਰ ਤਤਕਰਿਆਂ ਵਿਚ "ਜਪੁ" ਦੀ ਪ੍ਰਤੀਕ "ਜਪੁ ਨੀਸਾਣੁ" ਜਾਂ ਨਿਪਟ "ਜਪੁ" ਮਿਲਦੀ ਹੈ। "ਜਪੁ" ਤਾਂ ਸਿੱਧਾ ਬਾਣੀ ਦਾ ਨਾਂ ਹੈ, ਪਰ "ਜਪੁ ਨੀਸਾਣੁ" ਕੀ ਹੈ ? ਇਸ ਦੀਆਂ ਦੋ ਵਿਆਖਿਆਵਾਂ ਹੋ ਸਕਦੀਆਂ ਹਨ: ਪਹਲੀ ਇਹ ਕਿ ਬੀੜ ਦਾ ਉਤਾਰਾ ਕਰਨ ਵਾਲੇ ਨੇ ਬਾਣੀ ਉਸ ਗ੍ਰੰਥ ਤੋਂ ਨਕਲ ਕੀਤੀ ਜਿਸ ਵਿਚ ਗੁਰੂ ਜੀ ਦੇ ਨੀਸਾਣੁ ਦਾ ਉੱਲੇਖ ਸੀ। ਨਕਲ ਕਰਨ ਵਾਲੇ ਨੇ ਇਹ ਜ਼ਾਹਰ ਕਰਨ ਲਈ ਕਿ ਇਹ "ਜਪੁ" ਕਿਸੇ ਨੀਸਾਣੁ ਵਾਲੇ ਗ੍ਰੰਥ ਤੋਂ ਆਇਆ ਹੈ, "ਜਪੁ" ਦੇ ਨਾਲ "ਨੀਸਾਣੁ" ਵੀ ਲਿਖ ਦਿੱਤਾ। ਦੂਸਰੀ ਵਿਆਖਿਆ, ਜੋ ਵਧੇਰੇ ਢੁਕਵੀਂ ਨਜ਼ਰ ਆਉਂਦੀ ਹੈ, ਉਹ ਇਸ ਬਾਣੀ ਦੇ ਮਹੱਤਵ ਵੱਲ ਸੰਕੇਤ ਕਰਦੀ ਹੈ ਜੋ ਗੁਰੂ ਘਰ ਵਿਚ ਇਸ ਨੂੰ ਪ੍ਰਾਪਤ ਹੈ। ਸੋਢੀ ਮਿਹਰਬਾਨ ਦੇ ਨਾਂ ਤੇ ਮਿਲਦੀ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੀ "ਹਰਿ ਜੀ ਵਾਲੀ ਪੋਥੀ" ਵਿਚ ਜਪੁ ਮਹਾਤਮ ਵਾਲੀ ਗੋਸਟਿ ਵਿਚ ਆਇਆ ਹੈ ਕਿ ਜਦੋਂ "ਜਪੁ" ਰਚਿਆ ਗਇਆ ਤਾਂ ਗੁਰੂ ਬਾਬੇ ਨੇ ਗੁਰੂ ਅੰਗਦ ਨੂੰ ਉਸ ਦਾ ਮਹਾਤਮ ਦਸਦਿਆਂ ਫੁਰਮਾਇਆ, "[ਪੁਰਖਾ ਅੰਗਦਾ] ਮੈ ਥੀ ਪਿਛਲਾ ਜਿ ਕੋਈ ਇਹੁ ਜਪੁ ਪੜੈ ਸੁ ਮੈਨੂੰ ਸਮਾਏ ਹੋਏ ਨੂੰ ਆਏ ਮਿਲੇ। . . . ਪਰ ਪੁਰਖਾ, ਬਿਨਾ ਜਪੁ ਜਪੇ ਤੇ, ਮੈ ਪਾਸਿ ਆਵਨਾ ਨ ਮਿਲਸੀਓ। ਦਰਗਹ ਪਰਮੇਸੁਰ ਕੀ ਮਹਿ ਜਿਸੁ ਪਾਸਿ ਮੇਰਾ ਜਪੁ ਨੀਸਾਣ ਹੋਵੈਗਾ ਸੁ ਮੈ ਪਾਸਿ ਆਵੈਗਾ . . . ਮੁਕਤ ਹੋਇਗਾ"।[21] ਇਥੋਂ ਹੀ "ਜਪੁ ਨੀਸਾਣੁ" ਦਾ ਬੋਲਾ ਚਲਿਆ ਲਗਦਾ ਹੈ।

## ੧੪. ਭਾਈ ਬੰਨੋ ਵਾਲੀ ਬੀੜ

ਇਸ ਬੀੜ ਦੀ ਪਛਾਣ, ਹੋਰਨਾਂ ਗੱਲਾਂ ਦੇ ਨਾਲ, ਜਪੁ ਸਾਹਿਬ ਦੇ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਤੋਂ ਦੂਜੇ ਥਾਂ ਨਕਲ ਹੋਣਾ ਮਿਥੀ ਗਈ ਹੈ, ਸਾਡੇ ਸਰਵੇਖਣ ਵਿਚ ਇਹ ਬੀੜ ਨੰ. ੧੧ (ਕਾਨਪੁਰ ਸਥਿਤ ਭਾਈ ਬੰਨੋ ਵਾਲੀ) ਤੇ ਬੀੜ ਨੰ. ੩੬ (ਬੀੜ ਅਲਮ ਮੰਦਿਰ ਵਾਲੀ ਪਹਲੀ) ਜਿਹੜੀ ਭਾਈ ਬੰਨੋ ਦੀ ਬੀੜ ਵਾਂਙ ਜਪੁ ਦੇ ਦੂਜੇ ਥਾਂ ਨਕਲ ਹੋਣ ਦਾ ਦਮ ਭਰਦੀ ਹੈ, ਰਾਹੀਂ ਪ੍ਰਤਿਪਾਦਿਤ ਹੈ। ਦੋਹਾਂ ਦਾ ਵਸਤੂ (contents) ਕੁਝ ਵਿਸ਼ੇਸ਼ ਤੇ ਫਾਲਤੂ ਬਾਣੀਆਂ ਦੀ ਸ਼ਮੂਲੀਅਤ ਦੇ ਪੱਖ ਤੋਂ ਰਲਦਾ ਹੈ। ਪਿਛਲੀ, ਕਲਮ ਮੰਦਿਰ ਵਾਲੀ ਪਹਲੀ ਬੀੜ ਵਿਚ ਜੋ ੧੭੮੭ ਬਿਕ੍ਰਮੀ ਵਿਚ ਨਕਲ ਹੋਈ, ਨੀਸਾਣੁ ਨਹੀਂ ਹਨ; ਨਾ ਹੀ ਇਨ੍ਹਾਂ ਦਾ ਉੱਲੇਖ ਤਤਕਰੇ ਵਿਚ ਹੈ। ਇਹ ਸਥਿਤੀ ਯਥਾਰਥ ਦੇ ਅਨੁਕੂਲ ਹੈ। ਪਿੱਛੇ ਅਸੀਂ ਇਸ ਗ੍ਰੰਥ ਦੇ ਗੁਰੂ ਹਰਿਗੋਬਿੰਦ ਜੀ ਦੇ ਸਮੇਂ (੧੬੯੯ ਬਿ.) ਲਿਖੇ ਜਾਣ ਤੇ

[21] ਵੇਖੋ ਮਿਹਰਬਾਨ ਵਾਲੀ 'ਜਨਮਸਾਖੀ ਗੁਰੂ ਨਾਨਕ ਦੇਵ ਜੀ', ਸੈਂਚੀ ਦੂਜੀ, ਪੰਨਾ ੨੫੯.

ਇਸ ਵਿਚ ਛੇਵੇਂ ਗੁਰੂ ਸਾਹਿਬ ਦੇ ਨਾਂ 'ਤੇ ਲੱਗੇ ਨੌਵੇਂ ਗੁਰੂ ਸਾਹਿਬ ਦੇ ਨੀਸਾਣੁ ਦੀ ਗੁੰਝਲ ਖੋਲ੍ਹ ਆਏ ਹਾਂ। ਪਰੰਤੂ ਇਸ ਲਿਖਣ-ਕਾਲ ਦਾ ਨਿਰਣਾ ਹਾਲੀ ਇਕ ਹੋਰ ਸਮਾਧਾਨ ਵੀ ਮੰਗਦਾ ਹੈ। ਜੀ. ਬੀ. ਸਿੰਘ ਦਾ ਮਤ ਹੈ ਕਿ ਭਾਈ ਬੰਨੋ ਵਾਲੀ ਬੀੜ ਵਿਚ ਆਇਆ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਵਾਲਾ ਲੇਖ ਇਸ ਬੀੜ ਦੇ ਕਾਲ ਨੂੰ ਸੰਮਤ ੧੭੩੦ ਅਥਵਾ ੧੬੭੩ ਈਸਵੀ ਤੇ ਖਿਚ ਖੜਦਾ ਹੈ ਕਿਉਂ ਜੋ ਇਸ ਵਿਚ ਵਰਣਿਤ ਨਾਯਕ ਰਾਜੇ ਐਇਰਾਪਤਿ (ਆਇਰਪਤਿ) ਦਾ ਰਾਜ ਇਸੇ ਸਾਲ ਵਿਚ ਘਟਿਆ ਸੀ। ਜਿਵੇਂ ਕਿ ਅਸੀਂ ਪਹਲਾਂ ਲਿਖ ਆਏ ਹਾਂ, ਸਰਦਾਰ ਜੀ.ਬੀ. ਸਿੰਘ ਨੇ ਇਸ ਅਸੰਗਤੀ ਦਾ ਸਮਾਧਾਨ ਇਹ ਗਵੇੜ ਲਾ ਕੇ ਕੀਤਾ ਹੈ ਕਿ ਬੀੜ ਦਾ ਅੰਤਲਾ ਹਿੱਸਾ, ਖਸਤਾ ਹੋ ਜਾਣ ਕਾਰਣ, ਨਵੇਂ ਸਿਰਿਓਂ, ਮੂਲ ਲਿਖਤ ਵਿਚ ਬਹੁਤ ਚਿਰ ਪਿੱਛੋਂ ਪਾਇਆ ਗਇਆ। ਪਰ ਇਹ ਗੱਲ ਠੀਕ ਨਹੀਂ। ਬੀੜ ਇਕ ਹੱਥ ਦੀ ਲਿਖੀ ਹੋਈ ਹੈ ਤੇ ਹਕੀਕਤ ਰਾਹ ਮੁਕਾਮ ਵਾਲਾ ਹਿੱਸਾ ਉਸ ਦਾ ਅਸਲੀ ਤੇ ਮੂਲ ਅੰਗ ਹੈ। ਇਹ ਤਥ ਸਾਨੂੰ 'ਹਕੀਕਤ ਰਾਹ ਮੁਕਾਮ' ਦੇ ਰਚਨਾ-ਕਾਲ ਦੇ ਪ੍ਰਸ਼ਨ ਵੱਲ ਲੈ ਜਾਂਦਾ ਹੈ।

'ਹਕੀਕਤ ਰਾਹ ਮੁਕਾਮ' ਦਾ ਰਚਨਾ-ਕਾਲ : ਸਰਦਾਰ ਜੀ.ਬੀ. ਸਿੰਘ ਦੇ 'ਹਕੀਕਤ ਰਾਹ ਮੁਕਾਮ' ਦੇ ੧੭੩੦ ਦੀ ਰਚਨਾ ਹੋਣ ਦੇ ਨਿਰਣੇ ਨਾਲ ਸਾਡੀ ਸਹਮਤੀ ਨਹੀ। ਤੰਜੌਰ ਦੇ ਨਾਯਕ-ਸ਼ਾਸ਼ਕਾਂ ਬਾਰੇ ਕੀਤੀ ਸਾਡੀ ਪੁਛ-ਗਿਛ ਇਹ ਦਸਦੀ ਹੈ ਕਿ ਤੰਜੌਰ ਵਿਚ ਨਾਯਕ-ਰਾਜ ੧੫੩੨ ਈ. ਵਿਚ ਸਥਾਪਤ ਹੋਇਆ ਤੇ ੧੬੭੪ ਈ. ਤਕ ਰਹਿਆ। ਇਸ ਦੇ ਨਾਯਕ ਰਾਜੇ ਹੇਠ ਲਿਖੇ ਅਨੁਸਾਰ ਹੋਏ[22] :

| | |
|---|---|
| ਪਹਲਾ, ਸੇਵੱਪਾ ਨਾਯਕ | ੧੫੩੨-੧੫੮੦ ਈ. |
| ਦੂਜਾ, ਅਚਯਤੱਪਾ ਨਾਯਕ | ੧੫੮੦-੧੬੧੪ ਈ. |
| ਤੀਜਾ, ਰਘੁਨਾਥ ਨਾਯਕ | ੧੬੧੪-੧੬੩੪ ਈ. |
| ਚੌਥਾ, ਵਿਜਯ ਰਾਘਵ ਨਾਯਕ | ੧੬੩੪-੧੬੭੪ ਈ. |
| ਪੰਜਵਾਂ, ਚੇਂਗਾਮਲਦਰ ਨਾਯਕ | ੧੬੭੪ ਦੇ ਕੁਝ ਮਹੀਨੇ |

ਜੀ.ਬੀ. ਸਿੰਘ ਨੇ 'ਪ੍ਰਾਚੀਨ ਬੀੜਾਂ' ਵਿਚ 'ਹਕੀਕਤ ਰਾਹ ਮੁਕਾਮ' ਵਿਚ ਵਰਣਿਤ ਰਾਜੇ ਦਾ ਨਾਂ "ਐਇਰਾਪਤਿ ਨਾਇਕ" ਲਿਖਿਆ ਹੈ,[23] ਪਰ ਉਪਰਲਿਆਂ ਵਿੱਚੋਂ ਕੋਈ ਵੀ ਇਸ ਨਾਂ ਨਾਲ ਜਾਣਿਆ ਨਹੀਂ ਜਾਂਦਾ। ਜੀ.ਬੀ. ਸਿੰਘ ਨੇ ਇਸ ਆਖਰੀ ਰਾਜੇ ਨੂੰ ਐਇਰਾਪਤਿ (ਆਇਰਾਪਤਿ) ਕਿਵੇਂ ਮਿਥ ਲਇਆ ? – ਇਸ ਗੱਲ ਦੀ ਸਾਨੂੰ ਸਮਝ ਨਹੀਂ ਆਈ। ਘੱਟੋ ਘੱਟ ਦੱਖਣ ਦੇ ਇਤਿਹਾਸ-ਵੇਤਿਆਂ ਨੂੰ ਇਸ ਨਾਂ ਦੇ ਕਿਸੇ ਰਾਜੇ ਦੇ ਹੋਣ ਦਾ ਪਤਾ ਨਹੀਂ। ਇਸ ਪਰਥਾਇ ਜੀ.ਬੀ. ਸਿੰਘ ਆਪਣੀ ਪੁਸਤਕ ਵਿਚ

[22] ਦੇਖੋ Vriddhagiri-San, *The Nayaks of Tanjore*, Pub. Annamalai University, 1942.

[23] 'ਪ੍ਰਾਚੀਨ ਬੀੜਾਂ' ਪੰਨਾ ੩੭੨.

ਲਿਖਦਾ ਹੈ :

> ਤੰਜੌਰ ਵਿਚ ਨਾਯਿਕਾਂ ਦਾ ਰਾਜ ੧੫੩੨ [ਸੰਮਤੁ ੧੫੮੯] ਵਿਚ ਕਾਇਮ ਹੋਇਆ ਹੈ। ਉਹ ਨਾਯਿਕ ਜਿਸ ਵਲ 'ਹਕੀਕਤ ਰਾਹ ਮੁਕਾਮ' ਵਿਚ ਇਸ਼ਾਰਾ ਹੈ ਤੰਜੌਰ ਦਾ ਛੇਕੜਲਾ ਨਾਯਿਕ ਸੀ ਜਿਸ ਨੂੰ ਬੀਜਾਪੁਰ ਦੇ ਜਰਨੈਲ ਏਕੋਜੀ ਭੋਂਸਲੇ (ਸ਼ਿਵਾ ਜੀ ਦਾ ਛੋਟਾ ਭਰਾ) ਨੇ ਮਦਦ ਦੇ ਕੇ ਗੱਦੀ ਤੇ ਬਿਠਾਇਆ ਸੀ। ਏਕੋਜੀ ਦੇ ਭਾਗਾਂ ਨੂੰ ਸੁਲਤਾਨ ਬੀਜਾਪੁਰ ਇਹਨੀ ਦਿਨੀ ਹੀ ਮਰ ਗਇਆ; ਅਤੇ ਕੁਝ ਸਾਜ਼ ਬਾਜ਼ ਹੋ ਕੇ ਏਕੋ ਜੀ ਨੇ ਨਾਯਿਕ ਨੂੰ ਕੱਢ ਕੇ ਤੰਜੌਰ ਦਾ ਰਾਜ ਆਪ ਸੰਭਾਲ ਲਿਆ। . . . ਇਹ ਵਾਕਿਆ ਸੰਨ ੧੬੭੩ ਦਾ ਹੈ।[24]

"ਐਇਰਾਪਤਿ" ਆਇਰਜਾਤੀ ਦੇ ਲੋਕਾਂ ਦੇ ਕਿਸੇ ਸਰਦਾਰ ਦਾ ਨਾਂ ਤਾਂ ਹੋ ਸਕਦਾ ਹੈ, ਤੰਜੌਰ ਦੇ ਰਾਜੇ ਦਾ ਨਹੀਂ। ਇਸ ਲਈ ਐਇਰਾਪਤਿ ਨੂੰ ਅੰਤਲੇ ਰਾਜੇ ਨਾਲ ਇਕਮਿਕ ਮੰਨ ਕੇ "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ" ਦਾ ਸਮਾਂ ੧੬੭੩ ਜਾਂ ੧੬੭੪ ਈਸਵੀ ਮਿਥਣਾ ਭੁੱਲ ਹੋਵੇਗੀ। ਸਰਦਾਰ ਜੀ.ਬੀ. ਸਿੰਘ ਉਕਾਈ ਖਾ ਗਏ ਲਗਦੇ ਹਨ। ਉਨ੍ਹਾਂ ਦੀ ਸੂਚਨਾ ਨਿਰਮੂਲ ਸਿਧ ਹੋ ਰਹੀ ਹੈ। ਇਸ ਲਈ ਸਾਨੂੰ ਇਸ ਬੀੜ ਦਾ ਲਿਖਣ-ਕਾਲ ੧੬੯੯ ਮੰਨ ਲੈਣ ਵਿਚ ਕੋਈ ਆਪੱਤੀ ਨਹੀਂ। ਪ੍ਰਾਪਤ ਪ੍ਰਾਚੀਨ ਬੀੜਾਂ ਵਿਚੋਂ ਇਹ ਇਸ ਹਿਸਾਬ ਸਭ ਤੋਂ ਪੁਰਾਣੀ ਬੀੜ ਹੈ।

## ੧੫. ਕੁਝ ਬੀੜਾਂ ਦਾ ਸ਼ਾਖਾਗਤ ਅਧਿਐਨ

ਭਾਈ ਬੰਨੋ ਵਾਲੀ ਉਪਸ਼ਾਖਾ ਦੀਆਂ ਨਕਲ-ਦਰ ਨਕਲਾਂ ਬਹੁਤ ਹੁੰਦੀਆਂ ਆਈਆਂ ਹਨ। ਪ੍ਰਾਚੀਨ ਬੀੜਾਂ ਵਿਚ ਵੱਡਾ ਹਿੱਸਾ ਇਨ੍ਹਾਂ ਦਾ ਹੀ ਹੈ। ਸਾਡੇ ਆਪਣੇ ਸੰਖੇਪ ਜੇਹੇ ਸਰਵੇਖਣ ਵਿਚ ਅੱਧ ਤੋਂ ਵੱਧ ਬੀੜਾਂ ਇਹੀ ਹਨ। ਇਨ੍ਹਾਂ ਵਿਚ ਦੂਜੇ ਥਾਂ ਤੋਂ ਲੈ ਕੇ ਪੰਜਵੇਂ ਥਾਂ ਤਕ ਹੋਈਆਂ ਨਕਲਾਂ ਸੰਮਿਲਿਤ ਹਨ। ਗਿਆਰਵੀਂ ਥਾਂ 'ਤੇ ਹੋਈ ਨਕਲ ਤਕ ਦੀਆਂ ਬੀੜਾਂ ਵੀ ਬਾਹਰ ਖਿੰਡੀਆਂ ਪੁੰਡੀਆਂ ਮਿਲ ਜਾਂਦੀਆਂ ਹਨ। ਨਕਲ ਦਰ ਨਕਲ ਤੋਂ ਇਹ ਵਿਸ਼ਵਾਸ ਪੈਦਾ ਹੁੰਦਾ ਹੈ ਕਿ ਇਨ੍ਹਾਂ ਬੀੜਾਂ ਦੀਆਂ ਕਾਪੀਆਂ ਇਕ ਦੂਜੇ ਨਾਲ ਇੰਨ ਬਿੰਨ ਰਲਦੀਆਂ ਹੋਣਗੀਆਂ, ਪਰ ਅਜੇਹਾ ਨਹੀਂ ਹੈ। ਇਨ੍ਹਾਂ ਵਿਚ ਸਾਂਝ ਹੈ ਤੇ ਭੇਦ ਵੀ ਹਨ। 'ਭਾਈ ਬੰਨੋ ਵਾਲੀ ਬੀੜ' ਦੇ, ਜਿਹੜੀ ਦੂਜੇ ਥਾਂ ਨਕਲ ਹੋਣ ਦਾ ਦਾਅਵਾ ਕਰਦੀ ਹੈ, ਰਾਗੁ ਦੇਵ ਗਧਾਰੀ, ਨਟ ਨਾਰਾਇਣ ਤੇ ਕਲਿਆਨ ਦੇ ਚਉਪਦਿਆਂ ਦੇ ਜੋੜਾਂ ਵਿਚ ਕੁਛ ਥਾਵਾਂ ਤੇ "ਛਕਾ" ਪਦ ਆਇਆ ਹੈ। 'ਪੰਜਾਬ ਪੁਰਾਤਤ੍ਵ ਵਿਭਾਗ ਦੀ ਬੀੜ' (ਨੰ ੧੭) ਦੇ ਰਾਗੁ ਦੇਵ ਗੰਧਾਰੀ ਅਤੇ ਰਾਗੁ ਕਲਿਆਨ ਵਿਚ ਵੀ "ਛਕਾ" ਪਦ ਦੋ ਤਿੰਨ ਥਾਵਾਂ 'ਤੇ ਦਰਜ ਹੈ। ਇਹ ਪੈਰ-ਚਿੰਨ੍ਹ ਇਨ੍ਹਾਂ ਨੂੰ 'ਭਾਈ ਬੰਨੋ ਵਾਲੀ' ਤੇ 'ਕਰਤਾਰਪੁਰੀ ਬੀੜ'

---

[24] ਉਹੀ, ਪੰਨਾ ੧੪੦, ਹੋਰ ਦੇਖੋ ਪੰਨਾ ੩੪੯.

ਵਾਲੇ ਸਾਂਝੇ ਸੂਤ ਨਾਲ ਜਾ ਜੋੜਦਾ ਹੈ। 'ਪੰਜਾਬ ਪੁਰਾਤਤ੍ਵ ਵਿਭਾਗ ਦੀ ਬੀੜ' (ਨੰ. ੧੭) ਵਿਚ ਰਾਗੁ "ਭੈਰਉ" ਦੀ ਸੰਗਿਆ "ਭੈਰੋ" ਕਰਕੇ ਆਈ ਹੈ। 'ਡੇਰਾ ਭਾਈ ਰਾਮ ਕਿਸ਼ਨ ਵਾਲੀ ਬੀੜ' (ਨੰ. ੧੨) ਇਸ ਪੱਖ ਤੋਂ 'ਪੰਜਾਬ ਪੁਰਾਤਤ੍ਵ ਵਿਭਾਗ ਦੀ ਬੀੜ' ਨਾਲ ਮੇਲ ਖਾਂਦੀ ਹੈ। ਦੋਹਾਂ ਦਾ ਮਤਨ ਸਮਾਨ ਹੈ ਤੇ ਦੋਹਾਂ ਵਿਚ ਭਗਤ ਨਾਮਦੇਵ ਦੇ ਰਾਗੁ ਗੌਂਡ ਵਾਲੇ ਸ਼ਬਦ "ਮੋਹਿ ਲਾਗਤੀ ਤਾਲਾ ਬੇਲੀ" ਦੇ ਪਿੱਛੇ ਰਹਾਉ ਦੀ ਇਕ ਹੋਰ ਤੁਕ "ਏਈ ਤੇ ਨਾਮਾ ਏਈ ਤੇ" ਪ੍ਰਾਪਤ ਹੈ ਜੋ ਹੋਰ ਕਿਸੇ ਬੀੜ ਵਿਚ ਨਹੀਂ। ਇਸ ਬੀੜ ਵਿਚ "ਛਕਾ" ਪਦ ਸਿਰੀ ਰਾਗੁ ਦੇ ਪਹਲੇ ਛੇ ਸ਼ਬਦਾਂ ਦੇ ਮਗਰ ਅਤੇ ਫਿਰ ਅਸਟਪਦੀਆਂ ਦੇ ਪਿੱਛੇ ਵੀ ਇਕ ਥਾਂ ਆਇਆ ਹੈ। ਰਾਗੁ ਬਿਹਾਗੜਾ, ਨਟ ਨਾਰਾਇਨ ਤੇ ਕਲਿਆਨ ਵਿਚ ਵੀ ਇਹ ਵਰਤਿਆ ਮਿਲਦਾ ਹੈ। ਸਿਰੀ ਰਾਗੁ ਤੇ ਰਾਗੁ ਜੈਤਸਰੀ ਨਿੱਕੇ ਮੰਗਲ ਨਾਲ ਆਰੰਭ ਹੁੰਦੇ ਹਨ।

ਸਲੋਕ ਰੂਪੀ ਨੀਸਾਣੁ ਵਾਲੀ ਬੀੜ (ਨੰ. ੨੪) ਜਿਹੜੀ ਗੁਰੂ ਰਾਮਦਾਸ ਦੇ ਦਸਤਖ਼ਤਾਂ ਵਾਲੇ ਜਪੁ ਤੋਂ ਤੀਜੇ ਥਾਂ ਨਕਲ ਹੈ, ਆਪਣੀ ਕਟ-ਵਢ ਤੋਂ ਪਹਲਾਂ ਦੀ ਹਾਲਤ ਵਿਚ ਕਬੀਰ ਦੇ ਸਲੋਕ "ਧਰ ਅੰਬਰ ਵਿਚ ਬੇਲੜੀ" (ਰਾਗੁ ਗਉੜੀ), ਭਗਤ ਤ੍ਰਿਲੋਚਨ ਦੇ ਚਉਪਦੇ "ਨਵਨਿਧਿ ਪਰਸੀ ਤਉ ਕਾਹਿ", ਮੀਰਾਬਾਈ ਦੇ ਸ਼ਬਦ "ਮਨ ਹਮਾਰਾ ਬਾਧਿਓ ਮਾਈ", ਸੂਰਦਾਸ ਦੇ ਸ਼ਬਦ, "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਅਤੇ ਸਾਰੀਆਂ ਫ਼ਾਲਤੂ ਬਾਣੀਆਂ ਨਾਲ ਸੁਸ਼ੋਭਿਤ ਸੀ ਤੇ ਪੰਚਮ ਪਾਤਸ਼ਾਹ ਦਾ ਕਥਿਤ ਛੰਤ "ਰੁਣ ਝੁੰਝਨੜਾ ਗਾਉ ਸਖੀ" ਉਸ ਵਿਚ ਨਹੀਂ ਸੀ। ਪਿੱਛੋਂ ਸੁਧਾਈ ਕਰਨ ਵਾਲੇ ਨੇ ਇਕ ਤਾਂ ਕਬੀਰ ਦਾ ਰਾਗੁ ਗਉੜੀ ਬੈਰਾਗਣਿ ਦਾ ਇਕ ਹੋਰ ਸ਼ਬਦ "ਗਗਨ ਮੰਡਲ ਮਹਿ ਏਕੋ ਸੋਈ" ਹਾਸ਼ੀਏ ਵਿਚ ਵਧਾ ਦਿੱਤਾ; ਦੂਸਰੇ ਕਬੀਰ ਜੀ ਦਾ ਰਾਗੁ ਗਉੜੀ ਵਾਲਾ ਸਲੋਕ "ਧਰ ਅੰਬਰ ਵਿਚ ਬੇਲੜੀ" ਅਤੇ ਤ੍ਰਿਲੋਚਨ ਜੀ ਦਾ ਰਾਗੁ ਗੂਜਰੀ ਵਾਲਾ ਚਉਪਦਾ "ਨਵਨਿਧਿ ਪਰਸੀ ਤਉ ਕਾਹਿ" ਕਟ ਦਿੱਤੇ; ਤੀਸਰੇ, ਪੰਚਮ ਪਾਤਸਾਹ ਦਾ ਕਥਿਤ ਛੰਤ "ਰੁਣ ਝੁੰਝੁਨੜਾ ਗਾਉ ਸਖੀ" ਵਧਾ ਦਿੱਤਾ। ਮੀਰਾ ਦਾ ਸ਼ਬਦ ਤੇ ਫ਼ਾਲਤੂ ਬਾਣੀ ਅੱਗੇ ਹੀ ਸਨ। ਸਿੱਟਾ ਇਹ ਕਿ ਰਾਗੁ ਸੋਰਠਿ ਵਿਚ ਕਬੀਰ ਜੀ ਦੇ "ਅਉਧੂ ਸੋ ਜੋਗੀ ਗੁਰ ਮੇਰਾ" ਵਾਲੇ ਚਉਪਦੇ ਦੇ ਨ ਹੋਣ ਦੇ ਬਾਵਜੂਦ ਇਹ ਬੀੜ ਦਰੁਸਤੀ ਪਿੱਛੋਂ 'ਭਾਈ ਬੰਨੋ ਵਾਲੀ ਮਿਸਲ' ਦੀ ਹੋਣ ਦਾ ਦਮ ਭਰਨ ਲੱਗ ਪਈ ਹੈ।

'ਨੰਦ ਚੰਦ ਸੰਘਾ ਵਾਲੀ ਬੀੜ' (ਨੰ. ੨੫) ਜੋ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਤੋਂ ਪੰਜਵੀਂ ਥਾਂ ਨਕਲ ਹੋਣ ਦਾ ਦਮ ਭਰਦੀ ਹੈ, 'ਕਰਤਾਰਪੁਰੀ ਬੀੜ' ਵਾਲੀ ਉਪਸ਼ਾਖਾ ਤੋਂ ਆਈ ਲਗਦੀ ਹੈ। ਉਸ ਵਿਚ ਰਾਗੁ ਦੇਵਗੰਧਾਰੀ ਵਾਲੇ ਚਉਪਦਿਆਂ ਦੇ ਜੋੜ ਛਕਾ ੧, ਛਕਾ ੨, ਛਕਾ ੩ ਵਿਚ ਲਗੇ ਹੋਏ ਮਿਲਦੇ ਹਨ। ਕੁਝ ਵਾਰਾਂ ਦੇ ਪਿੱਛੇ ਹਿਦਾਇਤੀ ਪਦ "ਸਧੁ" ਤੇ "ਸੁਧੁ ਕੀਚੈ" ਵੀ ਹਨ। ਰਾਗੁ ਕਾਨੜਾ ਮਹਲਾ ੫ ਦੇ ਚਉਪਦਿਆਂ ਦੇ ਘਰਾਂ ਨੂੰ ਮੰਗਲ ਨਾਲ ਨਿਖੇੜਿਆ ਹੋਇਆ ਵੀ ਨਹੀਂ ਜੋ ਮੁਢਲੇ ਸੰਗ੍ਰਹਾਂ ਦੇ ਸੰਕੇਤਕ ਹਨ।

ਮੀਰਾ ਦਾ ਸ਼ਬਦ ਪਹਲਾਂ ਉਸ ਵਿਚ ਨਹੀਂ ਸੀ; ਮਗਰੋਂ ਵਧਾਇਆ ਗਇਆ। ਫ਼ਾਲਤੂ ਬਾਣੀ ਅਗੇ ਹੀ ਮੌਜੂਦ ਸੀ। ਇੰਞ ਭਾਈ ਬੰਨੋ ਵਾਲੀ ਉਪਸ਼ਾਖਾ (ੳ) ਦੀਆਂ ਪ੍ਰਤਿਨਿਧ ਇਹ ਬੀੜਾਂ ਆਪਣੀ ਵੱਡੀ ਅਥਵਾ ਮੁਖ ਸ਼ਾਖਾ, ਜਿਸ ਦਾ ਨਾਂ ਅਸਾਂ "ਪੋਥੀ ਲਿਖਿ ਪਹੁੰਚੇ" ਵਾਲੀ ਸ਼ਾਖਾ ਰਖਿਆ ਹੈ, ਦਾ ਚਿਤ੍ਰ ਅੱਖਾਂ ਸਾਮ੍ਹਣੇ ਲਿਆਉਂਦੀਆਂ ਹਨ।

ਇਸ ਚਿਤ੍ਰ ਦੀ ਹੋਰ ਪ੍ਰੋੜ੍ਹਤਾ ਕਲਮ ਮੰਦਿਰ ਦੀ ਤੀਜੀ, ਸੰਮਤੁ ੧੮੧੭ ਵਾਲੀ ਬੀੜ (ਨੰ. ੪੦) ਤੋਂ ਹੁੰਦੀ ਦਿਸਦੀ ਹੈ। ਉਸ ਵਿਚ ਸਿਰੀ ਰਾਗੁ, ਤੁਖਾਰੀ, ਜੈਤਸਰੀ ਤੇ ਬੈਰਾੜੀ ਛੋਟੇ ਮੰਗਲ ਨਾਲ ਸ਼ੁਰੂ ਹੁੰਦੇ ਹਨ। ਰਾਗੁ ਆਸਾ ਤੇ ਦੇਵਗੰਧਾਰੀ ਵਿਚ "ਛਕਾ" ਪਦ ਕੁਝ ਥਾਵਾਂ 'ਤੇ ਜੋੜਾਂ ਨਾਲ ਵਰਤਿਆ ਮਿਲਦਾ ਹੈ। ਹੋਰ ਵੀ ਕਈ ਸਾਂਝਾਂ ਹਨ '

**ਸਵੈਯਾਂ ਅਤੇ ਸ਼ੇਖ਼ ਫ਼ਰੀਦ ਦੇ ਸਲੋਕਾਂ ਉੱਤੇ ਸਮਾਪਤ ਹੋਣ ਵਾਲੀਆਂ ਬੀੜਾਂ :** ਇਨ੍ਹਾਂ ਨੂੰ ਅਸੀਂ ਦੋ ਵਖ ਵਖ ਸ਼ਾਖਾਵਾਂ ਮੰਨ ਆਏ ਹਾਂ, ਪਰੰਤੂ ਵਸਤੂ ਅਥਵਾ ਮਤਨ ਦੇ ਪੱਖੋਂ ਇਨ੍ਹਾਂ ਵਿਚ ਬਹੁਤ ਘਟ ਅੰਤਰ ਦੇਖਿਆ ਗਇਆ ਹੈ। ਸਾਡੇ ਸਰਵੇਖਣ ਵਿਚ ਸਵੈਯਾਂ ਉਪਰ ਭੋਗ ਪਾਣ ਵਾਲੀਆਂ ਬੀੜਾਂ ਵਿੱਚੋਂ ਬੂੜੇ ਸੰਧੂ ਵਾਲੀ ਬੀੜ (ਨੰ. ੧੩) ਸਭ ਤੋਂ ਪੁਰਾਣੀ ਹੈ। ਇਸ ਵਿਚ ਸਾਨੂੰ ਬੀੜ ਦੀ ਭੰਨ-ਤੋੜ ਤੋਂ ਪਹਲਾਂ ਰਾਗੁ ਗੂਜਰੀ ਵਿਚ ਤ੍ਰਿਲੋਚਨ ਜੀ ਦੇ ਇਕ ਹੋਰ ਸ਼ਬਦ "ਨਵਨਿਧਿ ਪਰਸੀ ਤਉ ਕਾਹਿ" ਅਤੇ ਰਾਗੁ ਮਲਾਰ ਵਿਚ ਪੰਜਵੀਂ ਪਾਤਸ਼ਾਹੀ ਦੇ ਸ਼ਬਦ "ਪ੍ਰਾਨ ਮਾਨ ਏਕ ਨਾਮੁ" ਹੋਣ ਦੀ ਟੋਹ ਮਿਲਦੀ ਹੈ; ਭਾਈ ਬੰਨੋ ਵਾਲੀ ਮਿਸਲ ਦੀਆਂ ਵਿਸ਼ੇਸ਼ ਬਾਣੀਆਂ ਵਿੱਚੋਂ ਕੋਈ ਵੀ ਇਸ ਵਿਚ ਦਰਜ ਨਹੀਂ। ਜਿਹੜੀ ਕੋਈ ਹੈ, ਬਾਅਦ ਵਿਚ ਦਰਜ ਕੀਤੀ ਹੋਈ ਹੈ।

ਕਾਨਗੜ੍ਹ ਵਾਲੀ ਬੀੜ ਵਿਚ ਜੋ ਸੰਮਤੁ ੧੭੧੮ ਦੀ ਲਿਖਤ ਹੈ, ਕਬੀਰ ਦਾ ਰਾਗੁ ਗਉੜੀ ਵਿਚਲਾ ਸਲੋਕ "ਧਰ ਅੰਬਰ ਵਿਚ ਬੇਲੜੀ", ਭਗਤ ਤ੍ਰਿਲੋਚਨ ਦਾ ਰਾਗੁ ਗੂਜਰੀ ਦਾ "ਨਵਨਿਧਿ ਪਰਸੀ ਤਉ ਕਾਹਿ" ਵਾਲਾ ਸ਼ਬਦ ਤੇ ਪੰਚਮ ਪਾਤਸਾਹ ਦਾ ਛੰਤ "ਰੁਣ ਝੁੰਝਨੜਾ ਗਾਉ ਸਖੀ" (ਦੋ ਪੰਗਤੀਆਂ) ਪ੍ਰਾਪਤ ਸਨ ਤੇ ਇਸ ਤੋਂ ਬਿਨਾ ਹੋਰ ਕੋਈ ਫ਼ਾਲਤੂ ਬਾਣੀ ਨਹੀਂ ਸੀ। ਇਹ ਮਗਰੋਂ ਕੀਤੀ ਗਈ ਸੁਧਾਈ ਦੇ ਫਲਸ੍ਵਰੂਪ ਹੁਣ ਖਾਰਿਜ ਹਨ। ਡਾ. ਤ੍ਰਿਲੋਚਨ ਸਿੰਘ ਵਾਲੀ ਬੀੜ (ਨੰ. ੩੫) ਵਿਚ ਸਲੋਕ "ਧਰ ਅੰਬਰ ਵਿਚ ਬੇਲੜੀ", "ਰੁਣ ਝੁੰਝਨੜਾ ਗਾਉ ਸਖੀ" (ਪੂਰਾ ਸ਼ਬਦ) ਤੇ ਸੂਰਦਾਸ ਦੇ ਪਦੇ "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਦੀ ਇਕ ਤੁਕ ਪ੍ਰਾਪਤ ਹੈ, ਇਸ ਤੋਂ ਬਿਨਾ ਭਾਈ ਬੰਨੋ ਦੀ ਸ਼ਾਖਾ ਵਾਲਾ ਹੋਰ ਕੁਝ ਨਹੀਂ।

'ਸਿੱਖ ਰੈਂਫਰੈਂਸ ਲਾਇਬ੍ਰੇਰੀ ਦੀ ਬੀੜ ਨੰ. ੪/੩' (ਸੰਮਤੁ ੧੭੨੨). 'ਰਾਮ ਰਾਇ ਲਿਖਿਤ ਬੀੜ' (ਨੰ. ੨੮ ਸੰਮਤੁ ੧੭੪੯) ਦੀ ਸਥਿਤੀ ਬਾਰੇ ਸਾਡੀ ਜਾਣਕਾਰੀ ਬੜੀ ਸੀਮਿਤ ਹੈ। 'ਅਜਾਇਬ ਘਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਬੀੜ' (ਨੰ. ੨੯, ਸੰਮਤੁ ੧੭੪੯) ਤੇ ਸੋਢੀ ਆਸਾ ਸਿੰਘ ਵਾਲੀ ਬੀੜ (ਨੰਬਰ ੪੩) ਵੀ ਇਸੇ ਸ਼ਾਖਾ ਦੀਆਂ ਬੀੜਾਂ ਹਨ, ਪਰ ਆਪਸੀ ਫ਼ਰਕਾਂ ਤੋਂ ਵਿਹੀਨ ਨਹੀਂ।

ਸ਼ੇਖ ਫ਼ਰੀਦ ਜੀ ਦੇ ਸਲੋਕਾਂ ਉਤੇ ਸਮਾਪਤ ਹੋਣ ਵਾਲੀਆਂ ਬੀੜਾਂ ਵਿੱਚੋਂ ਨੰਬਰ ੮ (ਲਾਹੌਰੀ ਬੀੜ, ਸੰਮਤੁ ੧੬੬੭) ਵਿਚ ਪਹਲਾਂ ਨ ਤਾਂ ਸੂਰਦਾਸ ਦਾ ਸ਼ਬਦ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਸੀ, ਨ "ਰੁਣ ਝੁੰਝਨੜਾ ਗਾਉ ਸਖੀ", ਨ ਮੀਰਾ ਦਾ ਸ਼ਬਦ, ਤੇ ਨ ਫਾਲਤੂ ਬਾਣੀ ਸੀ। ਇਹ ਸਭ ਬਾਅਦ ਵਿਚ ਨੌਵੀਂ ਪਾਤਸ਼ਾਹੀ ਦੀ ਬਾਣੀ ਚੜ੍ਹਾਣ ਵਾਲੇ ਨੇ ਦਰਜ ਕੀਤੇ।

ਬੀੜ ਨੰਬਰ ੧੮ (ਐਮ-ਐਸ. ੧੦੮੪, ਸੰਮਤੁ ੧੭੨੩) ਮੁਢ ਵਿਚ, ਰਾਗੁ ਸੋਰਠਿ ਦੇ ਮਹਲਾ ੫ ਦਾ ਸ਼ਬਦ "ਸੰਤ ਜਨਾ ਸਉ ਦੂਖਨ ਕਰਤਾ", ਕਬੀਰ ਦੇ "ਅਉਧੂ ਸੋ ਜੋਗੀ ਗੁਰ ਮੇਰਾ" ਤੇ ਮੀਰਾ ਦੇ ਸ਼ਬਦ "ਮਨ ਹਮਾਰਾ ਬਾਧਿਓ ਮਾਈ" ਨਾਲ ਵਿਦਮਾਨ ਸੀ, ਮਗਰੋਂ ਸੁਧਾਈ ਵੇਲੇ ਇਹ ਸਭ ਕਟ ਦਿੱਤੇ ਗਏ ਤੇ ਓਦੋਂ ਹੀ "ਰੁਣ ਝੁੰਝਨੜਾ ਗਾਉ ਸਖੀ" ਬੀੜ ਵਿਚ ਵਧਾਇਆ ਗਇਆ। ਫਾਲਤੂ ਬਾਣੀਆਂ ਵਿੱਚੋਂ ਇਸ ਵਿਚ ਕੇਵਲ 'ਰਾਗਮਾਲਾ' ਆਈ ਹੈ, ਪਰ ਤਤਕਰੇ ਵਿਚ ਇਸ ਦਾ ਜ਼ਿਕਰ ਨਹੀਂ ਹੈ। ਇਸ ਤੋਂ ਪਤਾ ਲਗਦਾ ਹੈ ਕਿ ਮੁਢ ਵਿਚ ਇਹ ਗ੍ਰੰਥ ਦਾ ਅੰਗ ਨਹੀਂ ਸੀ, ਬਾਅਦ ਵਿਚ ਘੁਸੇੜੀ ਗਈ।

ਬੀੜ ਨੰਬਰ ੧੯ (ਜੋਗਰਾਜ ਲਿਖਿਤ ਗ੍ਰੰਥ, ਸੰਮਤੁ ੧੭੨੪) ਭੰਨ-ਤੋੜ ਤੋਂ ਪਹਲਾਂ ਭਗਤ ਤ੍ਰਿਲੋਚਨ ਦੇ ਰਾਗੁ ਗੂਜਰੀ ਵਿਚਲੇ ਸ਼ਬਦ, "ਨਵਨਿਧਿ ਪਰਸੀ ਤਉ ਕਾਹਿ" ਨਾਲ ਵਿਭੂਸ਼ਿਤ ਸੀ। ਭਾਈ ਬੰਨੋ ਦੀ ਮਿਸਲ ਦੀ ਹੋਰ ਕੋਈ ਚੀਜ਼ ਪਹਲਾਂ ਇਸ ਵਿਚ ਨਹੀਂ ਸੀ। ਇੰਵ ਸ਼ਬਦਾਂ ਦੇ ਇੱਕੇ ਦੁੱਕੇ ਫ਼ਰਕਾਂ ਤੋਂ ਬਿਨਾ ਇਹ ਦੋਵੇਂ ਸ਼ਾਖਾਵਾਂ ਆਪਣੀ ਆਕ੍ਰਿਤੀ (ਸ੍ਵਰੂਪ) ਵਿਚ ਰਲਦੀਆਂ ਸਨ। ਇਸ ਸ਼ਾਖਾ ਦੀ ਦਸਮ ਪਾਤਸ਼ਾਹ ਦੇ ਸਮੇਂ ਤਕ ਕਦਰ ਕੂਤ ਬਣੀ ਰਹੀ, ਕਿਉਂਜੋ ਉਨ੍ਹਾਂ ਦੇ ਕਾਲ ਤਕ ਇਨ੍ਹਾਂ ਦੀਆਂ ਨਕਲਾਂ ਹੁੰਦੀਆਂ ਰਹੀਆਂ, ਜਿਵੇਂ ਕਿ ਡਾ. ਤ੍ਰਿਲੋਚਨ ਸਿੰਘ ਦੇ ਸੰਮਤੁ ੧੭੬੨ ਵਿਚ ਤਿਆਰ ਹੋਏ ਸੰਚੇ ਤੋਂ ਪਤਾ ਚਲਦਾ ਹੈ।

ਮੂਲਮੰਤ੍ਰ ਤੋਂ ਵਿਹੀਨ ਬੀੜਾਂ : ਇਸ ਸ਼ਾਖਾ ਦੀ ਪ੍ਰਾਚੀਨਤਮ ਪ੍ਰਤਿਲਿਪੀ 'ਸਾਰਨਕੇ ਵਾਲਾ ਗ੍ਰੰਥ' (ਨੰ. ੨੦) ਹੈ। ਇਹ ਭਾਈ ਬੰਨੋ ਵਾਲੀ ਮਿਸਲ ਦੇ ਵਾਧੂ ਸ਼ਬਦਾਂ ਤੇ ਬਾਣੀਆਂ ਦੇ ਰਲਾ ਤੋਂ (ਸਿਵਾਇ ਮੀਰਾ ਬਾਈ ਦੇ ਪਦੇ ਦੇ) ਪਾਕ ਹੈ। ਕਬੀਰ ਜੀ ਦਾ "ਅਉਧੂ ਸੋ ਜੋਗੀ ਗੁਰ ਮੇਰਾ" ਵਾਲਾ ਪਦਾ ਇਸ ਵਿਚ ਬਾਅਦ ਵਿਚ ਵਧਾਇਆ ਗਇਆ ਹੈ। "ਰੁਣ ਝੁੰਝਨੜਾ ਗਾਉ ਸਖੀ" ਵਾਲਾ ਛੰਤ ਪੰਚਮ ਪਾਤਸਾਹ ਦਾ ਮੰਨ ਕੇ ਗ੍ਰੰਥ ਦੇ ਅੰਤ 'ਤੇ ਲਿਖਿਆ ਹੋਇਆ ਹੈ। 'ਰਾਗਮਾਲਾ' ਤੋਂ ਸਿਵਾਇ ਹੋਰ ਕੋਈ ਫ਼ਾਲਤੂ ਬਾਣੀ ਇਸ ਵਿਚ ਨਹੀਂ ਹੈ। ਪਰ ਇਸੇ ਸ਼ਾਖਾ ਦੀ 'ਅਮੋਲਕ ਬੀੜ' (ਨੰ. ੩੯) ਕਬੀਰ ਜੀ ਦੇ ਸਲੋਕ "ਧਰ ਅੰਬਰੁ ਵਿਚ ਬੇਲੜੀ" ਕਬੀਰ ਦੇ ਰਾਗੁ ਸੋਰਠਿ ਦੇ ਪਦੇ "ਅਉਧੂ ਸੋ ਜੋਗੀ ਗੁਰੂ ਮੇਰਾ", ਪੰਚਮ ਪਾਤਸਾਹ ਦੇ ਛੰਤ "ਰੁਣ ਝੁੰਝਨੜਾ ਗਾਉ ਸਖੀ", ਮੀਰਾ ਬਾਈ ਦੇ ਪਦੇ "ਮਨ ਹਮਾਰਾ ਬਾਧਿਓ ਮਾਈ", ਸੂਰਦਾਸ ਦੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਅਤੇ ਫ਼ਾਲਤੂ ਬਾਣੀਆਂ ਨਾਲ ਅੱਟੀ ਪਈ ਹੈ। ਪਾਠ ਇਸ ਸ਼ਾਖਾ ਦੇ, ਸ਼ੁੱਧਤਾ ਦੇ ਪੱਖ ਤੋਂ ਪ੍ਰਸ਼ੰਸਾਮਈ ਹਨ। ਆਸਾ

ਨੰਦ ਸੇਵਾ-ਪੰਥੀ ਲਿਖਿਤ ਬੀੜ (ਨੰ. ੪੨, ਸੰਮਤੁ ੧੯੧੫) ਵੀ ਲਗਪਗ ਪਿਛਲੀ ਦਾ ਹੀ ਅਨੁਸਰਨ ਕਰਦੀ ਦਿਸਦੀ ਹੈ।

ਭਗਤ ਬਾਣੀ ਤੋਂ ਵਿਹੀਨ ਬੀੜਾਂ ਵਾਲੀ ਸ਼ਾਖਾ ਦਾ ਪ੍ਰਤਿਨਿਧ ਸੰਚਾ (ਨੰ. ੫) ਆਪਣੇ ਆਪ ਵਿਚ ਇਕ ਵਿਲੱਖਣ ਸੰਗ੍ਰਹ ਹੈ ਤੇ ਉਸ ਬਾਰੇ ਅਸੀਂ ਸਰਵੇਖਣ ਵਾਲੇ ਵਿਭਾਗ ਵਿਚ ਵੇਰਵੇ ਸਹਿਤ ਲਿਖ ਆਏ ਹਾਂ, ਉਸ ਨੂੰ ਇਥੇ ਦੁਹਰਾਉਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ।

## ੧੯. ਆਦਿ ਬੀੜ ਦੇ ਸਰੂਪਾਂ ਨੂੰ ਪ੍ਰਭਾਵਿਤ ਕਰਨ ਵਾਲੀਆਂ ਘਟਨਾਵਾਂ

ਆਦਿ ਬੀੜ ਦੇ ਲੰਮੇਰੇ ਇਤਿਹਾਸ ਵਿਚ ਕੁਝ ਅਜੇਹੀਆਂ ਘਟਨਾਵਾਂ ਵਾਪਰੀਆਂ ਹਨ ਜਿਨ੍ਹਾਂ ਨੇ ਆਦਿ ਬੀੜ ਦੇ ਸਰੂਪਾਂ ਨੂੰ ਅਤਿ ਸ਼ਕਤੀਸ਼ਾਲੀ ਢੰਗ ਨਾਲ ਪ੍ਰਭਾਵਿਤ ਕੀਤਾ ਹੈ। ਇਨ੍ਹਾਂ ਵਿੱਚੋਂ ਪਹਲੀ ਨੌਵੇਂ ਮਹਲੁ ਦੀ ਬਾਣੀ ਦਾ ਇਸ ਵਿਚ ਚੜ੍ਹਾਇਆ ਜਾਣਾ ਹੈ। ਪੁਰਾਤਨ ਸੰਚਿਆਂ ਵਿੱਚੋਂ ਕੋਈ ਹੀ ਸੰਚਾ ਹੋਵੇਗਾ ਜਿਸ ਨੇ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਨੂੰ ਆਪਣੀ ਬਾਣੀ ਵਿਚ ਸੰਮਿਲਿਤ ਕਰਨ ਲਈ ਲੋੜੀਂਦੀ ਭੰਨ-ਤੋੜ ਕਬੂਲ ਨ ਕੀਤੀ ਹੋਵੇ। ਸਾਡੇ ਸਰਵੇਖਣ ਵਿਚ ਆਈਆਂ ਗੁਰੂ ਤੇਗ ਬਹਾਦੁਰ ਦੇ ਕਾਲ ਤਕ ਦੀਆਂ ਸਤਾਰਾਂ ਬੀੜਾਂ ਵਿੱਚੋਂ 'ਕਰਤਾਰਪੁਰੀ ਬੀੜ' (ਨੰ. ੬), 'ਬੀੜ ਡੇਰਾ ਭਾਈ ਰਾਮ ਕਿਸ਼ਨ' (ਨੰ. ੧੨), 'ਬੂੜੇ ਸੰਧੂ ਵਾਲੀ ਬੀੜ' (ਨੰ. ੧੩), 'ਡੇਹਰਾਦੂਨ ਵਾਲੀ ਬੀੜ' (ਨੰ. ੧੪), 'ਬੀੜ ਪੰਜਾਬ ਪੁਰਾਤਤ੍ਵ ਵਿਭਾਗ' (ਨੰ. ੧੭), 'ਸਾਰਨਕੇ ਵਾਲਾ ਗ੍ਰੰਥ' (ਨੰ. ੨੦)—ਇਹ ਛੇ ਨੌਵੇਂ ਮਹਲੁ ਦੀ ਬਾਣੀ ਤੋਂ ਵਿਹੀਨ, ਆਪਣੀ ਮੁਢਲੀ ਹਾਲਤ ਵਿਚ ਕਾਇਮ ਹਨ; ਬਾਕੀ ਦੀਆਂ ਸਾਰੀਆਂ ਬੀੜਾਂ ਇਸ ਪ੍ਰਕਿਰਿਆ ਦੀ ਜ਼ੱਦ ਹੇਠ ਆਈਆਂ ਹਨ। ਗੁਰੂ ਤੇਗ ਬਹਾਦੁਰ ਦੇ ਸਮੇਂ ਤੋਂ ਬਾਅਦ ਦੇ ਸਾਰੇ ਗ੍ਰੰਥ ਜਿਨ੍ਹਾਂ ਦੀ ਗਿਣਤੀ ਸਾਡੇ ਸਰਵੇਖਣ ਵਿਚ ਵੀਹ ਹੈ, ਨੌਵੇਂ ਮਹਲੁ ਦੀ ਬਾਣੀ ਦੇ ਚੱਕਰ ਵਿੱਚੋਂ ਲੰਘੇ ਗ੍ਰੰਥਾਂ ਦੇ ਉਤਾਰੇ ਹਨ। ਸਰਵੇਖਣ ਤੋਂ ਬਾਹਰ ਮਿਲਦੀਆਂ ਬੀੜਾਂ ਦੀ ਹਾਲਤ ਵੀ ਅਜੇਹੀ ਹੀ ਹੈ।

ਦੂਸਰੀ ਪ੍ਰਭਾਵਸ਼ਾਲੀ ਘਟਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਆਣੇ ਉਪਰੰਤ ਆਦਿ ਬੀੜ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਨੂੰ ਪ੍ਰਾਪਤ ਕਰ ਲੈਣਾ ਹੈ। ਪੋਥੀ "ਪਰਮੇਸਰ ਕਾ ਸਥਾਨ" ਵਜੋਂ ਤਾਂ ਸਿੱਖ ਜਗਤ ਵਿਚ ਪਹਲਾਂ ਹੀ ਜਾਣੀ ਜਾਂਦੀ ਸੀ, ਪਰ ਇਸ ਦੇ ਰਸਮੀ ਤੌਰ 'ਤੇ ਭਾਵੀ ਗੁਰੂ ਘੋਸ਼ਿਤ ਕੀਤੇ ਜਾਣ ਨਾਲ ਇਸ ਦੀ ਪ੍ਰਮਾਣਿਕਤਾ ਦਾ ਵਿਸ਼ੇਸ਼ ਖਿਆਲ ਰਖਿਆ ਜਾਣ ਲਗ ਪਇਆ। ਯਤਨ ਕੀਤਾ ਜਾਣ ਲਗਾ ਕਿ ਸਿੱਖ ਜਗਤ ਵਿਚ ਵਿਚਰ ਰਹੇ ਗ੍ਰੰਥ ਸਾਹਿਬਾਂ ਦੀ ਪ੍ਰਤਿਲਿਪੀ ਮੂਲ ਬਾਬਾ ਜੀ, ਅਥਵਾ ਪੰਚਮ ਪਾਤਸਾਹ ਦੇ ਭਾਈ ਗੁਰਦਾਸ ਹੱਥੋਂ ਤਿਆਰ ਕਰਵਾਏ ਗ੍ਰੰਥ ਦਾ ਅਨੁਸਰਨ ਕਰਦੀ ਹੋਵੇ। ਭਾਈ ਰਾਮ ਰਾਇ ਲਿਖਿਤ ਬੀੜ (ਨੰ. ੨੮, ਸੰਮਤੁ ੧੭੪੯) ਵਿਚ ਇਸ ਗੱਲ ਦਾ ਵੇਰਵਾ ਆਇਆ ਹੈ

ਕਿ "ਇਹ ਗ੍ਰੰਥ ਫਤੇ ਚੰਦ ਦੇ ਗਿਰੰਥ ਕਾ ਨਕਲੁ, ਫਤੇ ਚੰਦ ਦਾ ਗਿਰੰਥ ਪੁਹਕਰ ਕੇ ਗਿਰੰਥ ਕਾ ਨਕਲੁ, ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲ ਸੋਧਿਆ ਹੈ ਪੰਜਵੇਂ ਮਹਲੁ ਗੁਰਦਾਸ ਭਲੇ ਪਾਸਹੁ ਲਿਖਵਾਇਆ ਸੀ ਜੋ ਉਸ ਗਿਰੰਥ ਨਾਲ ਸੋਧੈ ਸੋ ਗਿਰੰਥ ਸੁਧ ਹੋਵੈ। ਜੇ ਫੇਰ ਗਿਰੰਥ ਸੋਧਿਆ ਲੋੜੀਐ ਤਾਂ ਜਗਨੇ ਬ੍ਰਾਹਮਣ ਦੇ ਗਿਰੰਥ ਨਾਲਿ ਸੁਧ ਕਰਿ ਲਇਓ [॥] ਹੋਰਨਾਂ ਗਿਰੰਥਾਂ ਨਾਲਹੁ ਜਗਨੇ ਬ੍ਰਾਹਮਣ ਦਾ ਗਿਰੰਥ ਸੁਧੁ ਕੀਤਾ ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲ ਸੁਧਿ ਕੀਆ ਹੈ।"

ਸੋਧ ਸੁਧਾਈ ਲਈ ਵੱਡੇ ਗ੍ਰੰਥ ਅਥਵਾ ਮੂਲ ਆਦਿ ਬੀੜ ਦੀ ਮੰਗ ਤਾਂ ਮੁਢ ਵਿਚ ਹੀ ਪੈਦਾ ਹੋ ਗਈ ਸੀ, ਪਰ ਇਸ ਦੀ ਭਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਗੱਦੀ ਉੱਤੇ ਬਿਰਾਜਮਾਨ ਹੋਣ ਪਿੱਛੋਂ ਵਧੇਰੇ ਉਤਕੰਠਾ ਨਾਲ ਕੀਤੀ ਜਾਣ ਲੱਗੀ।

ਆਦਿ ਬੀੜ ਦੇ ਇਤਿਹਾਸ ਵਿਚ ਤੀਜੀ ਮਹੱਤ੍ਵਪੂਰਨ ਘਟਨਾ ਸਿੱਖ ਜਗਤ ਦਾ ਰਾਜਨੀਤਿਕ ਤਾਕਤ ਪਕੜ ਜਾਣਾ ਸੀ। ਬਹੁਤ ਸਾਰੇ ਸੰਘਰਸ਼ ਪਿੱਛੋਂ ਜਦੋਂ ਮਿਸਲਾਂ ਕਾਇਮ ਹੋ ਗਈਆਂ ਤਾਂ ਗੁਰੂ ਸਾਹਿਬਾਨ ਦੀਆਂ ਆਪਣੇ ਪਿੱਛੋਂ ਛਡੀਆਂ ਯਾਦਗਾਰਾਂ ਦੀ ਕਦਰ ਕੀਮਤ ਵਧਣ ਲੱਗੀ। ਗੁਰੂ ਸਾਹਿਬਾਨ ਨਾਲ ਜੁੜੇ ਅਸਥਾਨਾਂ ਦੀ ਭਾਲ ਕਰਕੇ ਉੱਥੇ ਗੁਰਦਵਾਰੇ ਸਥਾਪਤ ਕਰਕੇ ਸੁੰਦਰ ਮੰਦਿਰ ਉਸਾਰੇ ਗਏ। ਮਗਰੋਂ ਜਦੋਂ ਸਿੱਖ ਰਾਜ ਸਥਾਪਤ ਹੋਇਆ ਤਾਂ ਇਨ੍ਹਾਂ ਗੁਰਧਾਮਾਂ ਦੇ ਨਾਵਾਂ ਨਾਲ ਵਡੀਆਂ ਵਡੀਆਂ ਜਾਗੀਰਾਂ ਲਾ ਦਿੱਤੀਆਂ ਗਈਆਂ। ਕਰਤਾਰਪੁਰੀ ਸੋਢੀਆਂ ਦੀ ਤਾਂ ਬੜੀ ਚੜ੍ਹ ਮੱਚੀ। ਉਨ੍ਹਾਂ ਪਾਸ ਸੁਰੱਖਿਅਤ ਪੁਰਾਣੀ ਬੀੜ ਨੂੰ, ਜਿਸ ਨੂੰ ਉਹ ਅਸਲੀ ਸ੍ਰੀ ਗੁਰੂ ਅਰਜੁਨ ਦੇਵ ਜੀ ਵਾਲੀ ਪ੍ਰਗਟ ਕਰਦੇ ਸਨ, ਮਹਾਰਾਜਾ ਰਣਜੀਤ ਸਿੰਘ ਵੱਲੋਂ ਬੀੜ ਦੇ ਦਰਸ਼ਨ ਸਮੇਂ ਹਰ ਰੋਜ਼ ਛਿਆਸੀ ਰੁਪਏ ਦੀ ਭੇਟ ਮਿਲਦੀ ਰਹੀ। ਹਰੇਕ ਅਮਾਵਸ ਤੇ ਸੰਗ੍ਰਾਂਦ ਨੂੰ ਛੇ ਸੌ ਰੁਪਏ ਨਜ਼ਰਾਨੇ ਵਜੋਂ ਦਿੱਤੇ ਜਾਂਦੇ ਰਹੇ ਤੇ ਹਰ ਸਾਲ ਇਕ ਕੀਮਤੀ ਸ਼ਾਲ ਤੇ ਘੋੜਾ ਇਸ ਦੇ ਮਾਲਿਕ ਨੂੰ ਭੇਜਣ ਦਾ ਵਿਧਾਨ ਕੀਤਾ ਗਇਆ।[25]

ਮਗਰੋਂ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਨੇ ਸਾਲ ੧੮੬੦ ਈ. ਵਿਚ ਤਿੰਨ ਸਾਲ ਤਕ ਇਸ ਬੀੜ ਨੂੰ ਆਪਣੇ ਕੋਲ ਰਖਿਆ ਤੇ ਇਸ ਕਾਲ ਵਿਚ ਬੀੜ ਨੂੰ ਹਰ ਰੋਜ਼ ਇਕਵੰਜਾ ਰੁਪਏ ਦੀ ਭੇਟ ਦਿੱਤੀ ਜਾਂਦੀ ਰਹੀ।[26] ਸਵਰਗਵਾਸੀ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਦੇ ਮਤ ਅਨੁਸਾਰ ਓਦੋਂ ਹੀ ਮਹਾਰਾਜਾ ਨਰਿੰਦਰ ਸਿੰਘ ਦੇ ਹੁਕਮ ਨਾਲ ਇਸ ਦੀ ਹੂ-ਬ-ਹੂ ਨਕਲ ਕੀਤੀ ਗਈ, ਜੋ ਮਹਾਰਾਜਾ ਪਟਿਆਲਾ ਦੇ ਪੁਸਤਕਾਲੇ ਵਿਚ ਸੁਰੱਖਿਅਤ ਹੈ।[27]

---

[25]ਦੇਖੋ, 'ਪ੍ਰਾਚੀਨ ਬੀੜਾਂ, ਪੰਨਾ ੨੬੨.

[26]ਉਹੀ

[27]ਇਸ ਬੀੜ ਨੂੰ ਵੇਖਣ ਲਈ ਇਸ ਦੇ ਵਰਤਮਾਨ ਵਾਰਿਸ, ਕੈਪਟਨ ਅਮ੍ਰਿੰਦਰ ਸਿੰਘ ਨੂੰ ਬੇਨਤੀ ਕੀਤੀ ਗਈ ਸੀ, ਪਰ ਵੇਖਣ ਦੀ ਆਗਿਆ ਨਹੀਂ ਮਿਲੀ।

ਸਿੱਖ ਸਰਦਾਰਾਂ ਤੇ ਮਹਾਰਾਜਾ ਰਣਜੀਤ ਸਿੰਘ ਹੱਥੋਂ ਪ੍ਰਾਚੀਨ ਯਾਦਗਾਰੀ ਬੀੜਾਂ ਦੀ ਇਸ ਕਦਰ ਨੇ ਕਈਆਂ ਦੇ ਧਰ ਹਿਲਾ ਦਿੱਤੇ। ਏਸੇ ਸਮੇਂ ਬੀੜਾਂ ਨੂੰ ਪੁਰਾਤਨ ਤੇ ਪ੍ਰਮਾਣਿਕ ਪ੍ਰਗਟ ਕਰਨ ਲਈ ਭੰਨ-ਤੋੜ ਹੋਈ। ਕਥਿਤ 'ਭਾਈ ਬੰਨੋ ਵਾਲੀ ਬੀੜ' ਨੂੰ ਵੀ ਇਸੇ ਕਾਲ ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਦਰਸ਼ਨ ਦੀਦਾਰ ਲਈ ਸੱਦਿਆ ਗਇਆ। ਇਸੇ ਕਾਲ ਵਿਚ ਇਸ ਦੇ ਸੰਮਤੁ ਦੀ ਭੰਨ-ਤੋੜ ਹੋਈ ਤੇ ਇਸ ਨੂੰ ਜਾਗੀਰ ਦਿੱਤੇ ਜਾਣ ਦੇ ਯੋਗ ਮੰਨਿਆ ਗਇਆ। 'ਭਾਈ ਬੂੜੇ ਸੰਧੂ ਵਾਲੀ ਬੀੜ' ਵੀ ਇਸੇ ਕਾਲ ਅੰਦਰ ਆਪਣਾ ਅਸਲੀ ਸੰਮਤੁ ੧੭੧੧ ਬਿ. ਗਵਾ ਕੇ ਗੁਰੂ ਅਰਜੁਨ ਦੇਵ ਜੀ ਦੀ ਹਜ਼ੂਰੀ ਵਿਚ ਪੇਸ਼ਉਰ ਵਾਸੀ ਮਿਲਖੀ ਰਾਮ ਲਈ ਸੰਮਤੁ ੧੬੬੨ ਵਿਚ ਲਿਖੀ ਗਈ ਬਾਣੀ ਤੇ ਪੈਂਤੀ ਹਜ਼ਾਰ ਰੁਪਏ ਦੀ ਸਾਲਾਨਾ ਜਾਗੀਰ ਨੂੰ ਪਹੁੰਚੀ। ਜਾਗੀਰ ਪ੍ਰਾਪਤ ਹੋਰ ਬੀੜਾਂ ਵੀ ਹੋਣਗੀਆਂ ਪਰੰਤੂ ਸਾਨੂੰ ਉਨ੍ਹਾਂ ਦਾ ਹਾਲ ਮਲੂਮ ਨਹੀਂ ਹੈ।

ਉਪਰ ਵਰਣਿਤ ਤਿੰਨੇ ਘਟਨਾਵਾਂ ਦਾ ਸਮੂਲਚਾ ਪ੍ਰਭਾਵ ਇਹ ਕਿ ਪੁਰਾਣੀਆਂ ਸਭ ਬੀੜਾਂ ਆਪਣਾ ਮੂਲ ਰੂਪ ਗਵਾ ਕੇ ਉਸ ਵਕਤ ਪ੍ਰਧਾਨ ਹੋ ਚੁਕੀ ਆਦਿ ਬੀੜ ਦੇ ਰੂਪ ਵਿਚ ਢਲਦੀਆਂ ਗਈਆਂ। ਮੁਢਲੀ ਆਦਿ ਬੀੜ ਦਾ ਸਰੂਪ ਤਾਂ ਸਾਨੂੰ ਪਤਾ ਨਹੀਂ, ਪਰ 'ਕਰਤਾਰਪੁਰੀ ਬੀੜ' ਦੇ ਬਦਲੇ ਹੋਏ ਰੂਪ ਦਾ ਪਤਾ ਹੈ। ਇਹੀ ਬਦਲਿਆ ਰੂਪ ਸਾਡੀ ਸੂਝ ਅਨੁਸਾਰ ਲੋਕਾਂ ਦੇ ਵਾਚਣ ਤੇ ਸੁਧਾਈ ਦੇ ਕੰਮ ਆਇਆ, ਕਿਉਂਜੋ ਇਸ ਤਕ ਹੀ ਉਨ੍ਹਾਂ ਦੀ ਪਹੁੰਚ ਸੀ, ਜਦੋਂ ਕਿ ਅਸਲੀ ਬੀੜ ਸਦਾ ਲਈ ਲੋਪ ਹੋ ਚੁਕੀ ਸੀ। ਖੈਰ, ਲਿਖਾਰੀਆਂ ਤੇ ਸੋਧਕਾਂ ਨੇ ਇਸ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਇਆ। ਫਲਸਰੂਪ, ਸੋਧ-ਸੁਧਾਈ ਪ੍ਰਾਪਤ ਜਿੰਨੇ ਵੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਸਾਡੇ ਸਾਮ੍ਹਣੇ ਆਏ ਹਨ, ਉਹ ਇਸੇ ਪਾਠ ਦੀ ਰੂਪ-ਰੇਖਾ ਦੇ ਧਾਰਣੀ ਹਨ ਅਤੇ ਕਈ ਥਾਵਾਂ 'ਤੇ ਤਾਂ ਇਹ ਵੀ ਦੇਖਿਆ ਗਇਆ ਹੈ ਕਿ ਠੀਕ ਪਾਠ ਕਟ ਕੇ ਗ਼ਲਤ ਅਪਣਾ ਲਏ ਗਏ ਹਨ। ਉਦਾਹਰਣ ਵਜੋਂ, 'ਅਮੋਲਕ ਬੀੜ ਪਟਿਆਲਾ' (ਨੰ. ੩੯, ਸੰਮਤੁ ੧੮੧੨) ਆਪਣੇ ਸ਼ੁਧ ਪਾਠਾਂ ਤੇ ਸਿਰਲੇਖਾਂ ਦੀ ਆਕ੍ਰਿਤੀ ਲਈ, ਸਾਡੀ ਜਾਚੇ, ਬੜੀ ਅਦੁੱਤੀ ਬੀੜ ਸੀ। ਪਰ ਇਹ ਵੀ ਕਥਿਤ ਆਦਿ ਗ੍ਰੰਥ ਨਾਲ ਮੇਲਾਨ ਤੇ ਸੁਧਾਈ ਸਮੇਂ ਚੰਗੀ ਮਾਰ ਹੇਠ ਆ ਗਈ। ਇਕ ਤਾਂ ਇਸ ਦੇ ਸਿਰਲੇਖਾਂ ਨੂੰ ਜੋ ਰਾਗਾਂ ਇਤਿਆਦਿ ਬਾਰੇ ਵਿਸਤ੍ਰਿਤ ਤੇ ਮੁਕੰਮਲ ਜਾਣਕਾਰੀ ਦੇਣ ਦਾ ਦਮ ਭਰਦੇ ਹਨ, ਕਟ ਕੇ ਮੁੜ ਕਥਿਤ ਆਦਿ ਬੀੜ ਦੀ ਮੁਢਲੀ ਹਾਲਤ ਵਿਚ ਕਰ ਦਿੱਤਾ ਗਇਆ (ਗਉੜੀ ਨਾਲੋਂ ਚੇਤੀ, ਪੂਰਬੀ, ਆਦਿ ਜਾਤੀਆਂ ਦੇ ਨਾਂ ਹਟਾ ਕੇ ਨਿਪਟ "ਗਉੜੀ" ਰਹਣ ਦਿੱਤਾ ਗਇਆ), ਦੂਜੇ, ਕਈ ਥਾਵਾਂ 'ਤੇ ਠੀਕ ਪਾਠ ਭੰਨ ਕੇ ਮੁੜ ਗ਼ਲਤ ਬਣਾ ਦਿੱਤੇ ਗਏ। ਉਦਾਹਰਣ ਵਜੋਂ, ਵਾਰ ਰਾਗੁ ਮਾਝ ਦੇ ਸਲੋਕ :

ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥
ਮੇ-ਰਵਦਿ ਬਾਦਿਸਾਹਾ ਅਫ਼ਜੂ ਖੁਦਾਇਆ ॥
ਏਕ ਤੂਹੀ ਏਕੁ ਤੁਹੀ ॥

ਵਿਚ "ਖ਼ੁਦਾਇਆ" ਪਾਠ ਠੀਕ ਸੀ ਜਿਵੇਂ ਕਿ ਇਸ ਦੇ ਅਰਥਾਂ (ਐ ਖ਼ੁਦਾ) ਅਤੇ ਉਪਰ "ਰਾਇਆ" ਨਾਲ ਤੁਕਾਂਤ ਤੋਂ ਸਿਧ ਹੁੰਦਾ ਹੈ, ਪਰ ਸੁਧਾਈ ਕਰਨ ਵਾਲੇ ਨੇ ਇਸ ਨੂੰ ਹੜਤਾਲ ਕੇ "ਖ਼ੁਦਾਇ" ਵਿਚ ਬਦਲ ਦਿੱਤਾ, ਕਿਉਂਜੋ ਕਥਿਤ ਆਦਿ ਬੀੜ ਵਿਚ ਪਾਠ "ਖ਼ੁਦਾਇ" ਆਇਆ ਸੀ। ਇਸੇ ਤਰ੍ਹਾਂ ਦੀਆਂ ਉਕਾਈਆਂ ਅਣਜਾਣ ਸੋਧਕਾਂ ਹੱਥੋਂ ਕਈ ਥਾਈਂ ਹੋਈਆਂ ਮਿਲ਼ਦੀਆਂ ਹਨ। ਜਿਨ੍ਹਾਂ ਬਾਰੇ ਕੁਝ ਸੰਕੇਤ ਅਸੀਂ ਸੇਰਵੇਖਣ ਵਾਲੇ ਵਿਭਾਗ ਵਿਚ ਕਰ ਆਏ ਹਾਂ।

## ੧੭. ਬੀੜਾਂ ਵਿਚ ਆਏ ਵਾਧੂ ਸ਼ਬਦ

ਬੀੜਾਂ ਵਿਚ ਵਾਧੂ ਸ਼ਬਦ ਜਿੱਥੇ ਕਿਤੇ ਉਹ ਆਏ ਹਨ, ਅਸੀਂ ਉਨ੍ਹਾਂ ਦਾ ਉੱਲੇਖ ਨਾਲੋ-ਨਾਲ ਕਰਦੇ ਆਏ ਹਾਂ। ਉਨ੍ਹਾਂ ਉਪਰ ਇਕ ਝਾਤ ਫਿਰ ਪਾ ਕੇ ਉਨ੍ਹਾਂ ਦੇ ਸ਼ਾਮਲ ਕੀਤੇ ਜਾਣ ਜਾਂ ਬਾਹਰ ਰੱਖੇ ਜਾਣ ਬਾਰੇ ਵਿਚਾਰ ਕਰਨੀ ਬਣਦੀ ਹੈ। ਸਭ ਤੋਂ ਪਹਲਾਂ 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿੱਚੋਂ ਅਹੀਆਪੁਰ ਵਾਲੀ ਪੋਥੀ ਵਿਚਲੇ ਹੇਠ ਲਿਖੇ ਤਿੰਨ ਸ਼ਬਦ[28] ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਨਹੀਂ :

੧) ਰਾਗੁ ਸੂਹੀ, ਮਹਲਾ ੩ (ਛੰਤ)—"ਕਰ ਲਾਲਚ ਮਨ ਲੋਭਾਣਾ"
੨) ਰਾਗੁ ਧਨਾਸਰੀ, ਮਹਲਾ ੪ —"ਕਾਮ ਕਰੋਧ ਮਾਇਆ ਮਦ ਮੀਠਾ"
੩) ਰਾਗੁ ਤਿਲੰਗ, ਮਹਲਾ ੧ —"ਅਲਹ ਏਕ ਕਰੀਮ ਕੁਦਰਤ"

ਇਨ੍ਹਾਂ ਵਿੱਚੋਂ ਪਹਲਾ "ਕਰ ਲਾਲਚ ਮਨ ਲੋਭਾਣਾ" ਤਾਂ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਮਹਲਾ ੧ ਦੇ ਕਰਤ੍ਰਿਤਵ ਅਧੀਨ ਪ੍ਰਾਪਤ ਹੈ।[29] ਪਰੰਤੂ ਬਾਕੀ ਦੋਹਾਂ ਦੇ ਹੋਰ ਕਿਸੇ ਬੀੜ ਵਿਚ ਹੋਣ ਦਾ ਪਤਾ ਨਹੀਂ। ਸੋ ਸੰਦਿਗਧ ਹਨ।

ਹੁਣ ਲਓ, ਗ਼ੁਲਾਮ ਤੇ ਸਦਾ ਸੇਵਕ ਦੇ ਨਾਂ ਤੇ ਲਿਖ ਕੇ ਕਟੇ ਹੋਏ ਚੌਦਾਂ ਸ਼ਬਦ। ਸਪਸ਼ਟ ਹੈ ਕਿ ਮੁਢ ਵਿਚ, ਜਦੋਂ ਪੋਥੀਆਂ ਲਿਖੀਆਂ ਗਈਆਂ, ਇਹ ਪੂਰੇ ਜਲੌ ਨਾਲ ਪੋਥੀ ਵਿਚ ਸੰਮਿਲਿਤ ਸਨ, ਪਰੰਤੂ ਬਾਅਦ ਵਿਚ ਕਿਸੇ ਪੜਾਉ ਤੇ ਕੱਟ ਦਿੱਤੇ ਗਏ। ਕਟਣ ਦੀ ਵਜ੍ਹਾ ਇਨ੍ਹਾਂ ਦਾ ਅਪ੍ਰਵਾਨ ਹੋਣਾ ਜਾਂ ਇਨ੍ਹਾਂ ਦੇ ਰਚੇਤਿਆਂ ਦਾ, ਲਿਖਾਰੀ ਦਾ ਭਰੋਸਾ ਗਵਾ ਚੁਕੇ ਹੋਣਾ ਹੋ ਸਕਦਾ ਹੈ। ਇਹ ਪਿਛਲੀ ਗੱਲ ਅਸੀਂ ਇਸ ਮਾਨਿਅਤਾ ਉੱਤੇ ਆਧਾਰਿਤ ਕਰ ਰਹੇ ਹਾਂ ਕਿ ਇਨ੍ਹਾਂ ਦਾ ਕਰਤਾ, ਗ਼ੁਲਾਮ ਜਾਂ ਸਦਾ ਸੇਵਕ, ਬਾਅਦ ਵਿਚ ਬਣਿਆ ਗੁਰੂ ਰਾਮਦਾਸ ਹੀ ਸੀ, ਜਿਸ ਨੂੰ ਪੋਥੀ ਦੇ ਮਾਲਕ "ਦੂਜੀ ਹੱਡੀ ਵਿਚੋਂ" ਸਮਝਦੇ ਸਨ। ਜੇ ਭਰੋਸਾ ਗਵਾ ਚੁਕਣ ਵਾਲੀ ਗੱਲ ਠੀਕ ਹੈ ਤਾਂ ਇਨ੍ਹਾਂ ਕਟੇ ਸ਼ਬਦਾਂ ਨੂੰ ਗੁਰੂ

---

[28] ਦੇਖੋ ਪਿਛੇ, ਕ੍ਰਮਵਾਰ, ਪੰਨਾ ੮੦, ੮੩ ਅਤੇ ੮੬.

[29] ਦੇਖੋ ਪਿੱਛੇ, ਪੰਨਾ ੧੫੮.

ਰਾਮਦਾਸ ਦੀ ਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਮਿਲ ਜਾਣੀ ਚਾਹੀਦੀ ਸੀ, ਪਰ ਇਹ ਉਥੇ ਵੀ ਥਾਂ ਨ ਪਾ ਸਕੇ। ਇਸ ਲਈ ਠੀਕ ਗੱਲ ਇਹੀ ਪ੍ਰਤੀਤ ਹੁੰਦੀ ਹੈ ਕਿ ਇਹ ਗੁਰੂ ਬਣਦੇ ਦ੍ਰਿਸਦੇ ਭਾਈ ਜੇਠਾ ਜੀ ਨੂੰ ਗੁਰੂ ਅਮਰਦਾਸ ਜੀ ਦੇ ਮਨੋਂ ਲਾਹੁਣ ਲਈ ਕੱਚੀ ਬਾਣੀ ਨੂੰ ਉਨ੍ਹਾਂ ਦੇ ਨਾਂ 'ਤੇ ਠੇਲ੍ਹਣ ਦਾ ਇਕ ਖੜਯੰਤ੍ਰ ਸੀ, ਜਿਸ ਦਾ ਭੇਦ ਖੁਲ੍ਹਣ 'ਤੇ ਇਹ ਸਾਰੀ ਬਾਣੀ ਕਟ ਦਿੱਤੀ ਗਈ। ਇਸ ਸੰਬੰਧੀ ਅਸੀਂ ਪਿੱਛੇ 'ਬਾਬਾ ਮੋਹਨ ਵਾਲੀਆਂ ਪੋਥੀਆਂ' ਦੇ ਕਟੇ ਸ਼ਬਦਾਂ ਦੇ ਪ੍ਰਕਰਣ ਵਿਚ ਸਵਿਸਤਾਰ ਚਰਚਾ ਕਰ ਆਏ ਹਾਂ।[30]

'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ ਭਗਤਾਂ ਦੇ ਕੁਝ ਪਦੇ ਵੀ ਹਨ, ਜਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਹੀਂ ਮਿਲੀ। ਉਨ੍ਹਾਂ ਦਾ ਬਿਓਰਾ ਇੰਞ ਹੈ :

ਰਾਗੁ ਸੂਹੀ, ਕਬੀਰ : "ਜੈਸੇ ਰੰਗ ਸੁਪਨੇ ਨਿਧਿ ਪਾਈ"
ਰਾਗੁ ਸੂਹੀ, ਨਾਮਦੇਵ : "ਮਾਤਾ ਕਹੇ ਮੇਰੇ ਪੁਤਰਾ"
ਰਾਗੁ ਭੈਰਉ, ਨਾਮਦੇਵ : "ਸੰਤਨ ਕੈ ਏਕੁ ਰੋਟ ਜਾਚਲਾ"
ਰਾਗੁ ਕੇਦਾਰਾ, ਕਬੀਰ : "ਚਾਲੀ ਅਚਲ ਭਈ ਥਿਤਿ ਪਾਈ"
ਰਾਗੁ ਬਸੰਤ, ਨਾਮਦੇਵ : "ਕਿਸਨ ਬਸੰਤ ਭਲੇ ਤੁਮਿ ਆਏ"

ਇਸ ਪ੍ਰਸ਼ਨ ਦਾ ਉੱਤਰ 'ਬਾਬਾ ਮੋਹਨ ਵਾਲੀਆਂ ਪੋਥੀਆਂ' ਤੋਂ ਗੁਰੂ ਸਾਹਿਬ ਦੇ ਲਾਭ ਉਠਾਉਣ ਦੀ ਕਿਰਿਆ ਨਾਲ ਜੁੜਿਆ ਹੋਇਆ ਹੈ। ਗੁਰੂ ਸਾਹਿਬ ਨੇ ਇਨ੍ਹਾਂ ਪੋਥੀਆਂ ਤੋਂ ਕਿੰਨਾ ਕੁ ਲਾਭ ਉਠਾਇਆ ? ਇਸ ਦਾ ਉੱਤਰ ਪੋਥੀਆਂ ਦੇ ਵਸਤੂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਨਾਲ ਤੁਲਨਾਤਮਕ ਅਧਿਐਨ ਤੋਂ ਮਿਲ ਸਕਦਾ ਹੈ, ਜਿਸ ਲਈ ਅਸੀਂ ਕੋਈ ਹੋਰ ਮੌਕਾ ਲੱਭਣ ਦਾ ਵਿਚਾਰ ਰਖਦੇ ਹਾਂ।

'ਪੋਥੀ ਪਿੰਡ ਗੁਰੂ ਹਰਿ ਸਹਾਇ' ਵਿਚ ਪ੍ਰਾਪਤ ਬਾਣੀ ਦਾ ਵੇਰਵਾ ਸਾਡੇ ਸਾਮ੍ਹਣੇ ਨਹੀਂ ਹੈ। ਗਿਆਨੀ ਗੁਰਦਿੱਤ ਸਿੰਘ ਨੇ ਸ਼ੇਖ ਫ਼ਰੀਦ ਜੀ ਦੇ ਅਠੱਤੀ ਸਲੋਕਾਂ ਦਾ ਜ਼ਿਕਰ ਆਪਣੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ' ਵਿਚ ਕੀਤਾ ਹੈ ਜੋ ਇਸ ਪੋਥੀ ਦੇ ਪਤ੍ਰਾ ੬੬੪ ਉਪਰ ਪ੍ਰਾਪਤ ਹਨ।[31] ਪੋਥੀ ਦਾ ਇਹ ਹਿੱਸਾ ਗਿਆਨੀ ਜੀ ਦੀ ਪਾਈ ਦਸ ਅਨੁਸਾਰ ਬਾਅਦ ਵਿਚ ਸੰਮਤੁ ੧੬੬੨ ਦੇ ਲਾਗੇ ਕਿਤੇ ਲਿਖਿਆ ਗਇਆ। ਸੋ ਇਨ੍ਹਾਂ ਦਾ ਆਦਿ ਬੀੜ ਵਿਚ, ਜੋ ਸੰਮਤੁ ੧੬੬੧ ਵਿਚ ਬਣ ਚੁਕੀ ਸੀ, ਚੜ੍ਹਾਇਆ ਜਾਣਾ ਅਸੰਭਵ ਸੀ। ਉਂਞ ਇਹ ਵੀ ਦੇਖਿਆ ਗਇਆ ਹੈ ਕਿ ਮਿਹਰਬਾਨ ਦੇ ਆਪਣੇ ਪਿੱਛੇ ਛੱਡੇ ਬਾਣੀ-ਸੰਗ੍ਰਹਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੀ ਬਹੁਤ ਸਾਰੀ ਬਾਣੀ ਨਾਲ ਸੰਮਿਲਿਤ ਹਨ। ਇੰਞ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬਾਨ ਅਤੇ ਭਗਤਾਂ ਦੇ ਨਾਂ 'ਤੇ ਚਲਦੀ ਪ੍ਰਮਾਣਿਕ ਜਾਂ

---

[30] ਦੇਖੋ ਪਿੱਛੇ, ਪੰਨਾ ੧੦੮.

[31] ਗੁਰਦਿੱਤ ਸਿੰਘ, ਗਿਆਨੀ, "ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ" ਪੰਨੇ ੩੭੧-੩੭੩.

ਅਪ੍ਰਮਾਣਿਕ ਬਾਣੀ, ਜੋ ਵੀ ਸੋਢੀ ਮਿਹਰਬਾਨ ਦੇ ਹੱਥ ਲਗੀ, ਉਸ ਨੇ ਇਕੱਠੀ ਕਰ ਲਈ ਤੇ ਫਿਰ ਉਸ ਨੂੰ ਪਰਮਾਰਥ ਲਿਖਣ ਲਈ ਵਰਤਿਆ।[32]

'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੇ ਸ਼ਬਦਾਂ ਦੀ ਮਾਨੋਂ ਖਾਣ ਹੈ। ਪੂਰਾ ਵੇਰਵਾ ਤਾਂ ਪਿੱਛੇ ਸਰਵੇਖਣ ਵਾਲੇ ਭਾਗ ਵਿਚ ਆ ਚੁਕਿਆ ਹੈ; ਪਰੰਤੂ ਉਸ ਦਾ ਸਾਰਾਂਸ਼ ਮੁੜ ਦੇਣ ਦੀ ਆਵੱਸ਼ਕਤਾ ਹੈ :

| | | | | |
|---|---|---|---|---|
| ਮਹਲਾ ੧ : | ਰਾਗੁ ਸੂਹੀ, ਚਉਪਦਾ | ... | ੧ | |
| | | | | ਕੁਲ ੧ |
| ਮਹਲਾ ੩ : | ਸ੍ਰੀ ਰਾਗੁ, ਛੰਤ, | ... | ੧੫ | |
| | ਰਾਗ ਆਸਾ, ਅਸਟਪਦੀ | ... | ੧ | |
| | ਰਾਗ ਰਾਮਕਲੀ, ਅਸ਼ਟਪਦੀ | ... | ੧ | |
| | | | | ਕੁਲ ੧੭ |
| ਮਹਲਾ ੫ : | ਰਾਗ ਆਸਾ, ਚਉਪਦੇ | ... | ੩ | |
| | ਸੋਰਠਿ, ਚਉਪਦੇ | ... | ੨ | |
| | ਰਾਮਕਲੀ, ਚਉਪਦੇ | ... | ੨ | |
| | ਮਾਰੂ, ਸੋਹਲਾ | ... | ੧ | |
| | ਕੇਦਾਰਾ, ਚਉਪਦਾ | ... | ੧ | |
| | ਭੈਰੋ, ਚਉਪਦੇ | ... | ੨ | |
| | ਬਸੰਤ, ਚਉਪਦੇ | ... | ੧ | |
| | ਮਲਾਰ, ਚਉਪਦੇ | ... | ੩ | |
| | | | | ਕੁਲ ੧੫ |

ਮਹਲਾ ੧ ਦੇ ਇਕ ਸ਼ਬਦ ਅਤੇ ਮਹਲ ੩ ਦੇ ਸਤਾਰਾਂ ਸ਼ਬਦਾਂ ਦੇ ਆਦਿ ਬੀੜ ਵਿਚ ਨ ਚੜ੍ਹਨ ਦੀ ਤਾਂ ਸਮਝ ਆ ਸਕਦੀ ਹੈ ਕਿ ਇਨ੍ਹਾਂ ਦਾ ਮਤਨ ਬੀੜ ਤਿਆਰ ਕਰਨ ਵਾਲਿਆਂ ਦੇ ਪਾਸ ਨਹੀਂ ਸੀ, ਪਰ ਆਦਿ ਬੀੜ ਤਿਆਰ ਕਰਵਾਉਣ ਵਾਲੇ ਪੰਚਮ ਪਾਤਸਾਹ ਦੇ ਆਪਣੇ ਪੰਦਰਾਂ ਸ਼ਬਦਾਂ ਦੇ ਗ੍ਰੰਥ ਸਾਹਿਬ ਤੋਂ ਬਾਹਰ ਰਹ ਜਾਣ ਦੀ ਸਮਝ ਨਹੀਂ ਆਈ। ਕੀ ਰਚੇਤਾ ਨੂੰ ਨਹੀਂ ਪਤਾ ਸੀ ਕਿ ਉਸ ਦੇ ਫਲਾਂ-ਫਲਾਂ ਸ਼ਬਦ ਹਾਲੀ ਗ੍ਰੰਥ ਵਿਚ ਨਹੀਂ ਆਏ। ਸੋ ਗ੍ਰੰਥ ਵਿਚ ਨ ਚੜ੍ਹਾਏ ਜਾ ਸਕਣ ਦੇ ਦੋ ਕਾਰਣ ਹੋ ਸਕਦੇ ਹਨ : ਪਹਲਾ ਇਹ ਕਿ ਇਹ ਪ੍ਰਮਾਣਿਕ ਨ ਹੋਣ ਕਾਰਣ ਛਡ ਦਿੱਤੇ ਗਏ। ਇਸ ਸੂਰਤ ਵਿਚ ਮੰਨਣਾ ਪਏਗਾ ਕਿ ਗੁਰੂ ਸਾਹਿਬ ਨੇ ਇਨ੍ਹਾਂ ਨੂੰ ਆਪਣੇ ਗ੍ਰੰਥ ਵਿਚ ਚੜ੍ਹਾਣ ਤੋਂ ਆਪ ਵਰਜਿਆ। ਦੂਸਰਾ ਕਾਰਣ ਇਹ ਕਿ ਇਹ ਸ਼ਬਦ ਸਤਿਗੁਰਾਂ ਨੇ ਬੀੜ ਬੰਨ੍ਹਣ ਦੇ ਮਗਰੋਂ ਉਚਾਰੇ ਤੇ ਜਿਵੇਂ ਜਿਵੇਂ ਲਿਖਾਰੀਆਂ ਦੇ ਧਿਆਨ ਵਿਚ ਆਏ, ਇਹ ਬੀੜਾਂ ਵਿਚ ਦਰਜ ਹੁੰਦੇ ਚਲੇ ਗਏ। ਰਾਗ ਸੋਰਠਿ ਦਾ ਚਉਪਦਾ, "ਸੰਤ ਜਨਾ ਸਿਉ ਦੂਖਨ ਕਰਤਾ",

---

[32]ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੀ ਨਾਨਕ ਬਾਣੀ ਲਈ ਦੇਖੋ ਮਿਹਰਬਾਨ, 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਭਾਗ ਪਹਿਲਾ ਤੇ ਦੂਜਾ ਦੇ ਅੰਤ ਤੇ ਦਿੱਤੇ ਅੰਤਿਕੇ, ਕ੍ਰਮਵਾਰ, ਨੰ. ੪ ਅਤੇ ਪੰਨਾ ੬੨੫-੬੪੪. ਭਗਤ ਕਬੀਰ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੀ ਬਾਣੀ ਦਾ ਭਾਨ ਕਰਨ ਲਈ ਦੇਖੋ ਨਰਿੰਦਰ ਕੌਰ ਭਾਟੀਆ, 'ਜਨਮਸਾਖੀ ਭਗਤ ਕਬੀਰ ਜੀ' ਦੀ ਅੰਤਿਕਾ ੨ ਵਿਚ ਸੂਚਿਤ ੩੩ ਪਦੇ।

'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਪ੍ਰਾਪਤ ਹੈ (ਪੰਨਾ ੧੫੫) ਤੇ ਅਸੀਂ ਇਸਦਾ ਪਾਠ ਉਸ ਬੀੜ ਦੇ ਬਿਓਰੇ ਵਿਚ ਦੇ ਆਏ ਹਾਂ। ਇਥੇ ਕੇਵਲ ਇਹ ਦਸਣਾ ਬਾਕੀ ਹੈ ਕਿ ਇਸ ਸ਼ਬਦ ਦਾ ਜੋ ਪਾਠ ਸੁਆਮੀ ਹਰਨਾਮ ਦਾਸ ਨੇ ਆਪਣੀ ਪੁਸਤਕ 'ਪੁਰਾਤਨਿ ਬੀੜਾਂ ਤੇ ਵਿਚਾਰ' ਦੇ ਭਾਗ ੨, ਪੰਨਾ ੬੩ ਉੱਤੇ ਅਕਾਲ ਬੁੰਗੇ ਦੀ ਬੀੜ ਅ. ਨੰ. ੨੧ ਦੇ ਹਵਾਲੇ ਨਾਲ ਦਿੱਤਾ ਹੈ, ਉਸ ਵਿਚ ਇਸ ਸ਼ਬਦ ਦੇ ਸਿਰਲੇਖ "ਸੋਰਠਿ ਮਹਲਾ ੫" ਨਾਲ ਹੇਠਲੀ ਤੁਕ ਜਾਂ ਸੂਚਨਾ ਵੀ ਆਈ ਹੈ :

ਮਹਲਾ ੫ ਤੁਲਸੀ ਦਾਸਿ ਆਪਨਾ ਕੀਤਾ ਪਾਇਆ ॥

ਇਹ ਤੁਲਸੀ ਦਾਸ ਕੌਣ ਸੀ ?—ਇਸ ਬਾਰੇ ਸਿੱਖ ਇਤਿਹਾਸ ਚੁਪ ਹੈ। ਪਤਾ ਨਹੀਂ ਸੰਦਰਭ ਅਧੀਨ ਬੀੜ ਦੇ ਲਿਖਾਰੀ ਨੇ ਇਹ ਸੂਚਨਾ ਕਿਥੋਂ ਲੈ ਕੇ ਸ਼ਬਦ ਦੇ ਸਿਰ ਉਪਰ ਟਾਂਕ ਦਿੱਤੀ ਹੈ ? ਕੀ ਸਾਖੀਆਂ ਦੇ ਪਰਥਾਇ ਘੜਨ ਵਾਲੇ ਸਾਖੀਕਾਰਾਂ ਨੇ ਇਸ ਨੂੰ ਰਾਮਾਇਣ ਦੇ ਕਰਤਾ ਗੋਸੁਆਮੀ ਤੁਲਸੀ ਦਾਸ ਨਾਲ ਜੋੜਨ ਦੀ ਭੁੱਲ ਤਾਂ ਨਹੀਂ ਕੀਤੀ ?

ਪੰਜਵੇਂ ਸਤਿਗੁਰਾਂ ਦਾ ਦੂਸਰਾ ਚਉਪਦਾ ਜੋ ਪ੍ਰਾਚੀਨ ਬਾਣੀ-ਸੰਗ੍ਰਹਾਂ ਵਿਚ ਮਿਲਦਾ ਹੈ, ਹੇਠ ਲਿਖੇ ਅਨੁਸਾਰ ਹੈ :

ਮਲਾਰ ਮਹਲਾ ੫

ਪ੍ਰਾਨ ਮਾਨ ਏਕੁ ਨਾਮੁ ਪ੍ਰਿਅ ਪ੍ਰੀਤਿ ਚੀਤਿ ॥੧॥
ਜਾਪ ਤਾਪ ਧਿਆਨੁ ਮੇਰੈ ਮਨਿ ਰੀ ਪ੍ਰੀਤਿ ॥੧॥ਰਹਾਉ॥
ਲੋਭੁ ਮੁਹੁ ਪੋਹ ਨਾਠੇ ਭਰਮ ਮਿਟੀ ਭੀਤਿ ॥੨॥
ਸਹਜ ਸੁਖ ਅਨੰਦੁ ਘਣੋ ਨਾਨਕ ਗੁਨ ਗਾਉ ਨੀਤਿ ॥੩॥

'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਵਿਚ ਇਸ ਦੀ ਪਹਲੀ ਪੰਗਤੀ ਦੇ ਕੇ ਬਾਕੀ ਦਾ ਪਾਠ ਪੂਰਾ ਕਰਨ ਲਈ ਥਾਂ ਖਾਲੀ ਛਡੀ ਹੋਈ ਹੈ। ਹੋਰਨਾਂ ਬੀੜਾਂ ਵਿਚ, ਜਿਨ੍ਹਾਂ ਵਿਚ ਇਹ ਪ੍ਰਾਪਤ ਹੈ, ਵੱਡੇਰੀ ਗਿਣਤੀ ਸਵੈਯਾਂ ਤੇ ਸ਼ੇਖ ਫਰੀਦ ਦੇ ਸ਼ਲੋਕਾਂ ਉਤੇ ਸਮਾਪਤ ਹੋਣ ਵਾਲੀਆਂ ਬੀੜਾਂ ਦੀ ਹੈ।[33] ਹੋਰ ਜਿਥੇ ਕਿਤੇ ਇਹ ਸ਼ਬਦ ਮਿਲਦਾ ਹੈ, ਇਨ੍ਹਾਂ ਸ਼ਾਖਾਂ ਤੋਂ ਹੀ ਆਇਆ ਕਹਿਆ ਜਾ ਸਕਦਾ ਹੈ। ਇਨ੍ਹਾਂ ਦੋਹਾਂ ਤੋਂ ਅਤਿਰਿਕਤ ਮਹਲਾ ੫ ਦੇ ਲਿਖਾਰੀਆਂ ਦੀਆਂ ਅੱਖਾਂ ਤੋਂ ਪਰੋਖੇ ਹੋਏ ਸ਼ਬਦਾਂ ਬਾਰੇ ਵਿਚਾਰ ਕਰਨੀ ਤੇ ਕਿਸੇ ਯੋਗ ਸਿੱਟੇ 'ਤੇ ਪੁਜਣਾ ਵਿਦਵਾਨਾਂ ਦਾ ਕਰਤੱਵ ਹੈ। ਇਸ ਸੰਬੰਧੀ ਇਸ ਸੰਭਾਵਨਾ ਨੂੰ ਵੀ ਅੱਖਾਂ ਸਾਮ੍ਹਣੇ ਰੱਖਣਾ ਹੋਵੇਗਾ ਕਿ ਮਤੇ ਇਹ ਸੋਢੀ ਮਿਹਰਬਾਨ ਦੇ ਬਾਣੀ-ਸੰਗ੍ਰਹਾਂ ਤੋਂ ਨ ਆਏ ਹੋਣ, ਜਿਸ ਦੀ ਰੁਚੀ ਨਾਨਕ ਨਾਮ ਤੇ ਮਿਲਦੇ ਸਭ ਕੁਝ ਨੂੰ ਸਾਂਭ ਲੈਣ ਦੀ ਸੀ।

[33]ਸਾਡੇ ਸਰਵੇਖਣ ਵਿਚ ਆਈਆਂ ਬੀੜਾਂ ਵਿਚ ਇਹ ਬੀੜ ਨੰ. ੧੩ (ਬੂੜੇ ਸੰਧੂ ਵਾਲੀ), ਨੰ. ੧੮ (ਐਮ.ਐਸ ੧੦੮੪); ਨੰ. ੨੪ (ਸਲੋਕ ਰੂਪੀ ਨੀਸਾਣ ਵਾਲੀ); ਨੰ. ੩੦ (ਹਰਿਦਾਸ ਲਿਖਤ) ਤੇ ਨੰ. ੩੧ (ਬੀੜ ਮਾਨ ਸਿੰਘ ਨਿਰੰਕਾਰੀ—ਦੂਜੀ) ਵਿਚ ਉਪਲਬਧ ਸੀ।

ਪੰਚਮ ਸਤਿਗੁਰਾਂ ਨਾਲ ਸੰਬੰਧਿਤਿ ਇਕ ਹੋਰ ਸ਼ਬਦ ਹੈ ਜਿਹੜਾ ਕਈ ਬੀੜਾਂ ਵਿਚ ਪੂਰਾ, ਕਈਆਂ ਵਿਚ ਅਧੂਰਾ (ਕੇਵਲ ਦੋ ਤੁਕਾਂ) ਤੇ ਕਈਆਂ ਵਿਚ ਉੱਕਾ ਹੀ ਨਹੀਂ ਮਿਲਦਾ। ਇਸ ਵਿਚ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਦੇ ਜਨਮ ਲੈਣ, ਕਥਿਤ ਭੱਦਣ ਕਰਾਉਣ, ਵਧਣ ਫੁਲਣ ਤੇ ਫਿਰ ਮੰਗੇਵਾ ਤੇ ਵਿਆਹੇ ਜਾਣ ਦਾ ਜ਼ਿਕਰ ਹੈ। ਇਸ ਦਾ ਪੂਰਾ ਪਾਠ ਇਸ ਤਰ੍ਹਾਂ ਹੈ :[34]

ਰਾਗੁ ਰਾਮਕਲੀ ਛੰਤ ਮਹਲਾ ੫

ਰੁਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥
ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥
ਸਤਿਗੁਰ ਧਿਆਇਆ ਕਰਮਿ ਪਾਇਆ ਅਨੂਪੁ ਬਾਲਕੁ ਜੰਮਿਆ ॥
ਸਤਿਗੁਰ ਸਾਚੇ ਭੇਜਿ ਦੀਆ ਚਿਰੁ ਜੀਵਨੁ ਵਡ ਪੁੰਨਿਆ ॥
ਮਹਾ ਆਨੰਦੁ ਹੋਆ ਸਦਾ ਮੰਗਲੁ ਹਰਿ ਗੁਣ ਗਾਵਹੁ ॥
ਜਨ ਕਹੈ ਨਾਨਕੁ ਸਫਲੁ ਜਾਤ੍ਰਾ ਸਤਿਗੁਰ ਪੁਰਖੁ ਧਿਆਵਹੋ ॥੧॥

ਅੰਮ੍ਰਿਤ ਭੋਜਨੁ ਇਕਤ੍ਰੁ ਕਰੇ ਪਰਵਾਰੁ ਬੁਲਾਇਆ ॥
ਵੰਡਿਅਹੁ ਅਮ੍ਰਿਤ ਨਾਮੁ ਹਰੇ ਜਿਤ ਸਭਿ ਤ੍ਰਿਪਤਾਇਆ ॥
ਸਤਿਗੁਰੁ ਬਹਿ ਕੇ ਵੰਡ ਕੀਤੀ ਸਗਲ ਭਾਉ ਦਿਵਾਇਆ ॥
ਕਰਮਾ ਉਪਰਿ ਵੰਡ ਹੋਈ ਖਾਲੀ ਕੋਇ ਨ ਜਾਇਆ ॥
ਸਭ ਸਿਖ ਸੰਗਤਿ ਭਈ ਇਕਤ੍ਰੁ ਮਹਾ ਅਨੰਦ ਸਮਾਇਆ ॥
ਬਿਨਵੰਤ ਨਾਨਕ ਸਾਮ ਹਰਿ ਜੀ ਸਰਬ ਸੁਖ ਮੈ ਪਾਇਆ ॥੨॥

ਰੀਤੀ ਸਗਲ ਕਰਾਈਆ ਹਰਿ ਸਿਉ ਲਿਵ ਲਾਈ ॥
ਭਦਣ ਉਨੇਤੁ ਕਰਾਇਆ ਗੁਰ ਗਿਆਨ ਜਪਾਈ ॥
ਗੁਰ ਗਿਆਨ ਜਪਿਆ ਸੁਖਹਦਾਤਾ ਚਾਟਸਾਲਿ ਬਾਲਕ ਪਾਇਆ ॥
ਸਗਲ ਵਿਦਿਆ ਸੰਪੂਰਣ ਪੜਿਆ ਗੋਬਿੰਦ ਰਿਦੈ ਮਨਾਇਆ ॥
ਜੇਵਣਵਾਰ ਨਾਮੁਕਰਣੁ ਬਿਰਥਾ ਕੋਇ ਨ ਜਾਈ ॥
ਬਿਨਵੰਤ ਨਾਨਕ ਦਾਸੁ ਹਰਿ ਕਾ ਮੇਰਾ ਪ੍ਰਭੁ ਅੰਤੁ ਸਖਾਈ ॥੩॥

ਸਾਧ ਸੰਗਤਿ ਇਕਤ੍ਰੁ ਕਰਿ ਬਾਲਕ ਕਰਹੁ ਮੰਗੇਵਾ ॥
ਬਾਪੇ ਸਜਣ ਜਨ ਕੁੜਮ ਭਲੇ ਵੰਡਿਅਹੁ ਅੰਮ੍ਰਿਤ ਮੇਵਾ ॥

---

[34]ਇਸ ਛੰਤ ਲਈ ਦੇਖੋ ਬੀੜ ਨੰ. ੧੩ (ਬੂੜੇ ਸੰਧੂ ਵਾਲੀ, ਸੰਮਤੁ ੧੭੧੧), ਨੰ. ੧੯ (ਜੋਗਰਾਜ ਲਿਖਿਤ, ਸੰਮਤੁ ੧੭੨੪); ਨੰ. ੨੦ (ਸਾਰਨਕੇ ਵਾਲਾ ਗ੍ਰੰਥ, ਸੰਮਤੁ ੧੭੨੮), ਨੰ. ੩੦ (ਹਰਿਦਾਸ ਲਿਖਿਤ ਬੀੜ, ਸੰਮਤੁ ੧੭੫੦ ਅੰਦਾਜ਼ਨ); ਨੰ. ੩੨ (ਸਫ਼ਰੀ ਬੀੜ, ਸੰਮਤੁ ੧੭੫੮) ਤੇ ਨੰ. ੩੫ (ਡਾ. ਤ੍ਰਿਲੋਚਨ ਸਿੰਘ ਵਾਲੀ ਬੀੜ, ਸੰਮਤੁ ੧੭੬੨)।

ਅੰਮ੍ਰਿਤ ਪਾਇਆ ਗੁਰ ਗਿਆਨੁ ਦ੍ਰਿੜਾਇਆ ਸਗਲ ਦੋਖ ਮਿਟਾਇਆ ॥
ਲਗਣੁ ਲਿਖਾਇਆ ਧੁਰਹੁ ਆਇਆ ਵੀਆਹੁ ਕੁੜਮਿ ਦਿਵਾਇਆ ॥
ਅਚਰਜ ਜੰਞ ਬਨਾਈ ਠਾਕੁਰ ਮੁਨਿ ਜਨ ਢੂਕੇ ਸਭ ਦੇਵਸੁਰਾ ॥
ਜਨ ਕਹੈ ਨਾਨਕੁ ਕਾਜੁ ਹੋਆ ਵਾਜੇ ਅਨਹਦ ਤੂਰਾ ॥੪॥੫॥

'ਕਰਤਾਰਪੁਰੀ ਬੀੜ' ਵਿਚ ਇਸ ਛੰਤ ਦੀਆਂ ਕੇਵਲ ਪਹਲੀਆਂ ਦੋ ਤੁਕਾਂ ਪ੍ਰਾਪਤ ਹਨ ਅਤੇ 'ਭਾਈ ਬੰਨੋ ਵਾਲੀ ਬੀੜ' ਵਿਚ ਦੋ ਤੁਕਾਂ ਲਿਖ ਕੇ ਥਾਂ ਖਾਲੀ ਛਡੀ ਗਈ ਤੇ ਮਗਰੋਂ ਇਸ ਨੂੰ ਪੂਰਾ ਕੀਤਾ ਗਇਆ । ਕੁਝ ਵੀ ਹੋਵੇ, ਇਸ ਵਕਤ ਇਹ 'ਭਾਈ ਬੰਨੋ ਵਾਲੀ ਮਿਸਲ' ਦਾ ਪੱਕਾ ਅੰਗ ਹੈ ਤੇ ਉਸ ਮਿਸਲ ਦੀਆਂ ਸਾਡੇ ਸਰਵੇਖਣ ਵਿਚ ਆਈਆਂ ਸਾਰੀਆਂ ਬੀੜਾਂ ਵਿਚ, ਪੂਰਾ ਜਾਂ ਅਧੂਰਾ, ਪ੍ਰਾਪਤ ਹੈ ਤੇ ਉਹ ਜਿਨ੍ਹਾਂ ਦੇ ਪਾਠ 'ਕਰਤਾਰਪੁਰੀ ਬੀੜ' ਦੀ ਕਿਸੇ ਪ੍ਰਤਿਲਿਪੀ ਨਾਲ ਸੋਧੇ ਗਏ ਹਨ, ਉਨ੍ਹਾਂ ਵਿਚ ਵੀ ਦੋ ਤੁਕਾਂ ਮਿਲਦੀਆਂ ਹਨ ।

ਕਈ ਸਿੱਖ ਇਸ ਵਿਚ ਭੱਦਣ ਉਣੇਤ ਆਦਿ ਦੀ ਗੱਲ ਪੜ੍ਹ ਕੇ ਤੇ ਇਸ ਨੂੰ ਗ੍ਰੰਥ ਸਾਹਿਬ ਵਿਚ ਦਰਜ ਹੋਇਆ ਦੇਖ ਕੇ ਸੀਖ-ਪਾ ਹੋ ਜਾਂਦੇ ਹਨ । ਅਜੇਹੇ ਸਿੰਘਾਂ ਦੇ ਇਸ ਰਵੱਯੇ ਨੂੰ ਵੇਖ ਕੇ ਹੀ ਮੈਕਲੋਡ ਵਰਗੇ ਵਿਘਟਨਕਾਰੀ ਲੇਖਕ ਇਹ ਇਲਜ਼ਾਮ ਤਰਾਸ਼ਨ ਦੀ ਹਿੰਮਤ ਕਰ ਸਕੇ ਕਿ ਇਹ ਸ਼ਬਦ ਮੁਢ ਵਿਚ ਬੀੜਾਂ ਵਿਚ ਮੌਜੂਦ ਸੀ, ਪਰ ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਹੁਣ ਸਿੱਖ ਇਸ ਨੂੰ ਬੀੜ ਵਿੱਚੋਂ ਖ਼ਾਰਿਜ ਕਰਨ ਤੇ ਤੁਲੇ ਹੋਏ ਹਨ ।[35]

ਇਨ੍ਹਾਂ ਦੇ ਜਾਣ ਬੁਝ ਕੇ ਸਹੇੜੇ ਅਗਿਆਨ ਨੂੰ ਕਟਣ ਲਈ ਅਸੀਂ ਇਹ ਦ੍ਰਿੜ੍ਹ ਕਰਾਣਾ ਚਾਹੁੰਦੇ ਹਾਂ ਕਿ ਇਹ ਸ਼ਬਦ ਮੁਢ ਤੋਂ ਹੀ ਸੂਝਵਾਨ ਸੰਪਾਦਕਾਂ ਦੀਆਂ ਨਜ਼ਰਾਂ ਵਿਚ ਗੁਰੂ-ਕ੍ਰਿਤ ਨ ਹੋਣ ਕਾਰਣ ਖਟਕਦਾ ਰਹਿਆ ਤੇ ਉਨ੍ਹਾਂ ਇਸੇ ਕਾਰਣ ਇਸ ਨੂੰ ਆਪਣੇ ਬਾਣੀ-ਸੰਗ੍ਰਹਾਂ ਵਿਚ ਥਾਂ ਨਹੀਂ ਦਿੱਤੀ । ਸਵੈਯਾਂ ਅਤੇ ਫ਼ਰੀਦ ਜੀ ਦੇ ਸਲੋਕਾਂ 'ਤੇ ਸਮਾਪਤ ਹੋਣ ਵਾਲੀਆਂ ਬੀੜਾਂ ਦਾ ਇਹ ਸ਼ਬਦ ਅੰਗ ਨਹੀਂ ਸੀ; ਜਿੱਥੇ ਕਿਤੇ ਇਹ ਆਇਆ ਹੈ, ਉਹ ਬਾਅਦ ਦੀ ਦਖ਼ਲ-ਅੰਦਾਜ਼ੀ ਦਾ ਫਲ ਹੈ ।

ਜੇ ਇਸ ਸ਼ਬਦ ਦੇ ਦੂਜੇ ਬੰਦ ਵਿਚ ਆਈ ਤੁਕ "ਸਤਿਗੁਰ ਬਹਿ ਕੇ ਵੰਡ ਕੀਤੀ" ਉਪਰ ਧਿਆਨ ਟਿਕਾਈਏ ਤਾਂ ਪ੍ਰਸ਼ਨ ਉਠਦਾ ਹੈ ਕਿ ਬਹਿ ਕੇ ਵੰਡ ਕਰਨ ਵਾਲਾ ਸਤਿਗੁਰੁ ਕਿਹੜਾ ਸੀ ? ਕੀ ਗੁਰੂ ਅਰਜੁਨ ਦੇਵ ਜੀ, ਜੋ "ਗਰੀਬੀ ਗਦਾ ਹਮਾਰੀ ਸਗਲ ਰੇਣੁ ਛਾਰੀ" ਦੇ ਮਹਾਨ ਵਾਕ ਅਨੁਸਾਰ ਨਿਮਰਤਾ ਦੇ ਪੁੰਜ ਸਨ, ਇਹ ਸ਼ਬਦ (ਸਤਿਗੁਰੁ) ਆਪਣੇ ਲਈ ਵਰਤ ਰਹੇ ਸਨ ? ਇਸ ਦਾ ਤਾਰਕਿਕ ਉੱਤਰ ਇਹੀ ਹੋ ਸਕਦਾ ਹੈ ਕਿ "ਨਹੀਂ" । ਇਹ ਚੀਜ਼ ਸਿਧ ਕਰਦੀ ਹੈ ਕਿ ਇਹ ਸ਼ਬਦ ਪੰਜਵੇਂ ਸਤਿਗੁਰੂ ਦਾ ਆਪਣਾ ਰਚਿਆ ਨਹੀਂ, ਕਿਸੇ ਹੋਰ ਆਪਸੁਾਰਥੀ ਦਾ ਰਚਿਆ ਹੋਇਆ ਹੈ, ਜੋ ਗੁਰੂ ਅਰਜੁਨ ਦੇਵ ਜੀ ਲਈ "ਸਤਿਗੁਰੂ" ਪਦ ਵਰਤ ਰਹਿਆ ਹੈ । ਭੱਦਣ ਉਣੇਤੁ ਤੇ ਸਗਲ ਬੀਤੀਆਂ ਦੀ ਗੱਲ ਉਸਤਿਤ ਸਮੇਂ ਚਲੇ ਰਿਵਾਜ ਮੁਤਾਬਕ ਲਿਖ ਦਿੱਤੀ ਲਗਦੀ ਹੈ ।

---

35 W.H. McLeod, *Evolution of Sikh Community*, p. 77.

"ਰੁਣ ਝੁੰਝਨੜਾ" ਗੁਰੂ ਕਾਲ ਵਿਚ ਖ਼ੁਸ਼ੀ ਦੇ ਮੌਕੇ 'ਤੇ ਗਾਉਣ ਵਾਲਾ ਗੀਤ ਹੁੰਦਾ ਸੀ ਜੋ ਘੁੰਘਰੂ ਪਹਨ ਕੇ ਢੋਲਕ ਆਦਿ ਨਾਲ ਗਾਇਆ ਜਾਂਦਾ ਸੀ। ਉਸ ਸਮੇਂ ਦੇ ਹਿੰਦੂ ਸਮਾਜ ਵਿਚ ਖ਼ੁਸ਼ੀ ਦੇ ਵੱਡੇ ਮੌਕੇ ਬਾਲਕ ਦੇ ਵਧਣ ਫੁਲਣ ਨਾਲ ਹੌਲੀ ਹੌਲੀ ਸਮਾਂ ਪਾ ਕੇ ਆਉਂਦੇ ਸਨ। ਇਹ ਸਮਾਂ ਪੂਰਾ ਹੋਣ ਵਿਚ ਘਟੋ ਘਟ ੧੪-੧੫ ਸਾਲ ਲਗ ਜਾਂਦੇ ਸਨ। ਇਸ ਛੰਤ ਵਿਚ ਬਾਲਕ ਦੇ ਜੰਮਣ ਤੋਂ ਲੈ ਕੇ ਵਿਆਹ ਤਕ ਦਾ ਹਾਲ ਹੈ। ਸੋ, ਇਹ ਵਿਆਹ ਦੇ ਮੌਕੇ 'ਤੇ ਰਚਿਆ ਗਇਆ ਛੰਤ ਲਗਦਾ ਹੈ, ਪਹਲਾਂ ਦਾ ਨਹੀਂ, ਜਿਵੇਂ ਕਿ ਅਸੀਂ ਉਪਰ ਸੰਕੇਤ ਕਰ ਆਏ ਹਾਂ, ਰਚਨਾ ਕਰਨ ਵਾਲਾ ਇਸ ਦਾ ਸੰਦਿਗਧ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਜਜਮਾਨੀ ਵਸੂਲ ਕਰਨ ਵਾਲੇ ਕਿਸੇ ਭਟ ਜਾਂ ਪੰਡਿਤ ਨੇ ਇਸ ਮੌਕੇ ਤੇ ਪ੍ਰਚਲਿਤ ਰਿਵਾਇਤ ਅਨੁਸਾਰ ਇਸ ਦੀ ਰਚਨਾ ਕਰ ਦਿੱਤੀ ਜੋ ਬਾਅਦ ਵਿਚ "ਨਾਨਕ" ਛਾਪ ਲੈ ਕੇ ਗੁਰੂ ਅਰਜੁਨ ਦੇ ਨਾਂ ਨਾਲ ਜੁੜ ਗਈ। ਗੁਰੂ ਅਰਜੁਨ ਦੇਵ ਜੀ ਨੇ ਘਰੇਲੂ ਖ਼ੁਸ਼ੀਆਂ ਤੇ ਗਮੀਆਂ ਦਾ ਪ੍ਰਗਟਾਵਾ ਆਪਣੇ ਸ਼ਬਦਾਂ ਵਿਚ ਆਮ ਕੀਤਾ ਹੈ, ਪਰ ਉਹ ਇਸ ਆਮਿਆਨਾ ਸ਼ੈਲੀ ਵਿਚ ਨਹੀਂ ਜੇਹੋ ਜਹੀ ਕਿ ਇਸ ਛੰਤ ਵਿਚ ਮਿਲਦੀ ਹੈ। ਸੋ ਸਾਡਾ ਪੱਕਾ ਨਿਸ਼ਚਾ ਹੈ ਕਿ ਇਹ ਸ਼ਬਦ ਗੁਰੂ ਅਰਜੁਨ ਕ੍ਰਿਤ ਨਹੀਂ।

ਗੁਰੂ ਸਾਹਿਬਾਨ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਰਹੇ ਪਦਿਆਂ ਵਿਚ ਗੁਰੂ ਤੇਗ ਬਹਾਦੁਰ ਜੀ ਦੇ ਸਿਰੀ ਰਾਗੁ ਵਿਚ ਲਿਖੇ ਦੋ ਚਉਪਦੇ ਵੀ ਵਿਚਾਰਣ ਯੋਗ ਹਨ। ਇਨ੍ਹਾਂ ਦੇ ਪਾਠ ਅਸੀਂ ਪਿੱਛੇ ਡਾ. ਮਾਨ ਸਿੰਘ ਨਿਰੰਕਾਰੀ ਦੇ ਪੁਸਤਕਾਲਯ ਦੀ ਸੰਮਤੁ ੧੭੩੩ ਵਾਲੀ ਬੀੜ (ਨੰ. ੨੩) ਦੇ ਵਿਵਰਣ ਵਿਚ ਦੇ ਆਏ ਹਾਂ (ਦੇਖੋ ਪਿੱਛੇ ਪੰਨਾ ੩੧੩ ਅਤੇ ੩੧੪)। ਇਹ ਸੰਚਾ ਸ੍ਰੀ ਗੁਰੂ ਤੇਗ ਬਹਾਦੁਰ ਦੇ ਚਲਾਣੇ ਦੇ ਛੇਤੀ ਪਿੱਛੋਂ ਤਿਆਰ ਹੋਇਆ। ਸੰਭਵ ਹੈ, ਇਹ ਗੁਰੂ ਮਹਾਰਾਜ ਦੀ ਕ੍ਰਿਤ ਹੋਣ।

ਆਦਿ ਬੀੜ ਦੇ ਪੁਰਾਣੇ ਸਰੂਪਾਂ ਵਿਚ ਮਗਰੋਂ ਵਧਾਏ ਗਏ ਸ਼ਬਦਾਂ ਦੀ ਮਾਤ੍ਰਾ ਕਬੀਰ ਜੀ ਦੀ ਹਾਲਤ ਵਿਚ ਸਭ ਤੋਂ ਅਧਿਕ ਹੈ। ਉਨ੍ਹਾਂ ਵਾਧੂ ਆਏ ਸ਼ਬਦਾਂ ਦੀ ਵਿਵਸਥਾ ਸਾਡੇ ਵਿਚਾਰ ਅਨੁਸਾਰ ਨਿਮਨ-ਲਿਖਿਤ ਹੈ :

(੧) ਰਾਗੁ ਗਉੜੀ ਬੈਰਾਗਣਿ ਕਬੀਰ ਦੇ ਅੰਤ ਤੇ ਆਇਆ ਵਾਧੂ ਪਦਾ :

ਗਗਨ ਮੰਡਲ ਮਹਿ ਏਕੋ ਸੋਈ ਹੁਕਮੈ ਰਹਿਆ ਸਮਾਈ ॥
ਗੁਰਪ੍ਰਸਾਦੀ ਹੁਕਮੈ ਬੂਝੇ ਇਹ ਸੰਸਾ ਇਉ ਜਾਈ ॥੪॥
ਨ ਕਿਛੁ ਤੂਟੇ ਨ ਕਿਛੁ ਬਿਨਸੈ ਮੂਲ ਪਛਾਣਹੁ ਭਾਈ ॥
ਅਨੇਕ ਅਸੰਖ ਖੇਲ ਹਹਿ ਤਿਸ ਕੇ ਗਣਤ ਨ ਕਰਹੁ ॥
ਏਕ ਲਿਵ ਲਾਵਹੁ ਸਹਜੇ ਰਹਹੁ ਸਮਾਈ ॥੫॥੫੨॥

ਇਹ ਪਦਾ ਅਸਾਂ 'ਸਲੋਕ ਰੁਪੀ ਨੀਸਾਣ ਵਾਲੀ ਬੀੜ' (ਨੰ. ੨੪, ਸੰਮਤੁ ੧੭੪੪) ਤੋਂ ਲਇਆ ਹੈ। ਇਹ ਉੱਥੇ ਹਾਸ਼ੀਏ ਉਪਰ ਲਿਖਿਆ ਹੋਇਆ ਹੈ। ਸਵਰਗਵਾਸੀ

ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਨੇ ਇਸ ਦੇ ਲਾਹੌਰ ਵਾਸੀ ਸੋਢੀ ਤੀਰਥ ਦਾਸ ਦੀ ਬੀੜ (ਨੰ. ੩੭) ਵਿਚ ਹੋਣ ਦੀ ਸੂਚਨਾ ਦਿੱਤੀ ਹੈ। ਬੀੜ ਵਿਚ ਦਰਜ ਕਰਨ ਵਾਲੇ ਲਿਖਾਰੀਆਂ ਅਨੁਸਾਰ ਰਾਗੁ ਗਉੜੀ ਬੈਰਾਗਣਿ ਕਬੀਰ ਜੀ ਕੀ ਦੇ ਸ਼ਬਦ "ਜੋਗੀ ਕਹਹਿ ਜੋਗੁ ਭਲ ਮੀਠਾ" ਦੇ ਮਗਰ ਦਰਜ ਹੋਣ ਯੋਗ ਇਹ ਇਕ ਹੋਰ ਸ਼ਬਦ ਹੈ। ਇਸ ਦਾ "ਜੋਗੀ ਕਹਹਿ" ਵਾਲੇ ਸ਼ਬਦ ਨਾਲ ਕੋਈ ਸੰਬੰਧ ਨਹੀਂ; ਉਹ ਆਪਣੇ ਆਪ ਵਿਚ ਪੂਰਾ ਤੇ ਨਿਵੇਕਲਾ ਸ਼ਬਦ ਹੈ। "ਗਗਨ ਮੰਡਲ" ਵਾਲਾ ਇਹ ਸ਼ਬਦ ਵੀ ਅਧੂਰਾ ਲਗਦਾ ਹੈ। ਇਸ ਵਿਚ "ਕਬੀਰ" ਦੀ ਛਾਪ ਨਹੀਂ ਆਈ ਤੇ ਇਸ ਦੇ ਬੰਦਾਂ ਦੇ ਅੰਕ ਵੀ ਸੰਦਿਗ੍ਧ ਹਨ। ਚੌਥੀ ਤੁਕ ਦਾ ਅੰਤਲਾ ਤੁਕਾਂਤ ਵਾਲਾ ਸ਼ਬਦ ਗੁਮ ਹੈ। ਇਹ ਸ਼ਾਇਦ "ਕਾਈ" ਸੀ। ਅਖੀਰਲੀ ਤੁਕ ਵੀ ਉਖੜੀ ਉਖੜੀ ਹੈ; ਇਸ ਵਿਚ ਕੁਝ ਪਦ ਰਹੇ ਹੋਏ ਹਨ। ਸੰਭਵ ਹੈ ਕਿ ਇਹ ਵੀ ਉਨ੍ਹਾਂ ਅਨੇਕ ਸ਼ਬਦਾਂ ਵਿਚੋਂ ਹੋਵੇ ਜਿਹੜੇ ਸੰਗ੍ਰਹਿ-ਕਰਤਾ ਦੇ ਸਾਮ੍ਹਣੇ ਨਹੀਂ ਆਏ।[36] ਉਂਞ ਵਿਸ਼ਾ ਇਸ ਦਾ ਗੁਰਮਤਿ ਅਨੁਕੂਲ ਹੈ।

(੨) ਰਾਗੁ ਗਉੜੀ ਕਬੀਰ ਜੀ ਦੀ 'ਵਾਰ' ਨਾਂ ਦੀ ਬਾਣੀ ਦੇ ਮੁਢ ਵਿਚ ਆਇਆ ਹੇਠ ਲਿਖਿਆ ਸਲੋਕ ਹੈ :

ਧਰ ਅੰਬਰ ਵਿਚਿ ਬੇਲੜੀ ਤਿਹ ਲਾਲ ਸੁਗੰਧਾ ਫੂਲ ॥
ਅਖਰ ਓਹ ਲਖਿਓ ਨਹੀ ਰੋਜਾ ਕਰੇ ਕਬੂਲ ॥੧॥

ਕਬੀਰ ਜੀ ਦਾ "ਧਰ ਅੰਬਰ ਵਿਚ ਬੇਲੜੀ" ਵਾਲਾ ਇਹ ਸਲੋਕ ਸਵੈਯਾਂ 'ਤੇ ਅੰਤ ਕਰਨ ਵਾਲੀਆਂ ਅਕਸਰ ਬੀੜਾਂ ਵਿਚ ਮਿਲਦਾ ਹੈ। ਇਹ ਸ਼ੁਰੂ ਵਿਚ 'ਕਰਤਾਰਪੁਰੀ ਬੀੜ' ਵਿਚ ਵੀ ਸੀ, ਪਰ ਮਗਰੋਂ ਕੱਟ ਦਿੱਤਾ ਗਇਆ। ਇਸੇ ਤਰ੍ਹਾਂ 'ਕਾਨਗੜ੍ਹ ਵਾਲੀ ਬੀੜ' ਵਿਚ ਵੀ ਇਹ ਦਰਜ ਕਰਕੇ ਮਗਰੋਂ ਬਿੰਦੀਆਂ ਨਾਲ ਵਲ ਕੇ ਪਾਠੋਂ ਖਾਰਿਜ ਕੀਤਾ ਹੋਇਆ ਹੈ। 'ਡਾ. ਤ੍ਰਿਲੋਚਨ ਸਿੰਘ ਵਾਲੀ ਬੀੜ' (ਨੰ. ੩੫) ਤੇ 'ਅਮੋਲਕ ਗ੍ਰੰਥ' (ਨੰ. ੩੯) ਵਿਚ ਇਹ ਹਾਲੀ ਵੀ ਪ੍ਰਾਪਤ ਹੈ। ਜੇ ਇਸ ਗੱਲ ਨੂੰ ਚਿਤਾਰੀਏ ਕਿ ਇਹ ਕਬੀਰ ਜੀ ਦੇ ਸਤ ਵਾਰਾਂ ਦੇ ਮੁਢ ਵਿਚ ਆਇਆ ਹੈ ਅਤੇ ਰੋਜ਼ੇ ਰੱਖਣ ਦੀ ਕਰਮਕਾਂਡੀ ਕਿਰਿਆ ਨੂੰ ਤਿਆਗ ਕੇ ਧਰ (ਧਰਤੀ) ਤੇ ਅੰਬਰ ਵਿਚ ਵਿਆਪਕ ਸ੍ਰਿਸ਼ਟੀ (ਲਾਲ ਸੁਗੰਧਾ ਫੁਲ) ਦੇ ਖ਼ਾਲਿਕ (ਕਰਤਾ) ਨੂੰ ਪਛਾਨਣ ਦੀ ਪ੍ਰੇਰਣਾ ਦੇਂਦਾ ਹੈ, ਤਾਂ ਇਸ ਦਾ ਇਸ ਥਾਂ 'ਤੇ ਆਉਣਾ ਉਚਿਤ ਹੋ ਜਾਂਦਾ ਹੈ। ਭਾਈ ਗੁਰਦਾਸ ਵਾਲੀ ਅਸਲੀ ਆਦਿ ਬੀੜ ਵਿਚ ਸ਼ਾਇਦ ਇਹ ਨਹੀਂ ਸੀ; ਇਸ ਕਾਰਣ ਆਦਿ ਬੀੜ ਨਾਲ ਸੋਧੀਆਂ ਹੋਈਆਂ ਅਕਸਰ ਬੀੜਾਂ ਵਿਚੋਂ ਇਹ ਕਟ ਦਿੱਤਾ ਗਇਆ ਹੈ।

---

[36]ਇਨ੍ਹਾਂ ਸੱਤਰਾਂ ਦਾ ਲੇਖਕ ਕਬੀਰ ਜੀ ਦੇ ਕੁਝ ਪਦਿਆਂ ਤੋਂ ਜਾਣੂ ਹੈ ਜੋ ਸਤਾਰ੍ਹਵੀਂ ਸਦੀ ਦੀਆਂ ਫਾਰਸੀ ਅੱਖਰਾਂ ਵਿਚ ਲਿਖੀਆਂ ਬਿਆਜ਼ਾਂ ਵਿਚ ਪ੍ਰਾਪਤ ਹਨ, ਪਰ ਗੁਰੂ ਗ੍ਰੰਥ ਸਾਹਿਬ ਵਿਚ ਉਹ ਦਰਜ ਨਹੀਂ ਹਨ, ਜੋ ਦਰਜ ਹੋਣ ਯੋਗ ਨਹੀਂ ਸਮਝੇ ਗਏ।

### ੩. ਕਰਤਾਰਪੁਰੀ ਬੀੜ ਰਾਗੁ ਆਸਾ ਅੰਦਰ ਕਬੀਰ ਜੀ ਦਾ ਲਿਖ ਕੇ ਕਟਿਆ ਹੋਇਆ

ਦੇਖਹੁ ਲੋਗਾ ਹਰਿ ਕੀ ਸਗਾਈ ॥
ਮਾਂ ਘਰਿ ਪੂਤ ਧੀਆ ਸੰਗ ਜਾਈ ॥ ੧ ॥ ਰਹਾਉ ॥

ਹਮਹਿ ਬਾਪ ਰਾਮੁ ਪੂਤ ਹਮਾਰਾ ॥
ਮੈ ਬਹਨੋਈ ਰਾਮੁ ਮੋਰਾ ਸਾਰਾ ॥ ੧ ॥

ਅਬ ਮੇਰੀ ਰਾਮ ਕਹੈਗੀ ਬਲਈਆ ॥
ਰਾਮ ਮੇਰੋ ਸਸੁਰ ਮੈ ਰਾਮ ਜਵਈਆ ॥ ੨ ॥

ਕਹਤ ਕਬੀਰ ਸੁਨਹੁ ਰੇ ਪੂਤਾ ॥
ਰਾਮ ਜਪਹਿ ਤੇਈ ਨਰ ਕੂਤਾ ॥ ੩ ॥

ਇਹ ਪਦਾ ਬਹੁਤ ਘੱਟ ਬੀੜਾਂ ਵਿਚ ਮਿਲਦਾ ਹੈ। ਸੁਆਮੀ ਹਰਨਾਮ ਦਾਸ ਨੇ ਇਸ ਦੇ ਕਿਸੇ ਗਿਆਨੀ ਹਜ਼ਾਰਾ ਸਿੰਘ ਸੰਗਰੂਰ ਦੀ ਬੀੜ ਵਿਚ ਹੋਣ ਦੀ ਟੋਹ ਦਿੱਤੀ ਹੈ।[37] ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਨੇ ਆਪਣੀ ਅਣਛਪੀ ਪੁਸਤਕ "ਸ਼ਬਦ ਵਿਗਾਸ" ਵਿਚ ਇਸ ਦੇ ਰਾਜ ਮਹਲ, ਮੋਤੀ ਬਾਗ, ਪਟਿਆਲਾ (ਪੱਤੀ ੨੯੦/ਅ) ਅਤੇ ਰਾਮਗੜ੍ਹ (ਲੁਧੇਰੀ) ਵਾਲੇ ਧਰਦਾਰਾਂ ਦੇ ਗ੍ਰੰਥ ਦੇ ਪਤ੍ਰਾ ੨੫੧ ਉਤੇ ਪ੍ਰਾਪਤ ਹੋਣ ਦੀ ਦੱਸ ਪਾਈ ਹੈ। ਪਰੰਤੂ ਉਨ੍ਹਾਂ ਇਸ ਦੀਆਂ ਉਪਰਲੀਆਂ ਦੋਹਾਂ ਤੁਕਾਂ ਦਾ ਪਾਠ ਇਸ ਤਰ੍ਹਾਂ ਲਿਖਿਆ ਹੈ :

ਦੇਖਹੁ ਲੋਗਾ ਰਾਮ ਕੀ ਸਗਾਈ ॥
ਮਾਂ ਧਰਿ ਪੂਤ ਧੀਆ ਸੰਗ ਜਾਈ ॥ ੧ ॥ ਰਹਾਉ ॥

ਭਗਤ ਕਬੀਰ ਜੀ ਆਪਣੇ ਬੋਲਾਂ ਦੇ ਦਿਬੰਗਪੁਣੇ ਕਾਰਣ ਪ੍ਰਸਿਧ ਹਨ। ਹੋ ਸਕਦਾ ਹੈ ਕਿ ਇਹ ਪਦਾ ਉਨ੍ਹਾਂ ਦਾ ਰਚਿਆ ਹੋਵੇ। ਪਰੰਤੂ ਸਿੱਖੀ ਵਿਚ ਜਿੱਥੇ ਦਾਸ ਭਾਵ ਦੀ ਭਗਤੀ ਪ੍ਰਧਾਨ ਹੈ ਤੇ ਸਖਾ ਭਾਵ ਤਕ ਨੂੰ ਨਹੀਂ ਜਰਦੀ, ਉੱਥੇ ਇਸ ਤਰ੍ਹਾਂ ਦੇ ਦਿਬੰਗਪੁਣੇ ਦੀ ਥਾਂ ਨਹੀਂ। ਇਸ ਲਈ ਇਹ ਠੀਕ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਰਖਿਆ ਗਇਆ ਹੈ।

ਹੁਣ ਅਸੀਂ ਰਾਗੁ ਗੂਜਰੀ ਵਿਚ ਤ੍ਰਿਲੋਚਨ ਦੇ ਮਿਲਦੇ ਇਕ ਹੋਰ (ਤੀਸਰੇ) ਸ਼ਬਦ ਵੱਲ ਆਉਂਦੇ ਹਾਂ। ਇਹ ਸਾਡੇ ਸਰਵੇਖਣ ਵਿਚ ਆਈ 'ਬੂੜੇ ਸੰਧੂ ਦੀ ਬੀੜ' (ਨੰ. ੧੩), 'ਲਾਹੌਟੀ ਬੀੜ' (ਨੰ. ੮), 'ਕਾਨਗੜ੍ਹ ਵਾਲੀ ਬੀੜ' (ਨੰ. ੧੩), 'ਜੋਗਰਾਜ ਲਿਖਿਤ ਬੀੜ' (ਨੰ. ੧੯) ਤੇ 'ਸਲੋਕ ਰੂਪੀ ਨੀਸਾਣ ਵਾਲੀ ਬੀੜ' (ਨੰ. ੨੪) ਵਿਚ ਉਪਲਬਧ ਹੈ।

---

[37] ਹਰਨਾਮ ਦਾਸ, ਸੁਆਮੀ, 'ਪੁਰਾਤਨਿ ਬੀੜਾਂ', ਭਾਗ ਦੂਜਾ, ਪੰਨਾ ੩੫.

ਜੀ. ਬੀ. ਸਿੰਘ ਨੇ ਵੀ ਕਾਨਗੜ੍ਹ ਗ੍ਰੰਥ ਦੇ ਹਵਾਲੇ ਨਾਲ ਇਸ ਦਾ ਜ਼ਿਕਰ ਕੀਤਾ ਹੈ। ਇਸਦਾ ਪਾਠ ਇਸ ਤਰ੍ਹਾਂ ਚਲਦਾ ਹੈ :

ਨਵਨਿਧਿ ਪਰਸੀ ਤਉ ਕਾਹਿ ਰੇ ਚਿੰਤਾ ਅਚਿੰਤਾ ਕਲਪਤਰੋ ॥
ਕੌਣ ਪਾਸਿ ਮਾਗਤ ਆਛਉ ਮੇਰਾ ਪ੍ਰਭ ਲਾਜੈ ਲਾਜ ਬਰੋ ॥
ਗੋਬਿੰਦ ਗੋਬਿੰਦ ਗੋਬਿੰਦੇ ॥
ਗੋਬਿੰਦ ਬਿਨੁ ਮੈ ਅਵਰੁ ਨ ਜਾਚਉ ॥
ਨਾਮੁ ਵਖਾਣਉ ਗੋਬਿੰਦ ਕਾ ॥ ਰਹਾਉ ॥
ਗਬਿੰਦ ਕੇਰੀ ਮੁਕਤੀ ਦਾਸੀ, ਸੰਨਿਆਸੀ ਸਿਵ ਰਾਚੀਲੇ ॥
ਤਾਚੀ ਦਾਸੀ ਮਹਾ ਅਸਟ ਸਿਧਿ, ਨਾਹੀ ਕਾਜ ਹਮਾ ਤਿਸੁ ਸੇਤੀ ॥ ੨ ॥

ਧਾਤੂਰਬਾਜੀ ਰਸਾ ਉਪਜੀਲੇ, ਤਜਿਲੇ ਏਹਿ ਕੁਬੁਧੀ ॥
ਮਨ ਭੀਤਰ ਬੀਚਾਰਿ ਨ ਦੇਖਹਿ, ਗੋਬਿੰਦ ਭਗਤਿ ਭਲੀ ਰਸੁ ਸੁਧੀ ॥ ੩ ॥

ਗੋਬਿਦ ਕੇਰੀ ਬਾਤ ਸੁਣੀਜੈ, ਕਹੁ ਕਿਨਿ ਦੇਖਿਆ ਨੈਣੀ ॥
ਗੋਬਿੰਦ ਨਾਮ ਚਰਿਤ੍ਰ ਸਦਾ ਹਹਿ, ਗੋਬਿੰਦ ਸਦਾ ਸੰਤ ਕੀ ਬੈਣੀ ॥ ੪ ॥

ਗੋਬਿੰਦ ਕੇਰੀ ਭਾਉ ਭਾਗਵਤੁ, ਮਾਨ ਮਛਰ ਮਦ ਰਹਤਾ ॥
ਬਦਤ ਤ੍ਰਿਲੋਚਨ ਸੁਨਿ ਰੇ ਪ੍ਰਾਨੀ, ਮਾਗਉ ਜੋ ਸੰਸਾਰ ਬਿਰਕਤਾ ॥ ੫ ॥[38]

ਲਬੋ ਲਹਜੇ ਤੇ ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਸ਼ਬਦ ਤ੍ਰਿਲੋਚਨ ਜੀ ਦਾ ਹੀ ਪ੍ਰਤੀਤ ਹੁੰਦਾ ਹੈ। ਜੇ 'ਲਾਹੌਰੀ ਬੀੜ' ਦੀ ਮੂਲ ਕਾਪੀ ਵਿਚ ਇਹ ਹੈ ਸੀ ਤਾਂ ਉਸ ਗ੍ਰੰਥ ਦੀ ਮੂਲਾਧਾਰ ਪ੍ਰਤਿਲਿਪੀ ਵਿਚ ਇਸ ਦੇ ੧੬੬੭ ਬਿਕ੍ਰਮੀ ਤਕ ਆਦਿ ਗ੍ਰੰਥ ਦੀ ਕਿਸੇ ਸ਼ਾਖ਼ਾ ਵਿਚ ਪ੍ਰਵੇਸ਼ ਕਰ ਗਏ ਹੋਣ ਦਾ ਪਤਾ ਚਲਦਾ ਹੈ, ਇਸ ਲਈ ਧਿਆਨ ਦੇਣ ਯੋਗ ਹੈ।

ਰਾਗੁ ਧਨਾਸਰੀ ਵਿਚ ਭਗਤ ਨਾਮਦੇਵ ਦਾ ਹੇਠ ਲਿਖਿਆ ਸ਼ਬਦ ਮਿਲਦਾ ਹੈ :

ਸਾਤ ਸਮੁੰਦ ਜਾ ਕੀ ਹੈ ਕਿਰਣੀ, ਧਰਤੀ ਜਾ ਕੋ ਬੇਟੋ ॥
. . . . . . . . .
ਦੁਖ ਭੰਜਨ ਭੈ ਭੰਜਨ ਸੁਆਮੀ ਪ੍ਰੀਤਮੁ ਬਨ ਬਨਵਾਰੀ ॥ ੫ ॥

ਇਸ ਦਾ ਪੂਰਾ ਪਾਠ ਅਸੀਂ ਬੀੜ ਐਮ-ਐਸ ੧੦੮੪ (ਨੰ. ੧੮, ਸੰਮਤੁ ੧੭੨੩) ਦੇ ਪ੍ਰਸੰਗ ਵਿਚ ਪਿੱਛੇ ਪੰਨਾ ੨੮੨ ਉੱਤੇ ਦੇ ਆਏ ਹਾਂ। ਇਹ ਇਸ ਬੀੜ ਤੋਂ ਅਤਿਰਿਕਤ ਬੀੜ ਐਮ-ਐਸ ੭੯੭ (ਨੰਬਰ ੧੦, ਸੰਮਤੁ ੧੬੯੮ ?) 'ਬੀੜ ਡੇਰਾ ਭਾਈ ਰਾਮ ਕਿਸ਼ਨ' (ਨੰ. ੧੨, ਸੰਮਤੁ ੧੭੧੦), "ਸਲੋਕ ਰੂਪੀ ਨੀਸਾਣੁ ਵਾਲੀ ਬੀੜ" (ਨੰ. ੨੪, ਸੰਮਤੁ ੧੭੪੪) ਅਤੇ ਮਾਨ ਸਿੰਘ ਨਿਰੰਕਾਰੀ (ਨੰ. ੨੩, ਸੰਮਤੁ ੧੭੩੩) ਵਾਲੀ ਬੀੜ ਵਿਚ ਪ੍ਰਾਪਤ ਹੈ। ਸ੍ਵਾਮੀ ਹਰਨਾਮਦਾਸ ਨੇ ਬੁਰਹਾਨਪੁਰ ਹਠੀ ਸਿੰਘ ਵਾਲੀ ਬੀੜ ਵਿਚ ਇਸ ਦੇ

[38]ਦੇਖੋ 'ਪ੍ਰਾਚੀਨ ਬੀੜਾਂ', ਪੰਨਾ ੧੮੯; 'ਪੁਰਾਤਨਿ ਬੀੜਾਂ ਤੇ ਵੀਚਾਰ' (ਭਾਗ ੧), ਪੰਨਾ ੧੦੬-੧੦੭.

ਹੋਣ ਦਾ ਪਤਾ ਦਿੱਤਾ ਹੈ।[39] ਇਹ ਪਦਾ ਨਾਮਦੇਵ ਜੀ ਦੇ ਉਸ ਕਾਲ ਦੀ ਯਾਦ ਤਾਜ਼ਾ ਕਰਾਉਂਦਾ ਹੈ ਜਦੋਂ ਉਹ ਆਤਮ-ਗਿਆਨ ਦੀ ਪ੍ਰਾਪਤੀ ਲਈ ਹਾਲੀ ਵਿਸ਼ਨੂੰ ਪੂਜਾ ਵਿਚ ਹੀ ਖਚਿਤ ਸਨ। ਪਤਾ ਨਹੀਂ ਬੀੜ ਵਿਚ ਚੜ੍ਹਾਣ ਵਾਲੇ ਨੇ ਇਸ ਨੂੰ ਨਿਰੰਕਾਰ ਦੀ ਉਪਾਸਨਾ ਵਾਲੇ ਇਸ ਬਾਣੀ-ਸੰਗ੍ਰਹ ਵਿਚ ਕਿਵੇਂ ਥਾਂ ਦੇ ਦਿੱਤੀ ਹੈ? ਸ੍ਵਾਮੀ ਹਰਨਾਮ ਦਾਸ ਆਪਣੀ ਪੁਸਤਕ ਦੇ ਭਾਗ ੨ ਵਿਚ ਗਿਣਾਈਆਂ ਬੀੜਾਂ ਵਿੱਚੋਂ ਬਹੁਤੀਆਂ ਵਿਚ ਇਹ ਪ੍ਰਾਪਤ ਹੈ।

ਇਸੇ ਤਰ੍ਹਾਂ ਦਾ ਰਾਗੁ ਮਾਰੂ ਵਿਚ ਮਿਲਦਾ ਮੀਰਾਬਾਈ ਦਾ ਪਦਾ "ਮਨ ਹਮਾਰਾ ਬਾਧਿਓ ਮਾਈ" ਹੈ ਜੋ ਭਾਈ ਬੰਨੋ ਵਾਲੀ ਸ਼ਾਖਾ ਦੀਆਂ ਬੀੜਾਂ ਵਿਚ ਆਮ ਮਿਲਦਾ ਹੈ, ਪਰੰਤੂ ਗੁਰੂ ਅਰਜੁਨ ਦੇਵ ਜੀ ਦੇ ਗ੍ਰੰਥ ਵਿਚ ਉਸ ਦੇ ਨ ਹੋਣ ਦੀ ਸੂਚਨਾ ਬੜੇ ਭਰੋਸੇਯੋਗ ਅਥਵਾ ਡੇਰਾਦੂਨ ਵਾਲੇ ਬਾਬਾ ਰਾਮਰਾਇ ਦੇ ਸੰਚੈ (ਨੰ. ੧੪, ਸੰਮਤੁ ੧੭੧੬) ਵਿਚ ਮੌਜੂਦ ਹੈ। ਫਲਸਰੂਪ ਵਿਹਿਤ ਹੈ।

ਸੂਰਦਾਸ ਦਾ ਰਾਗੁ ਸਾਰੰਗ ਦਾ ਪਦਾ "ਛਾਡਿ ਮਨ ਹਰਿ ਬਿਮੁਖਨ ਕਉ ਸੰਗ" ਅਸਲ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਉਪਾਸ਼ਕ, 'ਸੂਰ ਸਾਗਰ' ਦੇ ਰਚੇਤਾ ਦਾ ਪਦਾ ਨਹੀਂ ਹੈ; "ਸੂਰਦਾਸ" ਉਪਨਾਮ ਰੱਖਣ ਵਾਲੇ ਬ੍ਰਹਮਣ ਆਚਾਰਯ ਮਦਨ ਮੋਹਨ ਦੀ ਕ੍ਰਿਤ ਹੈ। ਇਹ ਸੰਮਤੁ ੧੫੮੬ ਵਿਚ ਪੈਦਾ ਹੋਇਆ। ਪਹਲਾਂ ਇਹ ਸਮ੍ਰਾਟ ਅਕਬਰ ਦਾ ਇਕ ਉਚ ਕੋਟੀ ਦਾ ਅਹਲ-ਕਾਰ ਸੀ, ਮਗਰੋਂ ਵੈਰਾਗ ਧਾਰਣ ਕਰਕੇ ਵਿਰਕ੍ਤ ਹੋ ਗਇਆ।[40] ਹਥਲੇ ਸ਼ਬਦ ਦਾ ਇਸੇ ਸੂਰਦਾਸ ਦੀ ਕ੍ਰਿਤ ਹੋਣਾ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਕਰਤਾ ਗਿਆਨੀ ਗੁਰਦਿਤ ਸਿੰਘ ਨੇ ਵੀ ਮੰਨਿਆ ਹੈ।[41]

ਸੂਰਦਾਸ ਦੇ ਇਸ ਸ਼ਬਦ ਦੀ ਇਕ ਤੁਕ 'ਕਰਤਾਰਪੁਰ ਵਾਲੀ ਬੀੜ' (ਨੰ. ੬) ਵਿਚ ਦਿੱਤੀ ਹੋਈ ਹੈ। 'ਭਾਈ ਬੰਨੋ ਵਾਲੇ ਗ੍ਰੰਥ' (ਨੰ. ੧੧) ਵਿਚ ਵੀ ਪਹਲਾਂ ਇਕ ਤੁਕ ਹੀ ਸੀ, ਮਗਰੋਂ ਕਿਸੇ ਨੇ ਇਸ ਨੂੰ ਪੂਰਾ ਕਰ ਦਿੱਤਾ ਹੋਇਆ ਹੈ। ਸਾਡੇ ਸਰਵੇਖਣ ਵਿਚ ਆਈਆਂ ਭੱਟਾਂ ਦੇ ਸਵੈਯਾਂ ਤੇ ਫ਼ਰੀਦ ਜੀ ਦੇ ਸਲੋਕਾਂ 'ਤੇ ਸਮਾਪਤ ਹੋਣ ਵਾਲੀਆਂ ਬੀੜਾਂ ਵਿਚ ਲਗਪਗ ਇਸ ਸ਼ਬਦ ਦਾ ਅਭਾਵ ਹੈ, ਪਰੰਤੂ ਹੋਰਨਾਂ ਸ਼ਾਖਾ ਦੀਆਂ ਬੀੜਾਂ ਵਿਚ ਇਹ ਇਕ ਤੁਕ ਰਾਹੀਂ ਪ੍ਰਤਿਪਾਦਿਤ ਹੈ; ਕਿਤੇ ਕਿਤੇ ਪੂਰਾ ਸ਼ਬਦ ਵੀ ਮਿਲਦਾ ਹੈ ਜਿਵੇਂ 'ਬੀੜ ਐਮ-ਐਸ. ੧੨੫੩' (ਨੰ. ੯, ਸੰਮਤੁ ੧੬੯੭), ਬੀੜ 'ਸਲੋਕ ਰੂਪੀ ਨੀਸਾਣੁ ਵਾਲੀ' (ਨੰ. ੨੪, ਸੰਮਤੁ ੧੭੪੪), ਸਫਰੀ ਬੀੜ (ਨੰ. ੩੨, ਸੰਮਤੁ ੧੭੫੮), ਐਮ-ਐਸ. ਜੀ. ੭੩ ਵਾਲੀ ਬੀੜ (ਨੰ. ੩੪, ਸੰਮਤੁ ੧੭੬੦) ਅਤੇ ਕਲਾ ਮੰਦਿਰ ਵਾਲੀ ਪਹਲੀ ਬੀੜ (ਨੰ. ੩੬, ਸੰਮਤੁ ੧੭੮੭) ਵਿਚ।

39ਦੇਖੋ, 'ਪੁਰਾਤਨਿ ਬੀੜਾਂ ਤੇ ਵਿਚਾਰ' (ਭਾਗ ੧), ਪੰਨਾ ੧੦੧-੧੦੨.

40ਕਾਨ੍ਹ ਸਿੰਘ, 'ਮਹਾਨ ਕੋਸ਼', ਦੂਜਾ ਸੰਸਕਰਣ (੧੯੬੦), ਪੰਨਾ ੧੬੯.

41ਗੁਰਦਿੱਤ ਸਿੰਘ, ਗਿਆਨੀ, 'ਇਤਿਹਾਸ ਗੁਰੂ ਗ੍ਰੰਥ ਸਾਹਿਬ', ਪੰਨਾ ੩੨੬ ਅਤੇ ੩੨੮.

ਇਸ ਸ਼ਬਦ ਦਾ ਪਾਠ ਇਨ੍ਹਾਂ ਬੀੜਾਂ ਵਿਚ ਭੇਦਾਂ ਵਾਲਾ ਹੈ । ਪਰੰਤੂ, ਸਮਾਧਾਨਾਂ ਪਿੱਛੋਂ ਇਸ ਦਾ ਪ੍ਰਮਾਣਿਕ ਪਾਠ ਇੰਞ ਨਿਰਧਾਰਿਤ ਕੀਤਾ ਜਾ ਸਕਦਾ ਹੈ :

ਛਾਡਿ ਮਨ ਹਰਿ ਬੇਮੁਖਨ ਕੋ ਸੰਗ
ਕਾਹ ਭਏ ਪੀਅ ਪਾਇ ਪਿਆਏ
ਬਿਖ ਨ ਤਜਈ ਭੁਇਅੰਗ ।।੧।। ਰਹਾਉ ।।

ਕਾਗਾ ਕਹਾ ਕਪੂਰ ਚੁਗਾਏ, ਸੁਆਨ ਨਵਾਇ ਗੰਗ ।।
ਖਰ ਕੋ ਕਹਾ ਅਗਰ ਕੋ ਲੇਪਨ
ਮਰਕਟਿ ਭੂਖਨ ਅੰਗ ।। ੧ ।।

ਪਾਹਨਿ ਪਤਤਿ ਬਾਨ ਨ ਬੇਧੇ, ਰੀਤੇ ਹੋਇ ਨਿਖੰਗ ।।
ਸੂਰਦਾਸ ਓਇ ਕਾਰੀ ਕਮਰੀਆ
ਚੜ੍ਹਤ ਨ ਦੂਜਾ ਰੰਗ ।।੨।।

[ਪੀ=ਅਪੀ=ਅਛੀ, ਪਾਂਇ, ਪਾਨ, ਅਮ੍ਰਿਤ]

ਭਾਵ ਪੱਖ ਤੋਂ ਇਸ ਸ਼ਬਦ ਵਿਚ ਕੋਈ ਐਸੀ ਚੀਜ਼ ਨਹੀਂ ਜਿਹੜੀ ਇਸ ਨੂੰ ਆਦਿ ਗ੍ਰੰਥ ਵਿਚ ਥਾਂ ਦੇਣ ਤੋਂ ਰੋਕਦੀ ਹੋਵੇ । ਜੇ ਇਸ ਦੀ ਬੀੜਾਂ ਵਿਚ ਇਕ ਤੁਕ ਹੀ ਦਰਜ ਹੁੰਦੀ ਆਈ ਹੈ, ਤਾਂ ਇਸ ਦਾ ਕਾਰਣ ਇਹੀ ਮੰਨਿਆ ਜਾ ਸਕਦਾ ਹੈ ਕਿ ਇਸ ਦਾ ਪੂਰਾ ਪਾਠ ਪ੍ਰਾਪਤ ਨਹੀਂ ਸੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਰਹੀਆਂ ਕੁਝ ਤੁਕਾਂ ਦਾ ਪਤਾ ਗੁਰਦਵਾਰਾ ਇਨਸਪੈਕਟਰ ਭਾਈ ਰਣਧੀਰ ਸਿੰਘ ਅਤੇ ਸ੍ਵਾਮੀ ਹਰਨਾਮ ਦਾਸ ਨੇ ਲਾਇਆ ਹੈ । ਇਨ੍ਹਾਂ ਦੇ ਮਿਲਣ ਜਾਂ ਨ ਮਿਲਣ ਦੀ ਸੂਚਨਾ ਅਸੀਂ ਸਰਵੇਖਣ ਅਧੀਨ ਆਈਆਂ ਬੀੜਾਂ ਦੇ ਸੰਬੰਧਿਤ ਰਾਗਾਂ ਵਿਚ ਦੇ ਆਏ ਹਾਂ । ਉਨ੍ਹਾਂ ਦੀ ਪ੍ਰਾਸੰਗਿਕਤਾ ਨਿਰਧਾਰਿਤ ਕਰਨਾ ਵਿਦਵਾਨਾਂ ਤੇ ਸਮੁੱਚੇ ਪੰਥ ਦਾ ਕੰਮ ਹੈ । ਹੇਠਾਂ ਅਸੀਂ ਉਨ੍ਹਾਂ ਦੀ ਸੂਚੀ ਫਿਰ ਦੁਹਰਾ ਦੇਣੀ ਉਚਿਤ ਸਮਝਦੇ ਹਾਂ :–

(੧) ਰਾਗ ਗਉੜੀ ਪੂਰਬੀ ਕਬੀਰ ਜੀ ਦੇ ੫੭ਵੇਂ ਚਉਪਦੇ (ਕਾਲਬੂਤ ਕੀ ਹਸਤਨੀ) ਵਿੱਚੋਂ ਰਹੀ ਹੇਠਾਂ ਕਾਲੇ ਅਖਰਾਂ ਵਿਚ ਦਿਖਾਈ ਤੁਕ :

ਬਿਖੈ ਬਾਚੁ ਹਰਿ ਰਾਚੁ ਸਮਝ ਮਨ ਬਉਰਾ ਰੇ ਦੁਰਲਭ ਦੇਹ ਕਉ ਕਾਜ ।।

(੨) ਇਸੇ ਰਾਗੁ ਵਿਚ ਕਬੀਰ ਜੀ ਦੇ ੬੨ਵੇਂ ਚਉਪਦੇ ਵਿੱਚੋਂ ਰਹੀ ਇਹ ਤੁਕ :

ਜੀਅਰਾ ਹਰਿ ਕੇ ਗੁਨ ਗਾਉ ।। ਛੋਡਿ ਮਾਇਆ ਕੇ ਧੰਧੁ ਸੁਆਉ ।।

(੩) ਰਾਗੁ ਵਡਹੰਸ ਦੇ ਮਹਲਾ ੧ ਘਰੁ ਪਹਲਾ ਦੇ ਚਉਪਦੇ (ਮੋਰੀ ਰੁਣਝੁਣ ਲਾਇਆ) ਦੀ ਅੰਤਲ ਕਵੀ ਛਾਪ ਵਾਲੀ ਤੁਕ ਜੋ ਸੋਢੀ ਮਿਹਰਬਾਨ ਵਾਲੀ ਜਨਮਸਾਖੀ ਵਿਚ ਪ੍ਰਾਪਤ ਹੈ :

ਆਪਣੇ ਪਿਰ ਭਾਈ ਮਹਲਿ ਬੁਲਾਈ ਨਾਨਕ ਸੰਗਿ ਸਮਾਣਾ ।।

(੪) ਰਾਗੁ ਸੋਰਠਿ ਵਾਰ ਮਹਲਾ ਤੀਜਾ, ਪਉੜੀ ੨੯ਵੀਂ ਦੇ ਮਹਲੁ ਤੀਜੇ ਦੇ ਦੂਜੇ ਸਲੋਕ ਵਿਚ ਹੇਠਾਂ ਕਾਲੇ ਟਾਈਪ ਵਿਚ ਦਿੱਤੀ ਤੁਕ ਛੁਟੀ ਹੋਈ ਹੈ :

ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥
**ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ ॥**

(੫) ਰਾਗੁ ਰਾਮਕਲੀ ਕਬੀਰ ਜੀ ਦਾ ਪੰਜਵਾਂ ਸ਼ਬਦ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਬੰਦਾਂ ਨਾਲ ਆਇਆ ਹੈ, ਕਈ ਬੀੜਾਂ ਵਿਚ ਚਾਰ ਬੰਦਾਂ ਦਾ ਧਾਰਣੀ ਹੈ। ਇਸ ਦਾ ਚੌਥਾ ਬੰਦ ਇਸ ਤਰ੍ਹਾਂ ਚਲਦਾ ਹੈ :

ਅਖਰ ਸਾਚੇ ਬੇਦੁ ਭੀ ਸਾਚਾ
ਤਿਨ ਕਾ ਕਹਿਆ ਤੂੰ ਕਿਉਂ ਨ ਕਰਹਿ
ਕਹਤ ਕਬੀਰ ਸੁਨਹੁ ਰੇ ਸੰਤਹੁ
ਭਾਰ ਉਠਾਈ ਲੀਏ ਫਿਰਹਿ ॥੪॥

(੬) ਸਲੋਕ ਵਾਰਾਂ ਤੇ ਵਧੀਕ ਦੇ ਦੂਜੇ ਮਹਲੁ ਦੇ ਬਾਰ੍ਹਵੇਂ ਸਲੋਕ ਵਿਚ ਅੱਗੇ ਕਾਲੇ ਅਖਰਾਂ ਵਿਚ ਦਿੱਤੀ ਤੁਕ ਵਧਾਉਣੀ ਬਣਦੀ ਹੈ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰੁ ॥
**ਨਾਨਕ ਨਦਰਿ ਪਛਾਣੀਐ ਗੁਰ ਕੇ ਸਬਦ ਵੀਚਾਰ ॥**[42]

## ੧੮. ਫ਼ਾਲਤੂ ਬਾਣੀਆਂ

ਫਾਲਤੂ ਬਾਣੀਆਂ, ਜੋ ਭਾਈ ਬੰਨੋ ਵਾਲੀ ਸ਼ਾਖਾ ਦੀਆਂ ਪ੍ਰਾਚੀਨ ਬੀੜਾਂ ਵਿਚ ਮਿਲਦੀਆਂ ਹਨ, ਵਿਚ ਇਹ ਕ੍ਰਿਤੀਆਂ ਸ਼ਾਮਲ ਕੀਤੀਆਂ ਜਾਂਦੀਆਂ ਹਨ :

੧. ਸਲੋਕ ਮਹਲਾ ੧ ਦੇ "ਜਿਤ ਦਰ ਲਖ ਮੁਹੰਮਦਾ" ਦੀ ਸ਼ਿਰੋਰੇਖਾ ਨਾਲ ਸ਼ੁਰੂ ਹੁੰਦੇ ਤਿੰਨ ਸਲੋਕ;

੨. ਸਲੋਕ ਮਹਲਾ ੧ ਦੇ 'ਬਾਇ ਆਤਿਸ ਆਬ ਖਾਕ" ਦੀ ਸ਼ਿਰੋਰੇਖਾ ਨਾਲ ਆਰੰਭ ਹੁੰਦੇ ੧੬ ਸਲੋਕ;

੩. ਮਹਲਾ ੧ ਦੀ ਰਾਗੁ ਰਾਮਕਲੀ ਵਿਚ ਲਿਖੀ ਰਤਨਮਾਲਾ, ੨੫ ਬੰਦ, ਜਿਸ ਬਾਰੇ ਤੋਰਕੀ ਤੋਂ ਨਕਲ ਕੀਤੇ ਜਾਣ ਦਾ ਉੱਲੇਖ ਹੈ;

੪. ਰਾਗਮਾਲਾ;

[42] ਇਸ ਤੁਕ ਦੇ ਅਸੀਂ ਬੀੜ ਨੰਦ ਚੰਦ ਸੰਘਾ (ਨੰ. ੨੫) ਅਤੇ ਆਸਾ ਨੰਦ ਸੇਵਾ ਪੰਥੀ ਲਿਖਿਤ ਬੀੜ (ਨੰ. ੪੨) ਵਿਚ ਪ੍ਰਾਪਤ ਹੋਣ ਦਾ ਪਤਾ ਲਾ ਆਏ ਹਾਂ। ਉੱਥੇ ਪਾਠ ਕੁਝ ਭਿੰਨ ਹੈ। ਮਿਹਰਬਾਨ ਰਚਿਤ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਗ ਦੂਜਾ) ਦੀ "ਹਰਿ ਜੀ ਵਾਲੀ ਪੋਥੀ" ਵਿਚ ਵੀ ਇਹ ਪ੍ਰਾਪਤ ਹੈ।

੫. ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ;

੬. ਸਿਆਹੀ ਕੀ ਬਿਧਿ; ਅਤੇ

੭. ਚਲਿਤ੍ਰ ਜੋਤੀ ਜੋਤਿ ਸਮਾਵਣ ਕੇ, ਜੋ ਕੁਝ ਬੀੜਾਂ ਵਿਚ ਮੂਲ-ਪਾਠ ਦੇ ਮੁਢ ਵਿਚ ਦਿੱਤੇ ਹੋਏ ਹਨ 'ਤੇ ਕੁਝ ਵਿਚ ਬੀੜ ਦੇ ਅੰਤ ਤੇ ।

ਪਹਲੇ ਦੋਹਾਂ "ਜਿਤ ਦਰ ਲਖ ਮੁਹੰਮਦਾ" ਅਤੇ "ਬਾਦਿ ਆਤਿਸ਼ ਆਬ ਖਾਕ" ਵਾਲੇ ਸਲੋਕਾਂ ਦੇ ਜੁੱਟਾਂ ਬਾਰੇ ਜੀ.ਬੀ. ਸਿੰਘ ਦੀ ਇਹ ਸੂਚਨਾ ਗ਼ਲਤ ਹੈ ਕਿ ਇਹ ਬਾਬਾ ਮੋਹਨ ਵਾਲੀਆਂ ਪੋਥੀਆਂ ਵਿਚ ਸਨ ।[43] ਇਨ੍ਹਾਂ ਦਾ ਉੱਥੇ ਮੁਸ਼ਕ ਤਕ ਨਹੀਂ ਹੈ ।

"ਜਿਤ ਦਰ ਲਖ ਮੁਹੰਮਦਾ" ਦੇ ਜੁਟ ਵਾਲੇ ਤੀਜੇ ਸਲੋਕ ਸੰਬੰਧੀ ਜੋ "ਏਸ ਕਲੀ ਪੰਜ ਭੀਤੀਓਂ" ਨਾਲ ਸ਼ੁਰੂ ਹੁੰਦਾ ਹੈ, ਜੀ.ਬੀ. ਸਿੰਘ ਦੀ ਇਹ ਸੂਚਨਾ ਗ਼ਲਤ ਹੈ ਕਿ ਇਹ ਸਲੋਕ "ਸ੍ਰੀ ਗ੍ਰੰਥ ਸਾਹਿਬ ਵਿਚ ਦਿੱਤਾ ਹੋਇਆ ਹੈ" । ਇਹ ਸਲੋਕ ਜਨਮਸਾਖੀਆਂ ਵਿਚ ਤਾਂ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ । ਜੀ.ਬੀ. ਸਿੰਘ ਨੇ ਇਨ੍ਹਾਂ ਸਲੋਕਾਂ ਨੂੰ ਗੁਰੂ ਨਾਨਕ ਕ੍ਰਿਤ ਮੰਨਿਆ ਹੈ ਤੇ ਇਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨ ਕੀਤੇ ਜਾਣ ਦਾ ਕਾਰਣ ਇਸ ਵਿਚ ਹਿੰਦੂ ਦੇਵਤਿਆਂ ਤੇ ਮੁਸਲਮਾਨਾਂ ਦੇ ਪੈਗੰਬਰ ਦਾ ਅਨਾਦਰ ਦਸਿਆ ਹੈ । ਇਹ ਗੱਲ ਕੋਈ ਬਹੁਤ ਜਚਦੀ ਨਹੀਂ ਲਗਦੀ । ਰੱਬ ਦੀ ਦਰਗਾਹ ਵਿਚ "ਲਖ ਮੁਹੰਮਦਾ ਤੇ ਲਖ ਬ੍ਰਹਮਾ ਬਿਸਨ ਮਹੇਸ਼" ਕਹਣਾ ਉਸ ਦੀ ਅਥਾਹ ਸ੍ਰਿਸ਼ਟੀ ਦਾ ਚਿਤ੍ਰ ਪੇਸ਼ ਕਰਨਾ ਹੈ । ਜੇ ਡਰ ਵਾਲੀ ਗੱਲ ਹੁੰਦੀ ਤਾਂ ਗੁਰੂ ਅਰਜੁਨ ਦੇ ਮਗਰੋਂ ਵੀ ਗ੍ਰੰਥ ਸਾਹਿਬ ਦੇ ਲਿਖਾਰੀ ਇਸ ਨੂੰ ਬੀੜ ਵਿਚ ਥਾਂ ਨ ਦੇਂਦੇ । ਮੁਢਲੀ ਕ੍ਰਿਤ ਹੋਣ ਦੇ ਕਾਰਣ, ਵਧੇਰੇ ਸੰਭਾਵਨਾ ਏਸੇ ਗੱਲ ਦੀ ਹੈ ਕਿ ਕਿਸੇ ਬਿਆਜ਼ ਵਿਚ ਬੰਦ ਇਹ ਸਲੋਕ ਅੱਖੋਂ ਓਹਲੇ ਰਹੇ; ਜਦੋਂ ਸਾਮ੍ਹਣੇ ਆਏ ਤਾਂ ਬੀੜ ਬਝ ਚੁਕੀ ਸੀ ।

'ਗੋਸ਼ਟ ਮਲਿਆਰ' ਨਾਲ ਤੇ 'ਰਤਨਮਾਲਾ' ਜਿਸ ਦਾ ਤੋਰਕੀ ਅੱਖਰਾਂ ਵਿੱਚੋਂ ਆਉਣਾ ਲਿਖਿਆ ਹੈ, ਜੋਗ-ਕਿਰਿਆ ਨਾਲ ਸੰਬੰਧਿਤ ਕ੍ਰਿਤੀਆਂ ਹਨ, ਇਨ੍ਹਾਂ ਦੀ ਠੀਕ ਥਾਂ 'ਪ੍ਰਾਨ ਸੰਗਲੀ' ਹੀ ਲਗਦੀ ਹੈ ਤੇ "ਪ੍ਰਾਨ ਸੰਗਲੀ" ਵਾਂਙ ਇਹ ਵੀ ਗੁਰੂ ਕ੍ਰਿਤ ਨਹੀਂ ਹਨ ।

"ਰਾਗਮਾਲਾ" ਬਾਰੇ ਢੇਰ ਸਾਰੀ ਚਰਚਾ ਹੋ ਚੁਕੀ ਹੈ । ਬੀੜਾਂ ਹਨ, ਜਿਨ੍ਹਾਂ ਵਿਚ ਇਹ ਨਹੀਂ ਮਿਲਦੀ ਤੇ ਅਜੇਹੀਆਂ ਵੀ ਹਨ, ਜਿਨ੍ਹਾਂ ਦੇ ਅੰਤ 'ਤੇ ਫ਼ਾਲਤੂ ਬਾਣੀ ਵਿੱਚੋਂ ਹੋਰ ਕੁਝ ਭਾਵੇਂ ਨ ਹੋਵੇ, ਰਾਗਮਾਲਾ ਜ਼ਰੂਰ ਚੜ੍ਹੀ ਹੋਈ ਹੈ । ਸੋ, ਇਸ ਸੰਬੰਧੀ ਇਹ ਫੈਸਲਾ ਦੇਣਾ ਕਿ ਇਹ ਕਦੋਂ ਬੀੜ ਵਿਚ ਪ੍ਰਵੇਸ਼ ਕਰ ਗਈ ਤੇ ਕਿਸ ਦੇ ਹੱਥੀਂ, ਬਹੁਤ ਮੁਸ਼ਕਿਲ ਹੈ । ਇਸ ਲਈ ਇਸ ਪ੍ਰਸ਼ਨ ਨੂੰ ਇੱਥੇ ਹੀ ਛਡਣ ਦਾ ਪ੍ਰਸਤਾਵ ਹੈ ।

'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਦਾ ਉੱਲੇਖ ਭਾਈ ਬੰਨੋ ਦੀ ਬੀੜ ਦੇ ਪ੍ਰਸੰਗ ਵਿਚ ਆ ਚੁਕਿਆ ਹੈ । ਫਾਲਤੂ ਬਾਣੀਆਂ ਦੇ ਅੰਤਰਗਤ ਮਿਲਦੀ 'ਸਿਆਹੀ ਕੀ

---

[43] ਦੇਖੋ ਪ੍ਰਾਚੀਨ ਬੀੜਾਂ, ਪੰਨਾ ੩੫੦-੩੫੧.

ਬਿਧਿ' ਨੁਸਖੇ ਨੂੰ ਸੰਭਾਲਣ ਦਾ ਤਰਲਾ ਹੈ ਤੇ 'ਚਲਿਤ੍ਰ ਜੋਤੀ ਜੋਤਿ ਸਮਾਵਣ ਕੇ' ਦੀ ਪ੍ਰਕਿਰਤੀ ਤੇ ਮਹੱਤਵ ਬਾਰੇ ਚਰਚਾ ਅਸੀਂ ਉਪਰ ਪੁਸਤਕ ਪੰਨਾ 'ਤੇ ਕਰ ਆਏ ਹਾਂ।

## ੧੯. ਬਾਣੀ ਉਚਾਰਣ ਦੀਆਂ ਕੁਝ ਸਮੱਸਿਆਵਾਂ

ਗੁਰਬਾਣੀ ਵਿਚ ਗੁਰ-ਵਿਅਕਤੀਆਂ ਲਈ ਵਰਤਿਆ ਜਾਂਦਾ ਪਦ 'ਮਹਲਾ' ਉਚਾਰਣ ਦੇ ਪੱਖੋਂ ਵਾਦ-ਵਿਵਾਦ ਦਾ ਵਿਸ਼ਾ ਬਣਿਆ ਹੋਇਆ ਹੈ ਤੇ ਇਸੇ ਤਰ੍ਹਾਂ ਕੁਝ ਧੁਨੀਆਂ /ਸ਼/, /ਜ਼/, ਅਧਿਕ ਤੇ ਅਨੁਸ੍ਵਾਰ ਵਰਤਣ ਬਾਰੇ ਵੀ ਮਤ-ਭੇਦ ਹਨ। ਇੱਥੇ ਅਸੀਂ ਇਨ੍ਹਾਂ ਦੋਹਾਂ ਬਾਰੇ ਆਪਣੇ ਵਿਚਾਰ ਸੰਖੇਪ ਜੇਹੇ ਢੰਗ ਨਾਲ ਪ੍ਰਸਤੁਤ ਕਰਨ ਦਾ ਪ੍ਰਯਾਸ ਕਰਾਂਗੇ।[44]

(ੳ) **'ਮਹਲਾ' ਪਦ ਦਾ ਉਚਾਰਣ :** ਪਿੱਛੇ ਕੀਤੇ ਪੁਰਾਤਨ ਪੋਥੀਆਂ ਤੇ ਬਾਣੀ-ਸੰਗ੍ਰਹਾਂ ਦੇ ਅਧਿਐਨ ਨੇ ਇਹ ਗੱਲ ਸਾਡੇ ਸਾਮ੍ਹਣੇ ਲਿਆਂਦੀ ਹੈ ਕਿ ਮੁਢ ਵਿਚ ਗੁਰੁ-ਵਿਅਕਤੀ ਦੇ ਪ੍ਰਗਟਾਉਣ ਲਈ ਪਦ "ਮਹਲੁ/ਮਹਲ" ਵਰਤਿਆ ਜਾਂਦਾ ਸੀ, ਜੋ ਬਾਅਦ ਵਿਚ "ਮਹਲਾ" ਵਿਚ ਵਟ ਗਇਆ। ਮਹਲੁ (ਮਹੱਲ) ਪਦ ਦੇ ਗੁਰ-ਵਿਅਕਤੀਆਂ ਲਈ ਵਰਤੇ ਜਾਣ ਤੇ ਇਸ ਪਿੱਛੇ ਪਾਏ ਜਾਂਦੇ ਖਿਆਲ ਦਾ ਉੱਲੇਖ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਵਿਚ ਰਹ ਚੁੱਕੇ ਪਾਰਸੀ ਲੇਖਕ, ਜ਼ੁਲਫ਼ਿਕਾਰ ਅਰਦਸਤਾਨੀ, ਪ੍ਰਸਿੱਧ ਨਾਂ "ਮੁਹਸਿਨ ਫ਼ਾਨੀ" ਨੇ ਆਪਣੀ ਪੁਸਤਕ 'ਦਬਿਸਤਾਨਿ ਮਜ਼ਾਹਿਬ' ਵਿਚ ਬੜੇ ਸਪਸ਼ਟ ਸ਼ਬਦਾਂ ਵਿਚ ਕੀਤਾ ਹੈ।[45] ਉਹ ਇਸ ਨੂੰ ਅਰਬੀ ਧਾਤੂ /ਹੱਲ/ ਤੋਂ ਬਣੇ ਸ਼ਬਦ "ਹਲੂਲ" ਜਿਸ ਦਾ ਅਰਥ **'ਪ੍ਰਵੇਸ਼ ਕਰਨਾ', 'ਸਮਾਉਣਾ', 'ਉਤਰਣਾ' ਹੈ,** ਨਾਲ ਜੋੜ ਕੇ, ਗੁਰੁਪਰਮੇਸਰ ਜੋਤਿ ਦੇ ਉੱਤਰਣ ਦੀ ਥਾਂ ਮੰਨਦਾ ਹੈ; ਮਹੱਲ ਪਹਲਾ, ਪਹਲੀ ਜੋਤਿ ਦੇ ਉੱਤਰਣ ਦੀ ਥਾਂ, ਮਹੱਲ ਦੂਜਾ, ਦੂਜੀ ਜੋਤਿ ਦੇ ਉੱਤਰਣ ਦੀ ਥਾਂ; ਤੇ ਇਸੇ ਤਰ੍ਹਾਂ ਮਹੱਲ ਤੀਜਾ, ਚੌਥਾ ਤੇ ਪੰਜਵਾਂ। **ਇਹੀ ਸ਼ਬਦ (ਮਹਲੁ/ਮਹੱਲ) ਬਾਅਦ ਵਿਚ "ਮਹਲਾ" ਵਿਚ ਵਟ ਗਇਆ ਸਿਧ ਹੁੰਦਾ ਹੈ।** ਇਹ ਤਬਦੀਲੀ ਕਦੋਂ ਤੇ ਕਿਵੇਂ ਹੋਈ ? —ਇਸ ਬਾਰੇ ਕੋਈ ਠੋਸ ਤੱਥ ਪੇਸ਼ ਕਰਨਾ ਤਾਂ ਮੁਮਕਿਨ ਨਹੀਂ, ਪਰੰਤੂ ਕਿਆਸ ਇਹੀ ਹੈ ਕਿ ਇਹ ਤਬਦੀਲੀ ਸ੍ਰੀ ਗੁਰੂ ਰਾਮਦਾਸ ਦੇ ਗੁਰਿਆਈ ਕਾਲ ਵਿਚ ਕਿਸੇ ਗੂਹੜੇ ਅਰਬੀ-ਦਾਨ ਦੇ ਹੱਥੋਂ ਹੋਈ।

ਅਰਬੀ ਵਿਚ "ਮਹੱਲ" ਤੇ "ਮਹੱਲਤ" ਜਿਸ ਦਾ ਉਚਾਰਣ ਮਹੱਲਾ ਵੀ ਹੈ /ਹੱਲ/ ਧਾਤੂ ਤੋਂ ਬਣੇ ਹਨ। ਜਿੱਥੇ "ਮਹੱਲ" ਪ੍ਰਵੇਸ਼ ਕਰਨ ਜਾਂ ਸਮਾਉਣ ਤਥਾ ਉੱਤਰਣ ਦੇ

---

[44]ਇਸ ਵਿਸ਼ੇ ਤੇ ਵਿਸਤ੍ਰਿਤ ਚਰਚਾ ਲਈ ਦੇਖੋ 'ਨਾਨਕ ਪ੍ਰਕਾਸ਼ ਪਤ੍ਰਿਕਾ' (ਦਸੰਬਰ ੧੯੯੧) ਵਿਚ ਦਾਸ ਦਾ ਛਪਿਆ ਲੇਖ "ਮਹਲਾ ਪਦ ਦਾ ਉਚਾਰਣ" ਅਤੇ ਕੇਂਦ੍ਰੀ ਸਿੰਘ ਸਭਾ ਦੇ ਰਿਸਾਲੇ 'ਸਿੰਘ ਸਭਾ ਪਤ੍ਰਿਕਾ' ਦਾ ਮਹੱਲਾ ਵਿਸ਼ੇਸ਼ਾਂਕ ਜੋ ਇਸ ਵਕਤ (ਅਕਤੂਬਰ ੧੯੯੨) ਵਿਚ ਛਾਪੇ ਵਿਚ ਹੈ।

[45]ਦੇਖੋ ਗੰਡਾ ਸਿੰਘ 'ਮਾਖ਼ਜ਼ੇ ਤਵਾਰੀਖੇ ਸਿਖਾਂ', ਜਿਲਦ ਅੱਵਲ, ਪ੍ਰਕਰਣ "ਨਾਨਕ ਪੋਥੀਆਂ" ਸਿਖ ਹਿਸਟਰੀ ਸੋਸਾਇਟੀ, ਅਮ੍ਰਿਤਸਰ, ੧੯੪੯, ਪੰਨਾ ੩੦-੩੧.

ਸਥਾਨ ਦਾ ਸੂਚਕ ਹੈ, ਉੱਥੇ "ਮਹੱਲਤ (ਮਹੱਲਾ)" ਸਥਾਨ ਦੀ ਅਵਸਥਾ ਅਰਥਾਤ 'ਵਡਿਆਈ', 'ਰੁਤਬੇ' ਜਾਂ ਆਤਮਿਕ ਉੱਚਤਾ ਦਾ ਸੰਕੇਤਕ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਨੇ ਇਸ ਪਰਥਾਇ ਲਿਖਿਆ ਹੈ: "ਅਰਬੀ ਵਿਚ ਇਕ ਹੋਰ ਪਦ . . . ਹੈ ਜਿਸ ਦਾ ਅਰਥ ਹੈ ਸਲਾਹਿਆ ਗਿਆ। ਭਾਵ (ਸਰਬ ਉਪਮਾ ਜੋਗ)। ਹੋ ਸਕਦਾ ਹੈ, ਇਹ ਪਦ 'ਮਹਲਾ' ਦਾ ਮੂਲ ਹੋਵੇ।"[46] ਭਾਈ ਸਾਹਿਬ ਨੇ ਪਦ ਸੂਚਿਤ ਨਹੀਂ ਕੀਤਾ ਪਰ ਉਨ੍ਹਾਂ ਦਾ "ਮਹੱਲਤ" ਵੱਲ ਇਸ਼ਾਰਾ ਸਪਸ਼ਟ ਹੈ।

ਅਸੀਂ ਭਾਈ ਸਾਹਿਬ ਦੇ ਇਸ ਗਵੇੜ ਨਾਲ ਸ਼ਤ-ਪ੍ਰਤਿ-ਸ਼ਤ ਸਹਮਤ ਹਾਂ। ਜਿਸ ਕਿਸੇ ਨੇ ਮੁਢਲੇ ਪਦ "ਮਹਲੁ" ਨੂੰ 'ਮਹਲਾ' ਵਿਚ ਬਦਲਿਆ, ਉਸ ਇਸ ਦੇ 'ਮਹੱਲਤ' ਵਾਲੇ ਭਾਵ ਨੂੰ ਅੱਖਾਂ ਸਾਮ੍ਹਣੇ ਰਖਿਆ। ਉਸ ਨੂੰ "ਮਹੱਲਾ" ਪਦ "ਮਹੱਲ" ਨਾਲੋਂ ਵਧੇਰੇ ਗੌਰਵਸ਼ਾਲੀ ਨਜ਼ਰ ਆਇਆ, ਕਿਉਂਜੋ ਇਹ ਮੁਸਲਮਾਨੀ ਮਤ ਵਿਚ ਹਜ਼ਰਤ ਮੁਹੰਮਦ ਲਈ ਚਲਦੇ ਪਦ "ਮੁਸਤਫ਼ਾ" ਦੇ ਵਧੇਰੇ ਨੇੜੇ ਹੈ। ਇਸ ਲਈ ਉਸ ਨੇ "ਮਹਲੁ" ਪਦ ਨੂੰ "ਮਹਲਾ" ਦੇ ਨਾਲ ਬਦਲ ਦਿੱਤਾ। "ਮੁਸਤਫ਼ਾ" ਦੇ ਅਰਥ ਅਰਬੀ ਵਿਚ 'ਚੁਣਿਆ', 'ਸਲਾਹਿਆ', 'ਪਾਕ ਕੀਤਾ ਗਇਆ' ਹਨ। ਇਸ ਪਿੱਛੇ ਇਹ ਰਿਵਾਇਤ ਵੀ ਕੰਮ ਕਰਦੀ ਹੈ ਕਿ ਅੱਲਾਹ ਤਆਲਾ ਦੇ ਹੁਕਮ ਨਾਲ ਫ਼ਰਿਸ਼ਤੇ ਆਸਮਾਨਾਂ ਤੋਂ ਹੇਠਾਂ ਉਤਰੇ ਤੇ ਉਨ੍ਹਾਂ ਹਜ਼ਰਤ ਮੁਹੰਮਦ ਦੇ ਸਰੀਰ ਨੂੰ ਚੀਰ ਕੇ ਉਸ ਨੂੰ ਸਭ ਪ੍ਰਕਾਰ ਦੀਆਂ ਦੁਨਿਆਵੀ ਆਲਾਇਸ਼ਾਂ ਤੋਂ, ਪੈਗੰਬਰ ਦਾ ਰੋਲ ਨਿਭਾਹੁਣ ਲਈ, ਪਾਕ ਕਰ ਦਿੱਤਾ। ਇੰਵ "ਮੁਸਤਫ਼ਾ" ਉਹੀ ਕੁਝ ਹੈ ਜਿਸ ਨੂੰ ਆਮ-ਫ਼ਹਮ ਭਾਸ਼ਾ ਵਿਚ "ਪੈਗੰਬਰ" ਆਖਦੇ ਹਨ। "ਪੈਗੰਬਰ" ਲਈ ਸਾਡੇ ਮਤ ਵਿਚ ਪ੍ਰਚਲਿਤ ਸ਼ਬਦ "ਗੁਰੂ" ਹੈ। ਫਲਸਰੂਪ, "ਮਹਲਾ" ਪਦ 'ਪੈਗੰਬਰ' ਤੇ 'ਗੁਰੂ' ਦਾ ਪਰਯਾਇਵਾਚੀ ਹੀ ਹੈ।

'ਮਹਲਾ' ਪਦ ਦੇ ਅਰਬੀ ਮੂਲ ਹੋਣ ਸੰਬੰਧੀ ਸ਼ੱਕ ਨਹੀਂ। ਇਸ ਲਈ ਇਸ ਦਾ ਉਚਾਰਣ ਵੀ ਅਰਬੀ ਪੱਧਤੀ ਅਨੁਸਾਰ "ਮਹੱਲਾ" ਬਣਦਾ ਹੈ, ਪਰੰਤੂ ਕੁਝ ਵਿਦਵਾਨ ਇਸ ਗੱਲ ਤੇ ਹਠ ਕਰਦੇ ਹਨ ਕਿ ਇਸ ਦਾ ਉੱਚਾਰਣ 'ਮੈਹਲਾ' ਕਰਨਾ ਠੀਕ ਹੈ, 'ਮਹੱਲਾ' ਕਰਨਾ ਗ਼ਲਤ ਹੈ। ਪੰਜਾਬੀ ਵਿਦਵਾਨਾਂ ਵਿੱਚੋਂ ਸੰਸਕ੍ਰਿਤ ਤੇ ਓਟ ਰੱਖਣ ਵਾਲੇ ਨਿਰਮਲੇ ਟੀਕਾਕਾਰ ਪਰਮਾਤਮਾ ਨੂੰ ਪੁਰਖ ਰੂਪ ਵਿਚ ਤੇ ਗੁਰ-ਵਿਅਕਤੀਆਂ ਨੂੰ ਇਸਤ੍ਰੀ ਰੂਪ ਵਿਚ ਦੇਖਦੇ ਸਨ। ਇਸੇ ਆਧਾਰ 'ਤੇ ਉਹ ਇਸ ਸ਼ਬਦ ਦਾ ਉਚਾਰਣ 'ਮੈਹਲਾ' (ਸੰਸਕ੍ਰਿਤ, ਮਹਿਲਾ) ਕਰਨ 'ਤੇ ਜ਼ੋਰ ਦੇਂਦੇ ਰਹੇ, ਕਿਉਂਜੋ ਪੰਜਾਬੀ ਵਿਚ 'ਮੈਹਲ' ਪਦ, ਜੋ 'ਮਹੱਲ' ਤੋਂ ਹੀ ਬਣਿਆ ਹੈ, ਵੱਡੇ ਲੋਕਾਂ ਦੀਆਂ ਪਤਨੀਆਂ ਲਈ ਵੀ ਵਰਤਿਆ ਜਾਂਦਾ ਹੈ।

ਪ੍ਰੋਫ਼ੈਸਰ ਤੇਜਾ ਸਿੰਘ ਨੇ ਆਪਣੀ ਪੁਸਤਕ 'ਆਸਾ ਦੀ ਵਾਰ ਸਟੀਕ' ਵਿਚ ਇਸ ਦਾ ਉਚਾਰਣ 'ਪਹਿਲਾ' ਵਾਂਙ ਕਰਨ ਦੀ ਹਿਦਾਇਤ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

[46]ਵੀਰ ਸਿੰਘ, 'ਸੰਥਾ ਸ੍ਰੀ ਗੁਰੂ ਗ੍ਰੰਥ ਸਾਹਿਬ', ਪੋਥੀ ਪਹਿਲੀ, ਪੰਨਾ ੧੮੦.

"ਪਹਿਲਾ" ਸਭ ਥਾਂ ਸਿਹਾਰੀ ਨਾਲ ਆਇਆ ਹੈ,ਪਰੰਤੂ "ਮਹਲ" ਸਿਹਾਰੀ ਤੋਂ ਬਿਨਾ ਹੈ। ਇਸ ਲਈ "ਸਾਦ੍ਰਿਸ਼ਤਾ" (analogy) ਨਿਭਦੀ ਨਹੀਂ। ਸਭ ਤੋਂ ਵੱਧ ਚਰਚਾ ਮੈਹਲਾ ਉਚਾਰਣ ਬਾਰੇ ਪ੍ਰੋਫੈਸਰ ਸਾਹਿਬ ਸਿੰਘ ਨੇ ਕੀਤੀ ਹੈ।[47] ਉਨ੍ਹਾਂ ਦੀ ਤਰਕ-ਵਿਧੀ ਵੀ ਸਾਦ੍ਰਿਸ਼ਤਾ (analogy) ਸਿੱਧਾਂਤ ਤੇ ਚਲਦੀ ਹੈ। ਪ੍ਰੋਫੈਸਰ ਸਾਹਿਬ ਲਿਖਦੇ ਹਨ ਕਿ ਸ੍ਰੀ ਆਦਿ ਗ੍ਰੰਥ ਦੇ ਸਿਰੀ ਰਾਗੁ ਦੇ ਛੇਵੇਂ ਤੇ ਬਾਰ੍ਹਵੇਂ ਚਉਪਦੇ ਨਾਲ ਗੁਰੂ-ਵਿਅਕਤੀ ਲਈ ਪਦ 'ਮਹਲੁ' ਆਇਆ ਹੈ ਜਿਸ ਦਾ ਉਚਾਰਣ "ਟਹਲ ਮਹਲ ਤਾ ਕਉ ਮਿਲੈ" ਵੰਨਗੀ ਦੀਆਂ ਅਨੇਕ ਪੰਗਤੀਆਂ ਅਨੁਸਾਰ "ਮੈਹਲ" ਹੈ। ਇਸ ਲਈ "ਮਹਲਾ" ਪਦ ਦਾ ਉਚਾਰਣ ਵੀ "ਮੈਹਲਾ" ਹੈ। ਪ੍ਰੋ. ਸਾਹਿਬ ਸਿੰਘ ਦੇ "ਮਹਲਾ" ਨੂੰ 'ਮੈਹਲ' ਵਾਂਙ "ਮੈਹਲਾ" ਉਚਾਰੇ ਜਾਣ ਦੇ ਮਤ ਤੇ ਸਖ਼ਤੀ ਨਾਲ ਪਹਰਾ ਦੇਣ ਵਾਲੇ ਉਨ੍ਹਾਂ ਤੋਂ ਵਰੁਸਾਏ ਸਿੱਖ ਮਿਸ਼ਨਰੀ ਕਾਲਿਜ, ਅੰਮ੍ਰਿਤਸਰ, ਦੇ ਭੂਤਪੂਰਵ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਹਨ। ਉਨ੍ਹਾਂ ਦੀ ਇਸ ਪ੍ਰਸ਼ਨ 'ਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਨਾਲ ਬਹਸ ਚੋਖਾ ਚਿਰ ਚਲਦੀ ਰਹੀ ਸੀ।[48] ਹੁਣ ਵੀ ਉਹ ਇਸ ਮਾਮਲੇ 'ਤੇ ਚੋਖੇ ਸੰਵੇਦਨਸ਼ੀਲ ਦਿਸ ਆਉਂਦੇ ਹਨ।

ਪ੍ਰੋਫੈਸਰ ਸਾਹਿਬ ਸਿੰਘ ਨੂੰ ਇਹ ਵੀ ਗਿਲਾ ਹੈ ਕਿ ਜੋ ਸੱਜਣ ਇਸ (ਮਹਲਾ) ਨੂੰ "ਮਹੱਲਾ" ਪੜ੍ਹ ਰਹੇ ਹਨ, ਉਹ ਹੁਣ ਤਕ ਇਸ ਦਾ ਕੋਈ ਢੁਕਵਾਂ ਅਰਥ ਨਹੀਂ ਦੱਸ ਸਕਦੇ। ਪ੍ਰੋਫੈਸਰ ਸਾਹਿਬ ਦੇ ਇਸ ਗਿਲੇ ਦਾ ਉੱਤਰ ਅਸੀਂ ਉਪਰ "ਮਹੱਲਾ" ਦੇ 'ਮੁਸਤਫ਼ਾ' ਅਥਵਾ 'ਪੈਗ਼ੰਬਰ' ਦੇ ਤੁਲ ਹੋਣ ਤੇ 'ਗੁਰੂ' ਪਦ ਦੇ ਸੂਚਕ ਹੋਣ ਬਾਰੇ ਦੱਸ ਕੇ ਦੂਰ ਕਰ ਆਏ ਹਾਂ। ਉਚਾਰਣ ਸੰਬੰਧੀ ਸਾਡਾ ਉੱਤਰ ਨਿਮਨ ਅਨੁਸਾਰ ਹੈ :—

ੳ) ਸਾਦ੍ਰਿਸ਼ਤਾ ਦਾ ਸਿੱਧਾਂਤ, ਜ਼ਰੂਰੀ ਨਹੀਂ, ਸਭ ਥਾਂ ਨਿਭੇ। ਪੰਜਾਬੀ ਨੇ ਜੇ "ਮਹੱਲ" ਸ਼ਬਦ ਨੂੰ 'ਮੈਹਲ' ਵਿਚ ਢਾਲ ਲਇਆ ਹੈ ਤਾਂ ਜ਼ਰੂਰੀ ਨਹੀਂ ਕਿ "ਮਹੱਲਾ" ਵੀ ਉਹੀ ਰਾਹ ਪਕੜੇ। ਪੰਜਾਬੀ ਵਿਚ "ਮਹੱਲਾ" ਪਦ ਆਪਣੇ ਠੀਕ ਅਰਥਾਂ (ਬਾਜ਼ਾਰ, ਗਲੀ, ਕੂਚਾ, ਆਦਿ) ਵਿਚ ਸ਼ੁੱਧ ਅਰਬੀ ਉਚਾਰਣ ਨਾਲ ਹੁਣ ਵੀ ਚਲਦਾ ਹੈ। ਇਸ ਆਪਣਾ ਰੂਪ ਵਟਾਣ ਦੀ ਆਗਿਆ ਨਹੀਂ ਦਿੱਤੀ। "ਮਹਲੁ" ਵੀ ਗੁਰਬਾਣੀ ਵਿਚ ਹਰ ਥਾਂ 'ਮੈਹਲ' ਵਿਚ ਨਹੀਂ ਵਟਿਆ, 'ਮਹੱਲ' ਉਚਾਰਣ ਨਾਲ ਵੀ ਆਇਆ ਹੈ।

ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਸੰਖੇਪ ਪਦ (abbreviation) ਵਰਤਿਆ ਮਿਲਦਾ ਹੈ ਤੇ ਉਹ /ਮ: / ਹੈ ਜੋ "ਮਹਲਾ" ਪਦ ਲਈ ਵਾਰਾਂ ਨਾਲ ਲਗੇ ਸਲੋਕਾਂ ਤੋਂ ਪਹਲਾਂ ਗੁਰੂ-ਵਿਅਕਤੀ ਸੂਚਕ ਅੰਕ ਨਾਲ ਰਲ ਕੇ ਆਇਆ ਹੈ। ਇਸ ਦੀ

---

[47]ਸਾਹਿਬ ਸਿੰਘ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ', ਪੋਥੀ ਪਹਿਲੀ, ਪੰ. ੨੦-੨੨.

[48]ਦੋਨਾਂ ਵਿਦਵਾਨਾਂ ਤੇ ਮਤਾਂ ਲਈ ਦੇਖੋ, ਸ਼ਮਸ਼ੇਰ ਸਿੰਘ ਅਸ਼ੋਕ, "ਮਹਲਾ ਸ਼ਬਦ ਤੇ ਉਸ ਦਾ ਸ਼ੁੱਧ ਉਚਾਰਣ", (RG ੩੮੭, ਗੁ. ਨਾ. ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ) ਅਤੇ ਹਰਿਭਜਨ ਸਿੰਘ, "ਗੁਰਬਾਣੀ ਸੰਪਾਦਨ ਨਿਰਣੈ", (ਪ੍ਰਕਾਸ਼ਕ : ਲੇਖਕ ਆਪ).

ਬਣਤਰ ਵੱਲ ਜੇ ਧਿਆਨ ਦੇਈਏ ਤਾਂ ਪਤਾ ਲੱਗੇਗਾ ਕਿ ਇਹ /ਮ/ ਦੇ ਪਿੱਛੇ ਵਿਸਰਗਾਂ (:) ਲਾ ਕੇ ਬਣਾਇਆ ਗਇਆ ਹੈ। ਵਿਸਰਗਾਂ ਅਰਬੀ ਮੂਲ ਸ਼ਬਦ ਦੇ ਅੰਤ 'ਤੇ /ਲ/ ਨਾਲ ਮਿਲੀ ਹਾਇ ਹਵੱਜ਼ ਦੇ ਸ਼ੁੱਧ ਉਚਾਰਣ ਨੂੰ ਭੁਗਤਾਉਣ ਦਾ ਸੋਚਿਆ ਸਮਝਿਆ ਸਾਧਨ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਜਿਸ ਕਿਸੇ ਨੇ ਵੀ ਇਸ ਪਦ (ਮ:) ਦੀ ਘਾੜਤ ਘੜੀ, ਉਸ ਦੀਆਂ ਅੱਖਾਂ ਦੇ ਸਾਮ੍ਹਣੇ ਇਸ ਦਾ ਸ਼ੁੱਧ ਉਚਾਰਣ "ਮਹੱਲਾ" ਸੀ, "ਮੈਹਲਾ" ਨਹੀਂ ਸੀ।

ੲ) ਡਾ. ਚੰਨਣ ਸਿੰਘ ਚੰਨ, ਸਾਊਥ ਫ਼ੀਲਡਜ਼, ਕੁਵੈਂਟਰੀ, ਯੂ.ਕੇ., ਪਾਸ ਸਤਾਰ੍ਹਵੀਂ ਸਦੀ ਈਸਵੀ ਦੀ ਇਕ ਕਿਰਮ ਖ਼ੁਰਦਾ ਬਿਆਜ਼ ਹੈ, ਜਿਸ ਵਿਚ ਗੁਰੂਆਂ ਤੇ ਭਗਤਾਂ ਦੇ ਕੁਝ ਸ਼ਬਦ ਫ਼ਾਰਸੀ ਲਿਪੀ ਵਿਚ ਲਿਖੇ ਹੋਏ ਹਨ। ਡਾਕਟਰ ਸਾਹਿਬ ਦੀ ਸੱਜਨਤਾ ਨਾਲ ਇਸ ਦੇ ਕੁਝ ਪੱਤਰੇ ਵਾਚਣ ਲਈ ਸਾਨੂੰ ਮਿਲੇ ਹਨ। ਇਨ੍ਹਾਂ ਵਿੱਚੋਂ ਇਕ ਦਾ ਫ਼ੋਟੋ-ਉਤਾਰਾ ਅਸੀਂ ਸਾਮ੍ਹਣੇ ਪ੍ਰਸਤੁਤ ਕਰ ਰਹੇ ਹਾਂ। ਇਸ ਵਿਚ ਸ਼ਬਦ ਮਹੱਲਾ ਫ਼ਾਰਸੀ ਮਾਤ੍ਰਿਕ ਚਿੰਨ੍ਹ, ਸ਼ੱਦ (ਅਧਿਕ), ਸਹਿਤ ਲਿਖਿਆ ਹੋਇਆ ਹੈ, ਜਿਸ ਤੋਂ ਕੋਈ ਸ਼ਕ ਨਹੀਂ ਰਹਿੰਦਾ ਕਿ ਸਾਡੇ ਬਜ਼ੁਰਗ ਇਸ ਪਦ ਨੂੰ ਦੋਹਰੇ ਲੱਲੇ ਨਾਲ ਉਚਾਰਦੇ ਸਨ। ਬਾਕੀ ਰਹਿਆ ਅੰਤਲੀ ਹਾਇ-ਹਵੱਜ਼, ਉਹ ਪੰਜਾਬੀ ਵਿਚ ਕੰਨੇ ਨਾਲ ਭੁਗਤਾਈ ਜਾਂਦੀ ਹੈ, ਜਿਵੇਂ ਮੱਕਾ, ਮਦੀਨਾ, ਮਸਲਾ, ਨੁਕਤਾ, ਆਦਿ ਵਿਚ। ਫ਼ੋਟੋ-ਉਤਾਰੇ ਵਿਚ ਵੀ ਉਹ ਹਾਇ-ਹਵੱਜ਼ ਦੀ ਥਾਂ ਕੰਨੇ ਨਾਲ ਸੂਚਿਤ ਕੀਤੀ ਗਈ ਹੈ। ਮੂਲ ਅਰਬੀ ਰੂਪ ਨਾਲੋਂ ਕੇਵਲ ਇੰਨਾ ਕੁ ਹੀ ਫ਼ਰਕ ਪਇਆ ਹੈ।

ਸ) ਕਰਤਾਰਪੁਰੀ ਬੀੜ ਵਿਚ 'ਪ੍ਰਾਨ ਸੰਗਲੀ' ਨਾਂ ਦੀ ਬਾਣੀ ਚੜ੍ਹਾਣ ਲਈ ਛੱਡੀ ਗਈ ਥਾਂ ਉੱਤੇ ਫ਼ਾਰਸੀ ਅੱਖਰਾਂ ਵਿਚ ਜੋ ਨਾਂ ਇਸ ਬਾਣੀ ਦਾ ਪਤ੍ਰਾ ੬੬੩/੧ ਉਪਰ ਲਿਖਿਆ ਗਇਆ ਹੈ,[49] ਉਹ ਇਸ ਦੇ ਅਰਬੀ ਵਾਲੇ ਉਚਾਰਣ ਦਾ ਸੰਕੇਤਕ ਹੈ।

ਹ) ਸੋਢੀ ਮਿਹਰਬਾਨ ਦੇ ਸਪੁਤ੍ਰ ਹਰਿ ਜੀ ਰਚਿਤ 'ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ' ਵਿਚ ਸੋਢੀ ਮਿਹਰਬਾਨ ਦੇ ਗੁਰਬਾਣੀ ਨਾਲ ਪ੍ਰੇਮ ਬਾਰੇ ਇਹ ਲੇਖ ਆਇਆ ਹੈ:

> ਮਿਹਰਬਾਨ ਜੀ ਨੇ ਪੋਥੀ ਲਿਖਾਈ ਪੋਥੀ ਉਤੇ ਜਪੁ ਤੇ ਆਦਿ ਲੈ ਕਰਿ ਬਾਣੀ ਖਣ ਲਿਖਾਇਆ ਫੇਰਿ ਅਗੇ ਖਣ ਦੇ ਇਕੁ ਦੋਇ ਦੁਇ ਛਕੇ ਸਭਨਾ ਗੁਰੂ ਮਹਲਿਆ ਕੇ ਸ਼ਬਦ ਲਿਖਾਏ॥ ਪੋਥੀ ਨਾਲ ਦਿਨ ਰਾਤਿ ਪ੍ਰੀਤ ਪਿਆਰ॥ ਅਰੁ ਉਦਾਸੀ ਕੈ ਘਰਿ ਰਹੀਏ ॥[50]

ਉਪਰਲੀ ਲਿਖਤ ਵਿਚ ਪਦ "ਗੁਰੂ ਮਹਲਿਆਂ" ਆਇਆ ਹੈ। ਜੇ ਇਸ ਨੂੰ "ਗੁਰੂ ਮੈਹਲਾਂ" ਪੜ੍ਹਨਾ ਹੁੰਦਾ ਤਾਂ ਇਹ "ਦਰ ਘਰ ਮਹਲਾਂ ਹਸਤੀ ਘੋੜੇ" ਦੀ ਡੌਲ ਤੇ

[49] ਜੋਧ ਸਿੰਘ, 'ਕਰਤਾਰਪੁਰੀ ਬੀੜ' ਪੰਨਾ ੧੨੧.

[50] ਹੱਥ-ਲਿਖਿਤ ਨੰਬਰ ੨੫੨੭, ਸੈਂਟ੍ਰਲ ਸਟੇਟ ਲਾਇਬ੍ਰੇਰੀ, ਪਟਿਆਲਾ; ਹੱਥ-ਲਿਖਿਤ ਨੰਬਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਡਾ. ਚੰਨਣ ਸਿੰਘ ਚੰਨ ਪਾਸ ਸੁਰਖਿਅਤ ਸਤਾਰ੍ਹਵੀਂ ਸਦੀ ਈ. ਦੀ ਇਕ ਬਿਆਜ਼ ਦਾ ਪੰਨਾ ਜਿਸ ਵਿਚ "ਮਹੱਲਾ ਪਹਲਾ" ਸਿਰਲੇਖ ਫ਼ਾਰਸੀ ਦੇ ਅਧਿਕ ਲਈ ਨਿਰਧਾਰਿਤ ਚਿੰਨ੍ਹ ਸ਼ੱਦ, ਨਾਲ ਆਇਆ ਹੈ। ਇਸ ਤੋਂ "ਮਹਲਾ" ਪਦ ਦੇ ਦੋਹਰੇ ਲੱਲੇ ਨਾਲ ਉਚਾਰੇ ਜਾਣ ਦਾ ਪਤਾ ਲਗਦਾ ਹੈ।

"ਗੁਰੂ-ਮਹਲਾਂ" ਕਰਕੇ ਲਿਖਿਆ ਜਾਂਦਾ । ਪਰੰਤੂ ਇਹ "ਗੁਰੂ ਮਹਲਿਆਂ" ਕਰਕੇ ਲਿਖਿਆ ਹੋਇਆ ਹੈ, ਜੋ ਦੋਹਰੇ ਲੱਲੇ ਨਾਲ ਉਚਾਰੇ ਜਾਣ ਦੀ ਸ਼ਾਹਦੀ ਭਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਹੱਥ ਲਿਖਿਤ ਬੀੜਾਂ ਵਿੱਚੋਂ ਕੁਝ ਦੇ ਰਾਗਾਂ ਦੇ ਪਿੱਛੇ ਜੋੜ ਦਿੱਤੇ ਹੋਏ ਹਨ । ਹੱਥ ਲਿਖਿਤ ੧੧੯੨, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਸਿਰੀ ਰਾਗੁ ਦੇ ਮਗਰ ਜੋ ਜੋੜ ਆਇਆ ਹੈ, ਉਸ ਵਿਚ ਵੀ ਪਦ "ਮਹਲਿਆ" ਹੈ, "ਮਹਲਾ" ਨਹੀਂ ।[51]

ਕ) "ਮਹੱਲਾ" ਪਦ ਦਾ ਉਚਾਰਣ ਸਿੱਖ ਜਗਤ ਵਿਚ ਮਨਾਏ ਜਾਂਦੇ ਪ੍ਰਸਿੱਧ ਤਿਉਹਾਰ "ਹੋਲਾ ਮਹੱਲਾ" ਤੋਂ ਵੀ ਵਿਦਿਤ ਹੈ। ਭਾਵੇਂ ਕਾਨ੍ਹ ਸਿੰਘ ਨਾਭਾ ਨੇ ਇਸ ਨੂੰ "ਹਮਲਾ" ਅਤੇ "ਜਾਯ ਹਮਲਾ" ਕਰਕੇ ਵਖਿਆਤ੍ਰੇਣ ਦੀ ਚੇਸ਼ਠਾ ਕੀਤੀ ਹੈ[52], ਪਰੰਤੂ ਇਸ ਦਾ ਠੀਕ ਅਰਥ "ਗੁਰੂ ਜੀ ਦਾ ਹੋਲਾ" ਹੀ ਹੈ, ਕਿਉਂਜੋ "ਹਮਲਾ" ਤੋਂ 'ਹੱਲਾ' ਤਾਂ ਬਣਦਾ ਹੈ, "ਹੋਲਾ" ਨਹੀਂ ਬਣਦਾ । ਫਲਸਰੂਪ, ਪਦ "ਹੋਲਾ ਮਹੱਲਾ" ਗੁਰ-ਵਿਅਕਤੀ ਸੂਚਕ ਸ਼ਬਦ ਲਈ "ਮਹਲਾ" ਦਾ ਠੀਕ ਉਚਾਰਣ ਸੰਭਾਲੀ ਬੈਠਾ ਦਿਸਦਾ ਹੈ ।

ਖ) ਅਮ੍ਰਿਤਸਰ ਤੋਂ ਸੱਤ ਅੱਠ ਮੀਲ ਦੀ ਵਿਥ 'ਤੇ ਜੋ ਪਿੰਡ "ਵੱਲਾ" ਹੈ, ਇਹ "ਮਹਲਾ" ਪਦ ਤੋਂ ਹੀ ਵਿਗੜ ਕੇ ਬਣਿਆ ਹੈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਸ੍ਰੀ ਗੁਰੂ ਤੇਗ ਬਹਾਦੁਰ ਨੂੰ ਸ੍ਰੀ ਹਰਿਮੰਦਿਰ ਸਾਹਿਬ ਅੰਦਰ ਮੀਣਿਆਂ ਨੇ ਵੜਨ ਨ ਦਿੱਤਾ ਤਾਂ ਉਹ ਅਮ੍ਰਿਤਸਰ ਤੋਂ ਬਾਹਰ ਇਕ ਥਾਂ 'ਤੇ ਜਾ ਟਿਕੇ । ਅਮ੍ਰਿਤਸਰੀ ਮਾਈਆਂ ਇੱਥੇ ਹੀ ਉਨ੍ਹਾਂ ਦੇ ਦਰਸ਼ਨ ਨੂੰ ਹੁਮ ਹੁਮਾ ਕੇ ਪਹੁੰਚੀਆਂ ਤੇ ਆਪਣੀ ਭੁੱਲ ਬਖਸ਼ਾਈ । ਅਨੁਮਾਨ ਹੈ ਕਿ ਗੁਰੂ ਸਾਹਿਬ ਦੇ ਉੱਥੇ ਠਹਰਣ ਕਾਰਣ ਉਸ ਥਾਂ ਦਾ ਨਾਂ "ਵੱਲਾ" ਚਲ ਪਇਆ ਜੋ "ਮਹਲਾ" ਦਾ ਹੀ ਇਕ ਵਿਗੜਿਆ ਹੋਇਆ ਰੂਪ ਹੈ । "ਮਹੱਲਾ" ਤੋਂ 'ਵੱਲਾ' ਬਣ ਜਾਣਾ ਐਨ ਸੁਭਾਵਿਕ ਹੈ । ਦੱਖਣੀ ਉਰਦੂ ਵਿਚ ਵੀ "ਵੱਲਾ" ਪਦ ਮਹੱਲੇ ਲਈ ਵਰਤਿਆ ਮਿਲਦਾ ਹੈ । ਜੇ ਇਹ ਅਨੁਮਾਨ ਠੀਕ ਹੈ ਤਾਂ "ਮਹੱਲਾ" ਦਾ ਦੋਹਰੇ ਲੱਲੇ ਨਾਲ ਬੋਲਿਆ ਜਾਣਾ ਵੀ ਸਿੱਧ ਹੈ ।

ਇਨ੍ਹਾਂ ਸਪਸ਼ਟ ਸਬੂਤਾਂ ਦੇ ਹੁੰਦਿਆਂ "ਮਹਲਾ" ਪਦ ਦੇ ਠੀਕ ਉਚਾਰਣ ਬਾਰੇ ਸ਼ਕ ਨਹੀਂ ਰਹਣਾ ਚਾਹੀਦਾ । ਵਿਰੋਧੀਆਂ ਦੀਆਂ ਗ਼ਲਤ ਦਲੀਲਾਂ ਦੇ ਉੱਤਰ ਲਈ ਦੇਖੋ ਇਨ੍ਹਾਂ ਸਤਰਾਂ ਦੇ ਲੇਖਕ ਦਾ ਮਜ਼ਮੂਨ "ਮਹਲਾ ਪਦ ਦਾ ਅਰਥ ਤੇ ਉਚਾਰਣ", ਜੋ ਸਿੰਘ ਸਭਾ ਪਤ੍ਰਿਕਾ, ਚੰਡੀਗੜ੍ਹ, ਦੇ ਮਹੱਲਾ ਅੰਕ ਵਿਚ ਛਪਣ ਹਿਤ ਇਸ ਵਕਤ (ਅਕਤੂਬਰ ੧੯੯੨ ਵਿਚ) ਪ੍ਰੈਸ ਵਿਚ ਹੈ ।

(ਅ) /ਸ਼/,/ਜ਼,/ਯ/ ਆਦਿ ਅਤੇ ਨਾਸਿਕੀ ਧੁਨੀਆਂ ਦਾ ਉਚਾਰਣ : ਗੁਰਬਾਣੀ ਉਚਾਰਣ ਸੰਬੰਧੀ ਚਲਦੀ ਬਹਸ ਦੀ ਇਹ ਦੂਜੀ ਭਖਵੀਂ ਸਮਸਿਆ ਹੈ । ਇਸ ਉਪਰ ਅਸੀਂ

[51] ਦੇਖੋ ਪਿੱਛੇ, ਪੰਨਾ ੩੦੭.

[52] 'ਮਹਾਨ ਕੋਸ਼', ਸੰਸਕਰਣ ਦੂਜਾ, ਪੰਨਾ ੨੧੧.

ਆਪਣੇ ਵਿਸਤ੍ਰਿਤ ਵਿਚਾਰ 'ਗੁਰਮਤਿ ਪ੍ਰਕਾਸ਼' ਵਿਚ ਪ੍ਰਗਟਾ ਚੁਕੇ ਹਾਂ।[53] ਇੱਥੇ ਅਸੀਂ ਉਸ ਬਹਸ ਦਾ ਸਾਰਤੱਤ ਦੇ ਕੇ ਇਸ ਪ੍ਰਕਰਣ ਨੂੰ ਸਮਾਪਤ ਕਰਨਾ ਲੋੜਾਂਗੇ। /ਸ਼/,/ਜ਼/,/ਆਂ/ਆਦਿ ਧੁਨੀਆਂ ਸੰਬੰਧੀ ਮਤਭੇਦ ੧੯੭੯ ਈ. ਵਿਚ ਕੇਂਦ੍ਰੀ ਸਿੰਘ ਸਭਾ ਵੱਲੋਂ ਪਾਠ-ਬੋਧ ਸਮਾਗਮ ਸ਼ੁਰੂ ਕਰਵਾਏ ਜਾਣ ਸਮੇਂ ਉਘੜ ਕੇ ਅੱਖਾਂ ਸਾਮ੍ਹਣੇ ਆਏ। ਉਸ ਸਮਾਗਮ ਵਿਚ ਭਾਈ ਜੋਗਿੰਦਰ ਸਿੰਘ ਤਲਵਾੜਾ ਤੇ ਭਾਈ ਜੋਗਿੰਦਰ ਸਿੰਘ ਵੇਦਾਂਤੀ ਨੇ ਬਾਣੀ ਦਾ ਪਾਠ ਕਰਦੇ ਸਮੇਂ ਲੋੜੀਂਦੀਆਂ ਥਾਵਾਂ ਉੱਤੇ ਬਿੰਦੀਆਂ ਅਤੇ ਅਧਿਕ ਲਾ ਕੇ ਪਾਠ ਕਰਨ ਦਾ ਪ੍ਰਚਾਰ ਕੀਤਾ। ਇਸ ਧਾਰਣਾ ਵਿਰੁਧ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਡਾ. ਹਰਿਕੀਰਤ ਸਿੰਘ ਉਠ ਖੜੇ ਹੋਏ ਤੇ ਉਨ੍ਹਾਂ "ਜਿਵੇਂ ਲਿਖਿਆ ਹੈ ਤਿਵੇਂ ਉਚਾਰੋ" ਦਾ ਹੋਕਾ ਦਿੱਤਾ। ਉਨ੍ਹਾਂ ਦੇ ਇਸ ਮਤ ਦਾ ਖੰਡਨ ਕਰਨ ਲਈ ਸਿੱਖ ਮਿਸ਼ਨਰੀ ਕਾਲਿਜ, ਅਮ੍ਰਿਤਸਰ ਦੇ ਭੂਤਪੂਰਵ ਪ੍ਰਿੰਸੀਪਲ ਸ. ਹਰਿਭਜਨ ਸਿੰਘ ਪੂਰੇ ਤ੍ਰਾਣ ਨਾਲ ਮੈਦਾਨ ਵਿਚ ਉਤਰੇ। ਪ੍ਰਿੰਸੀਪਲ ਹਰਿਭਜਨ ਸਿੰਘ ਦੇ ਵਿਚਾਰ ਪਹਲਾਂ ਉਨ੍ਹਾਂ ਦੀ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' (੧੯੮੧) ਵਿਚ ਅੰਕਿਤ ਹੋਏ ਤੇ ਦੂਜੀ ਵਾਰ, ਡਾ. ਹਰਿਕੀਰਤ ਸਿੰਘ ਅਤੇ ਸ. ਇੰਦਰ ਸਿੰਘ ਵੱਲੋਂ ਛਾਪੀ ਗਈ ਪੁਸਤਕ, 'ਗੁਰਬਾਣੀ ਦਾ ਸ਼ੁੱਧ ਉਚਾਰਨ' (੧੯੮੫) ਦੇ ਉੱਤਰ ਵਿਚ 'ਜਵਾਬ-ਉਲ-ਜਵਾਬ' (੧੯੮੧) ਨਾਂ ਦੀ ਪੁਸਤਕ ਵਿਚ ਨਿਰੂਪਿਤ ਹੋ ਕੇ ਪਾਠਕਾਂ ਦੇ ਸਾਮ੍ਹਣੇ ਆਏ। ਇਨ੍ਹਾਂ ਦੋਹਾਂ ਵਿਦਵਾਨਾਂ ਵਿੱਚੋਂ ਸ. ਇੰਦਰ ਸਿੰਘ ਦੀ ਪਹੁੰਚ ਤਾਂ ਜਜ਼ਬਾਤ ਨਾਲ ਖੇਡਣ ਦੀ ਹੈ, ਪਰ ਡਾ. ਹਰਿਕੀਰਤ ਸਿੰਘ ਭਾਸ਼ਾ-ਵਿਗਿਆਨ ਦੇ ਆਧਾਰ 'ਤੇ ਗੱਲ ਤੋਰਨ ਦੇ ਸ਼ੌਕੀਨ ਹਨ। ਇਸ ਲਈ ਅਸੀਂ ਇੱਥੇ ਡਾ. ਹਰਿਕੀਰਤ ਸਿੰਘ ਦੇ ਤਰਕ ਵਿਤਰਕ ਨੂੰ ਹੀ ਮੁਖ ਰੱਖ ਕੇ ਆਪਣੇ ਮਤ ਦਾ ਪ੍ਰਗਟਾਵਾ ਕਰਾਂਗੇ।

ਡਾ. ਹਰਿਕੀਰਤ ਸਿੰਘ ਦੀ ਪਹਲੀ ਸਥਾਪਨਾ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ /ਸ਼/, /ਜ਼/, /ਯ/ ਆਦਿ ਧੁਨੀਆਂ ਵਰਤੀਆਂ ਨਹੀਂ ਗਈਆਂ। ਇਸ ਲਈ 'ਸਲੋਕ', 'ਸਾਹ', 'ਸਾਸਤ੍ਰ', 'ਸਬਦ', 'ਨੀਸਾਣ', 'ਸਰੀਕ', ਆਦਿ ਨੂੰ /ਸ਼/ ਧੁਨੀ ਦੇ ਕੇ ਉਚਾਰਣਾ ਭੁੱਲ ਹੈ ਤੇ ਇਸੇ ਤਰ੍ਹਾਂ 'ਜਹਰ', 'ਜੁਲਮ', 'ਬਾਜੀ' ਨੂੰ 'ਜ਼ਹਰ', 'ਜ਼ੁਲਮ', 'ਬਾਜ਼ੀ' ਪੜ੍ਹਨਾ ਅਸ਼ੁੱਧ ਹੈ।[54] /ਯ/ ਧੁਨੀ ਨੂੰ ਉਹ /ਜ/ ਵਿਚ ਵੱਟ ਗਈ ਦਸਦੇ ਹਨ। ਆਪਣੇ ਮਤ ਦੀ ਪੁਸ਼ਟੀ ਵਿਚ ਡਾ. ਸਾਹਿਬ ਲਿਖਦੇ ਹਨ ਕਿ /ਸ਼/, /ਜ਼/, /ਯ/ ਆਦਿ ਧੁਨੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੋਰਨਾਂ ਸਮਕਾਲੀ ਪ੍ਰਸਿੱਧ ਰਚਨਾਵਾਂ, ਜਿਵੇਂ ਤੁਲਸੀ ਦੇ 'ਰਾਮ ਚਰਿਤ ਮਾਨਸ', ਬਿਹਾਰੀ ਦੀ 'ਸਤਸਈ', ਕੇਸ਼ਵ ਦੀ 'ਰਾਮਚੰਦ੍ਰਿਕਾ' ਤੇ ਸੂਰਦਾਸ ਦੇ 'ਸੂਰ ਸਾਗਰ' ਵਿਚ ਵੀ ਪ੍ਰਾਪਤ ਨਹੀਂ ਹਨ। ਆਪ ਦਾ ਨਿਸ਼ਚਾ ਹੈ ਕਿ ਇਹ ਧੁਨੀਆਂ ਪੰਜਾਬੀ ਵਿਚ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਪੰਜਾਬ ਵਿਚ ਫ਼ਾਰਸੀ/ਉਰਦੂ ਦੀ ਪੜ੍ਹਾਈ ਦੇ ਚਾਲੂ

[53]ਵੇਖੋ 'ਗੁਰਮਤਿ ਪ੍ਰਕਾਸ਼' (ਫ਼ਰਵਰੀ ੧੯੯੨ ਅੰਕ) ਵਿਚ ਇਸ ਲੇਖਕ ਦਾ ਛਪਿਆ ਲੇਖ "ਗੁਰਬਾਣੀ ਉਚਾਰਨ ਦੀਆਂ ਕੁਝ ਸਮਸਿਆਵਾਂ"।

[54]ਹਰਿਕੀਰਤ ਸਿੰਘ ਤੇ ਇੰਦਰ ਸਿੰਘ, 'ਗੁਰਬਾਣੀ ਦਾ ਸ਼ੁੱਧ ਉਚਾਰਨ', ਪੰਨਾ ੮੪-੮੫.

ਹੋਣ ਨਾਲ ਉਗਮ ਪਈਆਂ, ਪਹਲਾਂ ਇਹ ਮੌਜੂਦ ਨਹੀਂ ਸਨ।[55] ਸਬੂਤ ਵਜੋਂ ਆਪ ਲੁਧਿਆਣਾ ਮਿਸ਼ਨ ਵੱਲੋਂ ਸੰਨ ੧੮੫੪ ਈਸਵੀ ਵਿਚ ਤਿਆਰ ਕੀਤਾ 'ਪੰਜਾਬੀ ਕੋਸ਼' ਪੇਸ਼ ਕਰਦੇ ਹਨ, ਜਿਸ ਵਿਚ /ਸ਼/,/ਜ਼/ ਦੀਆਂ ਧੁਨੀਆਂ ਦਾ ਅਭਾਵ ਹੈ, ਪਰ ੧੮੯੫ ਵਿਚ ਤਿਆਰ ਹੋਏ ਮੱਯਾ ਸਿੰਘ ਵਾਲੇ ਕੋਸ਼ ਵਿਚ ਇਹ ਹਨ।

ਡਾ. ਹਰਿਕੀਰਤ ਸਿੰਘ ਦੀ ਦੂਜੀ ਸਥਾਪਨਾ ਗੁਰਬਾਣੀ ਵਿਚ ਨਾਸਿਕੀ ਧੁਨੀ ਬਾਰੇ ਹੈ। ਆਪ ਦਾ ਮਤ ਹੈ ਕਿ ਗੁਰੂ ਕਾਲ ਵਿਚ ਨਾਸਿਕੀ ਧੁਨੀ ਬਹੁਤ ਘੱਟ ਸੀ ਤੇ ਗੁਰਬਾਣੀ ਵਿਚ 'ਚੰਗਿਆਈਆ', 'ਬੁਰਿਆਈ', 'ਪੰਡਿਤਾ', 'ਸਲੋਕਾ', 'ਮਾਣਸਾ', ਆਦਿ ਪਦ, ਜਿਵੇਂ ਇਹ ਬਿੰਦੀਆਂ ਤੋਂ ਬਿਨਾਂ ਲਿਖੇ ਹੋਏ ਹਨ, ਓਵੇਂ ਹੀ ਉਚਾਰੇ ਜਾਂਦੇ ਸਨ। ਫਲਸਰੂਪ ਇਨ੍ਹਾਂ ਦਾ ਨਾਸਿਕੀ ਉਚਾਰਨ ਜੋ ਅਸੀਂ ਅਜੋਕੀ ਬੋਲ ਚਾਲ ਦੀ ਪੈਰਵੀ ਵਿਚ ਕਰਦੇ ਹਾਂ, ਦੋਸ਼-ਯੁਕਤ ਹੈ। ਇਸ ਦੇ ਵਿਪੱਖ ਵਿਚ ਬੋਲਣ ਵਾਲੇ ਉਸ ਮਤ ਦੇ ਧਾਰਣੀ ਹਨ ਕਿ ਗੁਰਬਾਣੀ ਰਚਣ ਵੇਲੇ ਨਾਸਿਕੀ ਧੁਨੀ ਵਾਲੇ ਉਚਾਰਨ ਹੀ ਚਲਦੇ ਸਨ, ਪਰ ਉਹ ਲਿਪੀ ਵਿਚ ਨਾਸਿਕੀ ਧੁਨੀ ਦੇ ਚਿੰਨ੍ਹ ਦੇ ਨ ਹੋਣ ਕਾਰਣ ਸੂਚਿਤ ਨ ਹੋ ਸਕੇ। ਉਸ ਚਿੰਨ੍ਹ ਦਾ ਘਾਟਾ ਸਿਆਣੇ ਪਾਠੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਲੋੜੀਂਦੀਆਂ ਥਾਵਾਂ 'ਤੇ ਨਾਸਿਕੀ ਧੁਨੀ ਜੋੜ ਕੇ ਪੂਰਾ ਕਰਦੇ ਹਨ, ਤੇ ਅਜੇਹਾ ਕਰਨਾ ਨ ਕੇਵਲ ਯੋਗ ਹੈ, ਸਗੋਂ ਅਰਥਾਂ ਨੂੰ ਸਪਸ਼ਟ ਕਰਨ ਲਈ ਜ਼ਰੂਰੀ ਵੀ ਹੈ।

'ਅਰਥਾਂ ਨੂੰ ਸਪਸ਼ਟ ਕਰਨ' ਦੀ ਦਲੀਲ ਪ੍ਰਿੰਸੀਪਲ ਹਰਿਭਜਨ ਸਿੰਘ ਨੇ ਆਪਣੀ ਪੁਸਤਕ 'ਜਵਾਬ-ਉਲ-ਜਵਾਬ' ਵਿਚ ਬੜੇ ਵਿਸਤ੍ਰਿਤ ਢੰਗ ਨਾਲ ਖੋਲ੍ਹੀ ਹੈ। ਚਾਹਵਾਨ ਸੱਜਨ ਉਥੋਂ ਉਸ ਨੂੰ ਵਾਚ ਲੈਣ। ਇੱਥੇ ਅਸੀਂ ਕੇਵਲ ਡਾ. ਹਰਿਕੀਰਤ ਸਿੰਘ ਦੀਆਂ ਸਥਾਪਨਾਵਾਂ ਨੂੰ ਪਰਖਣ ਤੇ ਉਨ੍ਹਾਂ ਦੀਆਂ ਅਸੰਗਤੀਆਂ ਨੂੰ, ਸੰਖੇਪ ਜੇਹੇ ਢੰਗ ਨਾਲ, ਦਰਸਾਣ ਦੀ ਕੋਸ਼ਿਸ਼ ਕਰਾਂਗੇ।

੧. ਡਾ. ਹਰਿਕੀਰਤ ਸਿੰਘ ਨੇ ਸੋਲ੍ਹਵੀਂ ਸਦੀ ਦੇ 'ਰਾਮ ਚਰਿਤ ਮਾਨਸ', ਕੇਸ਼ਵ ਦੀ 'ਰਾਮਚੰਦ੍ਰਿਕਾ' ਅਤੇ ਸੂਰਦਾਸ ਦੇ 'ਸੂਰ ਸਾਗਰ' ਨੂੰ ਇਹ ਸਿਧ ਕਰਨ ਲਈ ਵਰਤਿਆ ਹੈ ਕਿ ਗੁਰੂ ਕਾਲ ਵਿਚ /ਸ਼/,/ਜ਼/,/ਯ/ ਆਦਿ ਧੁਨੀਆਂ ਨਹੀਂ ਚਲਦੀਆਂ ਸਨ। ਪਰੰਤੂ ਉਨ੍ਹਾਂ ਨੇ ਉਸੇ ਕਾਲ ਵਿੱਚ—ਨਹੀਂ, ਸਗੋਂ ਉਸ ਤੋਂ ਪਹਲੇਰੇ ਕਾਲ ਵਿਚ, ਵੀ—ਦੱਖਣ ਵਿਚ ਲਿਖੀ ਜਾਂਦੀ ਤਦੋਂ ਦੇ ਸਮੇਂ ਦੀ ਹਿੰਦਵੀ ਜਾਂ ਕਦੀਮ ਉਰਦੂ ਵੱਲ ਝਾਤ ਨਹੀਂ ਮਾਰੀ। ਹਿੰਦਵੀ ਜਾਂ ਦੱਖਣੀ ਉਰਦੂ ਵਿਚ ਲਿਖਣ ਵਾਲੇ ਮੁਸਲਮਾਨ ਕਵੀ ਗੁਰੂ ਨਾਨਕ ਕਾਲ ਤੋਂ ਪਹਲਾਂ ਦੇ ਸਮੇਂ ਵਿਚ ਵੀ /ਸ਼/, /ਜ਼/, /ਫ਼/ ਆਦਿ ਧੁਨੀਆਂ ਵਾਲੇ ਸ਼ਬਦ ਆਪਣੀਆਂ ਲਿਖਤਾਂ ਵਿਚ ਬਰਾਬਰ ਵਰਤ ਰਹੇ ਸਨ। ਇਹ ਉਹੀ ਲੋਕ ਸਨ ਜਿਨ੍ਹਾਂ ਨੇ ਪੰਜਾਬ ਵਿਚ ਵਿਚਰਦਿਆਂ ਇੱਥੋਂ ਦੀ ਸਾਂਝੀ ਭਾਸ਼ਾ (Lingua Franca) ਹਿੰਦਵੀ, ਵਿਚ ਅਰਬੀ ਤੇ ਫ਼ਾਰਸੀ ਦੇ ਸ਼ਬਦ ਦਾਖ਼ਲ ਕੀਤੇ ਤੇ ਇਕ ਨਵੀਂ ਭਾਸ਼ਾ, ਉਰਦੂ, ਦੀ ਨੀਂਹ ਰੱਖੀ। ਆਪਣੀ ਸਿਰਜੀ

---

[55] ਉਹੀ, ਪੰਨਾ ੯੭-੯੮.

ਮਿਲੀ ਜੁਲੀ ਭਾਸ਼ਾ ਇਹੀ ਲੋਕ ਪਹਿਲਾਂ ਦਿੱਲੀ ਤੇ ਫਿਰ ਦਿੱਲੀਓਂ ਦੱਖਣ ਵੱਲ ਲੈ ਗਏ। ਉਨ੍ਹਾਂ ਕਾਰਣ ਹੀ /ਸ਼/ ਤੇ /ਜ/ ਦੀਆਂ ਧੁਨੀਆਂ, ਜੋ ਪੰਜਾਬੀ ਵਿਚ ਪ੍ਰਾਕ੍ਰਿਤ ਕਾਲ ਸਮੇਂ ਨਿਕਲ ਚੁਕੀਆਂ ਸਨ, ਪੰਜਾਬੀ ਵਿਚ ਮੁੜ ਚਾਲੂ ਹੋਈਆਂ। /ਸ਼/, /ਜ਼/, /ਫ਼/ ਆਦਿ ਧੁਨੀਆਂ ਵਾਲੇ ਸ਼ਬਦ (ਇਸ਼ਕ, ਸ਼ਰ੍ਹਾ, ਨਮਾਜ਼, ਰੋਜ਼ਾ, ਬਾਦਸ਼ਾਹ, ਜ਼ਹਰ, ਜ਼ੁਲਮ ਆਦਿ) ਇਹ ਲੋਕ ਸ਼ੁੱਧ ਉਚਾਰਣ ਸਹਿਤ ਬੋਲਦੇ ਤੇ ਲਿਖਦੇ ਸਨ, ਜਿਵੇਂ ਕਿ ਗੁਰੂ ਕਾਲ ਦੇ ਮੁਸਲਮਾਨਾਂ ਦੇ ਹੱਥੀਂ ਫ਼ਾਰਸੀ ਅੱਖਰਾਂ ਵਿਚ ਲਿਖੇ ਕਿੱਸਿਆਂ ਤੋਂ ਵਿਦਿਤ ਹੁੰਦਾ ਹੈ। ਇਹ ਵੱਖਰੀ ਗੱਲ ਹੈ ਕਿ ਅਣਪੜ੍ਹ ਲੋਕ ਇਨ੍ਹਾਂ ਨੂੰ ਆਪਣੇ ਢੰਗ ਨਾਲ 'ਇਸਕ', 'ਸਰਾ', 'ਨਵਾਜ', 'ਰੋਜਾ', 'ਬਾਦਸਾਹ', 'ਜਹਰ' ਕਰਕੇ ਹੀ ਉਚਾਰਦੇ ਹੋਣ। ਤਾਂ ਵੀ, ਇਨ੍ਹਾਂ ਧੁਨੀਆਂ ਦੇ ਗੁਰੂ ਕਾਲ ਵਿਚ ਚਾਲੂ ਹੋਣ ਬਾਰੇ ਸ਼ੰਕਾ ਨਹੀਂ ਕੀਤੀ ਜਾ ਸਕਦੀ।

੨. ਨਾਸਿਕੀ ਧੁਨੀ ਬਾਰੇ ਡਾ. ਹਰਿਕੀਰਤ ਸਿੰਘ ਦੀ ਸਥਾਪਨਾ ਅਸਲੋਂ ਨਿਰਮੂਲ ਹੈ। ਉਨ੍ਹਾਂ ਦਾ ਮਤ ਹੈ ਕਿ ਗੁਰੂ ਕਾਲ ਵਿਚ ਨਾਵਾਂ ਤੇ ਵਿਸ਼ੇਸ਼ਣਾਂ ਦੇ ਬਹੁਵਚਨੀ ਰੂਪਾਂ ਦੇ ਅੰਤ 'ਤੇ ਨਾਸਿਕੀ ਧੁਨੀ ਨਹੀਂ ਬੋਲੀ ਜਾਂਦੀ ਸੀ। ਇਸੇ ਕਾਰਣ 'ਚੰਗਿਆਈਆ', 'ਬੁਰਆਈਆ', 'ਸਲੋਕਾ', 'ਪੰਡਿਤਾ', 'ਮਾਣਸਾ', 'ਲੋਕਾ' ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ /ਆਂ/ ਅਥਵਾ ਨਾਸਿਕੀ ਧੁਨੀ ਤੋਂ ਬਿਨਾਂ ਆਏ ਹਨ। ਜਿੱਥੇ ਕਿਤੇ ਇਨ੍ਹਾਂ ਨਾਲ ਬਿੰਦੀ ਲਗੀ ਹੋਈ ਹੈ, ਉਹ ਬਾਅਦ ਵਿਚ ਬਾਣੀ ਨਕਲ ਕਰਨ ਵਾਲਿਆਂ ਆਪਣੇ ਕੋਲੋਂ ਲਾ ਦਿੱਤੀ ਹੈ। ਫਲਸਰੂਪ ਅਜੇਹੇ ਸ਼ਬਦਾਂ ਨੂੰ ਨਾਸਿਕੀ ਧੁਨੀ ਦੇ ਕੇ ਉਚਾਰਣਾ ਭੁੱਲ ਹੈ।

ਉਪਰ 'ਮਹੱਲਾ' ਪਦ ਦੇ ਉਚਾਰਣ ਦੇ ਸੰਬੰਧ ਵਿਚ ਸ. ਚੰਨਣ ਸਿੰਘ ਕੁਵੈਂਟਰੀ ਵਾਲੀ ਸਤਾਰ੍ਹਵੀਂ ਸਦੀ ਈਸਵੀ ਦੀ ਜਿਸ ਬਿਆੜ ਵਿੱਚੋਂ ਅਸੀਂ ਇਕ ਪਤ੍ਰਾ ਉਧ੍ਰਿਤ ਕਰ ਆਏ ਹਾਂ; ਉਸ ਵਿੱਚੋਂ ਹੀ ਇਕ ਹੋਰ ਪੰਨੇ ਦਾ ਅਕਸੀ ਫੋਟੋ ਅਗਲੇ ਪੰਨੇ ੪੯੮ ਉਪਰ ਪ੍ਰਦਰਸ਼ਿਤ ਹੈ। ਇਸ ਵਿਚ ਆਏ ਸ਼ਬਦ ਦੇ ਪਾਠ ਨੂੰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਹੇਠਾਂ ਪ੍ਰਸਤੁਤ ਕਰਨ ਦੀ ਖੁਸ਼ੀ ਲੈਂਦੇ ਹਾਂ। ਕਾਲੇ ਅੱਖਰਾਂ ਵਿਚ ਪਾਠ ਬਿਆੜ ਦਾ ਹੈ ਤੇ ਚਿੱਟੇ ਅੱਖਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ :—

ਰਾਗ ਆਸਾ ਛੰਦ

ਆਸਾ ਮਹਲਾ ੧ ਛੰਤ ਘਰੁ ੩

੧. **ਤੂੰ ਸੁਣ ਹਰਣਾਂ ਕਾਲਿਆ ॥ ਕੀ ਵਾੜੀਐ ਰਾਤਾ ਰਾਮ ॥**
ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥

੨. **ਬਿਖ [ਫਲ] ਮੀਠਾ ਚਾਰ ਦਿਨ ॥ ਫਿਰ ਹੋਇਗਾ ਤਾਤਾ ਰਾਮ ॥**
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥

੩. **ਫਿਰ ਹੋਇ ਤਾਤਾ ਖਰਾ ਮਾਤਾ ॥ ਨਾਮ ਬਿਨ ਪਰਤਾਪੇ ॥**
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨ ਪਰਤਾਪੇ ॥

੪. **ਓਹ ਜਿਵੇਂ ਸਾਇਰ ਦੇਹਿ ਲਹਰੀਂ ॥ ਬਿਜਲ ਜਿਵੇਂ ਚਮਕੇ ॥**
ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਾਏ ॥

੫. **ਹਰ ਬਾਝ ਰਾਖਾ ਕੋਇ ਨਾਹੀਂ ॥ ਸੋ ਤੁਧ ਮਨੋਂ ਵਿਸਾਰਿਆ ॥**
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥

੬. **ਸਚ ਕਹੈ ਨਾਨਕੁ ਚੇਤ ਰੇ ॥ ਮਤ ਮਰਨਹ ਹਰਣਾਂ ਕਾਲਿਆ ॥**
ਸਚੁ ਕਹੈ ਨਾਨਕੁ ਚੇਤਿ ਰੇ । ਮਨ ਮਰਿਹ ਹਰਣਾ ਕਾਲਿਆ ॥

੭. **ਭਵਰਾ ਫੂਲ ਭਵੰਤਿਆ ॥ ਦੁਖ ਅਤ ਭਾਰੀ ਰਾਮ ॥**
ਭਵਰਾ ਫੂਲਿ ਭਵੰਤਿਆ ਦੁਖੁ ਅਤ ਭਾਰੀ ਰਾਮ ॥

੮. **ਮੈਂ ਗੁਰ ਪੂਛਿਆ ਆਂਪਣਾਂ ॥ ਸਾਚਾ ਬੀਚਾਰੀ ਰਾਮ ॥**
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥

ਬਿਆੜ ਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਉੱਤੇ ਝਾਤੀ ਪਾਇਆਂ ਦਿਸ ਆਏਗਾ ਕਿ ਪੰਗਤੀ ੧ ਅਤੇ ੬ ਵਿਚ "ਹਰਣਾਂ" ਅਤੇ ਪੰਗਤੀ ੮ ਵਿਚ "ਆਪਣਾਂ" ਵਾਧੂ ਨਾਸਿਕੀ ਧੁਨੀ ਨਾਲ ਆਏ ਹਨ । ਇਹ ਸੰਬੋਧਨੀ ਕਾਰਕ ਹਨ ਤੇ ਇਨ੍ਹਾਂ ਦਾ ਕੰਮ ਨਿਪਟ ਕੰਨਾ (ਾ) ਲਾਉਣ ਨਾਲ ਸਰ ਜਾਣਾ ਸੀ । ਪਰ ਕੰਨੇ ਨਾਲ ਬਿੰਦੀ ਵੀ ਆਈ ਹੈ । ਇਹ ਚੀਜ਼ ਗੁਰਬਾਣੀ ਕਾਲ ਵਿਚ ਨਾਸਿਕੀ ਧੁਨੀ ਦੇ ਵਧੇ ਹੋਣ ਦੀ ਸੂਚਕ ਹੈ । ਦੂਸਰੇ, ਬਿਆੜ ਵਿਚ 'ਜਿਵੇਂ', 'ਲਹਰੀਂ', 'ਜਿਵੇਂ' (ਪੰਗਤੀ ੪), 'ਨਾਹੀਂ', 'ਮਨੋਂ' (ਪੰਗਤੀ ੫) ਨਾਸਿਕੀ ਧੁਨੀ ਨਾਲ ਆਏ ਹਨ, ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਨਾਸਿਕੀ ਧੁਨੀ ਅਰਥਾਤ ਬਿੰਦੀ ਤੋਂ ਬਿਨਾ ਸੂਚਿਤ ਹਨ । ਇਨ੍ਹਾਂ ਤੋਂ ਅਤੇ ਬਿਆੜ ਵਿਚ ਸਭ ਲੋੜੀਂਦੀਆਂ ਥਾਵਾਂ 'ਤੇ ਨਾਸਿਕੀ ਧੁਨੀ ਸਹਿਤ ਆਏ ਹੋਰਨਾਂ ਪਾਠਾਂ ਤੋਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ ਨਾਸਿਕੀ ਧੁਨੀ (ਅਨੁਸ੍ਵਾਰ) ਵਰਤੋਂ ਵਿਚ ਹੈ ਸੀ, ਪਰੰਤੂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਪੀ-ਵਿਧਾਨ ਦਾ ਅੰਗ ਨ ਬਣ ਸਕੀ । ਇੱਥੇ ਉਸੇ ਬਿਆੜ ਵਿਚ ਹੋਰ ਉਦਾਹਰਣ ਦੇਣੇ ਲਾਹੇਵੰਦ ਹੋਣਗੇ :–

੧. ਦੇਵਤਿਆਂ ਦਰਸਨ ਕੇ ਤਾਈਂ ॥ ਦੂਖ ਭੂਖ ਤੀਰਥ ਕੀਏ ॥
੨. ਦਰ ਘਰ ਮਹਲਾਂ ਹਸਤੀ ਘੋੜੇ ॥ ਛੋਡ ਵਲਾਇਤ ਦੇਸ਼ ਗਏ ॥
੩. ਤੂੰ ਦਾਤਾ ਸਭਨਾਂ ਜੀਆਂ ਕਾ ਪਿਆਰੇ ॥ . . . . . .
੪. ਦਇਆ ਦਿਗੰਬਰ ਦੇ ਬੀਚਾਰੀ ॥ ਆਪ ਮਰੈ ਅਵਰਾਂ ਨਹੀਂ ਮਾਰੀ ॥
੫. ਜੰਤਾ ਕੀ ਹੋ ਦਾਸਰੀ ॥ ਤੂੰ ਇਹ ਅਚਾਰ ਸਿਖ ਰੀ ॥
ਸਗਲ ਗੁਣਾਂ ਗੁਣ ਉਤਮਾਂ ॥ ਤੂੰ ਭਰਤਾ ਦੂਰ ਨ ਪਿਖ ਰੀ ॥

ਉਪਰਲੇ ਉਦਾਹਰਣਾਂ ਵਿਚ ਕਾਲੇ ਅਖਰਾਂ ਵਿਚ ਆਏ ਪਦ, 'ਦੇਵਤਿਆਂ', 'ਮਹਲਾਂ', 'ਸਭਨਾਂ', 'ਜੀਆਂ', 'ਅਵਰਾਂ', 'ਗੁਣਾਂ', ਸਭ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਸਿਕੀ ਧੁਨੀ

ਅਰਥਾਤ ਬਿੰਦੀਆਂ ਤੋਂ ਬਿਨਾਂ ਲਿਖੇ ਮਿਲਦੇ ਹਨ, ਜਿਸ ਤੋਂ ਸਪਸ਼ਟ ਹੈ ਕਿ ਨਾਸਿਕੀ ਧੁਨੀ ਦਾ ਉਚਾਰਣ ਤਾਂ ਬੋਲਚਾਲ ਦੀ ਭਾਸ਼ਾ ਵਿਚ ਕੀਤਾ ਜਾਂਦਾ ਸੀ, ਪਰੰਤੂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤ ਵਿਚ ਨ ਆਈ।

ਡਾ. ਹਰਿਕੀਰਤ ਸਿੰਘ ਨੇ ਸੰਸਕ੍ਰਿਤ ਵਿਆਕਰਣ ਦਾ ਆਸਰਾ ਲੈ ਕੇ ਇਹ ਦ੍ਰਿੜ ਕਰਵਾਉਣ ਦਾ ਯਤਨ ਕੀਤਾ ਹੈ ਕਿ ਪ੍ਰਾਕ੍ਰਿਤਾਂ ਤਕ ਦੇ ਸਮੇਂ ਤਕ ਬਹੁਵਚਨ ਕੇਵਲ ਅੰਤ ਵਿਚ ਕੰਨਾ ਲੈ ਕੇ ਬਣਦੇ ਆਏ ਹਨ। ਇਨ੍ਹਾਂ ਨਾਲ ਨਾਸਿਕੀ ਧੁਨੀ ਬਹੁਤ ਚਿਰ ਪਿੱਛੋਂ (ਮਸਾਂ ਢਾਈ ਕੁ ਸੌ ਸਾਲ ਪਹਿਲਾਂ) ਜੁੜੀ। ਇਸ ਸਥਾਪਨਾ ਦਾ ਕੁਝ ਕੁ ਖੰਡਨ ਉਪਰ ਬਿਆਨ ਵਿਚ ਆਏ ਨਾਸਿਕਤਾ ਸਹਿਤ ਪਾਠਾਂ ਦੀ ਮਦਦ ਨਾਲ ਹੋ ਚੁਕਿਆ ਹੈ। ਉਸ ਚਰਚਾ ਤੋਂ ਇਹ ਤਾਂ ਸਿੱਧ ਹੋ ਗਇਆ ਹੈ ਕਿ ਗੁਰੂ ਕਾਲ ਵਿਚ ਨਾਸਿਕੀ ਧੁਨੀ ਨ ਕੇਵਲ ਮੌਜੂਦ ਸੀ, ਸਗੋਂ ਬਹੁਤ ਵਧੀ ਵੀ ਹੋਈ ਸੀ। ਹੁਣ ਕੇਵਲ ਇਹ ਦੇਖਣਾ ਬਾਕੀ ਹੈ ਕਿ ਕੀ ਨਾਸਿਕੀ ਧੁਨੀ ਦਾ ਸਚਮੁੱਚ ਪ੍ਰਾਕ੍ਰਿਤਾਂ ਤੇ ਉਸ ਤੋਂ ਪਹਲੇ ਸਮੇਂ ਵਿਚ ਅਭਾਵ ਸੀ ?

ਇਸ ਪਾਸੇ ਕੀਤੀ ਸਾਡੀ ਖੋਜ ਇਹ ਦਸਦੀ ਹੈ ਕਿ ਡਾ. ਹਰਿਕੀਰਤ ਸਿੰਘ ਦੀ ਸਥਾਪਨਾ ਦਾ ਇਹ ਸਿੱਟਾ ਵੀ ਤੱਥਾਂ 'ਤੇ ਆਧਾਰਿਤ ਨਹੀਂ। ਫਲਸਰੂਪ ਗਲਤ ਹੈ। ਸੰਸਕ੍ਰਿਤ ਧੁਨੀਆਂ ਦੇ ਪਰਿਵਰਤਨ ਦੀ ਗਤੀ ਇਹ ਦਸਦੀ ਹੈ ਕਿ /ਮ/, /ਵੰ/ ਵਿਚ ਤੇ /ਵੰ/ ਅੱਗੇ /ੳਁ/ ਵਿਚ ਬਦਲਣ ਦੀ ਰੁਚੀ ਰਖਦਾ ਹੈ, ਜਿਵੇਂ ਕਮਲ—ਕੰਵਲ—ਕਉਲ ਵਿਚ। ਸੰਸਕ੍ਰਿਤ ਦੀ /ਮ/ ਹੀ ਇਕ ਅਜੇਹੀ ਧੁਨੀ ਹੈ ਜੋ ਅਨੁਨਾਸਿਕਤਾ ਪੈਦਾ ਕਰਨ ਦੀ ਜ਼ਿੰਮੇਦਾਰ ਹੈ।

ਹੁਣ, ਜਿਨ੍ਹਾਂ ਸ਼ਬਦਾਂ (ਇਉ, ਜਿਉ, ਕਿਉ) ਦੀ ਨਾਸਿਕਤਾ ਡਾ. ਹਰਿਕੀਰਤ ਸਿੰਘ ਗੁਰੂ ਕਾਲ ਦੇ ਪਿੱਛੋਂ ਵਿਕਸਿਤ ਹੋਈ ਮੰਨਦਾ ਹੈ, ਉਹ ਆਪਣੀ ਨਾਸਿਕੀ ਧੁਨੀ ਵਾਲੇ ਬੀਜ ਨਾਲ ਪ੍ਰਾਚੀਨ ਸਮੇਂ ਵਿਚ ਸੰਸਕ੍ਰਿਤ ਤੇ ਪ੍ਰਾਕ੍ਰਿਤ ਵਿਚ ਮੌਜੂਦ ਸਨ। ਮੌਨੀਅਰ ਦਾ ਜਗਤ ਪ੍ਰਸਿੱਧ ਸੰਸਕ੍ਰਿਤ-ਅੰਗ੍ਰੇਜ਼ੀ ਕੋਸ਼ ਦਸਦਾ ਹੈ ਕਿ ਰਿਗਵੇਦ ਦੇ ਪ੍ਰਾਚੀਨਤਮ ਹਿੱਸਿਆਂ ਵਿਚ 'ਏਵਾ' ਆਇਆ ਹੈ, ਪਰੰਤੂ ਇਸ ਦੇ ਨਵੀਨਤਮ ਹਿੱਸਿਆਂ ਤੇ ਕਲਾਸੀਕਲ ਸੰਸਕ੍ਰਿਤ ਵਿਚ 'ਏਵੰ' ਵੀ ਮਿਲਦਾ ਹੈ। ਨਾਸਿਕੀ ਧੁਨੀ ਵਾਲੇ ਏਸੇ 'ਏਵੰ' ਤੋਂ ਬਾਅਦ ਵਿਚ 'ਏਉਂ' ਤੇ 'ਇਉਂ' ਬਣਿਆ। ਇਹੀ ਕਹਾਣੀ 'ਜਿਉਂ' ਤੇ 'ਕਿਉਂ' ਦੀ ਹੈ ਜੋ ਕਲਾਸੀਕਲ ਸੰਸਕ੍ਰਿਤ ਦੇ ਜੇਮ/ਜੇਵ ਅਤੇ ਕਿਮ/ਕਿੰਵ ਤੋਂ ਵਿਕਸਿਤ ਹੋਏ। ਡਾ. ਹਰਿਕੀਰਤ ਸਿੰਘ ਨੇ ਪਾਣਨੀ ਦੀ 'ਅਸ਼ਟਾਧਿਆਈ' ਦਾ ਜ਼ਿਕਰ ਕੀਤਾ ਹੈ ਤੇ ਉਸ ਵਿਚ ਕਰਮ ਕਾਰਕ ਦੇ ਬਹੁਵਚਨੀ ਰੂਪ /ਅਸ/ (ਅਹ) ਨਾਲ ਬਣਦੇ ਦਰਸਾਏ ਹਨ। /ਅਸ/ ਜਾਂ /ਅਹ/ ਪ੍ਰਤੈ ਲਾ ਕੇ ਬਹੁਵਚਨੀ ਘਾੜਤਾਂ ਘੜਨੀਆਂ ਉਸ ਸਮੇਂ ਦੀ ਪ੍ਰਧਾਨ ਰੁਚੀ ਸੀ। ਉਸ ਨੇ ਉਸ ਦੇ ਆਧਾਰ 'ਤੇ ਨੇਮ ਘੜ ਦਿੱਤਾ। ਪਰੰਤੂ ਉਸ ਸਮੇਂ /ਆਨ/ ਲਾ ਕੇ ਬਹੁਵਚਨ ਬਣਾਣ ਦੀ ਰੀਤਿ ਵੀ ਅਪਵਾਦ ਰੂਪ ਵਿਚ ਮੌਜੂਦ ਸੀ। ਖ਼ੁਦ ਇਸ ਦਾ ਜ਼ਿਕਰ ਡਾ. ਹਰਿਕੀਰਤ ਸਿੰਘ ਨੇ 'ਬਾਲ' ਤੋਂ 'ਬਾਲਾਨ' ਬਣਨ ਵਾਲੇ ਉਦਾਹਰਣ ਵਿਚ ਕੀਤਾ ਹੈ। ਮੈਨੂੰ ਦਸਿਆ ਗਇਆ ਹੈ ਕਿ 'ਅਸ਼ਟਾਧਿਆਈ' ਦੇ ਟੀਕਾਕਾਰ /ਆਨ/

ਪ੍ਰਤੇ ਨਾਲ ਬਹੁਵਚਨ ਬਣਾਏ ਜਾਣ ਦੇ ਅਪਵਾਦ ਰੂਪ ਦੀ ਗੱਲ ਵੀ ਕਰਦੇ ਹਨ। ਤਾਂ ਫਿਰ, ਇਸ ਪ੍ਰਤੇ (ਆਨ) ਦੀ ਕਲਾਸੀਕਲ ਸੰਸਕ੍ਰਿਤ ਵਿਚ ਹੋਂਦ ਨਿਰਵਿਵਾਦ ਹੋਈ। ਮੇਰੇ ਇਕ ਮਿਤ੍ਰ ਡਾ. ਕੇ. ਸੀ. ਸਿੰਗਲ, ਜਿਨ੍ਹਾਂ ਦੀ ਵਿਸ਼ੇਸ਼ੱਗਤਾ ਦਾ ਖੇਤਰ ਰਿਗਵੈਦਿਕ ਸਾਹਿੱਤ ਤੇ ਰਿਗਵੈਦਿਕ ਭਾਸ਼ਾ ਹੈ, ਦਸਦੇ ਹਨ ਕਿ ਇਸ ਵਿਧੀ ਦੁਆਰਾ ਬਣੇ ਬਹੁਵਚਨ ਰਿਗਵੇਦ ਵਿਚ ਵੀ ਕਿਤੇ ਕਿਤੇ ਮਿਲ ਜਾਂਦੇ ਹਨ। ਉਦਾਹਰਣ ਵਜੋਂ, ਉਨ੍ਹਾਂ ਹੇਠ ਲਿਖਿਆ ਮੰਤ੍ਰ ਘੱਲਣ ਦੀ ਕ੍ਰਿਪਾਲਤਾ ਕੀਤੀ ਹੈ :

ਯੁਕਸ਼ਵਾ ਹਿ ਅਰੁਥੀ ਰਥੇ ਹਰਿਤੋ ਦੇਵ ਰੋਹਿਤ :।
ਤਾਂਭਿਰ੍ ਦੇਵਾਨ ਇਹਾ ਵਹ ॥ (ਰਿਗਵੇਦ, ੧/੧੪/੧੨)

(ਹੇ ਅਗਨੀ ਦੇਵ, ਆਪਣੇ ਰਥ ਅੱਗੇ ਹਰੇ ਪੀਲੇ ਅਤੇ ਲਾਲ ਰੰਗ ਦੇ ਘੋੜੇ ਜੋਤੋ। ਉਸ ਉੱਤੇ ਤੁਸੀਂ ਦੇਵਾਂ (ਦੇਵਤਿਆਂ) ਨੂੰ ਇੱਥੇ ਲੈ ਕੇ ਆਵੋ।)

ਬਹੁਵਚਨ ਬਣਾਣ ਲਈ /ਆਂ/ ਪ੍ਰਤੇ ਦੇ ਬਹੁਤ ਪ੍ਰਾਚੀਨ ਸਮੇਂ ਤੋਂ ਚਲਦੇ ਹੋਣ ਦੀ ਟੋਹ ਇਕ ਹੋਰ ਪਾਸਿਓਂ ਵੀ ਲਗ ਜਾਂਦੀ ਹੈ। ਗੁਆਂਢੀ ਭਾਸ਼ਾ ਫ਼ਾਰਸੀ ਦਾ ਮੁਢਲਾ ਰੂਪ ਜੋ ਪਾਰਸੀਆਂ ਦੀ ਧਾਰਮਿਕ ਪੁਸਤਕ 'ਅਵੇਸਤਾ' ਵਿਚ ਉਪਲਬਧ ਹੈ, ਰਿਗ-ਵੈਦਿਕ ਸੰਸਕ੍ਰਿਤ ਨਾਲ ਇੱਨਾ ਰਲਦਾ ਹੈ ਕਿ ਧੁਨੀਆਂ ਦੀ ਥੋੜੀ ਜੇਹੀ ਤਬਦੀਲੀ ਨਾਲ ਇਕ ਦਾ ਸ਼ਲੋਕ ਦੂਜੀ ਵਿਚ ਬਦਲ ਜਾਂਦਾ ਹੈ। ਸਾਡੀ ਇਸ ਗੁਆਂਢੀ ਭਾਸ਼ਾ ਵਿਚ /ਆਂ/ (-ਆਨ) ਪ੍ਰਤੇ ਲਾ ਕੇ ਬਹੁਵਚਨ ਬਣਾਣ ਦਾ ਰਿਵਾਜ ਬਹੁਤ ਪੁਰਾਣਾ ਤੇ ਬੜਾ ਵਿਆਪਕ ਹੈ। ਫਾਰਸੀ ਵਿਚ ਸਾਰੇ ਜਾਨਦਾਰਾਂ ਦੇ ਬਹੁਵਚਨ ਉਨ੍ਹਾਂ ਦੇ ਪਿੱਛੇ /ਆਂ/ ਪ੍ਰਤੇ ਲਾ ਕੇ ਬਣਾਏ ਜਾਂਦੇ ਹਨ, ਜਿਵੇਂ ਮਰਦ ਤੋਂ ਮਰਦਾਂ, ਜ਼ਨ ਤੋਂ ਜ਼ਨਾਂ, ਕਬੂਤਰ ਤੋਂ ਕਬੂਤਰਾਂ, ਆਦਿ। ਬਹੁਵਚਨ ਬਣਾਣ ਦੀ ਇਹ ਤਰਤੀਬ ਇਸ ਭਾਸ਼ਾ ਵਿਚ ਦਸਵੀਂ ਸਦੀ ਈਸਵੀ ਵਿਚ ਬੜੀ ਆਮ ਸੀ, ਜਿਵੇਂ ਕਿ ਫ਼ਿਰਦੌਸੀ ਦੇ 'ਸ਼ਾਹਾਨਮੇ' ਤੋਂ ਪਤਾ ਚਲਦਾ ਹੈ। ਵਿਕਸਿਤ ਇਹ ਨਿਸ਼ਚੇ ਹੀ ਉਸ ਤੋਂ ਕਈ ਸਦੀਆਂ ਪਹਲਾਂ ਹੋਈ ਹੋਵੇਗੀ। ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਸਾਡੀਆਂ ਆਪਣੀਆਂ ਭਾਸ਼ਾਵਾਂ, ਖਾਸ ਕਰਕੇ ਪੰਜਾਬੀ ਵਿਚ ਵੀ, ਜਿਸ ਦੇ ਫ਼ਾਰਸੀ ਬੋਲਣ ਵਾਲੇ ਲੋਕਾਂ ਨਾਲ ਪੁਰਾਣੇ ਸੰਬੰਧ ਸਨ, ਇਹ ਵਿਕਸਿਤ ਨ ਹੋਈ ਹੋਵੇ। ਫਲਸਰੂਪ ਡਾ. ਹਰਿਕੀਰਤ ਸਿੰਘ ਦੀ ਇਹ ਗੱਲ ਗਲਤ ਹੈ ਕਿ ਗੁਰੂ ਕਾਲ ਵਿਚ ਨਾਸਿਕੀ ਧੁਨੀ ਦਾ ਅਭਾਵ ਸੀ ਤੇ ਇਸੇ ਕਾਰਣ ਇਹ ਸ੍ਰੀ ਗੁਰੂ ਗ੍ਰੰਥ ਵਿਚ ਦਰਜ ਨਹੀਂ ਹੋਈ। ਠੀਕ ਸਥਿਤੀ ਇਹੀ ਹੈ ਕਿ ਨਾਸਿਕੀ ਧੁਨੀ ਬੋਲਚਾਲ ਵਿਚ ਚਲਦੀ ਸੀ, ਪਰ ਗੁਰਬਾਣੀ ਦੇ ਲਿਪੀ-ਵਿਧਾਨ ਵਿਚ ਨ ਹੋਣ ਕਾਰਣ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਚਿਤ ਨਹੀਂ ਹੋਈ।

## ੨੦. ਗੁਰਬਾਣੀ ਵਿਆਕਰਣ

ਗੁਰਬਾਣੀ ਉਚਾਰਣ ਦੀ ਸਮਸਿਆ ਗੁਰਬਾਣੀ ਦੇ ਲਿਪੀ-ਵਿਧਾਨ ਨਾਲ ਜੁੜੀ ਹੋਈ ਹੈ ਜੋ ਆਪਣੇ ਆਪ ਵਿਚ ਇਕ ਬਹੁਤ ਵੱਡਾ ਵਿਸ਼ਾ ਹੈ। ਇਸ ਸੰਬੰਧੀ ਅਸੀਂ ਇਕ ਵਖਰੀ

ਪੁਸਤਕ ਰਚਨ ਦਾ ਵਿਚਾਰ ਰਖਦੇ ਹਾਂ। ਗੁਰਬਾਣੀ ਉਚਾਰਣ ਦਾ ਕੁਝ ਕੁ ਸੰਬੰਧ ਗੁਰਬਾਣੀ ਵਿਆਕਰਣ ਨਾਲ ਵੀ ਹੈ ਜਿਸ ਦੇ ਕਿਸੇ ਸਾਰਥਕ ਢੰਗ ਨਾਲ ਅੱਖਾਂ ਸਾਮ੍ਹਣੇ ਲਿਆਉਣ ਦਾ ਸਿਹਰਾ ਸਵਰਗਵਾਸੀ ਪ੍ਰੋਫੈਸਰ (ਡਾਕਟਰ) ਸਾਹਿਬ ਸਿੰਘ ਦੇ ਸਿਰ ਹੈ ਤੇ ਇਸ ਦੇ ਆਧਾਰ 'ਤੇ ਉਨ੍ਹਾਂ ਆਪਣੀ ਨਵੇਕਲੀ ਅਰਥ-ਪ੍ਰਣਾਲੀ ਵੀ ਚਲਾਈ ਹੈ, ਜਿਸ ਦਾ ਭਾਨ ਉਨ੍ਹਾਂ ਦੀ ਵਡਆਕਾਰੀ ਰਚਨਾਂ 'ਸ੍ਰੀ ਗੁਰੂ ਗ੍ਰੰਥ ਦਰਪਣ' (੧੦ ਜਿਲਦਾਂ) ਤੋਂ ਕੀਤਾ ਜਾ ਸਕਦਾ ਹੈ। ਉਸ ਵਿਚ ਉਨ੍ਹਾਂ ਗੁਰਬਾਣੀ ਦੇ ਅਰਥਾਂ ਦੀਆਂ ਸਾਰੀਆਂ ਗੁੰਝਲਾਂ ਗੁਰਬਾਣੀ ਵਿਆਕਰਣ ਦੇ ਆਧਾਰ 'ਤੇ ਖੋਲ੍ਹਣ ਦੀ ਚੇਸ਼ਠਾ ਕੀਤੀ ਹੈ, ਜੋ ਇਕ ਸ਼ਲਾਘਾਯੋਗ ਕੰਮ ਹੈ। ਪਰੰਤੂ ਜਿਵੇਂ ਕਿ ਅਸਾਂ ਆਪਣੇ ਇਕ ਲੇਖ[56] ਵਿਚ ਦਸਿਆ ਹੈ, ਗੁਰਬਾਣੀ, ਜਿਸ ਵਿਚ ਅਧਿਆਤਮਿਕ ਅਨੁਭਵ ਨਿਰੂਪਿਤ ਹੁੰਦਾ ਹੈ, ਇਕ ਬੜੀ ਜਟਿਲ ਰਚਨਾ ਹੈ। ਇਸ ਦੇ ਅਰਥ ਨਿਪਟ ਗੁਰਬਾਣੀ ਵਿਆਕਰਣ ਦੀ ਮਦਦ ਨਾਲ ਹੀ ਨਹੀਂ ਸਮਝੇ ਜਾ ਸਕਦੇ; ਬਹੁਤ ਸਾਰੀਆਂ ਹੋਰਨਾਂ ਅੰਤਰ-ਦ੍ਰਿਸ਼ਟੀਆਂ (insights) ਦੀ ਵੀ ਲੋੜ ਹੁੰਦੀ ਹੈ। ਗੁਰਬਾਣੀ ਦੇ ਵਿਦਿਆਰਥੀਆਂ ਨੂੰ ਬਣਦਾ ਹੈ ਕਿ ਉਨ੍ਹਾਂ ਨਾਲ ਵੀ ਆਪਣੀ ਭਰਪੂਰ ਜਾਣਕਾਰੀ ਪੈਦਾ ਕਰਨ ਤਾਂ ਜੋ ਗੁਰਬਾਣੀ ਦੇ ਸੁਹਜ ਦਾ ਆਨੰਦ ਮਾਣਿਆ ਜਾ ਸਕੇ।

---

[56] ਦੇਖੋ ਇਸ ਲੇਖਕ ਦਾ ਲੇਖ, "ਗੁਰਬਾਣੀ ਪਾਠ ਅਤੇ ਅਰਥਾਂ ਦੀਆਂ ਕੁਝ ਸਮੱਸਿਆਵਾਂ", ਸਿੰਘ ਸਭਾ ਪਤ੍ਰਿਕਾ, ਅਪ੍ਰੈਲ ੧੯੮੦.

# ਅੰਤਿਕਾ ੧

## ਭਾਈ ਕਾਨ੍ਹ ਸਿੰਘ ਨਾਭਾ ਦੀ ਚਿੱਠੀ

**"ਸੰਨ ੧੯੧੭-੧੮ ਵਿਚ ਇਕ ਲੰਮੀ ਤੇ ਦੁਖਦਾਈ ਚਰਚਾ 'ਰਾਗਮਾਲਾ' ਦੇ ਗਰੰਥ ਸਾਹਿਬ ਵਿਚ ਰਖਣ ਅਤੇ ਪਾਠ ਸਮੇਂ ਪੜ੍ਹਨ ਜਾਂ ਨਾ ਪੜ੍ਹਨ ਬਾਬਤ ਵਰ੍ਹਾ ਭਰ ਹੁੰਦੀ ਰਹੀ ਸੀ। ਉਸ ਚਰਚਾ ਦੇ ਦੌਰਾਨ ਵਿਚ ਕਈ ਪੁਰਾਣੀਆਂ ਬੀੜਾਂ ਦਾ ਜ਼ਿਕਰ ਦੋਹਾਂ ਪੱਖਾਂ ਵਲੋਂ ਕੀਤਾ ਗਿਆ ਸੀ। ਸਰਦਾਰ ਕਾਹਨ ਸਿੰਘ ਜੀ ਨਾਭਾ ਬਾਬਤ ਇਹ ਗਲਤ-ਬਿਆਨੀ, 'ਖਾਲਸਾ ਸਮਾਚਾਰ' ਅਖਬਾਰ ਵਿਚ ਕੀਤੀ ਗਈ ਸੀ, ਉਸ ਦੀ ਤਰਦੀਦ ਵਿਚ ਸਰਦਾਰ ਕਾਹਨ ਸਿੰਘ ਜੀ ਨੇ ਹੇਠ ਲਿਖੀ ਚਿੱਠੀ[1] ਅਖਬਾਰ 'ਪੰਥ ਸੇਵਕ' (੨੩ ਜਨਵਰੀ ਸੰਨ ੧੯੧੮) ਵਿਚ ਛਪਵਾਈ ਸੀ"—[ਜੀ.ਬੀ. ਸਿੰਘ ਵਲੋਂ ਦਿੱਤਾ ਨੋਟ]**

"ਆਪ ਦੇ ੧੨ ਦਸੰਬਰ (੧੯੧੭) ਦੇ ਪਰਚੇ ਵਿਚ, 'ਭਾਈ ਕਾਹਨ ਸਿੰਘ ਜੀ ਦੀ ਗੁਪਤ ਚਿੱਠੀ' ਨਾਮਕ ਸਿਰਨਾਵੇਂ ਹੇਠ ਲਿਖੀ ਇਬਾਰਤ ਪੜ੍ਹ ਕੇ ਮੇਰੇ ਪਾਸ ਬਹੁਤ ਚਿਠੀਆਂ ਆਈਆਂ ਹੈਨ, ਜਿਨ੍ਹਾਂ ਵਿਚ ਲੋਕ ਮੈਥੋਂ ਪੁਛਦੇ ਹਨ ਕਿ ਮੈਂ 'ਰਾਗਮਾਲਾ' ਸੰਬੰਧੀ ਆਪਣੀ ਰਾਇ 'ਗੁਰਮਤ ਸੁਧਾਕਰ' ਦੇ ਵਿਰੁਧ ਕਿਉਂ ਬਦਲੀ ਹੈ। ਮੈਨੂੰ ਕੋਸ਼ ਦੇ ਕੰਮ ਤੋਂ ਵਿਹਲ ਨਹੀਂ, ਜੋ ਮੈਂ ਲੋਕਾਂ ਨੂੰ ਉੱਤਰ ਦੇ ਸਕਾਂ, ਪਰ ਪਬਲਿਕ ਨੂੰ ਨਿ:ਸੰਦੇਹ ਕਰਨ ਵਾਸਤੇ ਇਹ ਚਿਠੀ ਲਿਖਦਾ ਹਾਂ।

ਜਿਸ ਚਿਠੀ ਦਾ ਜ਼ਿਕਰ 'ਖਾਲਸਾ ਸਮਾਚਾਰ' ਵਿਚ ਹੈ, ਉਹ ਮੈਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਲਿਖੀ ਸੀ, ਜਿਸ ਦਾ ਭਾਵ ਇਹ ਸੀ ਕਿ ਮੈਂ ਇਹ ਸੁਣ ਕੇ ਹੈਰਾਨ[2] ਹੋਇਆ ਹਾਂ ਕਿ ਬਾਬੂ ਤੇਜਾ ਸਿੰਘ ਜੀ ਨੇ 'ਰਾਗ ਮਾਲਾ' ਕਢ ਦਿਤੀ ਹੈ, ਕਿਉਂਕਿ ਰਾਗਮਾਲਾ ਤਾਂ ਚਿਰ ਤੋਂ ਗੁਰੂ ਗਰੰਥ ਸਾਹਿਬ ਵਿਚੋਂ ਕਢੀ ਜਾ ਚੁਕੀ ਹੈ, ਅਨੇਕ ਪੁਰਾਣੇ ਲਿਖੇ ਹੋਏ ਗਰੰਥ ਸਾਹਿਬਾਨ ਬਿਨਾ ਰਾਗ ਮਾਲਾ ਮੌਜੂਦ ਹੈਨ।... ਰਾਗ ਮਾਲਾ ਇਤਨੀ ਦੁਖਦਾਈ ਵਸਤੂ ਨਹੀਂ, ਉਸ ਤੋਂ ਵੀ ਵਧੀਕ ਬੁਰੇ ਲੇਖ ਕਈ ਗਰੰਥਾਂ ਸਾਹਿਬਾਂ ਵਿਚ ਪਾਏ ਜਾਂਦੇ ਹਨ, ਇਤਿਆਦਿ।

ਇਸ ਪ੍ਰਸੰਗ ਵਿਚ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਸਿਖਾਂ ਨੂੰ ਆਪਣੇ ਧਰਮ ਪੁਸਤਕਾਂ ਦੀ ਬਹੁਤ ਘਟ ਵਾਕਫ਼ੀਅਤ ਹੈ, ਕੋਈ ਖੋਜ ਭਾਲ ਦਾ ਯਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪੁਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗਰੰਥ ਸਾਹਿਬ ਦੀਆਂ

---

[1]ਇਹ ਚਿੱਠੀ ਸ੍ਰੀ ਜੀ.ਬੀ. ਸਿੰਘ ਦੀ ਪੁਸਤਕ 'ਪ੍ਰਾਚੀਨ ਬੀੜਾਂ' ਦੇ ਪੰਨਾ ੨੫੨ ਤੋਂ ੨੫੯ ਉਪਰ ਪ੍ਰਾਪਤ ਹੈ।

[2]"ਸਦਾ ਦੇਸੀ ਰਿਆਸਤਾਂ ਵਿਚ ਰਹਿ ਕੇ ਮੁਹਮਲ ਤੇ ਵਲਵਿੰਗ ਪਾ ਕੇ ਲਿਖਣ ਦਾ ਸੁਭਾ ਪੈ ਜਾਂਦਾ ਹੈ, ਅਤੇ ਏਸ ਨੂੰ diplomacy ਜਾਂ ਹਿਕਮਤੇ ਅਮਲੀ ਕਿਹਾ ਜਾਂਦਾ ਹੈ"—G.B.S.

ਬਾੜਾਂ ਦਾ ਨਿਰਣਯ 'ਗੁਰੂ ਗਿਰਾ ਕਸੌਟੀ' ਵਿਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ ਬੁਰਛਿਆਂ ਦੇ ਉਪਦ੍ਰਵ ਤੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ। ਪਾਠਕਾਂ ਨੂੰ ਨਿਸਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਨਹੀਂ ਡਰਿਆ। ਮੈਨੂੰ ਸਚ ਦੇ ਪ੍ਰਗਟ ਕਰਨ ਵਿਚ ਕਦੇ ਵੀ ਸੰਕੋਚ ਨਹੀਂ; ਪਰ ਡਰ ਕੇਵਲ ਇਹ ਹੈ ਕਿ 'ਗੁਰੂ ਗਿਰਾ ਕਸੌਟੀ' ਦਾ ਦਰਸ਼ਨ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੌਸ਼ਨੀ ਪੈ ਜਾਣੀ ਹੈ, ਅਤੇ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਣਾ ਹੈ, ਜਿਸ ਤੋਂ ਅਨੇਕ ਸੁਧਾਰ[3] ਦੇ ਮੁਆਮਲੇ ਪਿਛੇ ਪੈ ਜਾਣਗੇ, ਅਰ ਵਿਤੰਡਾ ਵਾਦ ਆਰੰਭ ਹੋ ਜਾਊ, ਕਿਉਂਕਿ ਗੁਣ ਅਤੇ ਸ਼ਤਯ ਦੇ ਗ੍ਰਾਹਕ ਵਿਰਲੇ ਹੈਨ।

ਅੱਜ ਕਲ ਅਖਬਾਰਾਂ ਵਿਚ ਕਰਤਾਰਪੁਰ ਵਾਲੇ ਗੁਰੂ ਗਰੰਥ ਸਾਹਿਬ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਅਤੇ 'ਰਾਗ ਮਾਲਾ' ਨੂੰ ਗੁਰਬਾਣੀ ਸਿਧ ਕਰਨ ਵਾਲੇ ਉਸ ਦਾ ਪ੍ਰਮਾਨ ਪੇਸ਼ ਕਰਦੇ ਹਨ, ਪਰ ਮੈਂ ਬਹੈਸੀਅਤ 'ਖੋਜੀ' ਦੇ ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਐਸਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗਰੰਥ ਵਿਚ ਰਾਗਮਾਲਾ ਦੇ ਖੰਡਣ ਦਾ ਇਕ ਵੱਜਰ ਰੂਪ ਪ੍ਰਮਾਨ ਹੈ।

ਪ੍ਰੇਮੀ ਸਜਣੋ! ਜ਼ਰਾ ਧਿਆਨ ਨਾਲ ਸੁਣੋ—ਸਤਿਗੁਰਾਂ ਦੇ ਜ਼ਮਾਨੇ ਵਿਚ ਜੋ ਹੁਕਮਨਾਮੇ ਸੰਗਤਾਂ ਦੇ ਨਾਉਂ ਜਾਰੀ ਕੀਤੇ ਜਾਂਦੇ ਸਨ, ਉਸ ਦੇ ਹੇਠ ਸਤਿਗੁਰਾਂ ਦੇ ਦਸਤਖ਼ਤਾਂ ਤੋਂ ਉਪਰ, ਹੁਕਮਨਾਮੇ ਦੀਆਂ ਸਤਰਾਂ ਦੀ ਗਿਣਤੀ ਅਖਰੀਂ ਲਿਖੀ ਜਾਂਦੀ ਸੀ, ਤਾਕਿ ਦਸਤਖਤ ਹੋਣ ਪਿਛੋਂ ਕੋਈ ਲਿਖਾਰੀ ਸਤਰਾਂ ਨਾ ਵਧਾ ਸਕੇ।[4] ਐਸੇ ਹੀ ਨੌਵੇਂ ਸਤਿਗੁਰਾਂ ਦੇ ਅਹਿਦ ਤਕ ਇਹ ਰੀਤੀ ਰਹੀ ਕਿ ਜੋ ਕਾਪੀ ਗੁਰੂ ਗਰੰਥ ਸਾਹਿਬ ਦੀ ਹੁੰਦੀ, ਉਸ ਦੇ ਪਤਰਿਆਂ ਦੀ ਗਿਣਤੀ ਤਤਕਰੇ ਦੇ ਅੰਤ ਵਿਚ ਦਰਜ ਕੀਤੀ ਜਾਂਦੀ।[5] ਇਸ ਨਿਯਮ

---

[3]ਜਿਕੁਰ ਇਹ ਸੁਧਾਰ ਦਾ ਮਾਮਲਾ ਨਹੀਂ ਸੀ। (ਟਿੱਪਣੀ ਜੀ.ਬੀ ਸਿੰਘ)

[4]ਕਈ ਹੁਕਮਨਾਮਿਆਂ ਵਿਚ ਚਿਠੀ ਦੀਆਂ ਸਤਰਾਂ ਦੀ ਗਿਣਤੀ ਅਖਰਾਂ ਅਤੇ ਹਿਦਸਿਆਂ ਦੋਹਾਂ ਵਿਚ ਦਿਤੀ ਹੈ, ਪਰ ਇਹ ਕੋਈ ਨਿਯਮ ਨਹੀਂ ਸੀ, ਹਰ ਇਕ ਚਿੱਠੀ ਵਿਚ ਸਤਰਾਂ ਨਹੀਂ ਸਨ ਦਿਤੀਆਂ ਹੁੰਦੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਝ ਚਿਠੀਆਂ ਵਿਚ ਜ਼ਰੂਰ ਹੈ। 'ਦਸਤਖਤ' ਤੋਂ ਮਤਲਬ ਜੇ ਅੱਜ ਕਲ ਵਾਂਗ ਆਪਣਾ ਨਾਮ ਲਿਖਣ ਦਾ ਹੈ ਤਾਂ ਇਹ ਗੱਲ ਗਲਤ ਹੈ, ਏਸ ਗੱਲ ਦਾ ਉਸ ਵੇਲੇ ਰਵਾਜ ਹੀ ਨਹੀਂ ਸੀ। 'ਸਤਰਾਂ ਦੀ ਗਿਣਤੀ' ਜਿਸ ਪਾਲ ਵਿਚ ਦਿਤੀ ਹੁੰਦੀ ਸੀ, ਉਹ ਚਿੱਠੀ ਦੇ ਝਟ ਹੀ ਹਿਠਾਂ ਹੁੰਦੀ ਸੀ, ਉਸ ਦੇ ਪਿਛੇ ਕੁਝ ਨਹੀਂ ਸੀ ਹੁੰਦਾ। ਮੈਂ ਅਜ ਤਕ ਕੋਈ ਹੁਕਮਨਾਮਾ ਨਹੀਂ ਦੇਖਿਆ, ਜਿਸ ਵਿਚ ਦਸਤਖਤ ਹੋਏ ਹੋਣ। ਸਾਡੇ 'ਲਿਖਾਰੀ' 'ਦਸਖਤ' ਲਿਖਦੇ ਹੁੰਦੇ ਸਨ, ਅਤੇ ਏਸ ਤੋਂ ਮੁਰਾਦ **hand writing** ਦਾ ਹੁੰਦਾ ਸੀ ਨਾ ਕਿ **Signature** ਦਾ। (ਟਿੱਪਣੀ ਜੀ.ਬੀ ਸਿੰਘ ਵਲੋਂ)।

[5]ਇਹ ਭੀ ਕੋਈ ਨੀਯਮ ਨਹੀਂ ਸੀ। ਬਹੁਤ ਥੋੜੇ ਗਰੰਥ ਸਾਹਿਬਾਂ ਵਿਚ ਪਤ੍ਰਿਆਂ ਦੀ ਗਿਨਤੀ ਏਸ ਸ਼ਕਲ ਵਿਚ ਦਿੱਤੀ ਹੈ। ਹਾਂ ਤਤਕਰੇ ਵਿਚ ਸਫਿਆਂ ਦੇ ਅੰਕ ਤਾਂ ਪ੍ਰਤੀਕਾਂ ਦੇ ਸਾਹਮਣੇ ਦਿਤੇ ਹਨ। ਅਤੇ ਇਹ ਗਿਨਤੀ ਭੀ ਬਹੁਤ ਪਿਛੋਂ ਸ਼ੁਰੂ ਹੋਈ ਹੋਣੀ ਏ ਜੇ ਇਹ ਕਦੇ ਰੀਤੀ ਬਨੀ ਭੀ ਸੀ। 'ਗੁਰੂ ਬਾਬਾ' ਨਾਮ ਹੀ ਇਹ ਗੱਲ ਦੱਸ ਰਿਹਾ ਹੈ। ਇਹ ਨਾਮ ਗਰੰਥ ਸਾਹਿਬ ਵਾਸਤੇ ਬਹੁਤ ਪਿਛੋਂ ਵਰਤੀਨ ਲਗਾ ਹੈ। (ਟਿੱਪਣੀ ਜੀ.ਬੀ. ਸਿੰਘ ਵਲੋਂ)।

ਅਨੁਸਾਰ ਕਰਤਾਰਪੁਰ ਵਾਲੇ ਗੁਰੂ ਗਰੰਥ ਸਾਹਿਬ ਦੇ ਤਤਕਰੇ ਦੇ ਅੰਤ ਇਹ ਲਿਖਿਆ ਗਿਆ ਹੈ—

"ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤ੍ਰੇ ਗੁਰੂ ਬਾਬੇ ਦੇ ੯੭੪।"

'ਪੋਥੀ ਲਿਖਿ ਪਹੁਚੇ', ਏਸ ਦਾ ਨਿਰਨਾ ਤਾਂ 'ਗੁਰੂ ਗਿਰਾ ਕਸੌਟੀ' ਵਿਚ ਕੀਤਾ ਹੈ, ਪਰ ਏਸ ਥਾਂ ਪ੍ਰਕਰਣ ਅਨੁਸਾਰ ਦਸਦਾ ਹਾਂ ਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ੯੭੩ਵੇਂ ਪਤ੍ਰੇ ਪੁਰ 'ਮੁੰਦਾਵਣੀ' ਹੈ, ਅਰ ੯੭੪ਵਾਂ ਪਤ੍ਰਾ (ਜਿਸ ਪੁਰ ਅੰਗ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਏਸ ਤੋਂ ਸਾਫ਼ ਪਾਯਾ ਜਾਂਦਾ ਹੈ ਕਿ 'ਗੁਰੂ ਬਾਬੇ ਦੇ ਸਾਰੇ ਪਤ੍ਰੇ ੯੭੪' ਦੀ ਗਿਨਤੀ ਤੋਂ ਬਾਹਰ ਜੋ ਕੁਛ ਹੈ ਓਹ ਗੁਰੂ ਬਾਬੇ ਦਾ ਅੰਗ ਨਹੀਂ।

ਆਦਿ ਅੰਤ ਦੇ ਵਾਧੂ ਪਤ੍ਰਿਆਂ ਪੁਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ ਕਿੰਤੂ ਰਤਨਮਾਲਾ ਹੈ, ਰਾਹ ਮੁਕਾਮ ਕੀ ਸਾਖੀ ਹੈ, ਅਰ ਐਸੇ ਲੇਖ ਭੀ ਹਨ :—

'ਸੰਮਤ ੧੬੫੫ ਜਹਾਂਗੀਰ ਪਾਤਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿੱਤਾ ਧਰਮਸਾਲ ਨੂੰ ੮੯੬੪ ਘੁਮਾਂ ਕਨਾਲ ੭ ਮਰਲੇ ੧੫।'

ਅਤੇ ਚਲਿਤ੍ਰ ਜੋਤੀ ਜੋਤ ਸਮਾਉਣ ਇਉਂ ਹੈ :—

ੴ ਸਤਿਗੁਰ ਪ੍ਰਸਾਦਿ ॥

ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ।
ਸੰਮਤ ੧੬੦੯ ਚੇਤ ਸੁਦੀ ੪, ਸ੍ਰੀ ਸਤਿਗੁਰ ਅੰਗਦ ਜੀ ਸਮਾਣੇ।
ਸੰਮਤ ੧੬੩੧ ਭਾਦਉ ਸੁਦੀ ੩, ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ।
ਸੰਮਤ ੧੬੩੮ ਭਾਦਉ ਸੁਦੀ ੩, ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ।
ਸੰਮਤ ੧੬੬੩ ਜੇਠ ਸੁਦੀ ੪, ਸੁਕਰਵਾਰ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।
[6]

---

ਸੰਮਤ ੧੬੯੫ ਚੇਤ ਸੁਦੀ ੧੦ ਸਤਿਗੁਰੂ ਬਾਬਾ[7] ਜੀ ਸਮਾਣੇ ਕੀਰਤਿਪੁਰ।

'ਸੰਮਤ ੧੭੦੧ ਚੇਤ ਸੁਦੀ ੫, ਐਤਵਾਰ ਨਉ ਘੜੀਆਂ ਰਾਤ ਜਾਂਦੀ ਨੂੰ ਸਤਿਗੁਰੂ ਕਰਣ ਕਾਰਣ ਸਮਰਥ ਕਰਤਾ ਪੁਰਖ ਨਿਰਵੈਰ ਅਕਾਲ ਮੂਰਤਿ ਸ੍ਰੀ ਹਰ ਗੋਬਿੰਦ ਜੀ ਸਮਾਣੇ ਕੀਰਤਿ ਪੁਰ।'

ਇਨ੍ਹਾਂ ਵਾਧੂ ਪਤਰਿਆਂ ਵਿਚ ਨਿਰੰਜਨ ਰਾਇ ਜੀ ਦੀ, ਜੋ ਧੀਰਮਲ ਜੀ ਦੇ ਪੜੋਤੇ ਸੀ, ਬਹੁਤ ਮਹਿਮਾ ਗਾਈ ਹੈ, ਜਿਸ ਵਿਚ ਲਿਖਿਆ ਹੈ ਕਿ :—

[6]ਇਹ ਲੀਕ ਵਿਥ ਲਈ ਮੈਂ ਪਾਈ ਹੈ, ਏਦਾ ਮਤਲਬ ਅਗੋਂ ਚਲਕੇ ਖੁਲ੍ਹੇਗਾ। (G.B.S.)

[7]ਭਾਵ 'ਬਾਬਾ' ਗੁਰਦਿਤਾ ਜੀ'—G.B.S.

"ਕਰਤਾਰਪੁਰ, ਹਰਗੋਬਿੰਦਪੁਰਾ, ਸੰਗਤ ਸਾਹਿਬ, ਨਿਰੰਜਨ ਰਾਇ ਨੂੰ ਸਭ ਕੁਝ ਦਿਤਾ, ਇਸ ਕਾ ਸ਼ਰੀਕ ਕੋਈ ਨਾਹੀਂ । ਮੇਰਾ ਵਰ ।"

ਏਸ ਤੋਂ ਛੁਟ ਅਨੇਕਾਂ ਤਾਰੀਖੀ ਬਾਤਾਂ ਵੀ ਹਨ, ਜਿਨ੍ਹਾਂ ਵਿਚ ਇਹ ਵੀ ਹੈ ਕਿ :—

"੧੮੧੪–ਕਰਤਾਰਪੁਰ ਮੇਂ ਅਗ ਲਗੀ ।"

"੧੮੮੮–ਫਾਗਨ ਮੇਂ ਰਣਜੀਤ ਸਿੰਘ ਕਰਤਾਰਪੁਰ ਆਇਆ ।" ਇਤਿਆਦਿ ਅਨੇਕ ਪ੍ਰਕਰਣ ਹਨ, ਜਿਨ੍ਹਾਂ ਦੀ ਏਥੇ ਲਿਖਣ ਦੀ ਲੋੜ ਨਹੀਂ ।

ਅੰਤ ਵਿਚ ਕੌਮ ਦੇ ਦਰਦੀਆਂ ਅਗੇ ਬੇਨਤੀ ਹੈ, ਕਿ ਇਹ ਜ਼ਮਾਨਾ ਪ੍ਰਸਪਰ ਪ੍ਰੇਮ ਨਾਲ ਉੱਨਤੀ ਕਰਨ ਦਾ ਹੈ, ਦੇਖੋ ਪੜੋਸੀ ਭਾਈ ਆਪਣੇ ਹਕਾਂ[8] ਦੀ ਰਾਖੀ ਲਈ ਕੀਹ ਕੀਹ ਯਤਨ ਕਰ ਰਹੇ ਹਨ, ਸੁਧਾਰ ਦੇ ਉਪਰਾਲੇ ਵਿਚ ਲਗੇ ਹੋਏ ਹਨ, ਪਰ ਸਾਡੀ 'ਰਾਗ ਮਾਲਾ' ਦੀ ਆਰੋਹੀ ਤਾਨ ਕੰਨ ਪਈ ਸੁਣਨ ਨਹੀਂ ਦੇਂਦੀ । ਕ੍ਰਿਪਾ ਕਰੋ, ਤਰਸ ਕਰੋ, ਸ਼ਾਂਤਿ ਕਰੋ, ਧੀਰਯ ਕਰੋ, ਖੋਜੀ ਬਣ ਕੇ ਵਿਚਾਰੋ, ਵਾਦੀ ਦੀ ਪਦਵੀ ਨ ਲਉ ।

ਕਬਿਤ–ਕਰਤ ਸਮਾਜ ਕਾ ਉਧਾਰ ਹੈਂ . . .
ਐਸੇ ਸਮੇਂ ਉਨਤੀ ਕੇ ਬੀਚ, ਗੁਰਸਿਖਨ ਕੇ,
ਯਮ ਫਾਸਿ ਹ੍ਵੈਕੇ ਗਲ ਪਰੀ ਰਾਗਮਾਲ ਹੈ ।

ਪਾਠਕੋ ! ਮੇਰੀ ਏਸ ਚਿਠੀ ਨੂੰ ਪੜ੍ਹ ਕੇ ਮੇਰੇ ਨਾਲ ਕੋਈ ਸਜਣ ਪਤਰ ਵਿਵਹਾਰ ਕਰਨ ਦੀ ਖੇਚਲ ਨਾ ਕਰੇ, ਕਿਉਂਕਿ ਮੈਂ ਆਪਣੇ ਨੀਯਤ ਸਮੇਂ ਵਿਚੋਂ ਇਕ ਮਿੰਟ ਵੀ ਨਹੀਂ ਕਢ ਸਕਦਾ ।

ਪੰਥ ਦਾ ਸੇਵਕ
ਕਾਨ ਸਿੰਘ[9]

ਕਰਤਾ—ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ ਆਦਿ

**'ਪੋਥੀ ਗੁਰੂ ਗਿਰਾ ਕਸੌਟੀ'** (ਮਤਲਬ ਗੁਰਬਾਣੀ ਦੀ ਪਛਾਣ) ਜਿਸਦਾ ਜ਼ਿਕਰ ਸਰਦਾਰ ਕਾਹਨ ਸਿੰਘ ਜੀ ਨੇ ਉਪਰ ਆਪਨੀ ਚਿੱਠੀ ਵਿਚ ਕੀਤਾ ਹੈ, ਉਸਦੇ ਛਪਵਾਉਣ

---

[8]**So Religion, or rather Truth, is to be a hand-maiden to, Political Rights ! It ought not to be scholar's business. G.B.S.**

[9]ਸਰਦਾਰ ਕਾਹਨ ਸਿੰਘ ਜੀ ਵਰਗੇ 'ਖੋਜੀ' ਅਤੇ 'ਸਚ' ਕਹਿ ਕੇ ਆਪਣੀ ਹਾਣੀ ਤੋਂ ਨਾ ਡਰਨ ਵਾਲੇ ਨੂੰ ਕਰਤਾਰਪੁਰ ਦੇ ਗੁਰੂ ਦੀ ਨਾਬਾਲਗੀ ਦੇ ਸਮੇਂ ਕਰਤਾਰਪੁਰ ਵਾਲੀ ਬੀੜ ਨੂੰ ਚੰਗੀ ਤਰ੍ਹਾਂ ਵੇਖਣ ਅਤੇ ਨੋਟ ਲੈਣ ਲਈ ਚਾਰ ਦਿਨ ਮਿਲ ਗਏ ਸਨ । ਦਾਸ ਨੂੰ ਹੁਣ ਜੇ ਚਾਰ ਕੁ ਘੰਟੇ ਵੀ ਮਿਲ ਜਾਣ, ਤਦ ਸਾਰੇ ਸੰਦੇਹ ਦੂਰ ਕਰਨ ਅਤੇ ਸ਼ਕੀ ਗੱਲਾਂ ਉਤੇ ਚਾਨਣ ਪਾਣ ਦਾ ਮੌਕਿਆ ਮਿਲ ਜਾਏ । ਪਰ ਇਹ ਗੱਲ ਹੋਣੀ ਨਾ ਹੋਈ । ਹਾਂ ਜੇ ਇਹ ਚਿਠੀ ਛਪਣ ਤੋਂ ਪਿਛੋਂ ਕੁਝ ਹੋਰ ਫਰਕ ਪੈ ਗਏ ਹਨ, ਤਾਂ ਵਖਰੀ ਗੱਲ ਹੈ । **(ਟਿੱਪਣੀ ਜੀ.ਬੀ. ਸਿੰਘ ਵਲੋਂ)**

ਦੀ ਦਲੇਰੀ ਸਰਦਾਰ ਕਾਹਨ ਸਿੰਘ ਜੀ ਨੂੰ ਸੰਨ ੧੯੧੮ ਦੇ ਪਿਛੋਂ ਵੀ ਜੀਵਨ ਪ੍ਰਯੰਤ ਨਹੀਂ ਹੋ ਸਕੀ ਉਹਨਾਂ ਦੇ ਪਿਛੋਂ 'ਗੁਰੂ ਗਿਰਾ ਕਸੌਟੀ' ਦਾ ਖਰੜਾ, ਮੈਂ ਸੁਣਦਾ ਹਾਂ, ਉਹਨਾਂ ਹੀ 'ਮਸੰਦਾਂ ਤੇ ਬੁਰਛਿਆਂ' ਦੇ ਹੱਥ ਆਇਆ ਜਿਨ੍ਹਾਂ ਦੇ 'ਉਪਦ੍ਰਵ ਭਯ ਤੋਂ ਓਹ ਡਰਦੇ ਰਹੇ, ਬਾਵਜੂਦ ਡੌਂਲੇ ਵਜਾਣ ਦੇ, ਅਤੇ ਉਹਨਾਂ 'ਮਸੰਦਾਂ' ਨੇ ਉਸ ਨੂੰ ਕੀਹ ਕੀਤਾ ਅਸੀਂ ਨਹੀਂ ਕਹ ਸਕਦੇ। ਅਸਾਂ ਓਹ ਖਰੜਾ ਨਹੀਂ ਵੇਖਿਆ, ਪਰ ਇਕ ਵਾਰੀ ਐਵੇਂ ਸਰਸਰੀ ਜਿਹਾ ਜ਼ਿਕਰ ਇਸ ਬਾਬਤ ਸਰਦਾਰ ਸਾਹਿਬ ਨਾਲ ਆਇਆ ਸੀ, ਅਤੇ ਓਹ ਗੱਲ ਨੂੰ ਟਾਲ ਗਏ ਸਨ। ਅਸੀਂ ਆਸ ਰਖਦੇ ਹਾਂ ਕਿ ਉਸ ਖਰੜੇ ਦਾ ਘਾਟਾ ਇਕ ਅੰਸ਼ ਵਿਚ ਸਾਡੀ ਇਸ ਕਿਤਾਬ ਤੋਂ ਪੂਰਾ ਹੋ ਜਾਵੇਗਾ, ਅਤੇ ਬਾਕੀ ਰਿਹਾ ਸਾਡੀ ਦੂਜੀ ਕਿਤਾਬ 'ਸਾਖੀਆਂ ਦੀ ਹਕੀਕਤ' ਤੋਂ।

[ਨੋਟ : ਚਿੱਠੀ ਦੇ ਥੱਲੇ ਲੱਗੇ ਸਾਰੇ ਨੋਟਸ ਸਿਵਾਇ ਪਹਲੇ (੧) ਦੇ ਸ. ਜੀ.ਬੀ. ਸਿੰਘ ਦੀ ਕਲਮ ਤੋਂ ਹਨ, ਕੇਵਲ ਪਹਲਾ ਨੋਟਿਸ ਲੇਖਕ ਵਲੋਂ ਹੈ।]

# ਅੰਤਿਕਾ ੨
# ਹਕੀਕਤ ਰਾਹ ਮੁਕਾਮ

'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਦੇ ਰਚਨਾ-ਕਾਲ ਬਾਰੇ ਕੁਝ ਵਿਚਾਰ ਅਸੀਂ ਪੁਸਤਕ ਦੇ ਪੰਨਾ ੪੬੭-੪੬੮ ਉਪਰ ਪ੍ਰਗਟਾ ਆਏ ਹਾਂ। ਉਸ ਹਿੱਸੇ ਦੇ ਛਪਣ ਪਿੱਛੋਂ ਸਾਡਾ ਧਿਆਨ ਡਾ. ਡਬਲਿਊ ਮੈਕਲੌਡ ਦੇ 'ਪੰਜਾਬ ਹਿਸਟਰੀ ਕਾਨਫਰੰਸ ਦੀਆਂ ਕਾਰਵਾਈਆਂ' ਵਿਚ ਛਪੇ ਇਕ ਲੇਖ[1] ਵੱਲ ਦੁਆਇਆ ਗਇਆ ਹੈ। ਉਸ ਲੇਖ ਵਿਚ ਡਾ. ਮੈਕਲੌਡ ਦਾ ਆਸ਼ਾ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਤੋਂ ਕੇਵਲ ਇਹ ਲਭਣਾ ਸੀ ਕਿ ਕੀ ਇਹ ਰਚਨਾ ਗੁਰੂ ਨਾਨਕ ਦੇਵ ਜੀ ਦੇ ਸਿੰਗਲਾਦੀਪ (Ceylon) ਜਾਣ ਦੀ ਪੁਸ਼ਟੀ ਕਰਦੀ ਹੈ ? ਉਨ੍ਹਾਂ ਇਸ ਲੇਖ ਵਿਚ ਕਈ ਅਸੰਗਤੀਆਂ ਦਰਸਾਈਆਂ ਹਨ। ਪਰੰਤੂ ਉਨ੍ਹਾਂ ਦੇ ਲੇਖ ਵਿਚ ਦਿੱਤੀ ਸੂਚਨਾ ਇਸ ਦੇ ਰਚਨਾ-ਕਾਲ ਬਾਰੇ ਕੁਝ ਚਾਨਣਾ ਪਾਂਦੀ ਦਿਸਦੀ ਹੈ। ਉਹ ਸੂਚਨਾ ਅਸੀਂ ਆਪਣੇ ਪਾਠਕਾਂ ਨਾਲ ਸਾਂਝੀ ਕਰਨ ਦੀ ਖੁਸ਼ੀ ਲੈਂਦੇ ਹਾਂ।

'ਹਕੀਕਤ ਰਾਹ ਮੁਕਾਮ' ਵਿਚ ਬਿਦਰ ਤਿਜਾਵਰ ਵਿਚ ਕਿਸੇ ਆਇਰਾਪਤਿ ਨਾਇਕ ਦਾ ਰਾਜ ਹੋਣਾ ਲਿਖਿਆ ਹੈ ਤੇ ਉੱਥੇ 'ਰਾਮ ਰਾਜੇ ਦੀ ਵਲਾਇਤ' ਦਾ ਹੋਣਾ ਦਸਿਆ ਹੈ। ਨਾਲ ਹੀ ਉੱਥੇ ਸਤਾਵਦੀ (Sitavaka) ਸ਼ਹਰ ਦੀ ਤਖ਼ਤਗਾਹ ਉੱਤੇ ਉਸ ਵਕਤ ਮਇਆ-ਦਉਨੀ ਦਾ ਰਾਜ ਹੋਣਾ ਦਸਿਆ ਹੈ। ਡਾ. ਮੈਕਲੌਡ ਦੀ ਖੋਜ ਅਨੁਸਾਰ ਮਇਆਦਉਨੀ ਕੋੱਟੇ (Kotte) ਦੇ ਰਾਜਾ ਵਿਜੈ ਬਾਹੂ ਸਤਵੇਂ ਦਾ ਪੁੱਤਰ ਸੀ। ਵਿਜੈ ਬਾਹੂ ਦੇ ਭਰਾ ਦਾ ਨਾਂ ਰਾਏ ਸਿੰਘ ('ਹਕੀਕਤ ਰਾਹ ਮੁਕਾਮ' ਦਾ ਰਾਜਾ ਰਾਮ) ਸੀ ਤੇ ਦੋਹਾਂ ਭਰਾਵਾਂ ਦੀ ਪਤਨੀ, ਸਿੰਗਾਲੀ ਪਰੰਪਰਾ ਅਨੁਸਾਰ, ਸਾਂਝੀ ਸੀ। ਇਸ ਹਿਸਾਬ ਮਇਆਦਉਨੀ ਰਾਏ ਸਿੰਘ ਦਾ ਪੁੱਤਰ ਮੰਨਿਆ ਜਾ ਸਕਦਾ ਹੈ। ਪਰੰਤੂ ਉਸ ਦੇ ਦਾਦੇ ਦਾ ਨਾਂ ਸ਼ਿਵਨਾਭ ਨਹੀਂ ਸੀ, ਪ੍ਰਾਕ੍ਰਮ ਬਾਹੂ ਅਠਵਾਂ ਸੀ। ਡਾ. ਮੈਕਲੌਡ ਦਸਦਾ ਹੈ ਕਿ ਮਇਆਦਉਨੀ ਦਾ ਰਾਜ ੧੫੨੧ ਈ. (੧੫੭੮ ਬਿ.) ਵਿਚ ਸ਼ੁਰੂ ਹੋਇਆ ਤੇ ੧੫੮੧ ਈ. (੧੬੩੮ ਬਿ.) ਤਕ ਰਹਿਆ। ਮੈਕਲੌਡ ਦੇ ਦਿੱਤੇ ਇਸ ਵੇਰਵੇ ਤੋਂ 'ਹਕੀਕਤ ਰਾਹ ਮੁਕਾਮ' ਦਾ ਮਇਆਦਉਨੀ ਕਾਲ ਵਿਚ ਜਾਂ ਛੇਤੀ ਪਿੱਛੋਂ ਕਿਸੇ ਸਮੇਂ ਲਿਖਿਆ ਜਾਣਾ ਸਿਧ ਹੋ ਜਾਂਦਾ ਹੈ ਤੇ ਸਾਡਾ ਮੁਕਸਦ ਕੇਵਲ ਇਹੀ ਦਰਸਾਣਾ ਸੀ।

---

[1]ਦੇਖੋ **W.H. McLeod, "Hakikat Rah Mukam Raje Sivanabh Ki",** ***Proceedings of the Punjab History Conference*** **(4th, March 1969)** ***Session*****, pp. 96-105.**

# ਅੰਤਿਕਾ ੩

## *ਵਿਸ਼ੇਸ਼ ਪਦਾਵਲੀ*

ਪੁਸਤਕ ਵਿਚ ਕੁਝ ਵਿਸ਼ੇਸ਼ ਸ਼ਬਦਾਵਲੀ ਵਰਤੀ ਗਈ ਹੈ, ਜਿਸ ਨੂੰ ਥਾਂ ਥਾਂ ਤੇ ਸਮਝਾਉਣ ਦਾ ਉਪਰਾਲਾ ਵੀ ਕੀਤਾ ਗਇਆ ਹੈ। ਤਾਂ ਵੀ ਤਕਨੀਕੀ ਭਾਸ਼ਾ ਤੋਂ ਘਟ ਜਾਣੂ ਪਾਠਕਾਂ ਦੀ ਸਹੂਲਤ ਲਈ ਕੁਝ ਵਿਸ਼ੇਸ਼ ਸ਼ਬਦ ਹੇਠਾਂ ਉਨ੍ਹਾਂ ਦੇ ਅਰਥਾਂ ਸਹਿਤ ਦਿੱਤੇ ਜਾਂਦੇ ਹਨ :

**ਅਨੁਸ੍ਵਾਰ** — ਨੱਕ ਵਿੱਚੋਂ ਲੰਘ ਕੇ ਬੋਲੇ ਜਾਣ ਵਾਲੀਆਂ ਲਗ-ਮਾਤ੍ਰਾਂ ਜਿਵੇਂ ਮਰਦਾਂ, ਨਹੀਂ, ਆਦਿ। ਇਸ ਨੂ ਸਾਡੇ ਅੱਜ ਕਲ੍ਹ ਦੇ ਵਿਆਕਰਣੀ "ਨਾਸਿਕੀ ਧੁਨੀ" ਕਹਣਾ ਪਸੰਦ ਕਰਦੇ ਹਨ।

**ਆਕ੍ਰਿਤੀ** — ਸ਼ਕਲ, ਸੂਰਤ, ਨੁਹਾਰ, ਸਰੂਪ, ਦਿਖ।

**ਆਰੂਪ** — ਗ੍ਰੰਥ ਦੀ ਲਿਖਤ ਨੂੰ ਦਿੱਤਾ ਗਇਆ ਸ੍ਵਰੂਪ, ਅੰਗ੍ਰੇਜ਼ੀ **format.**

**ਸ਼ਾਖਾ** — ਅੰਗ੍ਰੇਜ਼ੀ **recension**, ਇਕ ਮੂਲ ਦੀਆਂ ਲਿਖਤਾਂ ਥੋੜੇ ਥੋੜੇ ਫ਼ਰਕ ਵਾਲੀਆਂ।

**ਸਾਦ੍ਰਿਸ਼ਤਾ**— ਅੰਗ੍ਰੇਜ਼ੀ **analogy;** ਅਨੁਰੂਪਤਾ, ਸ਼ਕਲ ਸੂਰਤ ਵਿਚ ਸਮਾਨ ਹੋਣਾ।

**ਸੰਕਲਣ** — ਅੰਗ੍ਰੇਜ਼ੀ **compilation**, ਬਾਣੀ ਜਾਂ ਕਿਸੇ ਹੋਰ ਰਚਨਾ ਦਾ ਖਿੰਡੇ ਪੁੰਡੇ ਥਾਵਾਂ ਤੋਂ ਇਕੱਠਾ ਕਰਨਾ।

**ਸੰਪਾਦਨ** — ਅੰਗ੍ਰੇਜ਼ੀ **editing,** ਇਕਤ੍ਰ ਕੀਤੀ ਬਾਣੀ ਜਾਂ ਸਾਮਗ੍ਰੀ ਨੂੰ ਤਰਤੀਬ ਦੇ ਕੇ, ਮਰਯਾਦਾ ਅੱਗੇ ਢੰਗ ਨਾਲ ਪ੍ਰਕਾਸ਼ਿਤ ਕਰਨਾ।

**ਕਿਤਾਬੀ** — ਛੋਟੇ ਪੇਂਦੇ ਤੇ ਲੰਮੇਰੀ ਉਚਾਈ ਵਾਲੀ ਬੀੜ ਜਿਵੇਂ ਆਮ ਕਿਤਾਬਾਂ ਦੀ ਹੁੰਦੀ ਹੈ। ਅੱਜ ਕਲ ਜਿਹੜੇ ਗ੍ਰੰਥ ਛਪਦੇ ਹਨ, ਉਹ ਆਢੇ ਰੁਖ ਖੁਲਦੇ ਹਨ।

**ਡੌਲ** — ਸ਼ਕਲ ਸੂਰਤ; **pattern**, ਸੱਚਾ, ਰੰਗ ਢੰਗ।

**ਨੀਸਾਣ** — ਗੁਰੂ ਜੀ ਦੇ ਹੱਥਾਂ ਨਾਲ ਲਿਖਿਆ ਮੂਲਮੰਤ੍ਰ ਯਾ ਕੋਈ ਹੋਰ ਵਾਕ।

**ਪਤ੍ਰਾਂਕ** — ਪਤ੍ਰੇ ਨੂੰ ਦਿੱਤਾ ਅੰਕ। ਪੁਰਾਣੇ ਸਮਿਆਂ ਵਿਚ ਤਾੜ ਦੇ ਪਤ੍ਰਾਂ ਨੂੰ ਘੋਟਾ ਦੇ ਕੇ ਉਨ੍ਹਾਂ ਦੇ ਸਿੱਧੇ ਤੇ ਪੁੱਠੇ ਪਾਸੇ ਲਿਖਦੇ ਸਨ। ਸੰਸਕ੍ਰਿਤ ਦੇ ਗ੍ਰੰਥ ਨੂੰ ਪਤ੍ਰਾਂਕ ਦੇਣ ਦਾ ਢੰਗ ਇਹੀ ਸੀ। ਇਸੇ ਨੂੰ ਅਸੀਂ ਵਿਗਿਆਨ ਮੰਨਿਆ ਹੈ। ਸੱਜੇ ਹੱਥ ਤੇ ਖੱਬੇ ਹੱਥ ਵਾਲੇ ਪੰਨਿਆਂ ਨੂੰ ਮਿਲਾ ਕੇ ਪਤ੍ਰਾ ਹੋਇਆ ਮੰਨਣਾ ਵਿਗਿਆਨਕ ਧਾਰਣਾ ਨਹੀਂ।

**ਪਾਠ-ਭੇਦ**— ਅੰਗ੍ਰੇਜ਼ੀ **varients, in text** ਬੀੜ ਦੀਆਂ ਵਖ ਵਖ ਸ਼ਾਖਾਵਾਂ ਵਿਚ ਪਾਠਾਂ ਦੇ ਅੰਤਰ।

**ਪਾਠਾਂਤਰ**— ਦੇਖੋ ਪਾਠ-ਭੇਦ।

**ਪੈਰ-ਚਿੰਨ੍ਹ**— ਅੰਗ੍ਰੇਜ਼ੀ **foot prints;** ਪੰਜਾਬੀ, 'ਪੈੜ'। ਮਨੁੱਖ, ਪਸ਼ੂ ਜਾਂ ਵਸਤੂ ਦਾ ਆਪਣੇ ਪਿੱਛੇ ਛਡਿਆ ਨਿਸ਼ਾਨ ਜਿਸ ਤੋਂ ਉਸ ਦੀ ਸ਼ਿਨਾਖਤ ਹੋ ਸਕੇ।

**ਮੰਡਨ-** ਮੰਡਨ ਕਿਸੇ ਗੱਲ ਨੂੰ ਦਲੀਲ ਜਾਂ ਸਬੂਤਾਂ ਨਾਲ ਠੀਕ ਸਿੱਧ ਕਰ ਦੇਣਾ।

**ਖੰਡਨ** — ਖੰਡਨ ਦਾ ਭਾਵ ਕਿਸੇ ਦਲੀਲ ਜਾਂ ਸਬੂਤ ਨੂੰ ਗ਼ਲਤ ਸਿਧ ਕਰ ਦੇਣਾ।

**ਲੈਮੀਨੇਸ਼ਨ**—ਪੁਰਾਣੇ ਗ੍ਰੰਥਾਂ ਨੂੰ ਨਸ਼ਟ ਹੋਣ ਤੋਂ ਬਚਾਉਣ ਲਈ ਉਨ੍ਹਾਂ ਉਪਰ ਸਿਫ਼ਾਫ਼ ਕੈਮੀਕਲਜ਼ ਦਾ ਕੋਟ ਦੋਹਾਂ ਪਾਸੇ ਕਰ ਦੇਂਦੇ ਹਨ। ਇਸ ਅਮਲ process ਨੂੰ ਅੰਗ੍ਰੇਜ਼ੀ ਵਿਚ ਲੈਮੀਨੇਸ਼ਨ ਆਖਦੇ ਹਨ। ਇਸ ਨਾਲ ਗ੍ਰੰਥ ਦੀ ਮਿਆਦ ਬਹੁਤ ਵਧ ਜਾਂਦੀ ਹੈ ਤੇ ਲਿਖਿਆ ਪੜ੍ਹਨ ਵਿਚ ਕੋਈ ਮੁਸ਼ਕਿਲ ਨਹੀਂ ਆਉਂਦੀ।

# ਸਹਾਇਕ ਪੁਸਤਕ ਸੂਚੀ

ਨੋਟ : ਇਸ ਸੂਚੀ ਵਿਚ ਉਹ ਹੱਥ-ਲਿਖਤ ਪੋਥੀਆਂ ਤੇ ਬੀੜਾਂ ਸ਼ਾਮਲ ਨਹੀਂ ਕੀਤੀਆਂ ਗਈਆਂ, ਜਿਨ੍ਹਾਂ ਦਾ ਭਰਪੂਰ ਜ਼ਿਕਰ ਸਰਵੇਖਣ ਵਾਲੇ ਪ੍ਰਕਰਣ ਵਿਚ ਕੀਤਾ ਗਇਆ ਹੈ । ਉਨ੍ਹਾਂ ਬਾਰੇ ਜਾਣਕਾਰੀ ਲਈ ਪਾਠਕ ਪੁਸਤਕ ਦੀ ਵਿਸ਼ੈ-ਸੂਚੀ ਅਤੇ ਪੁਸਤਕ ਦੇ ਪਿੱਛੇ ਦਿੱਤੇ ਇੰਡੈਕਸ ਉੱਤੇ ਝਾਤੀ ਪਾ ਸਕਦੇ ਹਨ । ਹੋਰਨਾਂ ਹੱਥ-ਲਿਖਤਾਂ ਤੇ ਪੁਸਤਕਾਂ ਦੀ ਸੂਚੀ, ਜਿਨ੍ਹਾਂ ਤੋਂ ਇਸ ਪੁਸਤਕ ਦੀ ਤਿਆਰੀ ਵਿਚ ਮੱਦਦ ਲਈ ਗਈ ਹੈ, ਹੇਠ ਲਿਖੇ ਅਨੁਸਾਰ ਹੈ :

## ਹੱਥ-ਲਿਖਤਾਂ


"ਸ਼ਬਦ ਵਿਗਾਸ" ਕ੍ਰਿਤ ਭਾਈ ਰਣਧੀਰ ਸਿੰਘ, ਭੂਤਪੂਰਵ ਗੁਰਦਵਾਰਾ ਇਨਸਪੈਕਟਰ, ਮੂਲ ਖਰੜਾ ਪ੍ਰੋ. ਪ੍ਰੀਤਮ ਸਿੰਘ, ਪਟਿਆਲਾ ।

ਸ੍ਰੀ ਆਦਿ ਗ੍ਰੰਥ, ਮਿਤੀ ੧੭੯੯ (ਹਰਭਜਨ ਸਿੰਘ, ਹਰਚਰਨ ਸਿੰਘ ਚਾਵਲਾ, ਐਨਟੀਕ ਡੀਲਰਜ਼, ਜਲ੍ਹਿਆਂ ਵਾਲਾ ਬਾਗ, ਅਮ੍ਰਿਤਸਰ । ਹੁਣ ਇਹ ਬੀੜ ਗਿਆਨੀ ਗੁਰਦਿਤ ਸਿੰਘ, ਚੰਡੀਗੜ੍ਹ, ਦੇ ਪੁਸਤਕਾਲਯ ਵਿਚ ਪਹੁੰਚ ਚੁੱਕੀ ਹੈ ।

ਹੱਥ-ਲਿਖਤ ੨੫੨੭, ਸੈਂਟ੍ਰਲ ਸਟੇਟ ਲਾਇਬ੍ਰੇਰੀ, ਪਟਿਆਲਾ ।

ਹ.ਲਿ. ੪੨੭ (ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਸੋਢੀ ਮਿਹਰਬਾਨ), ਸਿੱਖ ਹਿਸਟਰੀ ਰੀਸਰਚ ਡਿਪਾਰਟਮੈਂਟ, ਖਾਲਸਾ ਕਾਲਿਜ, ਅਮ੍ਰਿਤਸਰ, ਮਿਤੀ ੧੯੮੫ ਬਿ/੧੯੨੮ ਈ. ।

ਹ.ਲਿ. ੨੩੦੬ ('ਮਹਿਮਾ ਪ੍ਰਕਾਸ਼ ਵਾਰਤਿਕ' ਕ੍ਰਿਤ ਬਾਵਾ ਕਿਰਪਾਲ ਸਿੰਘ) ਸਿੱਖ ਹਿਸਟਰੀ ਰੀਸਰਚ ਡਿਪਾਰਟਮੈਂਟ, ਖਾਲਸਾ ਕਾਲਿਜ, ਅਮ੍ਰਿਤਸਰ, ੧੯੮੫ ਬਿ/੧੯੨੮ ਈ. ।

ਗੋਇੰਦਵਾਲ/ਬਾਬਾ ਮੋਹਨ ਵਾਲੀਆਂ ਪੋਥੀਆਂ; ਪਹਲੀ : ਵਿਨੋਦ ਕੁਮਾਰ ਭੱਲਾ, ਜਲੰਧਰ; ਦੂਜੀ, ਕੰਵਰਜੀਤ ਸਿੰਘ, ਤੇ ਜਗਜੀਤ ਸਿੰਘ ਭੱਲਾ, ਪਿੰਜੌਰ ।

"ਰੋਜ਼ ਨਾਮਚਾ" (੨ ਨਵੰਬਰ ੧੯੨੪—ਜਨਵਰੀ ੧੯੨੫), ਗਿਆਨੀ ਈਸ਼ਰ ਸਿੰਘ, ਨਰੈਣ ਸਿੰਘ ਤੇ ਵਰਿਆਮ ਸਿੰਘ ਆਦ, ਤਰਨ ਤਾਰਨੀ ਟੋਲੀ । ਇਹ ਰੋਜ਼ਨਾਮਚਾ ਪ੍ਰੋ. ਪ੍ਰੀਤਮ ਸਿੰਘ, ਪਟਿਆਲਾ ਦੀ ਲਾਇਬ੍ਰੇਰੀ ਵਿਚ ਸੁਰਖਿਅਤ ਹੈ । ਇਸ ਦਾ ਜ਼ੀਰਾਕਸ ਉਤਾਰਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, ਦੀ ਲਾਇਬ੍ਰੇਰੀ ਲਈ ਹਾਸਲ ਕਰਨ ਦਾ ਉਪਰਾਲਾ ਹੋ ਰਹਿਆ ਹੈ ।

"ਵਾਰਾਂ ਵਾਲਾ ਗੁਟਕਾ"—ਪਿਆਰਾ ਸਿੰਘ ਪਦਮ (ਕਲਮ ਮੰਦਿਰ, ਪਟਿਆਲਾ) ਪਾਸ ਸੁਰਖਿਤ, ਮਿਤੀਹੀਨ ।

## ਪ੍ਰਕਾਸ਼ਿਤ ਪੁਸਤਕਾਂ


ਅਸ਼ੋਕ, ਸ਼ਮਸ਼ੇਰ ਸਿੰਘ, 'ਸਾਡਾ ਹੱਥ-ਲਿਖਿਤ ਪੰਜਾਬੀ ਸਾਹਿਤ', ਸਿਖ ਇਤਿਹਾਸ ਰਿਸਰਚ ਬੋਰਡ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅਮ੍ਰਿਤਸ਼ਰ ੧੯੬੮.

'ਨੀਸਾਣ ਤੇ ਹੁਕਮਨਾਮੇ', ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ, ੧੯੬੭।

—'ਗੁਰਬਾਣੀ ਦਾ ਮਹਲਾ ਸ਼ਬਦ ਤੇ ਇਸ ਦਾ ਸਹੀ ਉੱਚਾਰਣ' (ਐਕਸੈਸ਼ਨ ਨੰਬਰ R.G. ੩੮੭, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ), ਪ੍ਰਕ. ਮੈਨੇਜਰ, ਅਸ਼ੋਕ ਪੁਸਤਕ ਮਾਲਾ, ਗੁਆਰਾ, ਜ਼ਿਲਾ ਸੰਗਰੂਰ, ੧੯੭੯.

—(ਸੰਪ.), 'ਪੰਜਾਬੀ ਹੱਥ-ਲਿਖਤਾਂ ਦੀ ਸੂਚੀ', ਦੋ ਭਾਗ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੬੧ ਅਤੇ ੧੯੬੩.

"ਅਖਬਾਰਾਤਿ ਦਰਬਾਰਿ ਮੁਆਲਾ" ਦੇਖੋ ਗੰਡਾ ਸਿੰਘ (ਸੰਪ.), 'ਮਾਖੁਜ਼ਿ ਤਵਾਰੀਖਿ ਸਿੱਖਾਂ' (ਫ਼ਾਰਸੀ), ਜਿਲਦ ਅੱਵਲ ਵਿਚ ਸੰਮਿਲਿਤ ਸੰਬੰਧਿਤ ਭਾਗ, ਸਿੱਖ ਹਿਸਟਰੀ ਰਿਸਰਚ ਸੋਸਾਇਟੀ, ਅਮ੍ਰਿਤਸਰ।

ਅਰਜਨ ਸਿੰਘ ਵੈਦ, ਕਾਵਿਰਾਜ ਗਿਆਨੀ, ਰਾਗਮਾਲਾ 'ਨਿਰਣਯ', ਪ੍ਰਕ. ਲੇਖਕ ਆਪ, ਮੰਡੀ ਬਹਾਦਰਗੜ੍ਹ, ਲੁਧਿਆਣਾ, ਮਿਤੀਹੀਨ।

ਸਾਹਿਬ ਸਿੰਘ, ਪ੍ਰੋ., 'ਆਦਿ ਬੀੜ ਬਾਰੇ', ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ, ੧੯੭੦, (ਪੁਨਰ ਛਾਪ ੧੯੭੭)।

—'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ', ਰਾਜ ਪਬਲਿਸ਼ਰਜ਼, ਜਲੰਧਰ, ਪਹਲੀ ਪੋਥੀ।

'ਸਿੱਖਾਂ ਦੀ ਭਗਤਮਾਲਾ' (ਸੰਪ. ਵਾਰਿਸ਼ ਧਰਮ ਚੰਦ), ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੭੯.

ਸੰਤੋਖ ਸਿੰਘ, 'ਗੁਰ ਪ੍ਰਤਾਪ ਸੂਰਜ' (ਸੰਪ. ਭਾਈ ਵੀਰ ਸਿੰਘ), ਜਿਲਦ ਛੇਵੀਂ, ਪ੍ਰਕ. ਖਾਲਸਾ ਸਮਾਚਾਰ, ਹਾਲ ਗੇਟ, ਅਮ੍ਰਿਤਸਰ, ੧੯੫੪.

'ਸ੍ਰੀ ਗੁਰੂ ਗ੍ਰੰਥ ਸਾਹਿਬ'—ਚਰਨ ਸਿੰਘ ਸ਼ਹੀਦ ਦੁਆਰਾ ਸੁਧਾਇਆ ਹੋਇਆ—(ਪ੍ਰਕ.) ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ਮਿਤੀਹੀਨ (ਦੇਖੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀਆਂ ਦੁਰਲਭ ਪੁਸਤਕਾਂ ਦਾ ਸੈਕਸ਼ਨ ਐਕਸੈਸ਼ਨ ਨੰ. ੨੮੮੯)। ਹੋਰ, ਸ਼ਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ, ਦੁਆਰਾ ਪ੍ਰਕਾਸ਼ਿਤ ਸ੍ਰੀ ਗੁਰੂ ਗ੍ਰੰਥ ਸਾਹਿਬ—ਕੋਈ ਵੀ ਸੰਸਕਰਣ।

ਸ਼ੇਰ ਸਿੰਘ, ਗਿਆਨੀ, 'ਰਾਗਮਾਲਾ ਦਰਪਣ', ਪ੍ਰਕ. ਲੇਖਕ ਆਪ, ੧੯੧੭, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ (ਆਰ. ਨੰ. ੫੪੨੪)।

ਹਰਿਕੀਰਤ ਸਿੰਘ ਅਤੇ ਇੰਦਰ ਸਿੰਘ, 'ਗੁਰਬਾਣੀ ਦਾ ਸ਼ੁੱਧ ਉਚਾਰਨ', ਚੀਫ਼ ਖਾਲਸਾ ਦੀਵਾਨ, ਅਮ੍ਰਿਤਸਰ, ੧੯੮੯.

ਹਰਨਾਮਦਾਸ, 'ਪੁਰਾਤਨਿ ਬੀੜਾਂ ਤੇ ਵਿਚਾਰ', ਪ੍ਰਕ. ਰਾਮੇਸ਼ ਚੰਦ੍ਰ ਸੂਰੀ, ਕਾਂਤੇਸ਼ ਆਯੁਰਵੈਦਿਕ ਫਾਰਮੇਸੀ, ਕਪੂਰਥਲਾ, ਪੰਜਾਬ, ਭਾਗ ਪਹਲਾ (੧੯੬੯); ਭਾਗ ਦੂਜਾ (੧੯੭੨).

ਹਰਿ ਜੀ, ਸੋਢੀ, 'ਗੋਸਟਿ ਗੁਰੁ ਮਿਹਰਿਵਾਨੁ' (ਦੇਵਨਾਗਰੀ) (ਸੰਪ. ਗੋਬਿੰਦ ਨਾਥ ਰਾਜਗੁਰੂ), ਪਬਲੀਕੇਸ਼ਨ ਬਯੋਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੭੪ (ਮੂਲ ਪਾਠ, ਪ੍ਰਿਸ਼ਠ ੧੭੫) ।

ਹਰਿਭਜਨ ਸਿੰਘ, ਪ੍ਰਿੰਸੀਪਲ, 'ਗੁਰਬਾਣੀ ਸੰਪਾਦਨ ਨਿਰਣੈ', ਸਤਿਨਾਮ ਪ੍ਰਕਾਸ਼ਨ, ੧੧੮੬, ਸੈਕਟਰ ੧੮-ਸੀ, ਚੰਡੀਗੜ੍ਹ, ੧੯੮੧.

ਕਾਨ੍ਹ ਸਿੰਘ ਨਾਭਾ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਦੂਜਾ ਸੰਸਕਰਣ, ੧੯੬੦.

ਕੋਸ਼ਿਸ, ਸਰੂਪ ਸਿੰਘ, 'ਗੁਰੂ ਕੀਆਂ ਸਾਖੀਆਂ' (ਸੰਪ. ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ), ਕਲਮ ਮੰਦਿਰ, ਪਟਿਆਲਾ, ੧੯੮੬.

ਗਿਆਨ ਸਿੰਘ ਗਿਆਨੀ, 'ਸ੍ਰੀ ਗੁਰੂ ਪੰਥ ਪ੍ਰਕਾਸ਼' (ਸੰਪ. ਗਿਆਨੀ ਕਿਰਪਾਲ ਸਿੰਘ), ਮਨਮੋਹਨ ਸਿੰਘ ਬਰਾੜ, ਗਲੀ ਸ਼ਹੀਦ ਬੁੰਗਾ, ਅਮ੍ਰਿਤਸਰ, ਭਾਗ ਪਹਿਲਾ, ੧੯੭੦.

—'ਤਵਾਰੀਖ਼ ਗੁਰੂ ਖਾਲਸਾ', ਪ੍ਰਕ. ਮਹੰਤ ਪ੍ਰੇਮ ਸਿੰਘ, ਸ. ਹਰੀ ਸਿੰਘ ਸਿਆਲਕੋਟੀ ਤੇ ਸ. ਬੂਟਾ ਸਿੰਘ ਰਾਵਲਪਿੰਡੀ ਵਾਲਾ (ਗੁਰੂ ਗੋਬਿੰਦ ਸਿੰਘ ਪ੍ਰੈਸ, ਸਿਆਲਕੋਟ), ਪਹਿਲਾ ਭਾਗ, ੧੮੯੧ ਈ. ਤੇ ਦੂਜਾ 'ਸ਼ਮਸ਼ੇਰ ਖਾਲਸਾ' ਦੇ ਨਾਂ ਹੇਠ, ੧੮੯੨ ਈ.

ਗਿੱਲ, ਮਹਿੰਦਰ ਕੌਰ, 'ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ', ਰਵੀ ਪ੍ਰਕਾਸ਼ਨ, ਦਿੱਲੀ, ੧੯੭੪.

ਗ੍ਰਿਫਨ, ਲੇਪਲ, 'ਰਊਸਾਇ ਪੰਜਾਬ' (ਉਰਦੂ), ਦੁਰਲਭ ਪੁਸਤਕਾਂ ਦਾ ਸੈਕਸ਼ਨ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ ।

ਗੁਰਦਿਤ ਸਿੰਘ ਗਿਆਨੀ, 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ', (ਭਗਤਬਾਣੀ ਭਾਗ), ਸਿਖ ਸਾਹਿੱਤ ਸੰਸਥਾਨ, ਚੰਡੀਗੜ੍ਹ/ਦਿੱਲੀ, ਮਾਰਚ ੧੯੯੦.

ਗੁਰਬਚਨ ਸਿੰਘ ਭਿੰਡਰਾਂਵਾਲਾ, 'ਗੁਰਬਾਣੀ ਪਾਠ ਦਰਸ਼ਨ' (ਪ੍ਰਕ. ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂਵਾਲੇ), ਭਾਈ ਮੇਹਰ ਸਿੰਘ ਐਂਡ ਸਨਜ਼, ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ, ਤੀਜਾ ਸੰਸਕਰਣ, ੧੯੭੩.

'ਗੁਰਬਿਲਾਸ ਪਾਤਸ਼ਾਹੀ ਛੇਵੀਂ', ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੦.

ਗੰਡਾ ਸਿੰਘ (ਸੰਪ.), 'ਮਾਖੁਜ਼ਿ ਤਵਾਰੀਖਿ ਸਿਖਾਂ', ਜਿਲਦ ਅੱਵਲ, ਸਿਖ ਹਿਸਟਰੀ ਸੋਸਾਇਟੀ, ਅਮ੍ਰਿਤਸਰ, ੧੯੪੯ ।

ਚਰਨ ਸਿੰਘ, ਡਾ., 'ਬਾਣੀ ਬਿਓਰਾ' (ਨਿਰਗੁਣੀਆਰਾ, ਜਿਲਦ ੪੩, ਅੰਕ ੩੬-੩੭, ਵਿਚ ਸੰਮਿਲਿਤ), ਖਾਲਸਾ ਟ੍ਰੈਕਟ ਸੋਸਾਇਟੀ, ਅਮ੍ਰਿਤਸਰ, ੫-੨੦ ਜੁਲਾਈ ਅਤੇ ੫-੨੦ ਅਗਸਤ, ੧੯੪੫ ਅੰਕ ।

ਛਿੱਬਰ, ਕੇਸਰ ਸਿੰਘ, 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ' ਕਾ—ਰਿਸਾਲਾ 'ਪਰਖ', ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਜਿਲਦ ੨, ਸਾਲ ੧੯੭੨ ਵਿਚ ਸੰਮਿਲਿਤ ।

ਜੱਗੀ, ਗੁਰਸ਼ਰਨ ਕੌਰ, 'ਬਾਬੇ ਮੋਹਨ ਵਾਲੀਆਂ ਪੋਥੀਆਂ', 'ਆਲੋਚਨਾ' (ਅਕਤੂਬਰ-ਦਸੰਬਰ, ੧੯੮੪ ਅੰਕ), ਪੰਜਾਬੀ ਸਾਹਿੱਤ ਅਕਾਡਮੀ, ਪੰਜਾਬੀ ਭਵਨ, ਲੁਧਿਆਣਾ ।

ਜੀ.ਬੀ. ਸਿੰਘ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ **ਪ੍ਰਾਚੀਨ ਬੀੜਾਂ**, ਮਾਡਰਨ ਪਬਲੀਕੇਸ਼ਨਜ਼, ੨੬ ਮੈਕਲੋਂਡ ਰੋਡ, ਲਾਹੌਰ [੧੯੪੪].

ਜੋਧ ਸਿੰਘ, ਭਾਈ 'ਕਰਤਾਰਪੁਰੀ ਬੀੜ ਦੇ ਦਰਸ਼ਨ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੮.

ਤੇਜਾ ਸਿੰਘ, ਬਾਬੂ, ਵਿਦਜਾ ਭੰਡਾਰ ਪੰਚਖੰਡ ਦੇ ਅਠਵੇਂ ਸਾਲਾਨਾ ਦੀਵਾਨ ਦਾ ਸਮਾਚਾਰ, ਪੰਚ ਖਾਲਸਾ ਦੀਵਾਨ, ਸੰਮਤ ੪੪੮ ਨਾ. ਸ਼ਾ. (੧੯੧੭ ਈ.); ਆਰ. ੫੪੨੪, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ ।

ਨਰਿੰਦਰ ਕੌਰ ਭਾਟੀਆ (ਸੰਪ.), 'ਸ੍ਰੀ ਸਤਿਗੁਰੂ ਜੀ ਦੇ ਮੁਹੈਂ ਦੀਆਂ ਸਾਖੀਆਂ', ਪ੍ਰਕ. ਆਪ, ਅਮ੍ਰਿਤਸਰ, ੧੯੭੮.

—'ਮਿਹਰਬਾਨ ਵਾਲੀ ਜਨਮਸਾਖੀ ਭਗਤ ਕਬੀਰ ਜੀਉ ਕੀ', ਗੁਰੂ ਨਾਨਕ ਦੇਵ ਯੂਨੀਵਟਸਿਟੀ, ਅਮ੍ਰਿਤਸਰ, ਇਸ ਵਕਤ ਛਾਪੇ ਵਿਚ ।

ਨਰੈਣ ਸਿੰਘ, ਗਿਆਨੀ, ਪੰਡਿਤ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸਟੀਕ), ਪੰਜ ਜਿਲਦਾਂ, ਭਾਈ ਚਤਰ ਸਿੰਘ, ਮੁਜ਼ੰਗ, ਲਾਹੌਰ, ੧੯੩੯ (ਨਿਰੰਕਾਰੀ ਪ੍ਰਿੰਟਿੰਗ ਪ੍ਰੈਸ, ਲਾਹੌਰ) ।

ਪਦਮ, ਪਿਆਰਾ ਸਿੰਘ, 'ਆਲਮ ਦੀ ਰਾਗਮਾਲਾ ਬਾਰੇ ਚਰਚਾ', —ਜੋਧ ਕਵੀ ਅਤੇ ਆਲਮ ਸਹਿਤ ਸੰਮਿਲਿਤ ਰਾਗਮਾਲਾ ਖੰਡਨ, ਅਮ੍ਰਿਤਸਰ, ਮਿਤੀਹੀਨ (ਆਰ. ੫੧੨੬, ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬ੍ਰੇਰੀ, ਅਮ੍ਰਿਤਸਰ) ।

'ਪੰਚ ਖਾਲਸਾ ਦੀਵਾਨ ਅਰਥਾਤ ਖਾਲਸਾ ਪਾਰਲੀਮੈਂਟ ਦੇ ਦੋ ਸੌ ਅਠਾਨਵੇਂ ਅਤੇ ਵਿਦਿਆ ਭੰਡਾਰ 'ਪੰਚਖੰਡ ਦੇ ਅਠਵੇਂ ਸਾਲਾਨਾ ਦੀਵਾਨ ਦਾ ਸਮਾਚਾਰ', ਪ੍ਰਕ. ਬਾਬੂ ਤੇਜਾ ਸਿੰਘ, ਪੈਨਸ਼ਨਰ ਓਵਰਸੀਅਰ, ਪੰਚਖੰਡ, ੧੯੧੭.

ਪਿਆਰ ਸਿੰਘ (ਸੰਪ.), 'ਆਦਿ ਸਾਖੀਆਂ', ਲਾਹੌਰ ਬੁਕ ਸ਼ਾਪ, ਤੀਜਾ ਸੰਸਕਰਣ, ੧੯੮੩.

—, 'ਸ੍ਰੀ ਗੁਰੂ ਤੇਗ ਬਹਾਦਰ (ਫ਼ਾਰਸੀ ਸਰੋਤ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, ੧੯੭੫.

—(ਸੰਪ.), 'ਬੀ ੪੦ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਦੂਜਾ ਸੰਸਕਰਣ, ੧੯੮੯.

—(ਸੰਪ.), 'ਭਾਈ ਜੋਧ ਸਿੰਘ ਗੱਦ ਸੌਰਭ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੬.

'ਪੁਰਾਤਨ ਜਨਮਸਾਖੀ' (ਸੰਪ. ਭਾਈ ਵੀਰ ਸਿੰਘ), ਖਾਲਸਾ ਸਮਾਚਾਰ, ਅੰਮ੍ਰਿਤਸਰ, ਚੌਥਾ ਸੰਸਕਰਣ, ੧੯੫੨.

'ਪ੍ਰਾਚੀਨ ਬੀੜਾਂ'—ਦੇਖੋ ਜੀ.ਬੀ. ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ।

ਬਲ, ਰਾਜਿੰਦਰ ਸਿੰਘ, ਗਿਆਨੀ, 'ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ', ਪ੍ਰਕ. ਆਪ, ੮੨/੩–ਡੀ, ਸੈਂਟਰਲ ਟਾਊਨ, ਜਲੰਧਰ, ੧੯੮੯.

ਬੇਦੀ, ਤਰਲੋਚਨ ਸਿੰਘ, 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ', ਮਿਸਿਜ਼ ਅਮਰਜੀਤ ਕੌਰ, ੧੧੧੨/੧੬ ਲਾਜਪਤ ਨਗਰ, ਨਵੀਂ ਦਿੱਲੀ, ੧੯੭੨.

—(ਸੰਪ.) 'ਸਿਖਾਂ ਦੀ ਭਗਤਮਾਲਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੬.

ਭੱਲਾ, ਸਰੂਪਦਾਸ, 'ਮਹਿਮਾ ਪ੍ਰਕਾਸ਼', (ਕਵਿਤਾ) ਭਾਗ ੧ ਤੇ ੨, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੦ ਤੇ ੧੯੭੧.

ਮਹਾਂ ਸਿੰਘ, ਗਿਆਨੀ, 'ਪਰਮ ਪਵਿਤ੍ਰ ਬੀੜ ਦਾ ਸੰਕਲਨ ਕਾਲ', ਪ੍ਰਕ. ਆਪ : ਖਾਲਸਾ ਸਮਾਚਾਰ, ੧੯੫੨ ?

ਮਿਹਰਬਾਨ, ਸੋਢੀ, 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' (ਸੰਪ. ਕ੍ਰਿਪਾਲ ਸਿੰਘ/ ਸ਼ਮਸ਼ੇਰ ਸਿੰਘ), ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਿਜ, ਅੰਮ੍ਰਿਤਸਰ, ਦੋ ਜਿਲਦਾਂ, ੧੯੬੨ ਤੇ ੧੯੬੯.

"ਰਾਗਮਾਲਾ ਦਰਪਣ", ਜ਼ਮੀਮਾ ਪੰਚ ਸੇਵਕ ਨੰ. ੩੩, ੧੨ ਦਸੰਬਰ, ੧੯੧੭.

ਲਾਲ ਸਿੰਘ, ਗਿਆਨੀ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਠਨ ਪਾਠਾਂ ਦੀ ਕੁੰਜੀ', ਪੁਸਤਕ ਭੰਡਾਰ, ਸੰਗਰੂਰ, ਤੀਜਾ ਸੰਸਕਰਣ, ੧੯੫੧.

ਵੀਰ ਸਿੰਘ, ਭਾਈ, 'ਅਸ਼ਟ ਗੁਰ ਚਮਤਕਾਰ', ਭਾਗ ੧, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ਤੀਜਾ ਸੰਸਕਰਣ, ੧੯੬੬.

ਵੀਰ ਸਿੰਘ, ਭਾਈ, 'ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ' ਪਹਿਲੀ ਪੋਥੀ, ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੭੨।

**ਰਿਸਾਲੇ**

'ਸਿੰਘ ਸਭਾ ਪਤ੍ਰਿਕਾ', ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ/ਦਿੱਲੀ/ਚੰਡੀਗੜ੍ਹ, ਅਗਸਤ ੧੯੭੯ ਤੇ ਮਾਰਚ ੧੯੮੦ ਅੰਕ।

'ਸੂਰਾ' (ਮਾਸਕ ਪਤ੍ਰ), ਅਖੰਡ ਕੀਰਤਨੀ ਜਥਾ, ਅਜੀਤ ਨਗਰ, ਅਮ੍ਰਿਤਸਰ।

'ਖੋਜ਼ਾ' (ਤ੍ਰਿਮਾਸਕ), ਭਾਈ ਵੀਰ ਸਿੰਘ ਸਾਹਿਤਜ ਸਦਨ, ਗੋਲ ਮਾਰਕੀਟ, ਦਿੱਲੀ, ਅੰਕ ਮਾਰਚ ੧੯੮੦.

'ਗੁਰਮਤਿ ਪ੍ਰਕਾਸ਼' (ਮਾਸਕ), ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ।

'ਗੁਰੂ ਮਿਸ਼ਨ', ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਟ੍ਰਸਟ, ਜੀ.ਟੀ. ਰੋਡ, ਸ਼ਾਹਪੁਰ (ਅੰਬਾਲਾ), ਜਿਲਦ ੧, ਅੰਕ ੧, ਅਕਤੂਬਰ, ੧੯੭੪.

'ਨਯਾ ਦੌਰ' (ਉਰਦੂ), ਨਵਲ ਕਿਸ਼ੋਰ ਪ੍ਰੈਸ, ਲਖਨਊ, ਨਵੰਬਰ-ਦਿਸੰਬਰ ੧੯੮੦ ਅੰਕ।

'ਪਰਖ' (ਵਾਰਸ਼ਿਕ), ਪੰਜਾਬੀ ਅਧਿਐਨ ਸਕੂਲ, ਪੰਜਾਬ ਯੂਨੀਵਰਸਿਟੀ, ਚੰਡੀਗੜ, ਜਿਲਦ ੨, ੧੯੭੨।

'ਪੰਜਾਬੀ ਦੁਨੀਆ' (ਮਾਸਿਕ), ਪ੍ਰਕ. ਭਾਸ਼ਾ ਵਿਭਾਗ, ਪੰਜਾਬ, ਪਟਿਆਲਾ (ਗੁਰਮਤਿ ਸਾਹਿਤ ਅੰਕ, (ਫਰਵਰੀ-ਮਾਰਚ ੧੯੬੫)।

'ਪ੍ਰਕਾਸ਼' (ਸਪਤਾਹਕ), ਸੰਪ. ਗਿਆਨੀ ਗੁਰਦਿਤ ਸਿੰਘ, ਜਿਲਦ ੨੪, ਅੰਕ ੨੨ ਅਗਸਤ ੧੯੭੧.

'ਵਰਿਆਮ' (ਮਾਸਕ), ਲਾਡੋਵਾਲੀ ਰੋਡ, ਜਲੰਧਰ, ਜੂਨ ੧੯੮੯.

## ENGLISH

**Daljit Singh**, ***Essays on the Authenticity of Kartarpuri Bir and the Integrated Logic and Unity of Sikhism***, **Punjabi University, Patiala, 1987.**

**Kirpal Singh (ed), *A Catalogue of Punjabi and Urdu Manuscripts*, Sikh History Research Department, Khalsa College, Amritsar, 1963.**

***Journal of Sikh Studies* (Half Yearly) (ed. Pritam Singh), Guru Nanak Dev University, Amritsar, Vol. XI, No. 11 (August 1984).**

***Proceedings of the Punjab History Conference* (4th Session), Punjabi University, Patiala, 1969.**

**Vridigiri San, *The Nayaks of Tanjare*, Annamlai University, 1942**

**McLeod, W.H., *Evolution of the Sikh Community* O.U.P., Delhi, 1975.**

# ਇੰਡੈਕਸ

ਨੋਟ : (੧) ਇਸ ਇੰਡੈਕਸ ਵਿਚ ਜਿੱਥੇ ਕਿਤੇ ਪੰਨਿਆਂ ਨਾਲ ਤਿੰਨ ਬਿੰਦੀਆਂ (...) ਪਈਆਂ ਹੋਈਆਂ ਹਨ, ਉੱਥੇ ਭਾਵ ਬਿੰਦੀਆਂ ਦੇ ਪਹਲਾਂ ਦਿੱਤੇ ਪੰਨੇ ਤੋਂ ਲੈ ਕੇ ਬਿੰਦੀਆਂ ਦੇ ਮਗਰ ਦਿੱਤੇ ਪੰਨੇ ਤੱਕ ਸੰਬੰਧਿਤ ਸ਼ਬਦ ਦੇ ਸੰਦਰਭਾਂ (references) ਦਾ ਨਿਰੰਤਰ ਮਿਲਣਾ ਹੈ।

(੨) ਜਿੱਥੋਂ ਕਿਤੇ ਪੰਨੇ ਡੈਸ਼ — ਪਾ ਕੇ ਨਿਖੇੜੇ ਗਏ ਹਨ, ਉੱਥੇ ਭਾਵ ਸਬੰਧਿਤ ਸ਼ਬਦ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ ਹੋਣ ਦਾ ਹੈ।

# ਸੋਧ ਪਤ੍ਰ

| ਪੰਨਾ | ਪੰਗਤੀ | ਅਸ਼ੁਧ | ਸ਼ੁਧ |
|---|---|---|---|
| ਪਲੇਟ XXIX | ਹੇਠੋਂ ਦੂਜੀ | ਸ੍ਰੀ ਹਰੇ ਰਾਏ | ਸ੍ਰੀ ਹਰਿ ਰਾਇ |
| 4 | 2 | ਧਾਰਮਲੀਆਂ | ਧੀਰਮਲੀਆਂ |
| 17 | 5 | ਕਰਿਆ | ਕਹਿਆ |
| 23 | 13 | ਜਗ | ਜਗਤ |
| 24 | 17 | ਚਹੁ | ਰਚਹੁ |
| 28 | 15 | ਪੂਰਬਰਧ, ਬ੍ਰਿਸ੍ਰਾਮ | ਪੂਰਬਾਰਧ, ਬਿਸ੍ਰਾਮ |
| 35 | 25 | ਵਿਸ੍ਰਰਥੀ | ਵਿਸ੍ਰਾਰਥੀ |
| 36 | ਹੇਠੋਂ 3 | ਖਾਲਸਾ | ਖਾਲਸਾ ਟ੍ਰੈਕਟ |
| 50 | 16 | ਜਿਵੇਂ ਕੀ | ਜਿਵੇਂ ਕਿ |
| 57 | 8 | ਦੇਖ | ਦੇਖੋ |
| 58 | 13 | ਲੱਥੇ | ਲੱਭੇ |
| 59 | 12 | ਕਈ ਹੈ | ਕਹੀ ਹੈ |
| 62 | 7 | ਸੰਗਿਆ | ਸੰਗਿਆ ਵਾਚਕ |
| 65 | 11 | ਪ੍ਰਾਚੀਨ ਪ੍ਰਸ਼ਨ | ਪ੍ਰਸ਼ਨ |
| 65 | ਫੁ.ਨੋ. 2 | ਜਨਮਸਾਖੀਆਂ | ਜਨਮਸਾਖੀ |
| 71 | 8 | ਪੋਤਰੇ | ਪੜਪੋਤਰੇ |
| 73 | 24 | ਤਾਂ | ਤੇ |
| 80 | 21 | ਛੰਤ ਹੋਰ | ਛੰਤ 'ਵਿਲੱਖਣ ਤੇ ਪ੍ਰਾਚੀਨ ਬੀੜ' (ਨੰ. ੫) ਤੋਂ ਬਿਨਾ ਹੋਰ |
| 104 | 10 | ਗੁਲਾਸ | ਗੁਲਾਮ |
| 108 | 19 | ਤਛ | ਤਡ |
| 110 | 27 | VII | VII |
| 117 | 13 | ਪਲੇਟ IX) | ਪਲੇਟ IX, ਚਿਤ੍ਰ ੭ |
| 122 | 9 | ਸੋਰਠਿ ਵਾਰਾਂ | ਸੋਰਠਿ ਅਤੇ ਵਾਰਾਂ |

| ਪੰਨਾ | ਪੰਗਤੀ | ਅਸ਼ੁਧ | ਸ਼ੁਧ |
|---|---|---|---|
| 125 | 8 | ਤਬੱਰੂਕ | ਤਬੱਰੁਕ |
| 127 | 23 | ਪਰਬਾਣੀ | ਪੁਰਬਾਣੀ |
| 131 | 7 | ਲੱਗਾ ਹੋਇਆ | ਲੱਗਾ ਹੋਇਆ ਹੈ |
| 138 | 3 | ਆਇਆ | ਆਇਆ ਹੈ |
| 142 | ਹੇਠੋਂ 3 | ਨਾਲ਼ ਤਾਂ ਰਲਦਾ ਹੈ | ਨਾਲ ਨਹੀਂ ਰਲਦਾ |
| 142 | ਹੇਠੋਂ 2 | ਪਰ . . . ਨਾਲ | ਅਤੇ . . . ਨਾਲ ਵੀ |
| 158 | ਹੇਠੋਂ 6 | ਕਹਿ ਲਾਲਚੁ | ਕਰਿ ਲਾਲਚੁ |
| 159 | 2 | ਧਿਲਾਇਸੀ | ਧਿਆਇਸੀ |
| 161 | 13 | ਨਿਹਚ | ਨਿਹਚਹੁੰ |
| 167 | ਹੇਠੋਂ 5 | ਸਵਈਏ ਕੇ ਹਨ | ਸਵਈਏ ਹਨ |
| 176 | 5 | ੩੪੬/੨ | ੩੫੬/੨ |
| 179 | 2 | ਤਾਰਨੀ ਬੋਲੀ | ਤਾਰਨੀ ਟੋਲੀ |
| 179 | ਹੇਠੋਂ 6 | ਸਹੀਰ | ਸਹੀਹ |
| 185 | 3 | ਮਹਲਾ ੭੭੮/੧ | ਪੰਨਾ ੭੭੮/੧ |
| 187 | 9 | XX | XXI |
| 187 | 20 | ਜੀਉ ਪਹਲਾ ਕਾ | ਜੀਉ ਕਾ ਪਹਲਾ |
| 189 | 18 | ਰਾਇ ਆਤਿਸ਼ | ਬਾਇ ਆਤਿਸ਼ |
| 193 | 17 | ਬੀੜ ਇਸ ਦੇ | ਇਸ ਬੀੜ ਦੇ |
| 193 | 22 | ਹਕਾਰਮੁਕਤ | ਹਕਾਰਯੁਕਤ |
| 199 | 19 | ਭੋਰਮ ਕਾ | ਭਰਮ ਕਾ |
| 202 | 13 | ਮਹਾਨ ਸਿੰਘ | ਮਹਾਂ ਸਿੰਘ |
| 213 (ਸੱਜਾ ਕਾਲਮ) | ਉਪਰਲੀ | ਇਸ...ਪੱਟੀ ਨੂੰ | **(Drop this line)** |
| 225 | 21 | ਪਰਸੀ ਕਾਹ | ਪਰਸੀ ਤਉ ਕਾਹਿ |
| 233 | ਹੇਠੋਂ 2 | ਕਟ ਕੇ | ਭੰਨ ਕੇ |
| 239 | 4 | ਮੁਹਾਰ | ਮੁਹਰ |
| 240 | ਅੰਤਲੀ | ਚਲੀ ਗਈ ਹੈ। | ਚਲੀ ਗਈ ਹੈ। ਇਸ ਦੇ ਜਪੁ ਦੀ ਆਰੰਭਿਕ ਪੰਗਤੀ ਅਸੀਂ ਆਪ ਅੰਦਾਜ਼ੇ ਨਾਲ ਲਿਖੀ ਹੈ। |
| 243 | ਹੇਠੋਂ 9 | **recession** | **recension** |

| ਪੰਨਾ | ਪੰਗਤੀ | ਅਸ਼ੁਧ | ਸ਼ੁਧ |
|---|---|---|---|
| 244 | 15 | ਰਖੀਸਰ | ਰਖੀਸਰ। ਜਪੁ ਗੁਰੂ ਰਾਮਦਾਸ ਜੀ ਦੇ ਦਸਤਖਤਾਂ ਵਾਲੇ ਜਪੁ ਦੇ ਨਕਲ ਦਾ ਨਕਲੁ ਹੈ। |
| 253 | ਹੇਠੋਂ ੫ | ਨਾਲ ਹੈ | ਨਾਲ ਹਨ |
| 266 | 6 | ਕਰਤੇ | ਕਰਤੇ[3] |
| 266 | 13 | ਆਵਦੀ | ਆਵਦੀ ਸਮਾਣਾ |
| 293 | 21 | ਯੋਗਰਾਜ. | ਜੋਗਰਾਜ |
| 297 | 14 | ਸੈਭੰਗ | ਸੈਭੰ |
| 299 | ਹੇਠੋਂ ੨ | ਦੇ ਘੰਤ | ਦੇ ਅੰਤ |
| 308 | 4 | ਗਾਉ ਮਖੀ | ਗਾਉ ਸਖੀ |
| 329 | 5 | ਗਾਉੜੀ | ਗਉੜੀ |
| 337 | 15 | ਥਾਵਾਂ | ਕਈ ਥਾਵਾਂ |
| 337 | 24 | ਸ੍ਰਵਨਿ ਨੇਤ੍ਰ | ਸ੍ਰਵਨਿ ਹਰਿ ਜਸ |
| 345 | ਹੇਠੋਂ 3 | ਹਰਚਰਨ ਸਿੰਘ | ਹਰਭਜਨ ਸਿੰਘ |
| | | ਹਰਭਜਨ ਸਿੰਘ | ਹਰਚਰਨ ਸਿੰਘ |
| | | ਹਰਚਰਨ ਸਿੰਘ | ਹਰਭਜਨ ਸਿੰਘ |
| 347 | ਫੁ.ਨੋ. ੧ ਪਹਲੀ | ਹਰਭਜਨ ਸਿੰਘ | ਹਰਚਰਨ ਸਿੰਘ |
| 369 | 13 | ਗਈ। ਸਿਧ ਹੁੰਦੀ | ਗਈ ਸਿਧ ਹੁੰਦੀ |
| 383 | 23 | ਸੈਭੰਗ | ਸੈਭੇ |
| 388 | 19 | ਸੈਭੰਗ | ਸੈਭੰ |
| 411 | 7 | ਸੌਲਾਂ | ਉੱਨੀ |
| 414 | 24 | ਪੋਥੀਆਂ | ਪੋਥੀਆਂ ਵੀ |
| 428 | 1 | ਕਨੌੜੇ | ਔਂਕੜ |
| 463 | ਫੁ.ਨੋ.19 | ਰਾਮਿੰਦਰ ਸਿੰਘ | ਦੇਖੋ ਰਾਮਿੰਦਰ ਸਿੰਘ |
| 483 | 1 | ਦਾਗ | ਰਾਗ |
| 489 | 2 | ਪੰਨਾ | ਪੰਨਾ ੪੬੦-੪੬੨ |
| 497 | 4 | ਰੋਜਾ | ਰੋਜ਼ਾ |

**ਨੋਟ :** 1) ਛੰਤ "ਰੁਣ ਝੁਣਨੜਾ ਗਾਉ ਸਖੀ" ਦੇ "ਰੁਣ" ਦਾ ਔਂਕੜ ਕਈ ਥਾਵਾਂ ਤੇ ਗਿਰ ਗਇਆ ਹੈ, ਉਹ ਵੀ ਠੀਕ ਕਰ ਲਇਆ ਜਾਵੇ।

2) ਭਗਤ ਤ੍ਰਿਲੋਚਨ ਕੇ ਪਦੇ ਦੀ ਤੁਕ ਵਿਚ ਕਈ ਥਾਵਾਂ 'ਤੇ 'ਤਉ' ਪਾ ਲੈਣ ਦੀ ਲੋੜ ਹੈ। ਠੀਕ ਪਾਠ, "ਨਵ ਨਿਧਿ ਪੰਰਸੀ ਤਉ ਕਾਹਿ" ਹੈ।